## ਗਾਥਾ : ਜੀਵਨ ਦਰਸ਼ਨ

# ਦਸ ਗੁਰੂ ਸਾਹਿਬਾਨ

(ਗੁਰਬਾਣੀ ਅਤੇ ਸਾਖੀ ਸਾਹਿਤ ਦੇ ਚਾਨਣ ਵਿੱਚ)

(ਭਾਗ ਦੂਜਾ)




ਭਾ. ਸ. ਗਿ. ਹਰਿਬੰਸ ਸਿੰਘ

ੴ ਸਤਿਗੁਰ ਪ੍ਰਸਾਦਿ ॥

ਗੁਰੁ ਤੀਰਥੁ ਗੁਰੁ ਪਾਰਜਾਤੁ, ਗੁਰੁ ਮਨਸਾ ਪੂਰਣਹਾਰੁ ॥
ਗੁਰੁ ਦਾਤਾ ਹਰਿਨਾਮੁ ਦੇਇ, ਉਧਰੈ ਸਭੁ ਸੰਸਾਰੁ ॥
ਗੁਰੁ ਸਮਰਥੁ ਗੁਰੁ ਨਿਰੰਕਾਰੁ, ਗੁਰੁ ਊਚਾ ਅਗਮ ਅਪਾਰੁ ॥
ਗੁਰ ਕੀ ਮਹਿਮਾ ਅਗਮ ਹੈ, ਕਿਆ ਕਥੈ ਕਥਨਹਾਰੁ ॥
[ਸਿਰੀ ਰਾਗੁ ਮਹਲਾ ੫, ਪੰਨਾ ੫੨

# ਗਾਥਾ

# ਜੀਵਨ ਦਰਸ਼ਨ

# ਦਸ ਗੁਰੂ ਸਾਹਿਬਾਨ

(ਗੁਰਬਾਣੀ ਅਤੇ ਸਾਖੀ ਸਾਹਿਤ ਦੇ ਚਾਨਣ ਵਿੱਚ ਜੀਵਨ ਦਰਸ਼ਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੱਕ)

**ਭਾਗ ਦੂਜਾ**

-ਸੰਗ੍ਰਹਿ ਕਰਤਾ ਅਤੇ ਲੇਖਕ-
**ਭਾ. ਸ. ਗਿ. ਹਰਿਬੰਸ ਸਿੰਘ**
ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।




**ਗੁਰਬਾਣੀ ਸੇਵਾ ਪ੍ਰਕਾਸ਼ਨ**
ਪਟਿਆਲਾ।

# GATHA
# JIWAN DARSHAN
# DUS GURU SAHIBAN

**PART-II**

*by*

*Gaini Harbans Singh*



ਪਹਿਲੀ ਵਾਰ ਅਪ੍ਰੈਲ 2010

ਭੇਟਾ 250/-

ਪ੍ਰਕਾਸ਼ਕ
**ਗੁਰਬਾਣੀ ਸੇਵਾ ਪ੍ਰਕਾਸ਼ਨ**
੧੭-ਏ, ਡੋਗਰਾਂ ਸਟਰੀਟ, ਸਰਹਿੰਦੀ ਗੇਟ,
ਪਟਿਆਲਾ

ਕੰਪਿਊਟਰ ਕੰਪੋਜ਼ਿੰਗ ਅਤੇ ਸੈਟਿੰਗ
**ਸ਼ਰਨਾਗਤ ਸਿੰਘ, ਜਸਪ੍ਰੀਤ ਸਿੰਘ ਪਟਿਆਲਾ।**

Printed in India

ਛਾਪਕ
**ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।**

# ਸਮਰਪਣ

ਕਿਆ ਦੇਵਉ, ਜਾ ਸਭੁ ਕਿਛੁ ਤੇਰਾ॥

ਸਦ ਬਲਿਹਾਰ ਜਾਉ ਲਖ ਬੇਰਾ ॥

ਤਨੁ ਮਨੁ ਜੀਉ ਪਿੰਡੁ ਦੇ ਸਾਜਿਆ ॥

ਗੁਰ ਕਿਰਪਾ ਤੇ ਨੀਚੁ ਨਿਵਾਜਿਆ ॥

[ਪੰਨਾ ੮੮੭

# ਤਤਕਰਾ

# ਜੀਵਨ ਦਰਸ਼ਨ ਦਸ ਗੁਰੂ ਸਾਹਿਬਾਨ

## (ਭਾਗ ਦੂਜਾ)


| *ਵਿਸ਼ਾ* | *ਪੰਨਾ* |
|---|---|
| ਸਮਰਪਣ | 3 |
| **ਗਾਥਾ ਜੀਵਨ ਦਰਸ਼ਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ** | 14 |
| ਪਰਿਵਾਰ ਬਿਉਰਾ | 15 |
| ਜੀਵਨ ਦਰਸ਼ਨ | 16 |
| ਗੁਰੂ ਜੀ ਦਾ ਆਚਰਣ | 18 |
| ਚੰਦੂ ਦੀ ਚਿਠੀ | 20 |
| ਗੁਰੂ ਜੀ ਦਾ ਆਗਰੇ ਜਾਣਾ | 24 |
| ਗਵਾਲੀਅਰ ਦੇ ਕਿਲ੍ਹੇ ਵਿਚੋਂ ਰਾਜਿਆਂ ਨੂੰ ਬੰਦੀ ਚੋਂ ਛੁਡਾਉਣਾ | 26 |
| ਬੰਦੀ ਛੋੜ | 29 |
| ਗੁਰੂ ਜੀ ਦਾ ਬਾਦਸ਼ਾਹ ਸਮੇਤ ਅੰਮ੍ਰਿਤਸਰ ਆਉਣਾ | 32 |
| ਚੰਦੂ ਦੀ ਮੌਤ (ਚੰਦੂ ਦੀ ਦੁਰਦਸ਼ਾ) | 34 |
| ਹਰਿ ਗੋਬਿੰਦਪੁਰ ਵਸਾਉਣਾ | 36 |
| ਪ੍ਰਸੰਗ ਮਾਈ ਦੇਸੋ | 37 |
| ਕੌਲਾਂ ਦਾ ਪ੍ਰਸੰਗ | 37 |
| ਕਸ਼ਮੀਰ ਦੀ ਫੇਰੀ | 40 |
| ਸਾਖੀਆਂ - ਭਾਈ ਕਟੂ ਸ਼ਾਹ | 41 |
| ਪ੍ਰਸੰਗ ਮਾਈ ਭਾਗ ਭਰੀ | 42 |
| ਫ਼ਕੀਰ ਜਹਾਂਗੀਰ ਸ਼ਾਹ ਦਾ ਮਿਲਾਪ | 43 |
| ਪ੍ਰਸੰਗ ਭਾਈ ਤ੍ਰਿਲੋਕਾ | 45 |
| ਪ੍ਰਸੰਗ ਭਾਈ ਕਟਾਰੂ | 46 |

| ਵਿਸ਼ਾ | ਪੰਨਾ |
|---|---|
| ਜਹਾਂਗੀਰ ਬਾਦਸ਼ਾਹ ਦੀ ਮੌਤ | 47 |
| ਡਰੌਲੀ ਤੇ ਨਾਨਕ ਮਤੇ ਜਾਣਾ | 47 |
| ਪ੍ਰਸੰਗ ਭਾਈ ਰੂਪਾ ਜੀ | 49 |
| ਗੁਰੂ ਜੀ ਦਾ ਬਕਾਲੇ ਜਾਣਾ | 51 |
| ਪੈਂਦੇ ਖਾਂ | 52 |
| ਪ੍ਰਸੰਗ ਭਾਈ ਹੇਮਾ | 53 |
| ਗੁਰੂ ਜੀ ਦਾ ਤਰਨ ਤਾਰਨ ਜਾਣਾ | 54 |
| ਚਾਰ ਲੜਾਈਆਂ | 55 |
| -ਪਹਿਲੀ ਲੜਾਈ (ਪਿਪਲੀ ਸਾਹਿਬ) | 56 |
| ਦੂਸਰੀ ਲੜਾਈ | 57 |
| ਤੀਸਰੀ ਲੜਾਈ | 58 |
| ਚੌਥੀ ਲੜਾਈ | 59 |
| ਬੀਬੀ ਵੀਰੋ ਦਾ ਵਿਆਹ | 62 |
| ਮੋੜ | 63 |
| ਪੈਂਦੇ ਖਾਂ ਨੂੰ ਹੰਕਾਰ ਹੋਣਾ | 64 |
| ਹਰਿਗੋਬਿੰਦਪੁਰ ਵਸਾਉਣਾ | 65 |
| ਬਾਬਾ ਬੁਢਾ ਜੀ ਦਾ ਚਲਾਣਾ | 67 |
| ਭਾਈ ਗੁਰਦਾਸ ਜੀ ਨੇ ਘੋੜੇ ਖਰੀਦਣ ਜਾਣਾ | 67 |
| ਭਾਈ ਗੁਰਦਾਸ ਜੀ ਦਾ ਕਾਸ਼ੀ ਜਾਣਾ | 69 |
| ਸੂਰ ਦਾ ਮਾਰਨਾ | 71 |
| ਜਪੁ ਬਾਣੀ ਦਾ ਸ਼ੁੱਧ ਪਾਠ ਕਰਨਾ | 71 |
| ਬਾਬਾ ਧਰਮ ਚੰਦ ਤੇ ਬਾਬਾ ਸ੍ਰੀ ਚੰਦ ਜੀ ਦਾ ਮਿਲਾਪ | 72 |
| ਭਾਈ ਕਰੋੜੀਆ | 73 |
| ਭਾਈ ਬਿਧੀ ਚੰਦ ਦਾ ਘੋੜੇ ਲੈਣ ਜਾਣਾ | 74 |
| ਦੂਜਾ ਘੋੜਾ ਲਿਆਉਣਾ | 75 |

| ਵਿਸ਼ਾ | ਪੰਨਾ |
|---|---|
| ਬੁਢਣ ਸ਼ਾਹ ਦੀ ਸਾਖੀ | 78 |
| ਪ੍ਰਸੰਗ ਭਾਈ ਭਾਰੂ | 79 |
| ਭਾਈ ਜਵੰਦਾ | 80 |
| ਭਾਈ ਚੂਹੜ ਜ਼ਿਮੀਂਦਾਰ | 80 |
| ਭਾਈ ਖੁਸ਼ਹਾਲੀ ਗਿਲ (ਜ਼ਿਮੀਂਦਾਰ) | 81 |
| ਭਾਈ ਕਾਬਲੀ ਮਲ | 81 |
| ਅਜਗਰ ਸੱਪ ਦੀ ਕਥਾ | 82 |
| ਭਾਈ ਗੁਰਦਾਸ ਜੀ ਦਾ ਚਲਾਣਾ | 82 |
| ਜਲ੍ਹੋ ਬੈਰਾਗੀ | 83 |
| ਮਾਈ ਦਮੋਦਰੀ ਦਾ ਚਲਾਣਾ | 83 |
| ਮਹਰਾਝ ਪਿੰਡ ਦਾ ਵਸਣਾ | 85 |
| ਰਾਏ ਜੋਧ ਸ਼ਾਹ | 88 |
| ਕਾਲੂ ਨਾਥ | 89 |
| ਸ਼ਾਹੀ ਫ਼ੌਜਾਂ ਦਾ ਮਾਲਵੇ ਵਿਚ ਸਿੱਖਾਂ ਨਾਲ ਜੰਗ | 90 |
| ਬੜੇ ਅਫਸਰਾਂ ਦਾ ਮਾਰਿਆ ਜਾਣਾ | 93 |
| ਲਲਾ ਬੇਗ ਦਾ ਮਰਨਾ | 94 |
| ਜ਼ਾਲਮ ਖਾਂ ਹਬਸ਼ੀ ਦਾ ਮਰਨਾ | 96 |
| ਹਸਨ ਖਾਂ ਸੂਬਾ ਬਣਿਆ | 97 |
| ਪੈਂਦੇ ਖਾਂ ਦੀ ਬੇਈਮਾਨੀ | 98 |
| ਪੈਂਦੇ ਖਾਂ ਦੀ ਮੌਤ | 99 |
| ਰੋਪੜ ਦੇ ਪਠਾਣਾਂ ਨੂੰ ਸੋਧਣਾ | 101 |
| ਬਾਹਮਣ ਮਾਜਰੇ ਜੰਗ ਹੋਣਾ | 102 |
| ਟਿਕੇ ਗੁਰਦਿਤੇ ਜੀ ਦਾ ਚਲਾਣਾ | 102 |
| ਟਿਕੇ ਦੇ ਨਮਿਤ ਪਾਠ | 103 |
| ਵਿਧਵਾ ਵਿਵਾਹ ਹੋਣਾ | 104 |

| *ਵਿਸ਼ਾ* | *ਪੰਨਾ* |
| --- | --- |
| ਰਾਜੇ ਬਾਜ਼ ਬਹਾਦਰ ਦਾ ਆਉਣਾ | 104 |
| ਮਾਈਆਂ ਦੀ ਬੇਨਤੀ | 104 |
| ਗੁਰੂ ਹਰਿ ਰਾਇ ਜੀ ਦੀ ਗਦੀ ਨਸ਼ੀਨੀ | 105 |
| ਦਾਰਾ ਸ਼ਿਕੋਹ ਦਾ ਆਵਣਾ | 106 |
| ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜੋਤੀ ਜੋਤਿ ਸਮਾਉਣਾ | 106 |
| ਇਤਿਹਾਸਕ ਗੁਰਦੁਆਰੇਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ | 110 |
| **ਗਾਥਾ ਜੀਵਨ ਦਰਸ਼ਨ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ** | 128 |
| ਪਰਿਵਾਰ ਬਿਉਰਾ | 129 |
| ਜੀਵਨ ਦਰਸ਼ਨ | 130 |
| ਰੋਮ ਦਾ ਵਕੀਲ ਆਉਣਾ | 131 |
| ਦਾਰਾ ਸ਼ਕੋਹ ਦਾ ਰਾਜੀ ਹੋਣਾ | 131 |
| ਰਾਜਿਆਂ ਦੇ ਪ੍ਰਸੰਗ | 132 |
| ਭਾਈ ਗੋਂਦੇ ਦਾ ਪ੍ਰਸੰਗ | 133 |
| ਮਾਈ ਦਾ ਪ੍ਰਸੰਗ | 133 |
| ਭਗਤ ਭਗਵਾਨ ਦਾ ਪ੍ਰਸੰਗ | 134 |
| ਅੰਮ੍ਰਿਤਸਰ ਜਾਣਾ | 135 |
| ਚੌਧਰੀ ਕਾਲੇ ਤੇ ਫੂਲ ਨੂੰ ਵਰ ਦੇਣਾ | 136 |
| ਭਾਈ ਭਗਤੂ ਤੇ ਗੋਰੇ ਦਾ ਪ੍ਰਸੰਗ | 137 |
| ਸਤਿਗੁਰੂ ਜੀ ਦਾ ਕਰਤਾਰਪੁਰ ਆਉਣਾ | 139 |
| ਦਾਰਾ ਸ਼ਕੋਹ ਦੀ ਸਹਾਇਤਾ | 140 |
| ਔਰੰਗਜ਼ੇਬ ਦੇ ਜ਼ੁਲਮ | 141 |
| ਔਰੰਗਜ਼ੇਬ ਨੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੂੰ ਦਿਲੀ ਸੱਦਣਾ | 142 |
| ਸੁਥਰੇ ਦੀ ਸਾਖੀ | 144 |
| ਸਿੱਖਾਂ ਦੀਆਂ ਸਾਖੀਆਂ | 145 |
| ਗੁਰੂ ਜੀ ਦਾ ਜੋਤੀ ਜੋਤਿ ਸਮਾਉਣਾ | 147 |

| *ਵਿਸ਼ਾ* | *ਪੰਨਾ* |
|---|---|
| ਇਤਿਹਾਸਕ ਗੁਰਦੁਆਰੇ ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ | 149 |
| **ਗਾਥਾ ਜੀਵਨ ਦਰਸ਼ਨ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ** | 155 |
| ਪਰਿਵਾਰ ਬਿਉਰਾ | 156 |
| ਜੀਵਨ ਦਰਸ਼ਨ | 157 |
| ਗੁਰੂ ਜੀ ਦਾ ਆਚਰਨ | 157 |
| ਗੁਰੂ ਜੀ ਦਾ ਦਿੱਲੀ ਜਾਣਾ | 159 |
| ਰਾਜਾ ਜੈ ਸਿੰਘ ਦੀ ਭਾਵਨੀ ਪੂਰੀ ਹੋਣੀ | 160 |
| ਬਾਦਸ਼ਾਹ ਨੇ ਸ਼ਹਜ਼ਾਦੇ ਨੂੰ ਭੇਜਣਾ | 161 |
| ਦਿੱਲੀ ਵਿਚੋਂ ਹੈਜ਼ੇ ਦੀ ਬੀਮਾਰੀ ਹੱਟਣੀ | 162 |
| ਗੁਰੂ ਜੀ ਦਾ ਜੋਤੀ ਜੋਤਿ ਸਮਾਉਣਾ | 163 |
| ਇਤਿਹਾਸਕ ਗੁਰਦੁਆਰੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ | 166 |
| **ਗਾਥਾ ਜੀਵਨ ਦਰਸ਼ਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ** | 168 |
| ਪਰਿਵਾਰ ਬਿਉਰਾ | 169 |
| ਜੀਵਨ ਦਰਸ਼ਨ | 170 |
| ਗੁਰੂ ਜੀ ਦਾ ਆਚਰਨ | 170 |
| ਬਕਾਲੇ ਵਿਚ 22 ਮੰਜੀਆਂ | 171 |
| ਧੀਰਮਲ ਦਾ ਵਿਰੋਧ | 175 |
| ਗੁਰੂ ਜੀ ਦਾ ਅੰਮ੍ਰਿਤਸਰ ਆਉਣਾ | 176 |
| ਸੋਢੀਆਂ ਦੀ ਦੀਨਤਾ | 179 |
| ਗੁਰੂ ਜੀ ਦਾ ਕੀਰਤਪੁਰ ਜਾਣਾ | 179 |
| ਅਨੰਦਪੁਰ ਵਸਾਉਣਾ | 180 |
| ਪੀਰ ਮੌਲੇ ਸ਼ਾਹ ਦਾ ਆਉਣਾ | 181 |
| ਗੁਰੂ ਜੀ ਦਾ ਮਾਲਵੇ ਦੇਸ਼ ਵਿਚ ਵਿਚਰਨਾ | 182 |
| ਸੁਲਤਾਨੀਆਂ ਦਾ ਸੁਧਾਰ | 185 |

| *ਵਿਸ਼ਾ* | *ਪੰਨਾ* |
| --- | --- |
| ਸੋਢੀਆਂ ਦੀ ਸ਼ਰੀਕਤ ਤੇ ਰਾਮ ਰਾਇ ਦੀ ਫ਼ਰਿਆਦ | 187 |
| ਗੁਰੂ ਜੀ ਦੀ ਤੀਰਥ ਯਾਤਰਾ | 189 |
| ਭਾਈ ਮੀਂਹੇ ਦਾ ਪ੍ਰਸੰਗ | 190 |
| ਪ੍ਰਸੰਗ ਦਗੋ ਚੋਧਰੀ | 191 |
| ਗੁਰੂ ਜੀ ਦਾ ਪਟਣੇ ਜਾਣਾ | 194 |
| ਰਾਜਾ ਬਿਸ਼ਨ ਸਿੰਘ ਦੀ ਸਹਾਇਤਾ ਕਰਨੀ | 194 |
| ਰਾਜੇ ਬਿਸ਼ਨ ਸਿੰਘ ਦਾ ਮਿਲਾਪ | 196 |
| ਗੁਰੂ ਜੀ ਦਾ ਕਲਕਤੇ (ਜਗਨਨਾਥ ਆਦਿਕ) ਵਲ ਜਾਣਾ | 199 |
| ਔਰੰਗਜ਼ੇਬ ਦਾ ਹਿੰਦੂਆਂ ਤੇ ਜ਼ੁਲਮ | 200 |
| ਗੁਰੂ ਜੀ ਦਾ ਦਿਲੀ ਪਹੁੰਚਣਾ | 204 |
| ਗੁਰੂ ਜੀ ਦਾ ਔਰੰਗਜ਼ੇਬ ਨੂੰ ਮਿਲਣਾ | 204 |
| ਗੁਰੂ ਜੀ ਦੀਆਂ ਸ਼ਕਤੀਆਂ | 208 |
| ਦੀਵਾਨ ਮਤੀ ਰਾਮ ਤੇ ਭਾਈ ਦਿਆਲੇ ਦਾ ਸ਼ਹੀਦ ਹੋਣਾ | 210 |
| ਅਬਦੁਲ ਦਰੋਗੇ ਦੀ ਬੇਨਤੀ | 212 |
| ਸਿੱਖਾਂ ਦਾ ਦਿਲ ਉਦਾਸ ਹੋਣਾ | 212 |
| ਗੁਰੂ ਜੀ ਦਾ ਮਾਤਾ ਜੀ ਨਾਲ ਚਿਠੀ-ਪੱਤਰ | 213 |
| ਗੁਰੂ ਜੀ ਦਾ ਭਵਿਖਤ ਬਚਨ | 216 |
| ਗੁਰੂ ਜੀ ਦਾ ਸ਼ਹੀਦ ਹੋਣਾ | 217 |
| ਸ੍ਰੀ ਗੁਰੂ ਜੀ ਦੇ ਧੜ ਤੇ ਸੀਸ ਦਾ ਸਸਕਾਰ | 221 |
| ਇਤਿਹਾਸਕ ਗੁਰਦੁਆਰੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ | 222 |
| **ਗਾਥਾ ਜੀਵਨ ਦਰਸ਼ਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ** | 239 |
| ਪਰਿਵਾਰ ਬਿਉਰਾ | 240 |
| ਜੀਵਨ ਦਰਸ਼ਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ | 241 |
| ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ | 246 |
| ਸਈਅਦ ਭੀਖਨ ਸ਼ਾਹ ਦੀ ਸਾਖੀ | 246 |

| *ਵਿਸ਼ਾ* | *ਪੰਨਾ* |
|---|---|
| ਗੁਰੂ ਜੀ ਦੀ ਬਾਲ ਲੀਲਾ | 247 |
| ਗੁਰੂ ਜੀ ਦਾ ਪੰਜਾਬ ਵਲ ਆਉਣਾ | 249 |
| ਪੀਰ ਆਰਫ਼ ਦੀਨ ਦੀ ਸਾਖੀ | 251 |
| ਗੁਰੂ ਜੀ ਦਾ ਅਨੰਦਪੁਰ ਪਹੁੰਚਣਾ | 252 |
| ਗੁਰੂ ਜੀ ਦਾ ਵਿਵਾਹ | 253 |
| ਗੁਰੂ ਜੀ ਦਾ ਗੁਰਿਆਈ ਦੇ ਤਖ਼ਤ ਤੇ ਬੈਠਣਾ | 253 |
| ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਪਕਾਰਾਂ ਵਿਚ ਪਿਛਲੇ ਅਵਤਾਰਾਂ ਨਾਲੋਂ ਕੀ ਵਾਧਾ ਸੀ? | 255 |
| ਮੁਰਦੇ ਦਾ ਜ਼ਿੰਦਾ ਹੋਣਾ | 257 |
| ਸੇਠ ਦੁਨੀ ਚੰਦ ਦਾ ਪੁਤਰ ਹੋਣਾ | 258 |
| ਲਖੀ ਸ਼ਾਹ ਦਾ ਦਿੱਲੀਓਂ ਆਉਣਾ | 258 |
| ਰਿਛ ਦਾ ਪ੍ਰਸੰਗ | 259 |
| ਰਾਜੇ ਰਤਨ ਰਾਇ ਦਾ ਆਉਣਾ | 260 |
| ਸੇਠ ਗਗਨ ਮਲ ਦਾ ਹੋਲੇ ਮਹਲੇ ਤੇ ਆਉਣਾ | 262 |
| ਸਾਖੀ ਕਰਜ਼ੇ ਪਰ | 263 |
| ਸੰਤ ਸੇਵਾ ਤੇ ਭਗਤੀ ਦੀ ਸ਼ਰਧਾ | 265 |
| ਰਾਜਾ ਭੀਮ ਚੰਦ ਆਦਿਕ ਪਹਾੜੀ ਰਾਜਿਆਂ ਦਾ ਵਿਰੋਧ | 265 |
| ਗੁਰੂ ਜੀ ਦੀ ਦੂਜੀ ਸ਼ਾਦੀ | 268 |
| ਰਾਜਾ ਮੇਦਨੀ ਪ੍ਰਕਾਸ਼ ਦੀ ਬੇਨਤੀ | 268 |
| ਪਾਉਂਟਾ ਨਗਰ ਵਸਾਉਣਾ | 269 |
| ਰਾਮ ਰਾਇ ਦਾ ਮਿਲਣਾ | 271 |
| ਵਿਦਿਆ ਪ੍ਰਚਾਰ | 273 |
| ਰਾਮ ਰਾਇ ਜੀ ਦਾ ਚਲਾਣਾ ਤੇ ਮਸੰਦਾਂ ਨੂੰ ਸੋਧਣਾ | 274 |
| ਤੰਬੋਲ ਦਾ ਝਗੜਾ ਤੇ ਭੰਗਾਣੀ ਯੁੱਧ | 275 |
| ਗੁਰੂ ਜੀ ਦਾ ਅਨੰਦਪੁਰ ਆਉਣਾ ਰਾਜੇ ਰਾਣੀ ਨੂੰ ਬਖ਼ਸ਼ਿਸ਼ | 278 |

| ਵਿਸ਼ਾ | ਪੰਨਾ |
|---|---|
| ਕਵੀਸ਼ਰਾਂ ਦੀ ਚੋਰੀ ਤੇ ਹੰਕਾਰ | 279 |
| ਯੁੱਧ | 281 |
| ਗੁਰੂ ਜੀ ਦਾ ਅਨੰਦਪੁਰ ਆਉਣਾ | 283 |
| ਅਲਫ਼ ਖਾਂ | 284 |
| ਹੁਸੈਨ ਦੀ ਚੜ੍ਹਾਈ | 285 |
| ਔਰੰਗਜ਼ੇਬ ਦਾ ਆਪਣੇ ਸ਼ਹਿਜ਼ਾਦੇ ਨੂੰ ਪੰਜਾਬ ਵਲ ਭੇਜਣਾ | 287 |
| ਕੇਸ ਰਖਣ ਦਾ ਹੁਕਮ | 288 |
| ਭਾਈ ਨੰਦ ਲਾਲ ਜੀ ਦਾ ਅਨੰਦਪੁਰ ਆਉਣਾ | 289 |
| ਸੰਨਿਆਸੀਆਂ ਦਾ ਪੋਲ | 290 |
| ਰੋਡਾ ਜਲਾਲੀ | 291 |
| ਬਜਰੂੜ ਨੂੰ ਸੋਧਣਾ | 291 |
| ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਵੀ ਸਿਧ ਨਹੀਂ ਕੀਤੀ | 292 |
| ਖ਼ਾਲਸਾ ਪੰਥ ਪ੍ਰਗਟ ਕਰਨਾ | 294 |
| ਅੰਮ੍ਰਿਤ ਛਕਾਉਣਾ ਤੇ ਰਹਿਤ ਦਸਣੀ | 298 |
| ਅੰਮ੍ਰਿਤ ਸੰਸਕਾਰ | 300 |
| ਸ਼ੇਰ ਦਾ ਦ੍ਰਿਸ਼ਟਾਂਤ | 307 |
| ਪਹਾੜੀ ਰਾਜਿਆਂ ਦਾ ਆਉਣਾ | 308 |
| ਭਾਈ ਨੰਦ ਲਾਲ ਦੀ ਵਡਿਆਈ | 308 |
| ਸਚੇ ਤੇ ਝੂਠੇ ਲੰਗਰ ਦਾ ਨਿਰਣਾ | 309 |
| ਰਾਗੀ ਗਿਆਨੀ ਦਾ ਪ੍ਰਸੰਗ | 310 |
| ਬਾਣੀ ਵੀਚਾਰ ਕੇ ਪੜ੍ਹਨੀ | 310 |
| ਪੰਜ ਪ੍ਰਕਾਰ ਦੀ ਸਿੱਖੀ | 311 |
| ਅਗੰਮੀ ਵਾਕ | 313 |
| ਮਸੰਦਾਂ ਦੀ ਨਕਲ ਤੇ ਉਨ੍ਹਾਂ ਦੇ ਕਰਮਾਂ ਦਾ ਫਲ | 314 |
| ਸਿੱਖਾਂ ਦੀਆਂ ਸਾਖੀਆਂ | 317 |

| ਵਿਸ਼ਾ | ਪੰਨਾ |
|---|---|
| ਭਾਈ ਜੋਗਾ ਸਿੰਘ ਦੀ ਸਾਖੀ | 322 |
| ਪਹਾੜੀ ਰਾਜਿਆਂ ਦਾ ਬਾਦਸ਼ਾਹ ਨਾਲ ਮਿਲ ਕੇ ਗੁਰੂ ਜੀ ਨਾਲ ਵਿਰੋਧਤਾ ਕਰਨੀ | 323 |
| ਗੁਰੂ ਜੀ ਤੇ ਪਹਿਲਾ ਹਮਲਾ | 324 |
| ਦੂਜਾ ਹਮਲਾ | 326 |
| ਤੀਜਾ ਹਮਲਾ | 327 |
| ਚੌਥਾ ਹਮਲਾ | 330 |
| ਪੰਜਵਾਂ ਹਮਲਾ | 331 |
| ਛੇਵੀਂ ਲੜਾਈ | 334 |
| ਚਮਕੌਰ ਦਾ ਜੁੱਧ | 335 |
| ਛੋਟੇ ਸਾਹਿਬਜ਼ਾਦਿਆਂ ਦਾ ਨੀਂਹਾਂ ਵਿਚ ਚੁਣਿਆ ਜਾਣਾ | 339 |
| ਲਾਲਾ ਟੋਡਰ ਮਲ ਨੇ ਸਾਹਿਬਜ਼ਾਦਿਆਂ ਦਾ ਸਸਕਾਰ ਕਰਨਾ | 345 |
| ਗੁਰੂ ਜੀ ਦਾ ਚਮਕੌਰ ਤੋਂ ਨਿਕਲਣ ਮਗਰੋਂ ਬ੍ਰਿਤਾਂਤ | 345 |
| ਕਾਜ਼ੀ ਪੀਰ ਮੁਹੰਮਦ ਨੂੰ ਮਿਲਣਾ | 346 |
| ਨਬੀ ਖਾਂ ਗ਼ਨੀ ਖਾਂ ਨੇ ਸੇਵਾ ਕਰਨੀ | 346 |
| ਮਾਲਵੇ ਵਿਚ ਵਿਚਰਨਾ | 347 |
| ਮੁਕਤਸਰ ਦਾ ਪ੍ਰਸੰਗ | 350 |
| ਭਾਈ ਮਹਾਂ ਸਿੰਘ ਸ਼ਹੀਦ ਨੇ ਬੇਦਾਵੇ ਵਾਲਾ ਕਾਗਜ਼ ਪੜਵਾਣਾ | 352 |
| ਮੁਸਲਮਾਨਾਂ ਦਾ ਸਿੰਘ ਸਜਣਾ | 354 |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਚਾਰਨਾ | 355 |
| ਦਮਦਮੇ ਸਾਹਿਬ ਨੂੰ ਵਰ ਦੇਣਾ | 355 |
| ਮਾਲਵੇ ਦੇਸ਼ ਨੂੰ ਵਰ | 355 |
| ਬੰਦੂਕ ਦਾ ਨਿਸ਼ਾਨਾ, ਡਲੇ ਦਾ ਹੰਕਾਰ ਤੋੜਨਾ | 356 |
| ਗੁਰੂ ਜੀ ਦਾ ਦਖਣ ਵਲ ਕੂਚ | 358 |
| ਦਾਦੂ ਦੀ ਸਮਾਧ ਤੇ ਜਾਣਾ | 359 |

| *ਵਿਸ਼ਾ* | *ਪੰਨਾ* |
|---|---|
| ਜੈਪੁਰ ਦੇ ਰਾਜੇ ਨੂੰ ਦਰਸ਼ਨ | 360 |
| ਕਲੌਂਤ ਵਾਲੇ ਜ਼ਾਲਮਾਂ ਨੂੰ ਮਾਰਨਾ | 360 |
| ਔਰੰਗਜ਼ੇਬ ਦੀ ਮੌਤ ਤੇ ਬਹਾਦਰ ਸ਼ਾਹੀ ਦੀ ਬੇਨਤੀ | 361 |
| ਗੁਰੂ ਜੀ ਦਾ ਨਾਦੇੜ ਪੁਜਣਾ | 363 |
| ਬੰਦੇ ਦੇ ਡੇਰੇ ਤੇ ਜਾਣਾ | 363 |
| ਅਬਿਚਲ (ਨਦੇੜ) ਪਹੁੰਚਣਾ | 364 |
| ਮਲਾਹ ਦਾ ਪ੍ਰਸੰਗ | 366 |
| ਨੀਚ ਤੁਰਕ ਦੀ ਨੀਚਤਾਈ | 368 |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਮਿਲਣੀ | 370 |
| ਗੁਰੂ ਜੀ ਦਾ ਅੰਤਮ ਸਮਾਂ | 372 |
| ਇਤਿਹਾਸਕ ਗੁਰਦੁਆਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ | 373 |
| ਇਸੇ ਕਲਮ ਤੋਂ ਹੋਰ ਪੁਸਤਕਾਂ ਦੀ ਸੂਚੀ | 432 |



# ਪਰਿਵਾਰ ਬਿਉਰਾ
# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

ਪਿਤਾ : ਸ੍ਰੀ ਗੁਰੂ ਅਰਜਨ ਦੇਵ ਜੀ

ਮਾਤਾ : ਸ੍ਰੀਮਤੀ ਗੰਗਾ ਜੀ (ਪਿੰਡ ਵਡਾਲੀ)

ਸੁਪਤਨੀ : ਤਿੰਨ ਸ਼ਾਦੀਆਂ-

੧) ਸ੍ਰੀਮਤੀ ਦਮੋਦਰੀ ਜੀ ਸਪੁੱਤਰੀ ਭਾਈ ਨਾਰਾਇਨ ਦਾਸ ਜੀ ਪਿੰਡ ਡੱਲਾ

੨) ਸ੍ਰੀਮਤੀ ਨਾਨਕੀ ਜੀ ਸਪੁੱਤਰੀ ਭਾਈ ਹਰੀ ਚੰਦ ਜੀ, ਪਿੰਡ ਬਕਾਲਾ

੩) ਸ੍ਰੀਮਤੀ ਮਹਾਂ ਦੇਵੀ ਜੀ ਸਪੁੱਤਰੀ ਦਯਾ ਰਾਮ ਜੀ

ਸੰਤਾਨ : ਪੰਜ ਸਪੁੱਤਰ-

੧) ਬਾਬਾ ਗੁਰਦਿੱਤਾ ਜੀ

੨) ਬਾਬਾ ਸੂਰਜ ਮਲ ਜੀ

੩) ਸ੍ਰੀ ਅਣੀ ਰਾਏ ਜੀ

੪) ਬਾਬਾ ਅਟਲ ਰਾਇ ਜੀ

੫) ਸ੍ਰੀ ਤੇਗ ਬਹਾਦਰ ਜੀ

ਸਪੁੱਤਰੀ-

ਬੀਬੀ ਬੀਰੋ ਜੀ

ਜੋਤੀ ਜੋਤਿ : ਕੀਰਤਪੁਰ ਸਾਹਿਬ



# ਜੀਵਨ ਦਰਸ਼ਨ

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

## (ਪਾਤਿਸ਼ਾਹੀ ਛੇਵੀਂ)

**ਪੰਜ ਪਿਆਲੇ ਪੰਜ ਪੀਰ, ਛਟਮੁ ਪੀਰੁ ਬੈਠਾ ਗੁਰੁ ਭਾਰੀ॥**
**ਅਰਜਨ ਕਾਯਾ ਪਲਟਿ ਕੈ, ਮੂਰਤਿ ਹਰਿ ਗੋਬਿੰਦ ਸਵਾਰੀ॥**
**ਚਲੀ ਪੀੜ੍ਹੀ ਸੋਢੀਆਂ, ਰੂਪੁ ਦਿਖਾਵਨ ਵਾਰੋ ਵਾਰੀ ॥**
**ਦਲ ਭੰਜਨ ਗੁਰੁ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ ॥**

--- ---

**ਪੁਛਨਿ ਸਿਖ ਅਰਦਾਸਿ ਕਰਿ,**
**ਛਿਅ ਮਹਲਾ ਤਕਿ ਦਰਸੁ ਨਿਹਾਰੀ॥**
**ਅਗਮ ਅਗੋਚਰ ਸਤਿਗੁਰੂ, ਬੋਲੇ ਮੁਖ ਤੇ ਸੁਣਹੁ ਸੰਸਾਰੀ॥**
**ਕਲਿਜੁਗਿ ਪੀੜ੍ਹੀ ਸੋਢੀਆ, ਨਿਹਚਲ ਨੀਵ ਉਸਾਰਿ ਖਿਲਾਰੀ॥**
**ਜੁਗ ਜੁਗ ਸਤਿਗੁਰ ਧਰੇ ਅਵਤਾਰੀ ॥ [ਭਾ. ਗੁ. ਵਾ. ੧-੪੮**

ਆਪ ਜੀ ਦਾ ਪ੍ਰਕਾਸ਼ ਮਿਤੀ ਹਾੜ ਵਦੀ ਏਕਮ ਸੰਮਤ ੧੬੫੨ ਬਿਕਰਮੀ ਐਤਵਾਰ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਮਾਤਾ ਗੰਗਾ ਜੀ ਦੀ ਕੁਖੋਂ ਵਡਾਲੀ (ਛੇਹਰਟਾ) ਵਿਖੇ ਹੋਇਆ। ਬਚਪਨ ਵਿਚ ਆਪ ਜੀ ਨੂੰ ਮਾਰਨ ਲਈ ਤਾਇਆ ਪ੍ਰਿਥੀ ਚੰਦ ਨੇ ਬੜੇ ਯਤਨ ਕੀਤੇ ਪ੍ਰੰਤੂ ਉਹ ਆਪਣੇ ਮੰਤਵ ਵਿਚ ਅਸਫਲ ਹੀ ਰਿਹਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੇਠ ਲਿਖੇ ਸ਼ਬਦ ਦੁਆਰਾ ਅਕਾਲ ਪੁਰਖ ਜੀ ਦਾ ਧੰਨਵਾਦ ਕੀਤਾ:-

**ਬਿਲਾਵਲ ਮਹਲਾ ੫ ॥**

**ਸਗਲ ਅਨੰਦੁ ਕੀਆ ਪਰਮੇਸਰਿ, ਅਪਣਾ ਬਿਰਦੁ ਸਮ੍ਹਾਰਿਆ॥**
**ਸਾਧ ਜਨਾ ਹੋਏ ਕਿਰਪਾਲਾ, ਬਿਗਸੇ ਸਭਿ ਪਰਵਾਰਿਆ॥੧॥**
**ਕਾਰਜੁ ਸਤਿਗੁਰਿ ਆਪਿ ਸਵਾਰਿਆ ॥**
**ਵਡੀ ਆਰਜਾ ਹਰਿ ਗੋਬਿੰਦ ਕੀ,**
**ਸੂਖ ਮੰਗਲ ਕਲਿਆਣ ਬੀਚਾਰਿਆ॥੧॥ ਰਹਾਉ॥**
**ਵਣ ਤ੍ਰਿਣ ਤ੍ਰਿਭਵਣ ਹਰਿਆ ਹੋਏ, ਸਗਲੇ ਜੀਅ ਸਾਧਾਰਿਆ॥**
**ਮਨ ਇਛੇ ਨਾਨਕ ਫਲ ਪਾਏ,**
**ਪੂਰਨ ਇਛ ਪੁਜਾਰਿਆ॥੨॥੫॥੨੩॥ [ਪੰਨਾ ੮੦੬**

ਆਪ ਜੀ ਦਾ ਪ੍ਰਕਾਸ਼ ਉਤਸਵ ਗੁਰਮਤਿ ਅਨੁਸਾਰ ਬੜੇ ਚਾਉ ਮਲ੍ਹਾਰਾਂ ਨਾਲ ਮੰਨਾਇਆ ਗਿਆ।

ਸ੍ਰੀ ਹਰਿਗੋਬਿੰਦ ਸਾਹਿਬ ਜੀ ਦੇ ਤਿੰਨ ਮਹਿਲ ਸਨ-

੧. ਪਹਿਲਾ ਵਿਵਾਹ - ਡਲੇ ਨਗਰ ਨਿਵਾਸੀ ਭਾਈ ਨਰੈਣ ਦਾਸ ਖਤ੍ਰੀ ਦੀ ਸਪੁਤਰੀ ਦਮੋਦਰੀ ਜੀ ਨਾਲ।

੨. ਦੂਜਾ ਵਿਵਾਹ - ਬਕਾਲੇ ਵਾਲੇ ਹਰੀ ਚੰਦ ਖਤ੍ਰੀ ਦੀ ਪੁਤਰੀ ਨਾਨਕੀ ਜੀ ਨਾਲ, ਅੰਮ੍ਰਿਤਸਰ।

੩. ਤੀਜਾ ਵਿਵਾਹ - ਦਯਾ ਰਾਮ ਮਰਵਾਹੇ ਖਤ੍ਰੀ ਦੀ ਬੇਟੀ ਮਹਾਂ ਦੇਈ ਜੀ ਨਾਲ ਮੰਡਿਆਲੇ ਪਿੰਡ ਹੋਇਆ।

੧. ਸ੍ਰੀ ਦਮੋਦਰੀ ਜੀ ਦੇ ਉਦਰ ਤੋਂ ਬੀਬੀ ਵੀਰੋ ਜੀ, ਬਾਬਾ ਗੁਰਦਿਤਾ ਜੀ ਅਤੇ ਅਣੀ ਰਾਇ ਜੀ ਜਨਮੇ। ਆਪ ਜੀ ਦੀ ਸੰਤਾਨ ਕਰਤਾਰਪੁਰੀਏ ਸੋਢੀ ਕਹਾਉਂਦੇ ਹਨ।

੨. ਸ੍ਰੀ ਮਹਾਂ ਦੇਈ ਜੀ ਤੋਂ ਸੂਰਜ ਮਲ ਜੀ ਪੈਦਾ ਹੋਏ। ਆਪ ਜੀ ਦੀ ਸੰਤਾਨ ਅਨੰਦ ਪੁਰੀਏ ਸੋਢੀ ਕਹਾਉਂਦੇ ਹਨ।

੩. ਸ੍ਰੀ ਨਾਨਕੀ ਜੀ ਦੇ ਉਦਰ ਤੋਂ ਬਾਬਾ ਅਟਲ ਤੇ ਤੇਗ ਬਹਾਦਰ ਜੀ ਪ੍ਰਗਟੇ। ਆਪ ਜੀ ਦੇ ਸਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਖ਼ਾਲਸਾ ਪੰਥ ਦੇ ਵਾਲੀ ਪ੍ਰਸਿੱਧ ਹੋਏ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗੁਰਿਆਈ ਗਦੀ ਦੀ ਪਰਵਾਨਗੀ ਸ੍ਰੀ ਗੁਰੂ ਅਰਜਨ ਸਾਹਿਬ ਜੀ ਆਪਣੇ ਜੀਉਂਦੇ ਜੀਅ ਦੇ ਗਏ ਸਨ ਪਰ ਗੁਰਗਦੀ ਦੇ ਤਖਤ ਉਤੇ ਆਪ ਜੀ ਹਾੜ ਵਦੀ ਸਤਵੀਂ ਸੰਮਤ ੧੬੬੩ ਬਿ. ਨੂੰ ਬੈਠੇ। ਜਦੋਂ ਮਸੰਦਾਂ ਨੇ ਮੰਜੀ, ਸੇਲੀ, ਟੋਪੀ ਆਪ ਜੀ ਅਗੇ ਲਿਜਾ ਕੇ ਰਖੀ ਤਾਂ ਗੁਰੂ ਜੀ ਨੇ ਕਹਿਆ ਕਿ ਮੰਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਤੇ ਸੇਲੀ ਟੋਪੀ ਸਾਧੂਆਂ ਨੂੰ ਦਿਓ। ਸਾਨੂੰ ਧਰਮ ਦੀ ਰਖਿਆ ਹਿਤ ਸ਼ਸਤਰ ਦਿਓ। ਤਾਂ ਬਾਬਾ ਬੁੱਢਾ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਦੋ ਤਲਵਾਰਾਂ ਪਹਿਨਾਈਆਂ, ਇਕ ਮੀਰੀ ਦੀ, ਦੂਜੀ ਪੀਰੀ ਦੀ।* ਜਿਸ ਤਖਤ ਤੇ ਗੁਰੂ ਸਾਹਿਬ ਬੈਠੇ, ਉਸ ਦਾ ਨਾਮ ਤਖਤ ਅਕਾਲ ਬੂੰਗਾ ਰਖਿਆ ਗਿਆ।

ਆਪ ਜੀ ਜਦੋਂ ਤਖਤ ਪਰ ਬੈਠੇ ਤਾਂ ਗੋਇੰਦਵਾਲ, ਖੰਡੂਰ, ਤਰਨਤਾਰਨ ਅਤੇ ਸ੍ਰੀ ਅਮ੍ਰਿਤਸਰ ਆਦਿ ਸ਼ਹਿਰਾਂ ਵਿਚ ਸਿਖਾਂ ਨੇ ਬੜੀਆਂ ਖੁੱਸ਼ੀਆਂ ਮੰਨਾਈਆਂ। ਸਿੱਖ ਸੰਗਤਾਂ ਨੇ ਸੁੰਦਰ ਘੋੜੇ ਕੰਧਾਰ ਤੋਂ ਲਿਆ ਕੇ ਭੇਟਾ ਕੀਤੇ ਕਿਉਂਕਿ ਆਪ ਜੀ ਨੇ ਧਰਮ ਦੀ ਰਖਿਆ ਲਈ ਦ੍ਰਿੜ ਸੰਕਲਪ ਕੀਤਾ ਹੋਇਆ ਸੀ। ਗੁਰੂ ਜੀ ਨੇ ਬੜੇ ਬੜੇ ਬਹਾਦਰ ਸਿਖ ਆਪਣੇ ਪਾਸ ਰਖੇ, ਜਿਨ੍ਹਾਂ ਨੂੰ ਸ਼ਸਤਰ ਵਿਦਿਆ ਚੋਂ ਨਿਪੁੰਨ ਕੀਤਾ ਤਾਂ ਜੋ ਸਿੱਖ ਸੈਨਾ ਦੀ ਗਿਣਤੀ ਹੋਰ ਵਧਾਈ ਜਾ ਸਕੇ। ਸੰਸਾਰ ਦੇ ਚੌਹਾਂ ਕੋਨਿਆਂ ਵਿਚ ਗੁਰੂ ਜੀ ਦਾ ਜੱਸ ਅਤੇ ਪ੍ਰਤਾਪ ਫੈਲ ਗਿਆ। ਵਿਸ਼ੇਸ਼ ਕਰਕੇ ਤੁਰਕਾਂ ਤੋਂ ਡਰਦੇ ਹਿੰਦੂਆਂ ਨੂੰ ਬੜਾ ਸਹਾਰਾ ਮਿਲ ਗਿਆ। ਕਈ ਮੁਸਲਮਾਨ ਜੋ ਨੇਕ ਇਨਸਾਨ ਸਨ, ਗੁਰੂ ਜੀ ਨੇ ਆਪਣੀ ਸੈਨਾ ਵਿਚ ਭਰਤੀ ਕਰ ਲਏ। ਫਿਰ, ਸੂਰਬੀਰਤਾ ਨੂੰ ਉਜਾਗਰ ਕਰਨ ਹਿਤ ਢਾਢੀਆਂ ਪਾਸੋਂ ਬੀਰ-ਰੱਸੀ ਵਾਰਾਂ ਦੀ ਰਚਨਾ ਅਤੇ ਉਨ੍ਹਾਂ ਦਾ ਗਾਇਨ ਸੰਗਤੀ ਰੂਪ ਵਿੱਚ ਪ੍ਰਚਾਰਨਾ ਆਰੰਭ ਦਿੱਤਾ। ਇਸ ਤਰ੍ਹਾਂ, ਆਪ ਜੀ ਜਿਥੇ ਗੁਰਮਤਿ ਗਿਆਨ ਅਤੇ ਸਤਿ ਧਰਮ ਦਾ ਉਪਦੇਸ਼ ਸੰਗਤਾਂ ਨੂੰ ਦ੍ਰਿੜ ਕਰਾਉਂਦੇ, ਉਥੇ ਧਾਰਮਿਕ ਨਿਆਂ ਦਾ ਝੰਡਾ ਵੀ ਬੁਲੰਦ ਕਰਨ ਹਿੱਤ ਉਤਸ਼ਾਹ ਕਰਦੇ ਰਹੇ। ਅਸਲ ਵਿਚ ਲਾਹੌਰ ਜਾਣ ਤੋਂ ਪਹਿਲਾਂ ਗੁਰੂ ਅਰਜਨ ਸਾਹਿਬ ਆਪਣੇ ਬੇਟੇ ਨੂੰ ਨਵੀਂ ਨੀਤੀ ਅਪਨਾਉਣ ਦਾ ਆਦੇਸ਼ ਦੇ ਗਏ ਸਨ।

## ਗੁਰੂ ਜੀ ਦਾ ਆਚਰਣ

ਆਪ ਜੀ ਭਾਵੇਂ ਛੋਟੀ ਅਵਸਥਾ ਵਿਚ ਹੀ ਗੁਰਗਦੀ ਉਪਰ ਸੁਸ਼ੋਭਿਤ ਹੋਏ ਪਰ ਆਪ ਜੀ ਦਾ ਚਿਹਰਾ ਬੜਾ ਤੇਜੱਸਵੀ ਸੀ ਜੋ ਦਰਸ਼ਕਾਂ ਨੂੰ ਖਿਚ ਪਾਉਂਦਾ ਸੀ। ਆਪ ਬੜੇ ਉਦਾਰ ਚਿਤ ਸਨ, ਜੋ ਕੋਈ ਆ ਕੇ ਮੰਗਦਾ, ਓਹੀ ਕੁਝ ਦੇ ਦੇਂਦੇ ਸਨ। ਆਪ ਰੋਸ਼ਨ ਦਿਮਾਗ਼, ਸੂਰਬੀਰ ਅਤੇ ਬਹੁਤ ਹਿੰਮਤੀ ਸਨ। ਪਹਿਰ ਰਾਤ ਰਹਿੰਦੀ ਉਠ ਕੇ ਇਸ਼ਨਾਨ ਕਰਨਾ, ਅਕਾਲ ਪੁਰਖ ਜੀ ਦੇ ਚਰਨਾ ਵਿਚ ਪ੍ਰੀਤਿ ਨਾਲ ਚਿਤ ਬ੍ਰਿਤੀ ਜੋੜਨੀ, ਸ੍ਰੀ ਹਰਿਮੰਦਰ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਦਰਸ਼ਨ ਕਰਨੇ ਅਤੇ

ਵਡੀ ਪ੍ਰਕਰਮਾ ਕਰਕੇ ਤਖਤ ਅਕਾਲ ਬੁੰਗੇ ਤੇ ਆ ਬਿਰਾਜਮਾਨ ਹੁੰਦੇ ਸਨ। ਆਸਾ ਕੀ ਵਾਰ ਦਾ ਕੀਰਤਨ ਸੁਣ ਕੇ ਸਿਖ ਸੰਗਤਾਂ ਨੂੰ ਧਰਮ ਉਪਦੇਸ਼ ਦਿੰਦੇ ਅਤੇ ਲੋੜਵੰਦਾਂ ਦੀਆਂ ਲੋੜਾਂ ਪੂਰੀਆਂ ਕਰਦੇ। 'ਵਡ ਜੋਧਾ ਬਹੁ ਪਰਉਪਕਾਰੀ' ਦੇ ਗੁਣਾਂ ਨਾਲ ਭਰਪੂਰ ਹੋਣ ਦਾ ਸਦਕਾ ਆਪ ਜੀ ਧਰਮ-ਨਿਆਂ ਕਰਨ ਵਿਚ ਵੀ ਪ੍ਰਸਿਧ ਸਨ। ਜਦੋਂ ਲੰਗਰ ਤਿਆਰ ਹੁੰਦਾ ਤਾਂ ਆਪਣੀ ਹੱਥੀਂ ਸੰਗਤ ਵਿਚ ਪ੍ਰਸ਼ਾਦ ਵਰਤਾਉਣ ਦੀ ਸੇਵਾ ਵੀ ਕਰਦੇ। ਜਿਥੇ ਦਿਨ ਢਲੇ ਸਿਖਾਂ ਨੂੰ ਸ਼ਸਤਰ ਵਿਦਿਆ ਸਿਖਾਉਂਦੇ ਉਥੇ ਜੋਧਿਆਂ ਸਮੇਤ ਆਪ ਜੀ ਸ਼ਿਕਾਰ ਖੇਡਣ ਲਈ ਵੀ ਜਾਂਦੇ। ਸੰਧਿਆ ਹੋਣ ਤੋਂ ਪਹਿਲਾਂ ਹੀ ਆਪ ਜੀ ਤਖਤ ਸਾਹਿਬ ਤੇ ਦੀਵਾਨ ਸਜਾਉਂਦੇ, ਫਿਰ 'ਸੋ ਦਰੁ' (ਰਹਿਰਾਸ) ਦਾ ਪਾਠ ਸੁਣ ਕੇ ਚੌਕੀ ਸਾਹਿਬ ਵਿਚ ਵੀ ਸ਼ਾਮਲ ਹੁੰਦੇ।

ਲਾਹੌਰ ਦੀਆਂ ਸੰਗਤਾਂ ਆਪ ਜੀ ਨਾਲ ਬਹੁਤ ਪਿਆਰ ਤੇ ਸਤਿਕਾਰ ਕਰਦੀਆਂ ਸਨ। ਇਕ ਦਿਨ ਸੰਗਤਾਂ ਨੇ ਬੇਨਤੀ ਕੀਤੀ, ਸੱਚੇ ਪਾਤਿਸ਼ਾਹ ਜੀ ! ਲਾਹੌਰ ਆਓ, ਸੰਗਤ ਨੂੰ ਦਰਸ਼ਨ ਦਿਓ ਤੇ ਨਿਹਾਲ ਕਰੋ। ਸੰਗਤਾਂ ਦਾ ਪ੍ਰੇਮ ਦੇਖ ਕੇ ਆਪ ਲਾਹੌਰ ਗਏ।

ਭਾਈ ਜੀਵਾ ਤਰਖਾਣ ਦੀ ਇਹ ਦਿਲੀ ਮਨਸ਼ਾ ਸੀ ਕਿ ਕਿਸੇ ਤਰ੍ਹਾਂ ਗੁਰੂ ਜੀ ਓਸ ਦੇ ਘਰ ਉਤਾਰਾ ਕਰਨ। ਅੰਤਰਜਾਮੀ ਗੁਰਦੇਵ ਜੀ ਉਸ ਦੀ ਦਿਲੀ- ਭਾਵਨਾ ਨੂੰ ਵੇਖਦੇ ਹੋਏ ਤਰਖਾਣ ਦੇ ਘਰ ਭਾਟੀ ਦਰਵਾਜੇ ਉਤਰੇ (ਅਜਕਲ ਇਥੇ ਗੁਰਦੁਆਰਾ ਹੈ)। ਅਨੇਕਾਂ ਸਿਖ, ਸੰਤ, ਭਗਤ, ਹੋਰ ਸੰਗਤਾਂ ਗੁਰੂ ਜੀ ਦਾ ਦਰਸ਼ਨ ਕਰਕੇ ਨਿਹਾਲ ਹੁੰਦੀਆਂ ਅਤੇ ਗੁਰੂ ਪਾਤਿਸ਼ਾਹ ਉਨ੍ਹਾਂ ਨੂੰ ਮਨ ਬਾਂਛਤ ਫਲ ਦਿੰਦੇ। ਲਾਹੌਰ ਨਿਵਾਸੀ ਭਗਤ ਛੱਜੂ, ਪੀਲੋ, ਭੈਰੋ ਨਾਥ, ਸੋਭਾ ਗਿਰ, ਸ਼ਾਹ ਹੁਸੈਨ, ਮੀਆਂ ਮੀਰ ਜੀ ਆਦਿਕ ਫ਼ਕੀਰ ਗੁਰੂ ਪਾਤਿਸ਼ਾਹ ਜੀ ਦਾ ਦਰਸ਼ਨ ਕਰਨ ਲਈ ਹਰ ਰੋਜ਼ ਆਉਂਦੇ ਅਤੇ ਸਤਿਸੰਗ ਕਰਕੇ ਆਤਮਿਕ ਲਾਭ ਉਠਾਉਂਦੇ।

ਇਕ ਦਿਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਪੀਰ ਮੀਆਂ ਮੀਰ ਜੀ ਦੀ ਭਾਵਨਾ ਨੂੰ ਮੁਖ ਰਖਦਿਆਂ ਉਨ੍ਹਾਂ ਨੂੰ ਮਿਲਣ ਲਈ ਗਏ। ਅਗੋਂ ਮੀਆਂ ਮੀਰ ਜੀ ਬੜੇ ਸਤਿਕਾਰ ਨਾਲ ਉਠ ਕੇ ਮਿਲੇ,

ਬੜੇ ਆਦਰ ਨਾਲ ਬੈਠਾਇਆ। ਗੁਰੂ ਨਾਨਕ ਸਾਹਿਬ ਜੀ ਦੀ ਗਦੀ ਦੀ ਬੜੀ ਵਡਿਆਈ ਕੀਤੀ। ਉਸ ਸਮੇਂ ਮੀਆਂ ਮੀਰ ਜੀ ਦੀ ਮਜਲਸ ਵਿਚ ਸ਼ੇਖ ਜਾਨ ਮੁਹੰਮਦ ਲਾਹੌਰੀ, ਪੀਰ ਕੱਲਾ, ਇਸਮਾਈਲ ਖਾਂ ਅਤੇ ਸ਼ੇਖ ਕਰਮ ਸ਼ਾਹ ਕੁਰੈਸ਼ੀ ਆਦਿਕ ਫ਼ਕੀਰ ਬੈਠੇ ਸਨ। ਸਤਿਗੁਰੂ ਜੀ ਦੀ ਪੀਰਾਂ ਨਾਲ ਪਰਸਪਰ ਮਾਰਫ਼ਤ ਗਿਆਨ ਦੀ ਗੋਸ਼ਟੀ ਹੋਈ ਅਤੇ ਸਾਰੇ ਬਹੁਤ ਖ਼ੁੱਸ਼ ਹੋਏ। ਕਰਮ ਸ਼ਾਹ ਬੋਲਿਆ, 'ਮੈਂ ਅਜ ਆਪਣਾ ਸਰੀਰ ਮੱਕੇ ਜਾ ਕੇ ਤਿਆਗਣਾ ਸੀ, ਚੰਗਾ ਹੋਇਆ ਕਿ ਆਪ ਜੀ ਦੇ ਦਰਸ਼ਨ ਇਥੇ ਹੋ ਗਏ। ਗੁਰੂ ਜੀ ਨੇ ਬਚਨ ਕੀਤਾ, ਸ਼ੇਖ ਜੀ ! ਕੀ ਪੱਤਾ ਹੈ ਕਿ ਰੱਬ ਨੇ ਤੁਹਾਡੇ ਸਰੀਰ ਦੀ ਢੇਰੀ ਦਿਲੀ ਹੀ ਕਰਨੀ ਹੋਵੇ। ਇਸ ਲਈ ਏਦਾਂ ਦਾ ਹੰਕਾਰਮਈ ਬਚਨ ਕਦੀ ਭੀ ਨਹੀਂ ਕਰਨਾ ਚਾਹੀਦਾ। ਸ਼ੇਖ ਨੇ ਕਹਿਆ, ਆਪਣੀ ਤਾਕਤ ਨੂੰ ਪ੍ਰਗਟ ਕਰਨਾ ਹੰਕਾਰ ਨਹੀਂ। ਓੜਕ ਓਹ ਉਸੇ ਵੇਲੇ ਟੁਰ ਪਿਆ ਅਤੇ ਮੁਲਤਾਨ ਕੋਲ ਖ਼ੂਨ ਦੇ ਮੁਕਦਮੇ ਵਿਚ ਫੜਿਆ ਗਿਆ ਅਤੇ ਦਿਲੀਓਂ ਦੋ ਕੋਹ ਪਰੇ ਕਤਲ ਕੀਤਾ ਗਿਆ। ਇਥੇ ਅਜਕਲ ਮੇਲਾ ਲਗਦਾ ਹੈ।

## ਚੰਦੂ ਦੀ ਚਿੱਠੀ

ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜੱਸ ਸਾਰੇ ਜਗਤ ਵਿਚ ਫੈਲਿਆ ਹੋਇਆ ਸੀ ਅਤੇ ਚੰਦੂ ਦੇ ਧ੍ਰੋਹ ਕਾਰਨ ਉਸ ਦੀ ਲੜਕੀ ਦਾ ਕੋਈ ਸਾਕ ਹੀ ਨਾ ਲਵੇ। ਚੰਦੂ ਨੇ ਫਿਰ ਆਪਣੀ ਲੜਕੀ ਦੇ ਰਿਸ਼ਤੇ ਵਾਸਤੇ ਗੁਰੂ ਜੀ ਨੂੰ ਲਿਖ ਭੇਜਿਆ, ਪ੍ਰੰਤੂ ਗੁਰੂ ਜੀ ਨਾ ਮੰਨੇ ਅਤੇ ਉਸ ਦੇ ਆਦਮੀ ਵਾਪਸ ਹੋ ਗਏ। ਜਦੋਂ ਓਹ ਚੰਦੂ ਨੂੰ ਮਿਲੇ ਅਤੇ ਰਿਸ਼ਤਾ ਨਾ ਲੈਣ ਬਾਰੇ ਪੱਤਾ ਲਗਾ ਤਾਂ ਉਹ ਬਹੁਤ ਵਿਰਲਾਪ ਕਰਨ ਲਗਾ।

ਗੁਰੂ ਜੀ ਨੇ ਭਾਂਪਿਆ ਕਿ ਅਜੋਕਾ ਸਮਾਂ ਚੁੱਪ ਰਹਿਣ ਤੇ ਦੁੱਖ ਸਹਿਣ ਵਾਲਾ ਨਹੀਂ, ਗੁਰੂ ਘਰ ਦੇ ਵਿਰੋਧੀ ਆਪੇ ਹੀ ਸਮਝ ਜਾਣ। ਇਸ ਲਈ ਆਪ ਜੀ ਨੇ ਧਰਮ ਯੁੱਧ ਕਰਨ ਹਿਤ ਲੋਹਗੜ ਕਿਲ੍ਹਾ ਤਿਆਰ ਕਰਵਾਇਆ ਜਿਸ ਵਿਚ ਲੜਾਈ ਦਾ ਸਾਰਾ ਸਮਾਨ ਤਿਆਰ ਕਰਵਾ ਕੇ ਰਖਿਆ ਅਤੇ ਇਥੇ ਪੱਕਾ ਪਹਿਰਾ ਲਵਾ ਦਿੱਤਾ।

ਗੁਰੂ ਜੀ ਨੇ ਫੌਜ ਦੀ ਗਿਣਤੀ ਵਧਾਈ ਅਤੇ ਹਰ ਪ੍ਰਕਾਰ ਦੇ ਝਗੜੇ ਨਿਬੇੜਨ ਲਈ ਫੌਜ ਨੂੰ ਲੋੜੀਂਦਾ ਕੰਮ ਸਉਂਪਿਆ। ਗੁਰੂ ਜੀ ਦਾ ਦਿਨ-ਬ-ਦਿਨ ਵਧਦਾ ਪ੍ਰਤਾਪ ਵੇਖ ਕੇ ਪ੍ਰਿਥੀ ਚੰਦ ਦਾ ਪੁੱਤਰ ਮਿਹਰਬਾਨ ਆਪਣੇ ਦਿਲ ਵਿਚ ਬਹੁਤ ਸੜਦਾ ਅਤੇ ਈਰਖਾ ਕਰਨ ਵਿਚ ਰੁਝਿਆ ਰਹਿੰਦਾ।

ਮਿਹਰਬਾਨ ਨੇ ਵਕਤ ਦੇ ਸਰਕਾਰੀ ਹਾਕਮਾਂ ਅਗੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਖਿਲਾਫ ਬੜੀਆਂ ਸ਼ਿਕਾਇਤਾਂ ਕੀਤੀਆਂ ਅਤੇ ਭੜਕਾਇਆ ਕਿ ਗੁਰੂ ਜੀ ਨੇ ਕਿਲਾ ਬਣਵਾ ਕੇ ਇਸ ਵਿਚ ਬਹੁਤ ਸਾਰਾ ਜੰਗੀ ਸਮਾਨ ਰਖਿਆ ਹੈ। ਇਸ ਲਈ ਤੁਹਾਨੂੰ ਭੀ ਖ਼ਤਰਾ ਵਾਪਰੇਗਾ। ਇਸ ਨੇ ਚੰਦੂ ਨੂੰ ਵੀ ਦਸਿਆ ਜੋ ਪਹਿਲਾਂ ਹੀ ਸੜ ਕੇ ਅੱਗ ਭਗੋਲਾ ਹੋਇਆ ਪਿਆ ਸੀ। ਚੰਦੂ ਨੇ ਪਾਤਿਸ਼ਾਹ ਪਾਸ ਚੁਗਲੀ ਖਾਧੀ। ਇਸ ਵਿਚ ਸੰਦੇਹ ਨਹੀ ਕਿ ਗੁਰੂ ਜੀ ਸਤ, ਸੰਤੋਖੀ ਅਤੇ ਧੀਰਜਵਾਨ ਸਨ ਪਰ ਚੰਦੂ ਨੂੰ ਆਪਣੀਆਂ ਕੀਤੀਆਂ ਕਰਤੂਤਾਂ ਤੋਂ ਡਰ ਲਗ ਰਿਹਾ ਸੀ। ਇਸ ਲਈ ਚੰਦੂ ਨੇ ਚੁਗਲੀ ਕੀਤੀ ਕਿ ਗੁਰੂ ਹਰਿਗੋਬਿੰਦ ਜੀ ਨੇ ਪਹਿਲੇ ਗੁਰੂਆਂ ਵਾਲਾ ਫ਼ਕੀਰੀ ਕੰਮ ਤਿਆਗ ਦਿਤਾ ਹੈ ਅਤੇ ਬਾਦਸ਼ਾਹੀ ਤਰੀਕਾ ਫੜ ਲਿਆ ਹੈ। ਜੰਗੀ ਸਮਾਨ ਤਿਆਰ ਕਰਵਾ ਲਿਆ ਹੈ, ਕਿਲਾ ਬਣਵਾਇਆ ਹੈ, ਫ਼ੌਜਾਂ ਤਿਆਰ ਕਰ ਲਈਆਂ ਨੇ। ਸੋ, ਸਾਰੇ ਰਾਜਿਆਂ ਨੂੰ ਇਨ੍ਹਾਂ ਤੋਂ ਭਾਰੀ ਖ਼ਤਰਾ ਹੋ ਸਕਦਾ ਹੈ। ਇਨ੍ਹਾਂ ਦੇ ਪਿਤਾ ਗੁਰੂ ਅਰਜਨ ਦੇਵ ਜੀ ਨੇ ਖੁਸਰੋ ਨੂੰ ਮਦਦ ਦਿਤੀ ਸੀ, ਜਿਸ ਕਰਕੇ ਆਪ ਨੇ ਦੋ ਲਖ ਰੁਪਇਆ ਜੁਰਮਾਨਾ ਕੀਤਾ ਸੀ। ਓਹ ਗੁਰੂ ਸਾਹਿਬ ਤਾਂ ਲਾਹੌਰ ਪੂਰੇ ਹੋ ਗਏ ਸਨ, ਇਸ ਲਈ, ਹੁਣ ਆਪ ਇਹਨਾਂ ਕੋਲੋਂ ਜੁਰਮਾਨਾ ਭਰਵਾਓ।

ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਲਿਆਉਣ ਲਈ ਆਪਣੇ ਨਾਇਬ ਵਜ਼ੀਰ ਖਾਂ ਅਤੇ ਗੁਨਚੇ ਖਾਂ ਨੂੰ ਭੇਜਿਆ। ਇਧਰ, ਗੁਰੂ ਜੀ ਵੀ ਚਾਹੁੰਦੇ ਸਨ ਕਿ ਕਿਸੇ ਤਰ੍ਹਾਂ ਬਾਦਸ਼ਾਹ ਦੇ ਰੂਬਰੂ ਹੋ ਕੇ ਉਨ੍ਹਾਂ ਵਲੋਂ ਕੀਤੇ ਜ਼ੁਲਮਾਂ ਦਾ ਨਿਰਣਾ ਹੋ ਜਾਵੇ ਤਾਂ ਚੰਗੀ ਗਲ ਹੈ। ਨਾਇਬ ਵਜ਼ੀਰ ਨੇ ਗੁਰੂ ਜੀ ਪਾਸ ਪਹੁੰਚ ਕੇ ਭੇਟਾ ਚੜ੍ਹਾਈ, ਮੱਥਾ ਟੇਕਿਆ,

ਸਾਰਾ ਬ੍ਰਿਤਾਂਤ ਸੁਣਾਇਆ। ਗੁਰੂ ਜੀ ਸੁਣ ਕੇ ਬਹੁਤ ਖੁਸ਼ ਹੋਏ। ਅੰਮ੍ਰਿਤਸਰ ਦਾ ਕੰਮ ਕਾਰ ਬਾਬਾ ਬੁਢਾ ਜੀ, ਭਾਈ ਕਲਿਆਣਾ ਭਾਈ ਗੁਰਦਾਸ, ਬਹਿਲੋ, ਭਗਤੂ ਆਦਿਕ ਸਿਖਾਂ ਨੂੰ ਸੌਂਪ ਕੇ ਭਾਈ ਬਿਧੀ, ਜੇਤਾ, ਪੈੜਾ, ਮੋਖਾ, ਗੰਗੂ ਸਿੰਘ ਬਹਾਦਰ, ਗੁਰੂ ਕਾ ਸ਼ੇਰ, ਭਾਈ ਤ੍ਰਿਲੋਕ ਚੰਦ ਰਸਾਲਦਾਰ, ਭਾਈ ਲਾਲੂ, ਬਾਲੂ, ਦੀਵਾਨ ਆਦਿਕ ਸਾਰੇ ਸਿਖ ਅਤੇ ੧੦੦ ਸਵਾਰ, ਪਿਆਦੇ ਨਾਲ ਲੈ ਕੇ ਮਾਤਾ ਗੰਗਾ ਜੀ ਪਾਸੋਂ ਆਗਿਆ ਲੈ ਕੇ ਗਏ। ਗੂੰਚਹਿ ਬੇਗ ਖਾਂ ਵੀ ਗੁਰੂ ਜੀ ਦੇ ਨਾਲ ਗਿਆ। ਉਹ ਗੁਰੂ ਜੀ ਦਾ ਪ੍ਰਤਾਪ ਤੇ ਸ਼ਕਤੀ ਵੇਖ ਕੇ ਰਸਤੇ ਵਿਚ ਹੀ ਆਪ ਜੀ ਦਾ ਦਾਸ ਬਣ ਗਿਆ।

ਗੁਰੂ ਪਾਤਿਸ਼ਾਹ ਰਸਤੇ ਵਿਚ ਖੰਡੂਰ, ਗੋਇੰਦਵਾਲ ਆਦਿਕ ਗੁਰ-ਸਥਾਨਾ ਦੀ ਯਾਤਰਾ ਕਰਦੇ ਹੋਏ, ਸੰਗਤਾਂ ਨੂੰ ਦਰਸ਼ਨ-ਦੀਦਾਰ ਅਤੇ ਗਰੀਬਾਂ ਨੂੰ ਦਾਨ ਬਖ਼ਸ਼ਦੇ ਹੋਏ, ਸਿੱਖ ਸੰਗਤਾਂ ਦੀਆਂ ਭਾਵਨੀਆਂ ਪੂਰੀਆਂ ਕਰਦੇ ਹੋਏ ਦਿਲੀ ਜਾ ਪਹੁੰਚੇ। ਰਸਤੇ ਵਿਚ ਬੇਅੰਤ ਸੰਗਤਾਂ ਗੁਰੂ ਜੀ ਦੇ ਨਾਲ ਰਲ ਗਈਆਂ। ਗੁਰੂ ਸਾਹਿਬ ਮਜਨੂੰ ਦੇ ਟਿੱਲੇ ਜਿਥੇ ਗੁਰੂ ਨਾਨਕ ਸਾਹਿਬ ਜੀ ਨੇ ਚਰਨ ਪਾਏ ਸਨ, ਉਥੇ ਜਾ ਡੇਰਾ ਕੀਤਾ।

ਗੁਰੂ ਜੀ ਦਾ ਦਿਲੀ ਵਿਚ ਆਉਣਾ ਸੁਣ ਕੇ ਲੱਖਾਂ ਦੀ ਭੀੜ ਉਥੇ ਇਕਠੀ ਹੋ ਗਈ। ਗੂੰਚਹਿ ਬੇਗ ਖਾਂ ਨੇ ਸਭ ਸਮਾਨ, ਤੰਬੂ, ਕਨਾਤਾਂ, ਰਸਦ ਆਦਿ ਸਭ ਚੀਜ਼ਾਂ ਪਹੁੰਚਾਈਆਂ। ਬਾਦਸ਼ਾਹ ਨੇ ਗੁਰੂ ਜੀ ਨੂੰ ਪਰਖਣ ਲਈ ਮੁਹੰਮਦ ਬਖ਼ਸ਼ ਸ਼ਾਹੀ ਮੌਲਵੀ, ਨਜ਼ਾਮਦੀਨ ਔਲੀਏ ਦੇ ਚੇਲੇ ਪੀਰ ਸਿੰਕਦਰ ਸ਼ਾਹ ਨੂੰ ਭੇਜਿਆ। ਉਨ੍ਹਾਂ ਨਾਲ ਹੋਰ ਕਈ ਵਿਅਕਤੀ ਵੀ ਆਏ। ਪੀਰਾਂ ਨੇ ਆਪਣੇ ਮਨ ਵਿਚ ਧਾਰਿਆ ਜੇਕਰ ਗੁਰੂ ਮੀਰੀ ਪੀਰੀ ਦੇ ਮਾਲਕ ਹਨ ਤਾਂ ਸਾਡਾ ਨਾਮ ਲੈ ਕੇ ਸਾਨੂੰ ਬੁਲਾਉਣਗੇ ਤੇ ਆਪਣੇ ਪਾਸ ਬੈਠਾਉਣਗੇ, ਹਲਵਾ ਖੁਆਉਣਗੇ।

ਗੁਰੂ ਜੀ ਤ੍ਰੈਕਾਲ ਦਰਸੀ ਸਨ, ਅਗਮ ਨਿਗਮ ਦਾ ਪੂਰਨ ਗਿਆਨ ਰਖਦੇ ਸਨ। ਇਸ ਲਈ ਆਪ ਜੀ ਨੇ ਸਭ ਨੂੰ ਪੀਰਾਂ ਦਾ ਨਾਮ ਲੈ ਲੈ ਕੇ ਬੁਲਾਇਆ ਤੇ ਆਪਣੇ ਪਾਸ ਬੈਠਾਇਆ। ਫਿਰ

ਗਰਮ ਗਰਮ ਕੜਾਹ ਪ੍ਰਸ਼ਾਦ ਛਕਾਇਆ। ਪੀਰਾਂ ਨੇ ਕਈ ਰੂਹਾਨੀ ਸੁਆਲ ਕੀਤੇ ਜਿਨ੍ਹਾਂ ਦਾ ਜਵਾਬ ਗੁਰੂ ਜੀ ਨਾਲੋ ਨਾਲ ਦੇਂਦੇ ਰਹੇ। ਸਾਰੇ ਪੀਰ ਬਹੁਤ ਖੁਸ਼ ਹੋਏ ਤੇ ਬਾਦਸ਼ਾਹ ਪਾਸ ਗੁਰੂ ਜੀ ਦੀ ਬਹੁਤ ਉਸਤਤਿ ਕੀਤੀ।

ਸਤਿਗੁਰੂ ਜੀ ਪਾਸ ਸੰਗਤਾਂ ਦਾ ਆਉਣਾ ਅਤੇ ਉਪਦੇਸ਼ ਸੁਣ ਕੇ ਨਿਹਾਲ ਹੋਣਾ ਹਰ ਰੋਜ਼ ਦਾ ਕੰਮ ਸੀ। ਬਾਦਸ਼ਾਹ ਨੇ ਵਜ਼ੀਰ ਖਾਂ ਨੂੰ ਕਹਿਆ ਕਿ ਗੁਰੂ ਸਾਹਿਬ ਨੂੰ ਦਰਸ਼ਨ ਦੇਣ ਲਈ ਕਿਲੇ ਵਿਚ ਲਿਆਓ। ਗੁੰਚਹਿ ਖਾਂ, ਬੇਗ ਖਾਂ ਅਤੇ ਵਜ਼ੀਰ ਖਾਂ ਗੁਰੂ ਜੀ ਨੂੰ ਬਾਦਸ਼ਾਹ ਪਾਸ ਲਿਆਏ। ਬਾਦਸ਼ਾਹ ਨੇ ਆਪ ਜੀ ਦਾ ਬੜਾ ਅਦਬ ਸਤਿਕਾਰ ਕੀਤਾ, ਮੁਲਾਕਾਤ ਕੀਤੀ। ਗੁਰੂ ਜੀ ਨੂੰ ਚੰਦਨ ਦੀ ਚੌਕੀ ਤੇ ਬੈਠਾਇਆ ਅਤੇ ਉਹ ਦਰਸ਼ਨ ਕਰਕੇ ਬੜਾ ਪ੍ਰਸੰਨ ਹੋਇਆ। ਗੁਰੂ ਜੀ ਅਗੇ ਬੇਨਤੀ ਕੀਤੀ, ਮਹਾਰਾਜ ! ਕੋਈ ਸ਼ਬਦ ਸੁਣਾਓ, ਤਾਂ ਗੁਰੂ ਜੀ ਨੇ ਹੇਠ ਲਿਖਿਆ ਸ਼ਬਦ ਉਚਾਰਨ ਕੀਤਾ:-

**ਪ੍ਰਭਾਤੀ ॥ (ਪੰਨਾ ੧੩੪੯)**

**ਅਵਲਿ ਅਲਹ ਨੂਰੁ ਉਪਾਇਆ,**
**ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ,**
**ਕਉਨ ਭਲੇ ਕੋ ਮੰਦੇ॥੧॥**
**ਲੋਗਾ ਭਰਮਿ ਨ ਭੂਲਹੁ ਭਾਈ,**
**ਖਾਲਿਕੁ ਖਲਕ, ਖਲਕ ਮਹਿ ਖਾਲਿਕੁ,**
**ਪੂਰਿ ਰਹਿਓ ਸ੍ਰਬ ਠਾਂਈ॥੧॥ਰਹਾਉ॥**
**ਮਾਟੀ ਏਕ, ਅਨੇਕ ਭਾਂਤਿ ਕਰਿ, ਸਾਜੀ ਸਾਜਨਹਾਰੈ॥**
**ਨਾ ਕਛੁ ਪੋਚ ਮਾਟੀ ਕੇ ਭਾਂਡੇ,**
**ਨਾ ਕਛੁ ਪੋਚ ਕੁੰਭਾਰੈ॥੨॥**
**ਸਭ ਮਹਿ ਸਚਾ ਏਕੋ ਸੋਈ**
**ਤਿਸ ਕਾ ਕੀਆ ਸਭੁ ਕਿਛੁ ਹੋਈ॥**
**ਹੁਕਮੁ ਪਛਾਨੈ ਸੁ ਏਕੋ ਜਾਨੈ, ਬੰਦਾ ਕਹੀਐ ਸੋਈ॥੩॥**
**ਅਲਹੁ ਅਲਖੁ ਨ ਜਾਈ ਲਖਿਆ,**

**ਗੁਰਿ ਗੁੜੁ ਦੀਨਾ ਮੀਠਾ॥**
**ਕਹਿ ਕਬੀਰ ਮੇਰੀ ਸੰਕਾ ਨਾਸੀ,**
**ਸਰਬ ਨਿਰੰਜਨੁ ਡੀਠਾ॥੪॥੩॥**

ਜਦ ਬਾਦਸ਼ਾਹ ਨੇ ਇਹ ਸਾਰਾ ਸ਼ਬਦ ਅਤੇ ਇਸ ਦੇ ਭਾਵ ਅਰਥਾਂ ਨੂੰ ਸੁਣਿਆ ਤਾਂ ਬਹੁਤ ਖੁਸ਼ ਹੋਇਆ ਅਤੇ ਇਕ ਹਜ਼ਾਰ ਰੁਪਇਆ ਮੱਥਾ ਟੇਕਿਆ। ਪਰ ਗੁਰੂ ਜੀ ਨੇ ਓਹ ਰੁਪਇਆ ਓਦੋਂ ਹੀ ਮੰਗਤਿਆਂ ਨੂੰ ਵੰਡ ਦਿਤਾ।

ਬਾਦਸ਼ਾਹ ਨੇ ਗੁਰੂ ਜੀ ਦਾ ਬਹੁਤ ਆਦਰ ਸਤਿਕਾਰ ਕੀਤਾ। ਇਕ ਦਿਨ ਬੇਨਤੀ ਕੀਤੀ, ਮਹਾਰਾਜ ! ਆਪ ਜੀ ਸਾਡੇ ਨਾਲ ਸ਼ਿਕਾਰ ਖੇਡਣ ਚਲੋ, ਤਾਂ ਗੁਰੂ ਜੀ ਨੇ ਬਾਦਸ਼ਾਹ ਦੀ ਬੇਨਤੀ ਮੰਨ ਲਈ। ਜਦੋਂ ਆਪ ਸ਼ਿਕਾਰ ਤੇ ਗਏ ਤਾਂ ਘੋਰ ਬਨ ਚੋਂ ਇਕ ਸ਼ੇਰ ਨਿਕਲਿਆ ਜਿਸ ਨੇ ਬਾਦਸ਼ਾਹ ਦੇ ਕਈ ਆਦਮੀ ਅਤੇ ਘੋੜੇ ਮੁਕਾਅ ਦਿਤੇ ਸਨ, ਕਈ ਆਦਮੀ ਜਖ਼ਮੀ ਭੀ ਕੀਤੇ ਸਨ ਅਤੇ ਫ਼ੌਜ ਪਿਛੇ ਹਟ ਗਈ ਸੀ, ਪਰ ਇਸ ਸ਼ੇਰ ਨੂੰ ਮਾਰਨ ਦਾ ਫਿਰ ਵੀ ਕੋਈ ਉਪਾਉ ਨਾ ਬਣਿਆ।

ਬਾਦਸ਼ਾਹ ਨੇ ਹੁਕਮ ਦਿਤਾ ਕੋਈ ਜੋਧਾ ਹੈ ਜੋ ਇਸ ਸ਼ੇਰ ਨੂੰ ਮਾਰੇ। ਜੋ ਅਗੇ ਹੋਵੇ ਉਹ ਜਖ਼ਮੀ ਹੋਵੇ। ਬਾਦਸ਼ਾਹ ਨੇ ਗੁਰੂ ਜੀ ਨੂੰ ਕਹਿਆ ਤਾਂ ਗੁਰੂ ਜੀ ਦੇ ਪਿਆਦੇ ਸ਼ੇਰ ਦੇ ਕੋਲ ਜਾ ਗਰਜੇ। ਇਕ ਅਜਿਹੀ ਢਾਲ ਸ਼ੇਰ ਦੇ ਮੂੰਹ ਉਤੇ ਮਾਰੀ ਜਿਸ ਨਾਲ ਸ਼ੇਰ ਦੇ ਪੈਰ ਥਿੜਕ ਗਏ, ਫਿਰ ਖੰਡਾ ਮਾਰ ਕੇ ਦੋ ਧੜ ਕਰ ਸਿਟੇ। ਬਾਦਸ਼ਾਹ ਗੁਰੂ ਜੀ ਦੀ ਇਹ ਬਹਾਦਰੀ ਵੇਖ ਕੇ ਬਹੁਤ ਪ੍ਰਭਾਵਤ ਹੋਇਆ ਅਤੇ ਬਹੁਤ ਚਿਰ ਆਪ ਜੀ ਦੀਆਂ ਵਡਿਆਈਆਂ ਕਰਦਾ ਰਿਹਾ।

## ਗੁਰੂ ਜੀ ਦਾ ਆਗਰੇ ਜਾਣਾ

ਗੁਰੂ ਜੀ ਦਾ ਜੱਸ ਸੰਸਾਰ ਦੇ ਕੋਨੇ ਕੋਨੇ ਵਿਚ ਫੈਲ ਚੁਕਾ ਸੀ, ਜਿਸ ਕਰਕੇ ਹਜ਼ਾਰਾਂ ਦੀ ਭੀੜ ਰੋਜ਼ ਲਗ ਜਾਂਦੀ ਸੀ। ਇਹ ਵੇਖ ਕੇ ਬਾਦਸ਼ਾਹ ਦੀ ਵੀ ਗੁਰੂ ਚਰਨਾ ਨਾਲ ਬਹੁਤ ਪ੍ਰੀਤਿ ਹੋ ਗਈ। ਇਕ ਵੇਰ ਬਾਦਸ਼ਾਹ ਦਾ ਆਗਰੇ ਜਾਣ ਵਾਲਾ ਪ੍ਰੋਗਰਾਮ ਬਣਿਆ ਤਾਂ ਬਾਦਸ਼ਾਹ ਨੇ ਗੁਰੂ ਚਰਨਾ ਵਿਚ ਬੇਨਤੀ ਕੀਤੀ ਕਿ ਆਪ ਵੀ

ਕਿਰਪਾ ਕਰੋ, ਮੇਰੇ ਨਾਲ ਚਲੋ। ਜਦ ਗੁਰੂ ਜੀ ਦੇ ਨਾਲ ਚਲਣ ਦੀ ਖ਼ਬਰ ਸੰਗਤਾਂ ਵਿਚ ਪੁਜੀ ਤਾਂ ਬੜੀ ਭੀੜ ਹੋਣ ਲਗ ਪਈ। ਰਾਜਪੂਤਾਨੇ ਦੇ ਰਾਜਿਆਂ ਨੇ ਗੁਰੂ ਮਹਾਰਾਜ ਦੀ ਭੇਟਾ ਕਈ ਵਸਤਾਂ ਕੀਤੀਆਂ ਅਤੇ ਸਤਿਗੁਰੂ ਜੀ ਦੀਆਂ ਖ਼ੁੱਸ਼ੀਆਂ ਦੇ ਪਾਤਰ ਬਣੇ। ਸਤਿਗੁਰੂ ਜੀ ਨੂੰ ਜੋ ਵਸਤਾਂ ਭੇਟਾ ਹੁੰਦੀਆਂ, ਓਹ ਆਪ ਸਭ ਅਨਾਥਾਂ ਨੂੰ ਦੇ ਦੇਂਦੇ ਸਨ। ਆਗਰੇ ਦੀ ਸੰਗਤ ਗਜ ਵਜ ਕੇ ਸ਼ਬਦ ਪੜਦੀ ਸਤਿਗੁਰੂ ਨੂੰ ਲੈਣ ਲਈ ਆਈ। ਸਿਖ ਸੰਗਤਾਂ ਦਾ ਪ੍ਰੇਮ ਤੇ ਭੀੜ ਵੇਖ ਕੇ ਬਾਦਸ਼ਾਹ ਦਾ ਗੁਰੂ ਜੀ ਉਤੇ ਹੋਰ ਨਿਸਚਾ ਵਧ ਗਿਆ। ਲੋਕ, ਗੁਰੂ ਜੀ ਨੂੰ ਸੱਚਾ ਪਾਤਿਸ਼ਾਹ ਕਰਕੇ ਬੁਲਾਉਣ ਅਤੇ ਓਹ ਮਨ ਬਾਂਛਤ ਫਲ ਪ੍ਰਾਪਤ ਕਰਨ।

ਗੁਰੂ ਦਾ ਜਸ ਸੁਣ ਕੇ ਇਕ ਘਾਹੀ ਭੀ ਗੁਰੂ ਜੀ ਦਾ ਦਰਸ਼ਨ ਕਰਨ ਲਈ ਆਇਆ, ਪਰ ਵਡੀ ਭੀੜ ਵੇਖ ਕੇ ਅਗੇ ਨਾ ਜਾਵੇ। ਜਦ ਗੁਰੂ ਜੀ ਬਾਦਸ਼ਾਹ ਸਮੇਤ ਸ਼ਿਕਾਰ ਖੇਡਣ ਜੰਗਲ ਨੂੰ ਗਏ ਤਾਂ ਜੰਗਲ ਵਿਚ ਡੇਰਾ ਵੀ ਵੱਖੋ ਵੱਖ ਤੰਬੂ ਲਗਾ ਕੇ ਕੀਤਾ ਗਿਆ। ਓਹ ਘਾਹੀ ਭੁਲੇਖੇ ਨਾਲ ਬਾਦਸ਼ਾਹ ਦੇ ਤੰਬੂ ਵਿਚ ਚਲਾ ਗਿਆ। ਟੱਕਾ ਅਗੇ ਰਖ ਕੇ ਮੱਥਾ ਟੇਕ ਕੇ ਕਿਹਾ- ਸਚੇ ਪਾਤਿਸ਼ਾਹ ! ਪਰਲੋਕ ਦੇ ਦੁਖਾਂ ਤੋਂ ਬਚਾਅ ਕੇ ਮੁਕਤੀ ਦਾ ਦਾਨ ਬਖ਼ਸ਼ੋ ਜੀ। ਬਾਦਸ਼ਾਹ ਕਹਿਣ ਲਗਾ, ਮੈਂ ਇਸ ਦੁਨੀਆ ਦਾ ਬਾਦਸ਼ਾਹ ਹਾਂ, ਕੋਈ ਜਾਗੀਰ ਲੈ ਲੈ, ਪਰ ਪਰਲੋਕ ਦੀ ਸਹਾਇਤਾ ਕਰਨ ਦੇ ਸਮਰਥ ਨਹੀਂ। ਸੱਚਾ ਪਾਤਿਸ਼ਾਹ ਦੂਸਰੇ ਤੰਬੂ ਵਿਚ ਹੈ। ਇਹ ਸੁਣ ਕੇ ਘਾਹੀ ਨੇ ਟਕਾ ਚੁਕ ਲਿਆ ਤੇ ਦੂਸਰੇ ਤੰਬੂ ਵਿਚ ਸਤਿਗੁਰੂ ਸਚੇ ਪਾਤਿਸ਼ਾਹ ਜੀ ਅਗੇ ਜਾ ਮੱਥਾ ਟੇਕਿਆ ਅਤੇ ਕਹਿਆ- ਸਚੇ ਪਾਤਿਸ਼ਾਹ! ਮੇਰਾ ਜਨਮ ਮਰਨ ਕਟੋ ਜੀ। ਗੁਰੂ ਜੀ ਨੇ ਉਸ ਘਾਹੀ ਦਾ ਸਿਦਕ ਵੇਖ ਕੇ ਅਰਸ਼ੀ ਉਪਦੇਸ਼ ਦਿਤਾ ਅਤੇ ਉਸ ਦਾ ਜਨਮ ਮਰਨ ਕਟ ਦਿੱਤਾ।

ਇਸੇ ਤਰ੍ਹਾਂ, ਇਕ ਸਿੱਖ ਦੀ ਬੇਟੀ ਜਿਹੜੀ ਕਿ ਬੇਮੁਖਾਂ ਦੇ ਘਰ ਵਿਆਹੀ ਹੋਈ ਸੀ, ਉਸ ਦੇ ਸੋਹਰੇ ਉਸ ਨੂੰ ਗੁਰੂ ਜੀ ਦਾ ਦਰਸ਼ਨ ਕਰਨ ਲਈ ਨਾ ਜਾਣ ਦੇਣ, ਓਹ ਵੈਰਾਗ ਵਿਚ ਬਹੁਤ ਵਿਰਲਾਪ ਕਰੇ। ਉਸ ਨੇ ਅੰਨ ਜਲ ਛਡ ਕੇ ਗੁਰੂ ਚਰਨਾ ਵਿਚ ਬੇਨਤੀ

ਕੀਤੀ- ਸਚੇ ਪਾਤਿਸ਼ਾਹ ਜੀ ! ਆਪ ਅੰਤਰਜਾਮੀ ਪਿਤਾ ਹੋ, ਮੈਨੂੰ ਦਰਸ਼ਨ ਬਖ਼ਸ਼ੋ ਜੀ। 'ਘਟ ਘਟ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ' ਵਾਲੇ ਸਤਿਗੁਰੂ ਜੀ ਨੇ ਉਸ ਬੀਬੀ ਦਾ ਪ੍ਰੇਮ ਵੇਖ ਕੇ ਜਹਾਂਗੀਰ ਬਾਦਸ਼ਾਹ ਸਮੇਤ, ਉਸ ਦਰਸ਼ਨ-ਪਿਆਸੀ ਆਤਮਾ ਦੇ ਬੂਹੇ ਅਗੇ ਜਾ ਖਲੋਤੇ। ਅਗੇ ਓਹ ਪ੍ਰੇਮਣ ਮੂੰਹ ਹੱਥ ਧੋ ਰਹੀ ਸੀ, ਸਤਿਗੁਰੂ ਜੀ ਦਾ ਆਉਣਾ ਸੁਣ ਕੇ ਨੰਗੇ ਸਿਰ ਹੀ ਦੌੜਦੀ ਆਈ। ਸਤਿਗੁਰਾਂ ਦੇ ਚਰਨ, ਆਪਣੇ ਹੰਝੂਆਂ ਨਾਲ ਧੋ ਦਿਤੇ ਅਤੇ ਸਤਿਗੁਰੂ ਜੀ ਨੇ ਉਪਦੇਸ਼ ਦੇ ਕੇ ਉਸ ਨੂੰ ਤਾਰਿਆ। ਬਾਦਸ਼ਾਹ ਉਸ ਪ੍ਰੇਮਣ ਦਾ ਪ੍ਰੇਮ ਵੇਖ ਕੇ ਅਸਚਰਜ ਰਹਿ ਗਿਆ ਅਤੇ ਹੁਕਮ ਕੀਤਾ ਕਿ ਅਗੇ ਤੋਂ ਇਸ ਦੇਵੀ ਨੂੰ ਸਤਿਗੁਰ ਜੀ ਦਾ ਦਰਸ਼ਨ ਕਰਨ ਤੋਂ ਕੋਈ ਨਾ ਰੋਕੇ।

## ਗਵਾਲੀਅਰ ਦੇ ਕਿਲੇ ਵਿਚੋਂ ਰਾਜਿਆਂ ਨੂੰ ਬੰਦੀ ਚੋਂ ਛੁੜਾਉਣਾ

ਬਾਦਸ਼ਾਹ ਦਾ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਵਧਦਾ ਸਨੇਹ ਵੇਖ ਕੇ ਚੰਦੂ ਆਪਣੇ ਦਿਲ ਵਿਚ ਬੜਾ ਸੜਦਾ ਰਹੇ ਕਿਉਂਕਿ ਉਸ ਨੂੰ ਆਪਣੀਆਂ ਕਾਲੀਆਂ ਕਰਤੂਤਾਂ ਦੀ ਯਾਦ ਆਉਂਦੀ ਰਹਿੰਦੀ ਸੀ ਪਰ ਸਤਿਗੁਰੂ ਜੀ ਧੀਰਜਵਾਨ ਅਤੇ ਪੂਰਨ ਸੰਤੋਖੀ ਸਨ, ਓਹ ਚੰਦੂ ਦੀਆਂ ਕਰਤੂਤਾਂ ਵਲ ਧਿਆਨ ਹੀ ਨਹੀਂ ਸਨ ਦਿੰਦੇ।

ਇਕ ਦਿਨ ਬਾਦਸ਼ਾਹ ਨੂੰ ਤਾਪ ਚੜ੍ਹ ਗਿਆ ਤਾਂ ਚੰਦੂ ਨੇ ਇਕ ਜੋਤਸ਼ੀ ਨੂੰ ੫੦੦/- ਰੁਪਇਆ ਦੇ ਕੇ ਇਹ ਕਹਾਇਆ ਕਿ ਬਾਦਸ਼ਾਹ ! ਤੇਰੇ ਤੇ ਸਾੜ ਸਤੀ ਆਈ ਹੋਈ ਹੈ, ਤੇਰੇ ਉਤੇ ਬਹੁਤ ਭਾਰਾ ਕਸ਼ਟ ਆਉਣ ਵਾਲਾ ਹੈ, ਤੇਰੇ ਰਾਜ ਨੂੰ ਉਲਟਣ ਦਾ ਭੀ ਖ਼ਤਰਾ ਵਾਪਰ ਸਕਦਾ ਹੈ। ਇਸ ਦਾ ਉਪਾਇ ਕਰਨਾ ਚਾਹੀਦਾ ਹੈ। ਜਹਾਂਗੀਰ ਪਹਿਲਾਂ ਹੀ ਵੱਡਾ ਵਹਿਮੀ ਸੁਭਾਉ ਵਾਲਾ ਸੀ ਜਿਸ ਕਰਕੇ ਉਸ ਨੇ ਉਸ ਪਾਸੋਂ ਉਪਾਇ ਪੁਛਿਆ ਤਾਂ ਚੰਦੂ ਦੇ ਸਿਖਲਾਏ ਜੋਤਸ਼ੀ ਨੇ ਦਸਿਆ ਕਿ ਸੋਢੀ ਖਤ੍ਰੀ ਜੁਆਨ ਹੋ ਗਿਆ ਹੈ, ਜਪੀ ਤਪੀ, ਬਰਕਤ ਵਾਲਾ ਹਰਿਗੋਬਿੰਦ ਨਾਮ ਸੂਰਬੀਰ ਹੋਵੇ, ਓਹ ਕਿਸੇ

ਕਿਲੇ ਵਿਚ ਜਾ ਕੇ ੪੧ ਦਿਨ ਜਪ, ਤਪ, ਹਵਨ, ਦਖਣ ਦਿਸ਼ਾ ਵਲ ਕਰੇ ਤਾਂ ਤੇਰੀ ਸਾੜ ਸਤੀ ਟਲ ਜਾਵੇਗੀ। ਜਹਾਂਗੀਰ ਬਾਦਸ਼ਾਹ ਨੇ ਸਾਰੇ ਮੁਲਕ ਵਿਚ ਹੁਕਮਨਾਮਾ ਜਾਰੀ ਕਰ ਦਿਤਾ ਕਿ ਜਿਥੇ ਵੀ ਅਜਿਹੇ ਨਾਮ ਦਾ ਪੁਰਸ਼ ਹੋਵੇ, ਉਸ ਨੂੰ ਬੁਲਾਇਆ ਜਾਵੇ। ਉਸ ਵੇਲੇ ਚੰਦੂ ਦੇ ਪਖੀਆਂ ਨੇ ਅਰਜ ਕੀਤੀ, ਬਾਦਸ਼ਾਹ ਸਲਾਮਤ ! ਇਹੋ ਜਿਹੇ ਗੁਣਾਂ ਵਾਲੇ ਤਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਹਨ, ਇਹਨਾਂ ਤੋਂ ਚੰਗੇ ਗੁਣਾਂ ਵਾਲਾ ਦੁਨੀਆ ਵਿਚ ਹੋਰ ਦੂਜਾ ਕੋਈ ਨਹੀਂ ਮਿਲਣਾ। ਚੰਦੂ ਨੇ ਭੀ ਆਪਣੇ ਪਿੱਠੂਆਂ ਦੀ ਗਵਾਹੀ ਭਰੀ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਦੇ ਕਿਲੇ ਵਿਚ ਭੇਜਿਆ ਜਾਵੇ।

ਬਾਦਸ਼ਾਹ ਨੇ ਉਸੇ ਵੇਲੇ ਸਦ ਕੇ ਅਰਜ਼ ਕੀਤੀ ਕਿ ਆਪ ਮੇਰੀ ਰਖਿਆ ਲਈ ਗਵਾਲੀਅਰ ਦੇ ਕਿਲੇ ਵਿਚ ਜਪ ਤਪ ਕਰੋ। ਗੁਰੂ ਜੀ ਤਾਂ ਪਹਿਲਾਂ ਹੀ ਚਾਹੁੰਦੇ ਸਨ ਕਿ ਕੋਈ ਐਸੀ ਬਿਧਿ ਬਣੇ ਜਿਸ ਨਾਲ ਗਵਾਲੀਅਰ ਦੇ ਕਿਲੇ ਵਿਚ ਬੰਦ ਕੀਤੇ ਕੈਦੀ ਰਾਜਿਆਂ ਨੂੰ ਛੁੜਵਾ ਦੇਈਏ। ਗੁਰੂ ਜੀ ਨੇ ਕਹਿਆ ਸਾੜ ਸਤੀ ਤੁਹਾਨੂੰ ਨਹੀਂ, ਜਿਸ ਦੇ ਘਰ ਇਹ ਜੰਮੀ ਹੈ, ਉਸ ਨੂੰ ਖਾਏਗੀ। ਗੁਰੂ ਜੀ ਸਾਰੇ ਡੇਰੇ ਨੂੰ ਦਿਲੀ ਛਡ ਕੇ ਪੰਜ ਸਿਖ ਨਾਲ ਲੈ ਕੇ ੧੧ ਵੈਸਾਖ ਸੰਮਤ ੧੬੭੪ ਬਿਕਰਮੀ ਗਵਾਲੀਅਰ ਦੇ ਕਿਲੇ ਵਿਚ ਪਹੁੰਚ ਗਏ। ਉਥੋਂ ਦਾ ਦਰੋਗਾ ਭਾਈ ਹਰਦਾਸ ਆਗਰੇ ਦਾ ਖਤ੍ਰੀ ਗੁਰੂ ਜੀ ਦਾ ਪ੍ਰੇਮੀ ਸਿੱਖ ਸੀ। ਉਸ ਨੇ ਸਾਹਿਬਾਂ ਦੀ ਬੜੀ ਸੇਵਾ ਕੀਤੀ ਅਤੇ ਓਥੋਂ ਦੇ ਰਾਜੇ ਵੀ ਬੜੇ ਖੁੱਸ਼ ਹੋਏ। ਨਿਤ ਸਤਿਸੰਗ, ਸ਼ਬਦ ਕੀਰਤਨ ਹੋਵੇ, ਸੰਗਤਾਂ ਨਿਹਾਲ ਹੋਣ।

ਚੰਦੂ ਨੇ ਗੁਰੂ ਜੀ ਦੇ ਵਿਰੁੱਧ ਇਕ ਖ਼ਤ ਲਿਖ ਕੇ ਦਰੋਗ਼ੇ ਨੂੰ ਭੇਜਿਆ ਕਿ ਕਿਸੇ ਤਰ੍ਹਾਂ ਇਨਾਂ ਨੂੰ ਮਾਰ ਦੇਣ। ਦਰੋਗ਼ੇ ਨੇ ਉਹ ਖਤ ਗੁਰੂ ਜੀ ਨੂੰ ਦਸ ਕੇ ਚੰਦੂ ਨੂੰ ਇਹ ਜਵਾਬ ਦਿਤਾ ਕਿ ਬਾਦਸ਼ਾਹ ਦਾ ਹੁਕਮ ਹੈ ਕਿ ਇਨ੍ਹਾਂ ਦੀ ਚੰਗੀ ਤਰ੍ਹਾਂ ਟਹਿਲ ਸੇਵਾ ਕਰਨੀ, ਗੁਰੂ ਜੀ ਨੂੰ ਜੋ ੧੦੦/-ਰੁਪਇਆ ਰੋਜ਼ ਹੋਮ ਕਰਨ ਲਈ ਬਾਦਸ਼ਾਹ ਵਲੋਂ ਮਿਲਦਾ ਸੀ, ਆਪ ਉਸਦਾ ਕੜਾਹ ਪ੍ਰਸ਼ਾਦ ਕਰਵਾ ਕੇ ਕੈਦੀਆਂ ਨੂੰ

ਛਕਾਉਂਦੇ ਰਹੇ। ਉਥੋਂ ਦੇ ਉਮਰ ਭਰ ਦੇ ਕੈਦੀ, ਰਾਜੇ, ਸਰਦਾਰ ਆਦਿਕ ਸਭ ਮੌਜਾਂ ਵਿਚ ਹੋ ਗਏ। ਗੁਰੂ ਕੇ ਸਿਖ ਬਣ ਕੇ ਉਨ੍ਹਾਂ ਨੇ ਆਪਣਾ ਜਨਮ ਸਵਾਰਿਆ ਤੇ ਸੁਧਾਰਿਆ।

ਗੁਰੂ ਜੀ ਬਾਦਸ਼ਾਹ ਦੇ ਪੈਸੇ ਦੀ ਵਰਤੋਂ ਨਹੀਂ ਸਨ ਕਰਦੇ। ਭਾਈ ਜੇਠਾ, ਬਿਧੀ ਚੰਦ, ਪੈੜਾ, ਰਾਜ ਜੋ ਸ਼ਹਿਰ ਵਿਚੋਂ ਮਜ਼ੂਰੀ ਕਰਕੇ ਪੈਸੇ ਲਿਆਉਂਦੇ, ਉਸ ਦਾ ਪ੍ਰਸ਼ਾਦ ਲੋੜ ਮੁਤਾਬਕ ਪੰਜ ਸਿਖ ਅਤੇ ਸਤਿਗੁਰੂ ਜੀ ਛਕਦੇ ਸਨ।

ਜਦੋਂ ਉਪਰੋਕਤ ਵਾਰਤਾ ਦੀ ਅੰਮ੍ਰਿਤਸਰ ਖ਼ਬਰ ਪਹੁੰਚੀ ਤਾਂ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ ਨੂੰ ਮਾਤਾ ਗੰਗਾ ਜੀ ਨੇ ਗਵਾਲੀਅਰ ਦੇ ਕਿਲੇ ਵਿਚ ਭੇਜਿਆ। ਇਹਨਾਂ ਦੇ ਨਾਲ ਹਜ਼ਾਰਾਂ ਸੰਗਤਾਂ ਗਈਆਂ। ਹੋਰ ਭੀ ਹਜ਼ਾਰਾਂ ਸੰਗਤਾਂ ਰੋਜ਼ ਗੁਰੂ ਸਾਹਿਬ ਦਾ ਦਰਸ਼ਨ ਕਰਨ ਆਉਂਦੀਆਂ ਅਤੇ ਕਿਲ੍ਹੇ ਨੂੰ ਮੱਥਾ ਟੇਕ ਕੇ, ਕੜਾਹ ਪ੍ਰਸ਼ਾਦ ਕਰਵਾ ਕੇ ਵਾਪਸ ਹੋ ਜਾਂਦੀਆਂ। 'ਦਾਬਿਸਤਾਨ ਮਜ਼ਾਹਬ' ਦਾ ਕਰਤਾ ਲਿਖਦਾ ਹੈ ਕਿ ਉਸ ਨੇ ਇਹ ਸਾਰਾ ਬ੍ਰਿਤਾਂਤ ਆਪਣੀ ਅਖੀਂ ਦੇਖਿਆ ਹੈ ਕਿ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਸੈਂਕੜੇ ਸਿਖ ਰੋਜ਼ ਗਵਾਲੀਆਰ ਪਹੁੰਚਦੇ ਰਹੇ ਅਤੇ ਕਿਲੇ ਦੀ ਕੰਧ ਨੂੰ ਮੱਥਾ ਟੇਕ ਕੇ ਕੜਾਹ ਪ੍ਰਸ਼ਾਦ ਵਰਤਾ ਕੇ ਸ਼ਬਦ ਪੜ੍ਹਦੇ ਹੋਏ, ਵਾਪਸ ਪੰਜਾਬ ਨੂੰ ਚਲੇ ਜਾਂਦੇ। ਜੇ ਕੋਈ ਉਨ੍ਹਾਂ ਤੋ ਪੁਛਦਾ ਤਾਂ ਓਹ ਕਹਿੰਦੇ ਕਿ ਕਿਲੇ ਵਿਚ ਸਾਡਾ ਈਸ਼ਵਰ ਰੂਪ ਸਤਿਗੁਰੂ ਹੈ। ਜੇ ਕੋਈ ਕਹੇ, ਜੇਕਰ ਓਹ ਈਸ਼ਵਰ ਰੂਪ ਹੈ ਤਾਂ ਕੈਦ ਕਿਉਂ ਹੈ? ਤਾਂ ਸਿਖ ਇਹੋ ਹੀ ਜਵਾਬ ਦੇਂਦੇ ਕਿ ਉਹ ਤਾਂ ਈਸ਼ਵਰ ਹੈ, ਪ੍ਰੰਤੂ ਸਾਡਾ ਸਿਦਕ ਦੇਖਣ ਲਈ ਅੰਦਰ ਬੈਠਾ ਹੈ, ਜਦ ਉਹ ਚਾਹੇ, ਬਾਹਰ ਆ ਜਾਵੇਗਾ, ਓਹ ਜੋ ਚਾਹੇ ਕਰ ਸਕਦਾ ਹੈ। ਬਾਬਾ ਬੁਢਾ ਜੀ ਨਾਲ ਦੋ ਹਜ਼ਾਰ ਸੰਗਤ ਗਈ ਸੀ, ਸਭ ਨੂੰ ਗੁਰੂ ਜੇ ਸਤਿ ਧਰਮ ਤੇ ਚਲਣ ਦਾ ਉਪਦੇਸ਼ ਦਿੱਤਾ। ਮਾਤਾ ਜੀ ਨੂੰ ਇਹ ਚਿਠੀ ਭੇਜੀ ਕਿ ਆਪ ਸਾਡਾ ਕੋਈ ਫਿਕਰ ਨਾ ਕਰਨਾ, ਅਸੀਂ ਆਪਣੀ ਖੁਸ਼ੀ ਨਾਲ ਏਥੇ ਬੈਠੇ ਹਾਂ, ਥੋੜੇ ਚਿਰ ਤਕ ਜਦ ਕੰਮ ਹੋ ਜਾਵੇਗਾ, ਅਸੀਂ ਜਲਦੀ ਵਾਪਸੀ ਆਪਣੇ ਘਰ ਪਰਤ ਆਵਾਂਗੇ।

## ਬੰਦੀ ਛੋੜ

ਆਪ ਜੀ ਨੂੰ ਗਵਾਲੀਅਰ ਕਿਲੇ ਵਿਚ ਰਹਿੰਦਿਆਂ ੪੦ ਤੋਂ ਵੀ ਵਧ ਦਿਨ ਗੁਜ਼ਰ ਗਏ ਪਰ ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਉਥੋਂ ਵਾਪਸ ਨਾ ਬੁਲਾਇਆ। ਬਾਦਸ਼ਾਹ ਨੂੰ ਵਹਿਮ ਦੀ ਇਤਨੀ ਬੀਮਾਰੀ ਸੀ ਕਿ ਉਹ ਡਰ ਡਰ ਉਠੇ। ਕਰਤਾ "ਦਾਬਿਸਤਾਨੇ ਮਜ਼ਾਹਬ" ਆਦਿ ਲਿਖਾਰੀਆਂ ਨੇ ਲਿਖਿਆ ਹੈ ਕਿ ਲੱਖਾਂ ਸਿਖ ਗੁਰੂ ਜੀ ਦੇ ਦਰਸ਼ਨ ਨੂੰ ਤਾਂਘ ਰਹੇ ਸਨ, ਜਿਨ੍ਹਾਂ ਦੀਆਂ ਬਦ-ਅਸੀਸਾਂ ਨਾਲ ਬਾਦਸ਼ਾਹ ਦੀ ਬੀਮਾਰੀ ਘਟੇ ਹੀ ਨਾ। ਬਾਦਸ਼ਾਹ ਨੇ ਪੀਰ ਜਲਾਲਦੀਨ ਨੂੰ ਪੁਛਿਆ, ਓਸ ਨੇ ਕਿਹਾ ਕਿ ਤੂੰ ਕਿਸੇ ਪਰਮੇਸ਼ਰ ਦੇ ਪਿਆਰੇ ਨੂੰ ਦੁਖ ਦਿੱਤਾ ਹੈ, ਜਿਸਦਾ ਫਲ ਤੈਨੂੰ ਮਿਲ ਰਿਹਾ ਹੈ। ਪੀਰ ਮੀਆਂ ਮੀਰ ਜੀ ਵੀ ਦਿਲੀ ਗਏ ਹੋਏ ਸਨ, ਉਨ੍ਹਾਂ ਭੀ ਬਾਦਸ਼ਾਹ ਨੂੰ ਇਹੋ ਕਿਹਾ ਕਿ ਤੂੰ ਕਿਸੇ ਸਚੇ ਸੰਤ ਨੂੰ ਦੁਖਾਇਆ ਹੈ ਜਿਸ ਦਾ ਫਲ ਤੈਨੂੰ ਖ਼ੁਦਾ ਵਲੋਂ ਮਿਲ ਰਿਹਾ ਹੈ।

ਬਾਦਸ਼ਾਹ ਨੇ ਸਚੇ ਸੰਤ ਦੇ ਲਛਣ ਪੁਛੇ ਤਾਂ ਮੀਆ ਮੀਰ ਜੀ ਨੇ 'ਬ੍ਰਹਮ ਗਿਆਨੀ ਸਦਾ ਨਿਰਲੇਪ' ਵਾਲੀ ਅਸ਼ਟਪਦੀ ਸੁਣਾਈ ਅਤੇ ਦਸਿਆ ਕਿ ਬ੍ਰਹਮਗਿਆਨੀ ਰਾਗ, ਦ੍ਵੈਖ, ਅਵਿਦਿਆ, ਅਸਮਤਾ, ਅਭਿਨਵੇਸ, ਇਹਨਾਂ ਪੰਜਾਂ ਕਲੇਸ਼ਾਂ ਤੋਂ ਰਹਿਤ ਹੁੰਦਾ ਹੈ। ਪਾਣੀ ਵਿਚ ਕਮਲ ਫੁਲ ਵਾਂਗ ਨਿਰਲੇਪ ਰਹਿੰਦਾ ਹੈ। ਸਭ ਰਿਧੀਆਂ ਸਿਧੀਆਂ ਉਸਦੇ ਅਧੀਨ ਹੁੰਦੀਆਂ ਹਨ। ਫਿਰ ਵੀ ਓਹ ਕਿਸੇ ਨੂੰ ਦੁਖ ਨਹੀਂ ਦਿੰਦਾ:-

**ਬ੍ਰਹਮ ਗਿਆਨੀ ਕੇ ਮਿਤ੍ਰ ਸਤ੍ਰ ਸਮਾਨਿ ॥**
**ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ ॥** [ਪੰਨਾ ੨੭੨

ਬਾਦਸ਼ਾਹ ਦੇ ਪੁਛਣ ਤੇ ਮੀਆਂ ਮੀਰ ਨੇ ਦਸਿਆ ਕਿ ਉਪਰੋਕਤ ਗੁਣਾਂ ਵਾਲੇ ਸੰਤ ਗਿਆਨੀ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ ਹੋਏ ਹਨ। ਲਾਹੌਰ ਦੇ ਸੂਬੇ ਅਤੇ ਚੰਦੂ ਨੇ ਜੋ ਗੁਰੂ ਜੀ ਨਾਲ ਵੈਰ ਕਮਾਇਆ, ਬਾਦਸ਼ਾਹ ਨੂੰ ਉਸ ਤੋਂ ਜਾਣੂ ਕਰਵਾਇਆ। ਗੁਰੂ ਜੀ ਧਰਤੀ ਵਾਂਗ ਧੀਰਜ ਨਾਲ ਤੱਤੀ ਤਵੀ ਉਤੇ ਅਡੋਲ ਬੈਠੇ ਰਹੇ, ਸੀਸ

ਤੇ ਗਰਮ ਰੇਤ ਵੀ ਪੈਂਦੀ ਰਹੀ, ਉਬਲਦੀ ਦੇਗ ਵਿਚ ਬੈਠਾਈ ਰਖਿਆ, ਆਦਿ ਆਦਿ। ਬਾਦਸ਼ਾਹ ਸਾਰੀ ਵਾਰਤਾ ਵਿਸਥਾਰ ਨਾਲ ਸੁਣ ਕੇ ਕੰਬਣ ਲਗ ਪਿਆ।

ਚੰਦੂ ਦੀਆਂ ਕਾਰਵਾਈਆਂ ਉਤੇ ਵੀ ਦੰਦ ਪੀਹੇ ਭਾਵ ਬਹੁਤ ਹੀ ਗੁੱਸਾ ਮਹਿਸੂਸ ਕੀਤਾ। ਮੀਆਂ ਮੀਰ ਜੀ ਨੇ ਕਿਹਾ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਜੋਤਿ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿੱਚ ਭੇਜਣਾ ਨਾ ਹੱਕ ਹੈ। ਓਨਾਂ ਦੇ ਸਿਦਕੀ ਸਿਖ ਲੱਖਾਂ ਦੀ ਗਿਣਤੀ ਵਿਚ ਗੁਰ-ਦਰਸ਼ਨ ਨੂੰ ਲੋਚਦੇ ਹਨ, ਜਿਨ੍ਹਾਂ ਦਾ ਦੁਖ ਰੂਪ ਫਲ ਤੈਨੂੰ ਮਿਲ ਰਿਹਾ ਹੈ। ਸੋ, ਜਿਤਨਾ ਚਿਰ ਤੂੰ ਗੁਰੂ ਜੀ ਦੀ ਖੁੱਸ਼ੀ ਨਹੀਂ ਹਾਸਲ ਕਰੇਗਾ, ਤੈਨੂੰ ਆਰਾਮ ਨਹੀਂ ਆਉਣਾ।

ਇਤਿਹਾਸ ਵਿਚ ਇਹ ਸੰਕੇਤ ਭੀ ਉਪਲਬਧ ਹੈ ਕਿ ਭਾਈ ਜੇਠਾ, ਯੋਗ ਵਿਦਿਆ ਦੇ ਬਲ ਨਾਲ ਕਾਇਆ ਦਾ ਰੂਪ ਵਟਾਣਾ ਜਾਣਦਾ ਸੀ। ਸ਼ੇਰ ਆਦਿਕ ਵਾਲਾ ਰੂਪ ਬਣਾ ਕੇ ਬਾਦਸ਼ਾਹ ਨੂੰ ਰਾਤ ਸਮੇਂ ਡਰਾਂਦਾ ਸੀ। ਪਰ ਗੁਰੂ ਸਾਹਿਬ ਭਾਈ ਜੇਠਾ ਜੀ ਉਪਰ ਬਹੁਤ ਨਾਰਾਜ਼ ਹੋਏ ਅਤੇ ਆਖਿਆ, ਜਿਸ ਘਰ ਵਿਚੋਂ ਤੂੰ ਕਰਾਮਾਤ ਪਾਈ ਹੈ, ਗੁਰਮਤਿ ਅਨੁਸਾਰ ਉਹ ਕਰਾਮਾਤ ਵਿਖਾਉਣੀ ਮਨ੍ਹਾ ਹੈ। ਸਾਡੇ ਲਈ ਦੋਵੇਂ ਜਗ੍ਹਾ ਇਕ ਸਮਾਨ ਹਨ, ਤੂੰ ਐਸਾ ਨਾ ਕਰ। ਭਾਈ ਜੇਠਾ ਚੁੱਪ ਕਰ ਗਿਆ।

ਬਾਦਸ਼ਾਹ ਨੇ ਮੀਆਂ ਮੀਰ ਜੀ ਤੋਂ ਸਾਰੀ ਵਿਥਿਆ ਸੁਣ ਕੇ ਉਸ ਵੇਲੇ ਵਜ਼ੀਰ ਖਾਂ, ਨਾਇਬ ਵਜ਼ੀਰ ਨੂੰ ਗਵਾਲੀਅਰ ਤੋਂ ਸਤਿਗੁਰੂ ਜੀ ਨੂੰ ਲੈਣ ਵਾਸਤੇ ਭੇਜ ਦਿਤਾ। ਪਰ ਗੁਰੂ ਜੀ ਨੇ ਆਉਣ ਤੋਂ ਨਾਹ ਕਰ ਦਿਤੀ ਕਿਉਂਕਿ ਉਥੋਂ ਦੇ ਕੈਦੀ ਰਾਜੇ ਬਹੁਤ ਦੁੱਖੀ ਸਨ। ਓਹ ਕਹਿੰਦੇ ਸਨ, ਗੁਰੂ ਜੀ ! ਜੇਕਰ ਹੁਣ ਤੁਸਾਂ ਸਾਨੂੰ ਨਾ ਬਚਾਇਆ, ਤਾਂ ਸਾਡਾ ਬਹੁਤ ਬੁਰਾ ਹਾਲ ਹੋਵੇਗਾ। ਇਸ ਲਈ ਗੁਰੂ ਜੀ ਨੇ ਕਹਿਆ, ਅਸੀਂ ਇਥੇ ਹੀ ਚੰਗੇ ਹਾਂ। ਹਾਂ, ਜੇਕਰ ਸਾਰੇ ਕੈਦੀ ਚਲਦੇ ਹਨ, ਤਾਂ ਅਸੀਂ ਵੀ ਨਾਲ ਚਲਣ ਲਈ ਤਿਆਰ ਹਾਂ।

ਵਜ਼ੀਰ ਨੇ ਸਾਰੀ ਗਲ, ਦਿਲੀ ਵਿਖੇ ਬਾਦਸ਼ਾਹ ਨੂੰ ਜਦ ਸੁਣਾਈ, ਬਾਦਸ਼ਾਹ ਨੇ ਕਹਿਆ ਸਭ ਕੈਦੀ ਛਡ ਦਿਉ। ਰਾਜੇ

ਛਡਣੇ ਬਾਦਸ਼ਾਹ ਨੂੰ ਵੱਡਾ ਨੁਕਸਾਨ ਦਿਖਾਈ ਦਿੰਦਾ ਸੀ, ਪ੍ਰੰਤੂ ਉਸਨੇ ਆਪਣੀ ਜਾਨ ਬਚਾਉਣ ਲਈ ਇਉਂ ਹੁਕਮ ਦਿਤਾ ਕਿ ਜਿਤਨੇ ਰਾਜੇ ਗੁਰੂ ਜੀ ਦਾ ਲੜ ਫੜ ਕੇ ਨਿਕਲ ਸਕਣ, ਛਡ ਦਿਓ, ਗੁਰੂ ਜੀ ਨੇ ਉਸ ਵੇਲੇ ਪੰਜਾਹ ਕਲੀਆਂ ਵਾਲਾ ਜਾਮਾ ਪਾਇਆ ਹੋਇਆ ਸੀ। ਪੰਜਾਹ ਰਾਜਿਆਂ ਨੇ ਇਕ ਇਕ ਲੜ ਪਕੜਿਆ ਤੇ ਬਾਕੀ ਦੋਨਾਂ ਨੇ ਦੋ ਕਲੀਆਂ ਫੜ ਲਈਆਂ। ਇਸ ਤਰ੍ਹਾਂ ੫੨ ਰਾਜੇ ਬਾਹਰ ਆ ਗਏ। ਉਨ੍ਹਾਂ ਰਾਜਿਆਂ ਦੇ ਸਨਬੰਧੀਆਂ ਨੇ ਗੁਰੂ ਜੀ ਦੇ ਚਰਨ ਆ ਫੜੇ। ਭੇਟਾ ਗੁਰੂ ਜੀ ਅਗੇ ਰਖ ਕੇ ਖੁਸ਼ੀਆਂ ਮੰਨਾਈਆਂ। ਵਜ਼ੀਰ ਖਾਂ ਨੇ ਬੜੇ ਸਤਿਕਾਰ ਨਾਲ ਸਤਿਗੁਰਾਂ ਨੂੰ ਦਿੱਲੀ ਲਿਆਂਦਾ। ਬਾਦਸ਼ਾਹ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਮੁਆਫੀ ਮੰਗੀ। ਪੰਜਾਹ ਹਜ਼ਾਰ ਦਾ ਖਿਲਤ, ਜਿਗਾ, ਕਲਗੀ, ਸਿਰਪੇਚ, ਮੋਤੀਮਾਲਾ, ਕਈ ਪ੍ਰਕਾਰ ਦੇ ਸ਼ਸਤਰ, ਹਾਥੀ ਘੋੜੇ ਗੁਰੂ ਮਹਾਰਾਜ ਜੀ ਦੇ ਭੇਟ ਕੀਤੇ। ਇਸ ਤਰ੍ਹਾਂ ਗੁਰੂ ਸਾਹਿਬ 'ਬੰਦੀ ਛੋੜ' ਦੇ ਨਾਂ ਨਾਲ ਪ੍ਰਸਿੱਧ ਹੋਏ।

ਇਕ ਦਿਨ ਬਾਦਸ਼ਾਹ ਨੇ ਬੇਨਤੀ ਕੀਤੀ ਮੈਨੂੰ ਕੋਈ ਸੇਵਾ ਅਨਾਇਤ ਫੁਰਮਾਓ। ਤਾਂ ਗੁਰੂ ਜੀ ਨੇ ਕਿਹਾ, ਸਾਨੂੰ ਕੋਈ ਇੱਛਾ ਨਹੀਂ। ਸਾਡੀ ਸੇਵਾ ਇਹ ਹੈ ਕਿ ਗਰੀਬਾਂ ਤੇ ਰਹਿਮ ਕਰੋ, ਇਨਸਾਫ਼ ਦਾ ਰਾਜ ਕਰੋ, ਮੁਲਕ ਵਿਚ ਅਮਨ ਸ਼ਾਂਤੀ ਬਹਾਲ ਕਰੋ। ਇਹਨਾਂ ਰਾਜਿਆਂ ਨੂੰ ਆਪੋ ਆਪਣੇ ਰਾਜਾਂ ਵਿਚ ਭੇਜੋ। ਬਾਦਸ਼ਾਹ ਨੇ ਗੁਰੂ ਜੀ ਦੇ ਇਹ ਬਚਨ ਮੰਨੇ। ਭਾਈ ਹਰਦਾਸ ਕਿਲੇਦਾਰ ਦੀ ਰਾਹੀਂ ਸਭ ਰਾਜਿਆਂ ਨੂੰ ਸਦਵਾ ਕੇ ਤਾਬੇਦਾਰੀ ਤੇ ਖਿਰਾਜ ਮਨਜ਼ੂਰ ਕੀਤੇ ਅਤੇ ਸਭ ਨੂੰ ਛਡ ਦਿਤਾ। ਭਾਈ ਹਰਦਾਸ ਨੂੰ ਵੀ ਬਾਦਸ਼ਾਹ ਨੇ ਬਹੁਤ ਇਨਾਮ ਦਿੱਤਾ ਕਿਉਂਕਿ ਬਾਦਸ਼ਾਹ ਦਾ ਸਰੀਰ, ਗੁਰੂ ਜੀ ਦੇ ਆਉਣ ਨਾਲ ਹੀ ਤਕੜਾ ਹੋਇਆ ਸੀ।

ਰਾਜਾ ਤਾਰਾ ਚੰਦ ਕਾਲਾ ਗੜੀ ਨੇ ਮੁਲਕ ਵਿਚ ਬਹੁਤ ਰੌਲਾ ਰੱਪਾ ਪਾ ਰਖਿਆ ਸੀ, ਬਾਦਸ਼ਾਹ ਨਾਲ ਸੁਲਾਹ ਕੀਤੀ, ਮੁਲਕ ਵਿਚ ਅਮਨ ਕਾਇਮ ਕੀਤਾ। ਇਸ ਤਰ੍ਹਾਂ ਦੇ ਕਈ ਝਗੜੇ ਜੋ ਕਚਿਹਰੀਆਂ ਵਿਚ ਚਲ ਰਹੇ ਸਨ, ਗੁਰੂ ਜੀ ਨੇ ਨਿਬੜਵਾਏ।

ਰਾਜਿਆਂ ਨੂੰ ਬੰਦੀ ਚੋਂ ਛੁੜਵਾਉਣ ਕਰਕੇ ਗੁਰੂ ਜੀ ਦਾ ਬਹੁਤ ਜਸ ਫੈਲਿਆ। ਜਦ ਬਾਦਸ਼ਾਹ ਨਾਲ ਗੁਰੂ ਜੀ ਦੌਰੇ ਤੇ ਗਏ ਤਾਂ ਰਾਜਿਆਂ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਹੁਤ ਟਹਿਲ ਸੇਵਾ ਕੀਤੀ।

## ਗੁਰੂ ਜੀ ਦਾ ਬਾਦਸ਼ਾਹ ਸਮੇਤ ਅੰਮ੍ਰਿਤਸਰ ਆਉਣਾ (ਚੰਦੂ ਦੀ ਦੁਰਦਸ਼ਾ)

ਇਕ ਵੇਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸਚੇ ਪਾਤਿਸ਼ਾਹ ਜੀ ਦੇ ਹੱਥਾਂ ਵਿਚ ਕਪੂਰਾਂ ਤੇ ਮੋਤੀਆਂ ਦਾ ਸਿਮਰਨਾ ਫੜਿਆ ਹੋਇਆ ਸੀ ਜੋ ਆਪਣੀ ਕਿਸਮ ਦਾ ਨਿਰਾਲਾ ਹੀ ਸੀ। ਉਸ ਸਿਮਰਨੇ ਦੀ ਨਿਰਾਲੀ ਚਮਕ ਦਮਕ ਵੇਖ ਕੇ ਬਾਦਸ਼ਾਹ ਨੇ ਇਕ ਦਾਣਾ ਆਪਣੀ ਤਸਬੀ ਨੂੰ ਸੁਹਾਵਣਾ ਬਣਾਉਣ ਲਈ ਮੰਗਿਆ। ਗੁਰੂ ਜੀ ਨੇ ਖੁਲਦਿਲੀ ਨਾਲ ਕਹਿਆ ਕਿ ਤੁਸੀਂ ਸਾਰਾ ਸਿਮਰਨਾ ਹੀ ਲੈ ਲਓ ਪਰ ਇਸ ਤੋਂ ਚੰਗੀ ੧੦੮ ਮਣਕਿਆਂ ਦੀ ਮਾਲਾ ਸਾਡੇ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸੀ ਜੋ ਦੀਵਾਨ ਚੰਦੂ ਲਾਲ ਦੇ ਘਰ ਹੈ। ਬਾਦਸ਼ਾਹ ਦੇ ਪੁਛਣ ਤੇ ਗੁਰੂ ਸਾਹਿਬ ਨੇ ਸਾਰੀ ਹੱਡ-ਬੀਤੀ ਸੁਣਾਈ। ਬਾਦਸ਼ਾਹ ਨੇ ਸਾਈਂ ਮੀਆਂ ਮੀਰ ਜੀ ਤੋਂ ਭੀ ਸਾਰੀ ਗਲ ਸੁਣੀ ਹੋਈ ਸੀ। ਬੜੇ ਕ੍ਰੋਧ ਵਿਚ ਆ ਕੇ ਬਾਦਸ਼ਾਹ ਨੇ ਚੰਦੂ ਨੂੰ ਪਕੜ ਕੇ ਮਾਲਾ ਮੰਗੀ ਤਾਂ ਓਹ ਮੁਕਰ ਗਿਆ। ਜਦੋਂ ਤਲਾਸ਼ੀ ਲਈ ਤਾਂ ਗੁਰੂ ਜੀ ਦੇ ਹੱਥ ਦੀ ਮੋਹਰ ਅਤੇ ਮੋਤੀਆਂ ਦੀ ਮਾਲਾ ਨਿਕਲ ਆਈ। ਬਾਦਸ਼ਾਹ ਨੇ ਚੰਦੂ ਨੂੰ ਖ਼ੂਨੀ ਤੇ ਧੋਖੇਬਾਜ਼ ਸਮਝ ਕੇ ਉਸ ਦੀ ਸਾਰੀ ਜਾਇਦਾਦ ਜ਼ਬਤ ਕਰਕੇ ਗੁਰੂ ਸਾਹਿਬ ਦੇ ਹਵਾਲੇ ਕਰਕੇ ਕਹਿਆ ਕਿ ਇਹ ਬੜਾ ਹਤਿਆਰਾ ਅਤੇ ਗੁਨਾਹੀ ਹੈ। ਆਪ ਜੀ ਜਿਸ ਤਰ੍ਹਾਂ ਸਜ਼ਾ ਦੇਣੀ ਚਾਹੋ, ਇਸ ਨੂੰ ਦਿਓ। ਬਾਦਸ਼ਾਹ ਨੇ ਕਿਹਾ, ਮੇਰੀ ਭੁੱਲ ਮੁਆਫ਼ ਕਰੋ ਕਿਉਂਕਿ ਮੈਨੂੰ ਕੋਈ ਪਤਾ ਨਹੀਂ ਸੀ, ਜੋ ਕੁਝ ਮੈਂ ਕੀਤਾ ਚੰਦੂ ਦੇ ਕਹੇ ਤੇ ਕੀਤਾ ਸੀ। ਬਾਦਸ਼ਾਹ ਨੇ ਲਾਹੌਰ ਦੇ ਸੂਬੇ ਨੂੰ ਵੀ ਨੌਕਰੀ ਤੋਂ ਹਟਾ ਦਿਤਾ। ਗੁਰੂ ਸਾਹਿਬ ਤਾਂ ਚੰਦੂ ਨੂੰ ਕੁਝ ਕਹਿਣਾ ਨਹੀਂ ਸਨ ਚਾਹੁੰਦੇ ਪਰ ਬਾਦਸ਼ਾਹ ਨੇ ਚੰਦੂ ਨੂੰ

ਸਿਖਾਂ ਦੇ ਹਵਾਲੇ ਕਰ ਦਿੱਤਾ। ਚੰਦੂ ਦੇ ਪੁਤਰ, ਇਸਤਰੀ, ਸ਼ਾਹੀ ਹੁਕਮ ਨਾਲ ਫੜੇ ਹੋਏ ਆਏ ਪਰ ਗੁਰੂ ਸਾਹਿਬ ਨੇ ਉਨ੍ਹਾਂ ਨੂੰ ਛੁੜਾ ਦਿਤਾ ਕਿਉਂਕਿ ਓਹ ਦੋਸ਼ੀ ਨਹੀਂ ਸਨ। ਭਾਈ ਬਿਧੀ ਚੰਦ ਨੇ ਚੰਦੂ ਦੇ ਨਕ ਵਿਚ ਨਕੇਲ ਪਾ ਕੇ ਉਸ ਨੂੰ ਆਪਣੇ ਡੇਰੇ ਤੇ ਲਿਆਂਦਾ। ਪੈਰਾਂ ਵਿਚ ਸੰਗਲ ਪਾ ਕੇ, ਕੁਤੇ ਰਖਣ ਵਾਲੇ ਚੂਹੜਿਆਂ ਦੇ ਹਵਾਲੇ ਕਰ ਦਿਤਾ। ਜਿਹੜਾ ਸਿਖ ਆਵੇ ਚੰਦੂ ਦੇ ਸਿਰ ਵਿਚ ਪੰਜ ਜੁੱਤੀਆਂ ਮਾਰੇ। ਚੰਦੂ ਨੂੰ ਰੋਟੀ ਕੁੱਤਿਆਂ ਦੇ ਨਾਲ ਖਾਣ ਨੂੰ ਮਿਲਦੀ ਸੀ।

ਗੁਰੂ ਜੀ ਦੀ ਪੰਜਾਬ ਵਲ ਤਿਆਰੀ ਵੇਖ ਕੇ ਬਾਦਸ਼ਾਹ ਨੇ ਸਿਖਾਂ ਨੂੰ ਕਈ ਪ੍ਰਕਾਰ ਦੇ ਤੋਹਫੇ ਘੋੜੇ ਸ਼ਸਤਰ ਆਦਿਕ ਦਿਤੇ। ੨੧੦੦ ਅਕਬਰੀ ਮੋਹਰਾਂ ਗੁਰੂ ਸਾਹਿਬ ਦੀ ਭੇਟਾ ਕੀਤੀਆਂ ਗਈਆਂ ਜੋ ਗੁਰੂ ਸਾਹਿਬ ਨੇ ਓਸੇ ਵੇਲੇ ਫਕੀਰਾਂ ਵਿਚ ਵੰਡ ਦਿਤੀਆਂ। ਚੰਦੂ ਦੇ ਸਨਬੰਧੀਆਂ ਨੂੰ ਗੁਰੂ ਸਾਹਿਬ ਨੇ ਛੁੜਵਾ ਦਿਤਾ ਸੀ। ਉਨ੍ਹਾਂ ਨੇ ਚੰਦੂ ਵਲ ਨਿਗਾਹ ਭੀ ਨਾ ਕੀਤੀ। ਸਿਖਾਂ ਨੇ ਚੰਦੂ ਦਾ ਬੁਰਾ ਹਾਲ ਕੀਤਾ, ਹਰ ਸ਼ਹਿਰ ਵਿਚ ਫੇਰ ਕੇ ਚੰਦੂ ਹਰ ਹੱਟੀ ਤੋਂ ਕੌਡੀ ਕੌਡੀ ਮੰਗਾਉਂਦੇ, ਅੰਮ੍ਰਿਤਸਰ ਲੈ ਆਏ। ਜਿਹੜੇ ਸਿਖ ਰਸਤੇ ਵਿਚ ਚੰਦੂ ਨੂੰ ਵੇਖਣ, ਪੰਜ ਛਿੱਤਰ ਇਸ ਦੇ ਸਿਰ ਉਤੇ ਮਾਰਨ।

ਜਹਾਂਗੀਰ ਬਾਦਸ਼ਾਹ, ਗੁਰੂ ਜੀ ਦੇ ਨਾਲ ਪੰਜਾਬ ਵਲ ਆ ਗਿਆ ਸੀ ਅਤੇ ਇਸ ਦਾ ਡੇਰਾ ਵੀ ਗੁਰੂ ਜੀ ਦੇ ਨਾਲੋਂ ਨਾਲ ਸੀ। ਇਕ ਵੇਰ ਬਾਦਸ਼ਾਹ ਦੀ ਬੇਗ਼ਮ ਨੇ ਚਿਕ ਵਿਚੋਂ ਗੁਰੂ ਸਾਹਿਬ ਨੂੰ ਬਾਦਸ਼ਾਹ ਨਾਲ ਗਲ ਕਰਦਿਆਂ ਵੇਖਿਆਂ ਤਾਂ ਆਪ ਜੀ ਦੀ ਸੁੰਦਰ ਸੂਰਤ ਤੇ ਮੋਹਿਤ ਹੋ ਗਈ। ਬਾਦਸ਼ਾਹ ਕੋਲੋਂ ਗੁਰੂ ਜੀ ਦਾ ਦਰਸ਼ਨ ਕਰਨ ਦੇ ਬਹਾਨੇ ਬਾਹਰ ਆ ਕੇ ਆਪਣੀ ਨੀਯਤ ਪ੍ਰਗਟ ਕੀਤੀ। ਗੁਰੂ ਜੀ ਨੇ ਕਹਿਆ ! ਹੇ ਪੁਤਰੀ ਸਾਨੂੰ ਆਪਣੀ ਇਸਤਰੀ ਤੋਂ ਬਿਨਾਂ ਸਭ ਮਾਵਾਂ, ਭੈਣਾਂ, ਧੀਆਂ ਨਜ਼ਰ ਆਉਂਦੀਆਂ ਹਨ। ਗੁਰੂ ਜੀ ਦੇ ਇਹ ਬਚਨ ਸੁਣ ਕੇ ਬੇਗ਼ਮ ਬਹੁਤ ਸ਼ਰਮਿੰਦੀ ਹੋਈ ਤੇ ਆਖਣ ਲਗੀ, ਸਚੇ ਪਾਤਿਸ਼ਾਹ ! ਮੈਂ ਆਪ ਜੀ ਨੂੰ ਪਰਖਣ ਵਾਸਤੇ ਇਉਂ ਕਹਿਆ ਸੀ, ਮੈਨੂੰ ਮੁਆਫ਼ ਕਰ ਦੇਣਾ।

ਗੁਰੂ ਹਰਿਗੋਬਿੰਦ ਸਾਹਿਬ ਸਤਿ ਧਰਮ ਉਪਦੇਸ਼ ਕਰਦੇ ਹੋਏ

ਗੋਇੰਦਵਾਲ, ਤਰਨ ਤਾਰਨ, ਖੰਡੂਰ ਸਾਹਿਬ ਦਾ ਦਰਸ਼ਨ ਕਰਕੇ ਅੰਮ੍ਰਿਤਸਰ ਪਹੁੰਚੇ ਅਤੇ ਸ੍ਰੀ ਦਰਬਾਰ ਸਾਹਿਬ ਆ ਕੇ ਕੜਾਹ ਪ੍ਰਸ਼ਾਦ ਕਰਵਾਇਆ। ਮਾਤਾ ਜੀ ਨੂੰ ਮੱਥਾ ਟੇਕਿਆ। ਲੋੜਵੰਦਾਂ ਨੂੰ ਬਹੁਤ ਸਾਰਾ ਦਾਨ ਦਿਤਾ। ਬਾਦਸ਼ਾਹ ਦਾ ਡੇਰਾ ਕਰਾ ਕੇ ਬਾਦਸ਼ਾਹ ਅਤੇ ਫੌਜ ਲਈ ਬਹੁਤ ਸੁੰਦਰ ਭੋਜਨ ਭੇਜਿਆ। ਸ਼ਹਿਰ ਵਿਚ ਸਭ ਹਲਵਾਈਆਂ ਨੂੰ ਹੁਕਮ ਦਿਤਾ ਕਿ ਸ਼ਾਹੀ ਨੌਕਰ ਜੋ ਚੀਜ਼ ਖਾਣ, ਉਨ੍ਹਾਂ ਨੂੰ ਦੇ ਦੇਣੀ ਅਤੇ ਮੁੱਲ ਸਾਥੋਂ ਲੈਣਾ। ਦੂਜੇ ਦਿਨ ਬਾਦਸ਼ਾਹ ਨੇ ਸਿਖਾਂ ਪਾਸੋਂ ਕੜਾਹ ਪ੍ਰਸ਼ਾਦ ਕਰਾ ਕੇ ਵਰਤਾਇਆ। ਦਰਬਾਰ ਸਾਹਿਬ ਅਕਾਲ ਬੁੰਗੇ ਦਾ ਦਰਸ਼ਨ ਕਰਕੇ ਬਾਦਸ਼ਾਹ ਬਹੁਤ ਖੁੱਸ਼ ਹੋਇਆ। ਅਮੀਰ ਤੇ ਵਜ਼ੀਰ ਜੋ ਨਾਲ ਆਏ ਉਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਜੋ ਬਾਬਾ ਬੁਢਾ ਜੀ ਕਰ ਰਹੇ ਸਨ, ਬੜੇ ਪ੍ਰੇਮ ਨਾਲ ਸੁਣਦੇ ਰਹੇ ਅਤੇ ਗੁਰੂ ਘਰ ਦੇ ਸੇਵਕ ਬਣ ਗਏ। ਅਗਲੇ ਦਿਨ ਬੇਗ਼ਮ ਨੇ ਗੁਰੂ ਕੇ ਮਹਿਲਾਂ ਵਿਚ ਜਾ ਕੇ ਗਹਿਣੇ, ਕਪੜੇ ਮਾਤਾ ਜੀ ਦੇ ਭੇਟ ਕੀਤੇ। ਮਾਤਾ ਜੀ ਨੇ ਵੀ ਚੰਗੇ ਕਪੜੇ ਤੇ ਜ਼ੇਵਰ ਆਦਿਕ ਚੀਜ਼ਾਂ ਬੇਗ਼ਮਾਂ ਨੂੰ ਦੇ ਕੇ ਵਿਦਾ ਕੀਤਾ। ਤੀਸਰੇ ਦਿਨ ਸਤਿਗੁਰੂ ਜੀ ਨੇ ਤਖਤ ਅਕਾਲ ਬੁੰਗੇ ਅਗੇ ਦਰਬਾਰ ਸਜਾਇਆ, ਬਾਦਸ਼ਾਹ ਅਤੇ ਸਭ ਅਮੀਰਾਂ ਵਜ਼ੀਰਾਂ ਨੂੰ ਯੋਗ ਖਿਲਤਾਂ ਨਾਲ ਨਿਵਾਜਿਆ। ਬਾਦਸ਼ਾਹ, ਬੇਗਮਾਂ ਅਤੇ ਹੋਰ ਵਿਅਕਤੀ ਗਰੂ ਲੰਗਰ ਦੀ ਮਹਿਮਾ ਵੇਖ ਕੇ ਬਹੁਤ ਪ੍ਰਸੰਨ ਹੋਏ।

ਬਾਦਸ਼ਾਹ ਨੇ ਗੁਰੂ ਜੀ ਪਾਸ ਪ੍ਰਾਰਥਨਾ ਕੀਤੀ ਕਿ ਪੰਜਾਬ ਵਿਚ ਧਰਮ ਨਿਆਇ ਦਾ ਡੰਡਾ ਵਜਾਂਦੇ ਹੋਏ, ਵਡੇ ਸੂਬਿਆਂ ਦੀ ਭੀ ਰਾਖੀ ਕਰਾਓ ਤਾਂ ਜੋ ਜ਼ਾਲਮ ਕਿਸੇ ਨੂੰ ਦੁਖ ਨਾ ਦੇ ਸਕਣ। ਇਸ ਪ੍ਰਬੰਧ ਲਈ ਕੁਝ ਫੌਜ ਵੀ ਗੁਰੂ ਜੀ ਨੂੰ ਸੌਂਪੀ।

## ਚੰਦੂ ਦੀ ਮੌਤ

ਚੰਦੂ ਜੁੱਤੀਆਂ ਖਾਂਦਾ ਖਾਂਦਾ ਜਦ ਅੰਮ੍ਰਿਤਸਰ ਪਹੁੰਚਿਆ ਤਾਂ ਬਹੁਤ ਹੀ ਦੁਖੀ ਹੋਇਆ। ਗੁਰੂ ਜੀ ਦੇ ਦੀਵਾਨ ਰੋਜ਼ ਸਜਦੇ, ਬੜੀਆਂ ਰੌਣਕਾਂ ਲਗਦੀਆਂ। ਸੰਗਤਾਂ ਮਨ ਬਾਂਛਤ ਫਲ ਪ੍ਰਾਪਤ ਕਰਦੀਆਂ। ਕੁਝ ਚਿਰ ਮਗਰੋਂ ਬਾਦਸ਼ਾਹ ਨੇ ਗੁਰੂ ਜੀ ਨੂੰ ਲਾਹੌਰ

ਦਰਸ਼ਨ ਦੇਣ ਲਈ ਬੇਨਤੀ ਕੀਤੀ। ਲਾਹੌਰ ਦੀ ਸੰਗਤ ਵੀ ਗੁਰੂ ਜੀ ਦੇ ਦਰਸ਼ਨਾਂ ਨੂੰ ਲੋਚ ਰਹੀ ਸੀ। ਇਸ ਲਈ ਸਤਿਗੁਰੂ ਜੀ ਲਾਹੌਰ ਗਏ। ਬਾਦਸ਼ਾਹ ਅਤੇ ਲਾਹੌਰ ਦੀ ਸੰਗਤ ਆਪ ਜੀ ਨੂੰ ਅਗੋਂ ਲੈਣ ਲਈ ਆਈ। ਦਰਸ਼ਨ ਕਰਕੇ ਸਭ ਸੰਗਤਾਂ ਨੇ ਅਨੰਦ ਮਾਣਿਆ। ਭਾਈ ਬਿਧੀ ਚੰਦ, ਚੰਦੂ ਨੂੰ ਨਕੇਲ ਪਾ ਕੇ ਲਾਹੌਰ ਲੈ ਗਿਆ, ਚੰਦੂ ਹਟੀ ਹਟੀ ਕੌਡੀਆਂ ਮੰਗੇ, ਲਾਹੌਰ ਦੇ ਆਦਮੀ ਗੁਰ ਦ੍ਰੋਹੀ ਜਾਣ ਕੇ ਤ੍ਰਿਸਕਾਰ ਕਰਨ। ਬੁਰੀ ਦੁਰਦਸ਼ਾ ਕਰਕੇ ਬਾਜ਼ਾਰ ਚੋਂ ਫੇਰਦੇ ਹੋਏ ਜਦ ਗੁਰਦਿਤੇ ਭੜਭੂੰਜੇ ਦੀ ਹਟੀ ਤੇ ਪਹੁੰਚੇ ਤਾਂ ਉਸ ਨੇ ਤੱਤੀ ਰੇਤ ਦੇ ਕੜਛੇ ਚੰਦੂ ਦੇ ਸਿਰ ਵਿਚ ਪਾ ਕੇ ਇਕ ਕੜਛਾ ਐਸਾ ਮਾਰਿਆ ਕਿ ਚੰਦੂ ਦੇ ਤੜਫ਼ ਤੜਫ਼ ਕੇ ਉਥੇ ਹੀ ਪ੍ਰਾਣ ਨਿਕਲ ਗਏ। ਇਹ ਭੜ ਭੂੰਜਾ ਓਹ ਸੀ ਜਿਸ ਕੋਲੋਂ ਚੰਦੂ ਨੇ ਗਰਮ ਰੇਤ ਕਰਾ ਕੇ ਮੰਗਾਈ ਸੀ। ਉਸ ਦਿਨ ਤੋਂ ਇਸ ਦਾ ਗੱਚ ਭਰਿਆ ਹੋਇਆ ਸੀ। ਇਸ ਦੀ ਦਿਲੀ ਖਾਹਿਸ਼ ਸੀ ਕਿ ਕੋਈ ਅਜਿਹਾ ਦਿਨ ਆਵੇ ਮੈਂ ਚੰਦੂ ਦੇ ਸਿਰ ਤੇ ਭੀ ਗਰਮ ਰੇਤਾ ਪਾਵਾਂ, ਸੋ ਭੜ ਭੂੰਜੇ ਦੀ ਮਨਸ਼ਾ ਪੂਰੀ ਹੋਈ। ਫਿਰ ਚੰਦੂ ਦੀ ਦੇਹੀ ਨੂੰ ਦਰਿਆ ਦੇ ਕਿਨਾਰੇ ਕੁਤਿਆਂ ਅਗੇ ਪਾ ਦਿਤਾ। ਮੁਕਦੀ ਗਲ, ਇਸ ਨੇ ਆਪਣੀ ਕਰਨੀ ਦਾ ਫਲ ਪਾਇਆ।

ਜਦੋਂ ਜਹਾਂਗੀਰ ਬਾਦਸ਼ਾਹ ੧੬੭੬ ਬਿ. ਨੂੰ ਕਾਬਲ ਗਿਆ ਤਾਂ ਸਾਰਾ ਸ਼ਾਹੀ ਕੰਮ-ਕਾਜ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਸੌਂਪ ਗਿਆ ਅਤੇ ਸਾਰੇ ਅਮੀਰ, ਵਜ਼ੀਰ ਗੁਰੂ ਜੀ ਦੀ ਖੁਸ਼ਾਮਦ ਕਰਨ ਲਗ ਪਏ। ਹਰ ਵੇਲੇ ਮੁਕਦਮੇ ਕਰਨ ਵਾਲੇ ਸ਼ਾਹੂਕਾਰਾਂ ਤੇ ਜ਼ਿਮੀਂਦਾਰਾਂ ਦੀ ਭੀੜ ਬਣੀ ਰਹਿੰਦੀ ਕਿਉਂਕਿ ਗੁਰੂ ਜੀ ਸੱਚਾ ਨਿਆਉਂ ਕਰਦੇ ਸਨ। ਸਵੇਰੇ ਭਜਨ ਬੰਦਗੀ ਅਤੇ ਸੰਗਤਾਂ ਨੂੰ ਉਪਦੇਸ਼ ਦੇਣ ਮਗਰੋਂ ਦੁਨੀਆਂ ਦੇ ਕੰਮ, ਝਗੜੇ ਨਿਬੇੜਨ ਵਾਸਤੇ ਕਚਿਹਰੀ ਲਾਉਂਦੇ ਤੇ ਸ਼ਾਮ ਨੂੰ ਸਤਿਸੰਗ ਦੀ ਸਭਾ ਲਗਦੀ। ਸੰਗਤਾਂ ਵਲੋਂ ਸ਼ਸਤਰ ਆਦਿ ਜੋ ਸਮਾਨ ਭੇਟਾ ਹੋਂਦਾ, ਓਹ ਲੋਹਗੜ੍ਹ ਕਿਲੇ ਵਿਚ ਜਮ੍ਹਾਂ ਕਰ ਦਿਤੇ ਜਾਂਦੇ।

ਗੁਰੂ ਸਾਹਿਬ ਨੇ ਸ਼ਾਹੀ ਹਾਕਮ ਦੇ ਕੰਮ ਦੀ ਪੜਤਾਲ ਕਰਨੀ

ਆਰੰਭ ਦਿਤੀ ਕਿਉਂਕਿ ਜਹਾਂਗੀਰ ਦੇ ਕਾਬਲ ਜਾਣ ਪਿਛੋਂ ਸਾਰਾ ਦੇਸ਼ ਇਨ੍ਹਾਂ ਦੇ ਸਪੁਰਦ ਕਰ ਗਿਆ ਸੀ। ਗੁਰੂ ਜੀ ਦਾ ਪ੍ਰਤਾਪ ਨਿਤ ਨਵੇਂ ਸੂਰਜ ਵਧਦਾ ਜਾ ਰਿਹਾ ਸੀ। ਗੁਰੂ ਜਦੋਂ ਦੀਪਮਾਲਾ ਦੇ ਅਵਸਰ ਤੇ ਅੰਮ੍ਰਿਤਸਰ ਪੁਜੇ, ਮਸੰਦਾਂ ਨੇ ਭੀ ਸੰਗਤਾਂ ਸਮੇਤ ਬਹੁਤ ਭੇਟਾਂ ਚੜ੍ਹਾਈਆਂ। ਇਸੇ ਸਾਲ ਅਕਾਲ ਬੁੰਗੇ ਵਿਚ ਖੂਹ ਅਤੇ ਉਸ ਤੋਂ ਦਖਣ ਵਾਲੇ ਪਾਸੇ ਇਕ ਬਾਗ਼ ਲਵਾਇਆ ਜੋ ਹੁਣ ਤਕ ਕਾਇਮ ਹੈ।

## ਹਰਿ ਗੋਬਿੰਦਪੁਰ ਵਸਾਣਾ

ਸਤਿਗੁਰੂ ਜੀ ਨੇ ਮੁਸਲਮਾਨ ਨੌਕਰ ਰਖੇ ਜੋ ਬਹੁਤ ਸੂਰਬੀਰ ਸਨ। ਇਨ੍ਹਾਂ ਦੇ ਨਾਲ ਹੀ ਪੈਂਦੇ ਖਾਂ ਜੋ ਪਠਾਣਾਂ ਦਾ ਲੜਕਾ ਸੀ, ਬੜਾ ਹੋਣਹਾਰ ਤੇ ਸਮਝਦਾਰ ਸੀ, ਨੂੰ ਨੌਕਰ ਰਖਿਆ ਤੇ ਉਸ ਦੀ ਚੰਗੀ ਪ੍ਰਵਰਸ਼ ਕੀਤੀ ਜਿਸ ਕਰਕੇ ਓਹ ਥੋੜੇ ਸਮੇਂ ਵਿਚ ਪ੍ਰਸਿਧ ਪਹਿਲਵਾਨ ਹੋ ਗਿਆ।

ਕਰਤਾਰਪੁਰ ਦੇ ਲੋਕਾਂ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ਜੀਓ! ਦਰਯਾ ਦੇ ਕਿਨਾਰੇ ਵਲ ਜੰਗਲ ਵਿਚ ਦੋ ਸ਼ੇਰ ਰਹਿੰਦੇ ਹਨ ਜੋ ਗਊਆਂ ਮਹੀਆਂ ਅਤੇ ਲੋਕਾਂ ਨੂੰ ਮਾਰ ਦਿੰਦੇ ਹਨ, ਆਪ ਸਾਡੀ ਰਖਿਆ ਕਰੋ। ਗੁਰੂ ਜੀ ਤਲਵਾਰ ਲੈ ਕੇ ਉਧਰ ਚਲੇ ਗਏ ਅਤੇ ਦੋਨੋ ਸ਼ੇਰ ਵਾਰੋ ਵਾਰੀ ਮਾਰ ਦਿਤੇ। ਆਪ ਜੀ ਦੀ ਇਹ ਸ਼ਕਤੀ ਵੇਖ ਕੇ ਜਲੰਧਰ ਦਾ ਸੂਬਾ ਤੇ ਹੋਰ ਪਠਾਣ ਦੰਗ ਰਹਿ ਗਏ। ਬਾਦਸ਼ਾਹ ਨੇ ਵੀ ਜਦੋਂ ਇਹ ਗਲ ਸੁਣੀ ਤਾਂ, ਉਸ ਨੇ ਗੁਰੂ ਜੀ ਦੀ ਬਹੁਤ ਤਾਰੀਫ਼ ਕੀਤੀ।

ਕਰਤਾਰਪੁਰ ਰਹਿ ਕੇ ਗੁਰੂ ਜੀ ਨੇ ਲੋਕਾਂ ਦੇ ਆਰਾਮ ਲਈ ਕਈ ਮਕਾਨ ਤੇ ਬਾਗ਼ ਬਣਵਾਏ। ਮੁਕੇਰੀਆਂ ਆਦਿਕ ਸ਼ਹਿਰਾਂ ਵਿਚ ਧਰਮ ਪ੍ਰਚਾਰ ਕੀਤਾ। ੧੭ ਅਸੂ ਸੰਮਤ ੧੬੨੦ ਬਿ. ਨੂੰ ਗੁਰੂ ਜੀ ਨੇ ਹਰਿਗੋਬਿੰਦਪੁਰ ਦੀ ਨੀਂਹ ਰਖੀ। ਸਰਾਵਾਂ, ਧਰਮਸ਼ਾਲਾ, ਖੂਹ, ਮਸੀਤ, ਲੋਕਾਂ ਦੇ ਆਰਾਮ ਵਾਸਤੇ ਬਣਵਾਈਆਂ। ਇਥੋਂ ਦੀ ਸਨਦ ਤੇ ਪਟਾ ਲਿਖਾ ਕੇ ਭਾਈ ਅਮੀਏ, ਬੂਲੇ ਜੇਠੇ, ਕਾਲੇ ਅਤੇ ਕਲਿਆਣ ਆਦਿਕ ਸਿਖਾਂ ਨੂੰ ਨਗਰ ਨੂੰ ਆਬਾਦ ਕਰਨ ਲਈ ਓਥੇ

ਰਖਿਆ ਅਤੇ ਆਪੇ ਧਰਮ ਪ੍ਰਚਾਰ ਲਈ ਵਟਾਲੇ ਚਲੇ ਗਏ। ਇਥੋਂ ਦੇ ਚੌਧਰੀ ਨਰੈਣ ਦਾਸ ਖਤ੍ਰੀ ਨੇ ਸਤਿਗੁਰੂ ਜੀ ਦੇ ਬੇਟੇ ਗੁਰਦਿਤੇ ਨਾਲ ਆਪਣੀ ਲੜਕੀ ਦੀ ਕੁੜਮਾਈ ਕਰ ਦਿਤੀ।

## ਪ੍ਰਸੰਗ ਮਾਈ ਦੇਸੋ

ਇਕ ਦਿਨ ਗੁਰੂ ਜੀ ਸ਼ਿਕਾਰ ਖੇਡਣ ਗਏ ਜਦ ਚੰਬੇ ਪਿੰਡ ਪਾਸ ਪਹੁੰਚੇ ਤਾਂ ਮਾਈ ਦੇਸੋ ਨੇ ਇਕ ਰੇਜਾ ਅਗੇ ਰਖ ਕੇ ਮੱਥਾ ਟੇਕਿਆ ਤੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਜੀ ! ਇਕ ਪੁੱਤਰ ਦੀ ਦਾਤਿ ਬਖ਼ਸ਼ੋ ਜੀ, ਗੁਰੂ ਜੀ ਨੇ ਕਹਿਆ, ਮਾਈ ਤੇਰੇ ਕਰਮਾਂ ਵਿਚ ਪੁੱਤਰ ਨਹੀਂ ਲਿਖਿਆ ਹੋਇਆ। ਉਸ ਨੇ ਆਖਿਆ, ਸਚੇ ਪਾਤਿਸ਼ਾਹ ਓਦੋਂ ਭੀ ਤੁਸਾਂ ਹੀ ਲਿਖਣਾ ਸੀ। ਸੋ, ਆਹ ਲਵੋ ਕਲਮ ਮੇਰੇ ਹੱਥਾਂ ਤੇ ਲਿਖ ਦਿਓ, ਅਤੇ ਆਪਣਾ ਹੱਥ ਅਗੇ ਕਰ ਦਿਤਾ। ਗੁਰੂ ਜੀ ਮਾਈ ਦੀ ਇਹ ਫੁਰਤੀ ਵੇਖ ਕੇ ਬਹੁਤ ਖੁਸ਼ ਹੋਏ ਤੇ ਕਹਿਆ ਕਿ ਹੱਥ ਤੇ ਲਿਖਣ ਦੀ ਕੀ ਲੋੜ ਹੈ। ਪਰ ਮਾਈ ਨੇ ਫਿਰ ਕਹਿਆ ! ਗੁਰੂ ਜੀ ਦੀ ਘੋੜੇ ਤੇ ਸਵਾਰ ਹੋ ਕੇ ਜਦੋਂ ਮਾਈ ਦੇ ਹੱਥ ਤੇ ਏਕਾ ਲਿਖਣ ਲਗੇ ਤਾਂ ਘੋੜੇ ਨੇ ਹੇਠੋਂ ਪੈਰ ਹਲਾ ਦਿਤਾ ਜਿਸ ਕਰਕੇ ਏਕੇ ਦਾ ਸਾਤਾ ਬਣ ਗਿਆ। ਗੁਰੂ ਜੀ ਕਿਰਪਾ ਸਦਕਾ ਉਸ ਦੇ ਘਰ ੭ ਪੁੱਤਰ ਹੋਏ ਜਿਨ੍ਹਾਂ ਦੀ ਸੰਤਾਨ ਚਬੇ ਪਿੰਡ ਵਿਚ ਵਸਦੀ ਹੈ। ਜਿਸ ਥਾਂ ਗੁਰੂ ਜੀ ਨੇ ਪੁਤਰ ਬਖ਼ਸ਼ੇ ਸਨ, ਓਥੇ ਗੁਰੂ ਕੇ ਮਹਿਲ ਸਾਹਿਬ ਸੰਗਰਾਣਾ ਸਾਹਿਬ ਬਣਿਆ ਹੋਇਆ ਹੈ। ਹਰ ਪੂਰਨਮਾਸ਼ੀ ਨੂੰ ਇਥੇ ਮੇਲਾ ਲਗਦਾ ਹੈ। ਭਾਈ ਸਰਮੁਖ ਸਿੰਘ ਜੀ ਨਿਹੰਗ, ਇਸ ਅਸਥਾਨ ਦੀ ਸੇਵਾ ਕਰਦੇ ਰਹੇ।

## ਕੌਲਾਂ ਦਾ ਪ੍ਰਸੰਗ

ਇਕ ਵੇਰ ਭਾਈ ਭਾਗ ਮਲ ਪਸ਼ੌਰੀਆ ਘੋੜਿਆਂ ਦਾ ਸੌਦਾਗਰ ਕਾਬਲ ਵਲੋਂ ਬਹੁਤ ਸੋਹਣੇ ਘੋੜੇ ਲਿਆਇਆ। ਗੁਰੂ ਸਾਹਿਬ ਲਈ ਇਕ ਘੋੜਾ ੧੧੦੦੦/- ਦਾ ਲਿਆਂਦਾ। ਜਦ ਕੋਈ ਗਾਹਕ ਇਹ ਘੋੜਾ ਮੰਗੇ ਤਾਂ ਭਾ. ਭਾਗ ਮਲ ਆਖੇ ਕਿ ਇਹ ਘੋੜਾ ਸਚੇ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਹੈ। ਜਦੋਂ ਪਸ਼ੌਰ

ਆਇਆ ਤਾਂ ਉਥੋਂ ਦੇ ਸੂਬੇ ਨੇ ਬਹੁਤ ਸਾਰੇ ਘੋੜੇ ਖ਼ਰੀਦੇ ਅਤੇ ਉਹ ਘੋੜਾ ਭੀ ਬਦੋਬਦੀ ਖੋਹ ਲਿਆ, ਕੀਮਤ ਦੇ ਦਿਤੀ। ਸੂਬੇ ਨੇ ਓਹ ਘੋੜਾ ਹੋਰਨਾ ਘੋੜਿਆਂ ਨਾਲ ਆਪਣੇ ਸ਼ਾਹਜ਼ਾਦੇ ਨੂੰ ਭੇਜ ਦਿਤਾ। ਸ਼ਾਹਜ਼ਾਦੇ ਨੂੰ ਇਹ ਪਤਾ ਨਹੀਂ ਸੀ ਕਿ ਇਹ ਘੋੜਾ ਗੁਰੂ ਜੀ ਲਈ ਆਇਆ ਸੀ। ਪਰ ਭਾ. ਭਾਗ ਮਲ ਦੀ ਚਾਹਨਾ ਸੀ ਕਿ ਇਸ ਘੋੜੇ ਤੇ ਗੁਰੂ ਸਾਹਿਬ ਚੜ੍ਹਨ। ਜਦ ਸਿਖ ਨੇ ਦੁਖੀ ਹਿਰਦੇ ਨਾਲ ਸਾਰਾ ਹਾਲ ਗੁਰੂ ਜੀ ਨੂੰ ਸੁਣਾਇਆ ਤਾਂ ਗੁਰੂ ਜੀ ਨੇ ਕਹਿਆ, 'ਤੇਰੇ ਵਲੋਂ ਇਹ ਭੇਟ ਪਹੁੰਚ ਗਈ ਹੈ', ਜੇ ਸਾਡੇ ਵਾਸਤੇ ਘੋੜਾ ਆਇਆ ਹੈ ਤਾਂ ਆਪੇ ਸਾਡੇ ਕੋਲ ਆ ਜਾਊ। ਓਹ ਘੋੜਾ ਐਸਾ ਬੀਮਾਰ ਹੋਇਆ ਜੋ ਤਿੰਨ ਲੱਤਾਂ ਨਾਲ ਜ਼ਮੀਨ ਤੇ ਖੜਾ ਰਹੇ, ਇਕ ਲਤ ਜ਼ਮੀਨ ਉਤੇ ਨਾ ਰਖੇ, ਖੜਾ ਰਹੇ। ਕਈ ਇਲਾਜ ਕੀਤੇ ਪਰ ਘੋੜੇ ਨੂੰ ਆਰਾਮ ਨਾ ਆਇਆ। ਸ਼ਹਜ਼ਾਦੇ ਨੇ ਓਹ ਘੋੜਾ ਕਾਜ਼ੀ ਨੂੰ ਦੇ ਦਿਤਾ ਤਾਂ ਕਾਜ਼ੀ ਗੁਰੂ ਸਾਹਿਬ ਪਾਸ ਵੇਚ ਗਿਆ ਕਿਉਂਕਿ ਕਾਜ਼ੀ ਕੋਲੋਂ ਭੀ ਘੋੜਾ ਨਰੋਆ ਨਹੀਂ ਸੀ ਹੋਇਆ। ਪਰ ਗੁਰੂ ਸਾਹਿਬ ਪਾਸ ਆ ਕੇ ਓਹ ਘੋੜਾ ਰਾਜ਼ੀ ਹੋ ਗਿਆ ਜਿਸ ਕਰਕੇ ਕਾਜ਼ੀ ਗੁਰੂ ਮਹਾਰਾਜ ਕੋਲੋਂ ਹੋਰ ਕੀਮਤ ਮੰਗਣ ਲਗ ਪਿਆ ਕਿਉਂਕਿ ਗੁਰੂ ਜੀ ਦਾ ਡੇਰਾ ਕਾਜ਼ੀ ਦੇ ਘਰ ਕੋਲ ਹੀ ਸੀ।

ਸਾਈਂ ਮੀਆਂ ਮੀਰ ਜੀ ਪਾਸ ਸਤਿਸੰਗੀਆਂ ਦੀ ਆਵਾਜਾਈ ਬੜੀ ਰਹਿੰਦੀ ਸੀ। ਸ਼ਹਜ਼ਾਦਾ ਸ਼ੁਹਾਬਦੀਨ ਨੂੰ ਸੂਫ਼ੀਆਂ ਦੀ ਚਰਚਾ ਸੁਣਨ ਦਾ ਬੜਾ ਸ਼ੌਕ ਸੀ। ਓਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ-ਗਿਆਨ ਦੀ ਵੀਚਾਰ ਵੀ ਸੁਣਦਾ ਰਹਿੰਦਾ ਸੀ। ਕਾਜ਼ੀ ਦੀ ਬੇਟੀ ਕੌਲਾਂ, ਮੀਆ ਮੀਰ ਦੀ ਚੇਲੀ ਸੀ, ਕੁਰਾਨ ਸ਼ਰੀਫ਼ ਤੇ ਦੀਵਾਨ ਹਾਫ਼ਜ਼ ਹਰ ਵੇਲੇ ਪੜ੍ਹਦੀ ਰਹਿੰਦੀ ਸੀ।

ਇਕ ਵੇਰ ਸਾਈਂ ਮੀਆਂ ਮੀਰ ਜੀ ਸੁਖਮਨੀ ਸਾਹਿਬ ਜੀ ਬਾਣੀ ਦਾ ਵੀਚਾਰ ਕਰ ਰਹੇ ਸਨ ਤਾਂ ਕੌਲਾਂ ਸੁਣ ਕੇ ਬੜੀ ਅਨੰਦਤ ਹੋਈ ਉਸ ਨੂੰ ਗੁਰਬਾਣੀ ਨਾਲ ਪ੍ਰੇਮ ਹੋ ਗਿਆ। ਕਾਜ਼ੀ ਤਾਂ ਗੁਰੂ ਜੀ ਨਾਲ ਲੜਿਆ ਹੋਇਆ ਸੀ, ਤੂੰ ਕਾਫਰਾਂ ਦੀ ਬਾਣੀ ਪੜ੍ਹਦੀ ਹੈਂ। ਇਸ ਲਈ, ਸ਼ਰ੍ਹਾ ਮੁਹੰਮਦੀ ਅਨੁਸਾਰ ਤੂੰ ਕਤਲ ਕਰਨ ਦੇ ਲਾਇਕ ਹੈ।

ਇਸ ਲਈ ਬਾਣੀ ਨਾ ਪੜ੍ਹਿਆ ਕਰ। ਕੌਲਾਂ ਉਸ ਦੇ ਆਖੇ ਨਾ ਲਗੀ, ਸਗੋਂ ਵਧੇਰੇ ਗੁਰਬਾਣੀ ਨਾਲ ਪਿਆਰ ਕਰਨ ਲਗੀ। ਕਾਜ਼ੀ ਦੇ ਦਿਲ ਵਿਚ ਇਹ ਆਵੇ ਕਿ ਇਸ ਨੂੰ ਮਾਰ ਦੇਈਏ ਪਰ ਕੌਲਾਂ ਸੱਚਾ ਪਾਸਾ ਛਡ ਕੇ ਉਸ ਦੀਆਂ ਬਣਾਉਟੀ ਗਲਾਂ ਤੇ ਕਿਵੇਂ ਰੀਝ ਸਕਦੀ ਸੀ? ਕਾਜ਼ੀ ਨੇ ਹੋਰ ਕਾਜ਼ੀਆਂ ਤੋਂ ਭੀ ਕੌਲਾਂ ਦੇ ਮਾਰਨ ਦਾ ਫਤਵਾ ਦਿਵਾ ਦਿਤਾ। ਉਸ ਦੀ ਮਾਂ ਨੇ ਧੀ ਦੀ ਜਾਨ ਬਚਾਉਣ ਵਾਸਤੇ ਕਾਜ਼ੀ ਤੋਂ ਚੋਰੀ ਮੀਆਂ ਮੀਰ ਨੂੰ ਜਾ ਕੇ ਸੁਣਾਇਆ ਤਾਂ ਮੀਆਂ ਮੀਰ ਜੀ ਨੇ ਆਪਣੇ ਚੇਲੇ ਅਬਦੁਲਾ ਸ਼ਾਹ ਨੂੰ ਕੌਲਾਂ ਨਾਲ ਗੁਰੂ ਹਰਿਗੋਬਿੰਦ ਸਾਹਿਬ ਜੀ ਵਲ ਭੇਜ ਦਿਤਾ ਤੇ ਆਖਿਆ ਕਿ ਕੌਲਾਂ ਆਪ ਜੀ ਦੀ ਸ਼ਰਨ ਆਈ ਹੈ, ਇਸ ਦੀ ਜਾਨ ਬਚਾਉਣੀ ਹੈ। ਤੁਹਾਡਾ ਤੇ ਸਾਡਾ ਧਰਮ ਹੈ। ਮੈਂ ਤਾਂ ਇਸ ਨੂੰ ਆਪਣੇ ਕੋਲ ਰਖ ਨਹੀਂ ਸਕਦਾ ਕਿਉਂਕਿ ਕਾਜ਼ੀਆਂ ਦਾ ਫ਼ਤਵਾ ਲਗ ਚੁਕਾ ਹੈ, ਬਾਦਸ਼ਾਹ ਦੇ ਆਦਮੀ ਮੈਥੋਂ ਲੈ ਜਾਣਗੇ। ਗੁਰੂ ਜੀ ਓਸ ਵੇਲੇ ਅੰਮ੍ਰਿਤਸਰ ਤਿਆਰ ਕਰਵਾ ਰਹੇ ਸਨ, ਇਸ ਲਈ ਕੌਲਾਂ ਭੀ ਅਬਦੁਲੇ ਸ਼ਾਹ ਨਾਲ ਅੰਮ੍ਰਿਤਸਰ ਆ ਗਈ। ਉਸ ਨੇ ਰੋ ਕੇ ਨਿੰਮਰਤਾ ਨਾਲ ਬੇਨਤੀ ਕੀਤੀ ਕਿ ਗੁਰੂ ਦਾ ਘਰ ਨਿਮਾਣਿਆਂ ਦਾ ਮਾਣ, ਨਿਤਾਣਿਆਂ ਦਾ ਤਾਣ, ਨਿਆਸਰਿਆਂ ਦਾ ਆਸਰਾ ਹੈ। ਇਸ ਲਈ ਆਪ ਮੇਰੀ ਰਖਿਆ ਕਰੋ ਜੀ।

ਕੌਲਾਂ ਦੀ ਅਧੀਨਗੀ ਸਹਿਤ ਬੇਨਤੀ ਤੇ ਮੀਆਂ ਮੀਰ ਜੀ ਦਾ ਸੁਨੇਹਾ ਸੁਣ ਕੇ ਕੇਵਲ ਸਤਸੰਗ ਦੀ ਪਿਆਰੀ ਜਾਣ ਕੇ ਗੁਰੂ ਜੀ ਦੇ ਘਰ ਜਿਥੇ ਹਜ਼ਾਰਾਂ ਸੰਗਤਾਂ ਨੂੰ ਛਕਣ ਲਈ ਪ੍ਰਸ਼ਾਦਾ ਮਿਲਦਾ ਸੀ, ਕੌਲਾਂ ਨੂੰ ਭੀ ਰੋਟੀ ਕਪੜਾ ਦੇਣ ਦਾ ਹੁਕਮ ਕਰ ਦਿਤਾ ਅਤੇ ਦੂਰ ਸਾਰੇ ਇਕ ਕੋਠਾ ਬਣਵਾ ਦਿਤਾ। ਧੀਰਜ ਦਿਤਾ ਕਿ ਤੈਨੂੰ ਬਾਦਸ਼ਾਹ ਭੀ ਆ ਕੇ ਇਥੋਂ ਨਹੀਂ ਫੜ ਸਕਦਾ, ਤੂੰ ਭਜਨ ਬੰਦਗੀ ਕਰਿਆ ਕਰ। ਸੋ, ਕੌਲਾਂ ਨੇ ਰਬੀ ਬੰਦਗੀ ਕਰਨੀ ਆਰੰਭ ਦਿਤੀ।

ਕੌਲਾਂ ਦੇ ਕਾਜ਼ੀ ਪਿਉ ਨੇ ਪਹਿਲਾਂ ਤਾਂ ਬੜਾ ਰੌਲਾ ਪਾਇਆ ਕਿ ਮੇਰੀ ਲੜਕੀ ਗੁਰੂ ਜੀ ਕਢ ਕੇ ਲੈ ਗਏ ਹਨ ਪਰ ਜਦੋਂ ਵਜ਼ੀਰ ਖਾਂ ਅਤੇ ਮੀਆਂ ਮੀਰ ਜੀ ਨੇ ਉਸ ਦੀ ਕਹੀ ਗਲ ਦਾ ਮਖ਼ੌਲ

ਉਡਾਇਆ, ਤਾਂ ਸ਼ਰਮਿੰਦਾ ਹੋ ਕੇ ਚੁੱਪ ਕਰ ਗਿਆ।

ਇਸ ਵਿਚ ਸ਼ੱਕ ਨਹੀਂ ਕਿ ਕੌਲਾਂ ਬੰਦਗੀ ਆਦਿਕ ਕਰਦੀ ਸੀ ਪਰ ਜਦੋਂ ਗੁਰੂ ਦੇ ਮਹਿਲਾਂ ਵਿਚ ਗਈ ਤਾਂ ਗੁਰੂ ਜੀ ਸਾਹਿਬਜ਼ਾਦੇ ਵੇਖ ਕੇ ਉਸ ਦਾ ਮਨ ਭਰਮ ਗਿਆ ਅਤੇ ਮਨ ਵਿਚ ਇਹ ਆਇਆ ਕਿ ਜੇ ਕਰ ਮੈਂ ਸੰਸਾਰੀ ਕੰਮ ਕਰਦੀ ਤਾਂ ਮੇਰੇ ਭੀ ਔਲਾਦ ਹੁੰਦੀ ਅਤੇ ਸੰਸਾਰ ਵਿਚ ਮੇਰਾ ਨਾਮ ਨਿਸ਼ਾਨ ਰਹਿ ਜਾਂਦਾ। ਅੰਦਰੋਂ ਅੰਦਰੀ ਮਨ ਵਿਚ ਕੁਕਰਮ ਕਰਨ ਵਾਲੀ ਭਾਵਨਾ ਭਰਦੀ ਰਹੀ। ਗੁਰੂ ਜੀ ਨੇ ਉਸ ਦੀ ਨੀਯਤ ਫਿਰੀ ਹੋਈ ਵੇਖ ਕੇ ਉਸ ਨੂੰ ਸਮਝਾਇਆ ਕਿ ਦੁਨੀਆਂ ਦੇ ਝੂਠੇ ਕੰਮਾਂ ਦਾ ਕਿਉਂ ਖਿਆਲ ਕਰਦੀ ਹੈਂ? ਕੁਆਰੀ ਰਹਿ ਕੇ ਭਜਨ ਬੰਦਗੀ ਕਰ, ਆਪਣਾ ਜਨਮ ਸਫਲ ਕਰ, ਸੰਜਮ ਦੀ ਪਾਲਨਾ ਕਰ। ਜਦੋਂ ਗੁਰੂ ਜੀ ਦਾ ਉਪਦੇਸ਼ ਸੁਣਿਆ ਤਾਂ ਕੌਲਾਂ ਦਾ ਮਨ ਠੀਕ ਹੋ ਗਿਆ ਅਤੇ ਬੇਨਤੀ ਕੀਤੀ ਮੇਰੇ ਔਗੁਣ ਬਖ਼ਸ਼ੋ, ਮੈਂ ਪੁੱਤਰ ਦੀ ਅਭਿਲਾਸ਼ਾ ਤਾਂ ਰਖੀ ਸੀ ਕਿ ਮੇਰਾ ਨਾਮ ਰਹੇ। ਫਿਰ ਬੇਨਤੀ ਕੀਤੀ, 'ਸਚੇ ਪਾਤਿਸ਼ਾਹ ! ਮੈਨੂੰ ਬਖ਼ਸ਼ੋ, ਮੇਰੇ ਮਨ ਵਿਚ ਦੁਨੀਆਦਾਰੀ ਦਾ ਕੋਈ ਸੰਕਲਪ ਫੁਰਨਾ ਨਾ ਆਵੇ।' ਬਸ ਉਸ ਦਿਨ ਤੋਂ ਕੌਲਾਂ ਨੇ ਰੱਬੀ-ਭਜਨ ਆਸਰੇ ਆਪਣੀ ਉਮਰ ਬਿਤੀਤ ਕੀਤੀ, ਹਰ ਪ੍ਰਕਾਰ ਦੀ ਵਾਸ਼ਨਾ ਤਿਆਗ ਦਿੱਤੀ। ਜੋ ਕੁਝ ਕੌਲਾਂ ਕੋਲ ਸੀ, ਉਸ ਨੇ ਕਿਹਾ ਕਿ ਗੁਰੂ ਮਹਾਰਾਜ !, ਕਿਤੇ ਭਲੇ ਪਰਉਪਕਾਰ ਲਈ ਲਾ ਦਿਓ। ਗੁਰੂ ਜੀ ਨੇ ਉਸ ਦੇ ਨਾਮ ਦਾ ਇਕ ਤਾਲਾਬ ਬਣਵਾਇਆ ਜਿਸਦਾ ਨਾਂ ਕੌਲਸਰ ਰਖਿਆ। ਇਹ ਸਰੋਵਰ ੧੬੮੧ ਬਿ. ਤੋਂ ਆਰੰਭ ਹੋਇਆ ਤੇ ੧੬੮੪ ਬਿ. ਨੂੰ ਸੰਪੂਰਨ ਹੋਇਆ। ਯਾਤਰੀ ਪਹਿਲਾਂ ਇਸ ਸਰੋਵਰ ਵਿਚ ਇਸ਼ਨਾਨ ਕਰਕੇ ਫਿਰ ਸ੍ਰੀ ਦਰਬਾਰ ਸਾਹਿਬ ਵਾਲੇ ਸਰੋਵਰ ਵਿਚ ਇਸ਼ਨਾਨ ਕਰਦੇ ਹਨ।

## ਕਸ਼ਮੀਰ ਫੇਰੀ

ਜਹਾਂਗੀਰ ਬਾਦਸ਼ਾਹ ਨੇ ਵੈਸਾਖ ਸੰਮਤ ੧੬੮੩ ਬਿ. ਨੂੰ ਜਦ ਸੈਰ ਕਰਨ ਲਈ ਕਸ਼ਮੀਰ ਜਾਣ ਦੀ ਤਿਆਰ ਕੀਤੀ ਤਾਂ ਗੁਰੂ ਜੀ ਨੂੰ ਆਪਣੇ ਨਾਲ ਲੈ ਗਿਆ। ਗੁਰੂ ਜੀ ਰਸਤੇ ਵਿਚ ਸਿਖਾਂ ਦੀ

ਕਲਿਆਨ ਕਰਦੇ ਕਰਦੇ ਜਦ ਮੀਰਪੁਰ ਉਤਰੇ ਤਾਂ ਇਕ ਬੀਰਮ ਦੱਤਾ ਬ੍ਰਾਹਮਣ ਗੁਰੂ ਜੀ ਦੀ ਸ਼ਰਨੀ ਆਇਆ ਅਤੇ ਉਪਦੇਸ਼ ਲੈ ਕੇ ਆਪਣਾ ਜਨਮ ਸਫਲ ਕੀਤਾ। ਇਸ ਦੀ ਸੰਤਾਨ ਦੇ ਬਹੁਤੇ ਘਰ ਸਿੱਖ ਹਨ। ਇਸੇ ਤਰ੍ਹਾਂ, ਕੈਟ ਪਿੰਡ ਝੰਗੜਪੁਰ ਬ੍ਰਾਹਮਣ ਜੋ ਉਸ ਦੇਸ਼ ਦਾ ਪੂਜਯ ਵਿਅਕਤੀ ਸੀ, ਉਸ ਨੇ ਵੀ ਗੁਰੂ ਦੀ ਸਿਖੀ ਧਾਰਨ ਕੀਤੀ। ਭਾਈ ਮੂਲਾ ਜੋ ਉਸ ਦੇਸ਼ ਦਾ ਗੁਰੂ ਕਰਕੇ ਮੰਨਿਆ ਜਾਂਦਾ ਸੀ, ਓਹ ਭੀ ਗੁਰੂ ਦਾ ਸਿਖ ਬਣਿਆ, ਉਸ ਦੀ ਸੰਪ੍ਰਦਾਇ ਹੁਣ ਤੀਕ ਹੈ। ਇਹ ਸਾਰੇ ਆਦਮੀ ਕਸ਼ਮੀਰ ਤਕ ਗੁਰੂ ਮਹਾਰਾਜ ਦੀ ਸੇਵਾ ਵਿਚ ਵਿਚਰਦੇ ਰਹੇ।

ਜਦ ਗੁਰੂ ਜੀ ਬੈਰਾਮ ਜਾ ਕੇ ਸ਼ਿਕਾਰ ਖੇਡਣ ਗਏ ਤਾਂ ਇਕ ਝੰਡਾ ਨਾਮ ਸਿਖ ਜੋ ਜੰਗਲ ਦਾ ਭੇਤੀ ਸੀ, ਗੁਰੂ ਮਹਾਰਾਜ ਨੂੰ ਰਸਤਾ ਦਸਦਾ ਰਿਹਾ। ਇਕ ਥਾਂ ਗੁਰੂ ਜੀ ਨੇ ਕਿਹਾ ਭਾਈ ਝੰਡਾ ਤੂੰ ਇਥੇ ਖੜਾ ਰਹੁ, ਜਦ ਅਸੀਂ ਆਵਾਂਗੇ ਤਾਂ ਤੂੰ ਸਾਡੇ ਨਾਲ ਹੀ ਚਲੀਂ। ਗੁਰੂ ਜੀ ਅਗੇ ਜਾ ਕੇ ਕਿਸੇ ਹੋਰ ਰਸਤੇ ਰਾਹੀਂ ਡੇਰੇ ਆ ਗਏ ਤੇ ਝੰਡਾ ਓਥੇ ਹੀ ਰਾਹ ਤਕਦਾ ਖੜਾ ਰਿਹਾ। ਜਦ ਤੀਜੇ ਦਿਨ ਗੁਰੂ ਜੀ ਆਏ ਤਾਂ ਝੰਡਾ ਓਥੇ ਹੀ ਖੜਾ ਦੇਖਿਆ ਤਾਂ ਪ੍ਰੇਮ ਨਾਲ ਉਸ ਨੂੰ ਆਪਣੇ ਗਲ ਨਾਲ ਲਾਇਆ ਅਤੇ ਸਿੱਖੀ ਪ੍ਰਚਾਰ ਦੀ ਸੇਵਾ ਬਖ਼ਸ਼ੀ।

## ਸਾਖੀਆਂ

### ਭਾਈ ਕਟੂ ਸ਼ਾਹ

ਇਕ ਵਾਰੀ ਪਹਾੜੀ ਸੰਗਤ, ਗੁਰੂ ਸਾਹਿਬ ਜੀ ਦੇ ਖਾਣ ਲਈ ਮੇਵੇ ਲਿਆਈ ਤਾਂ ਕਟੂ ਸ਼ਾਹ ਨੇ ਮੇਵੇ ਚਖਣ ਲਈ ਮੰਗੇ। ਸੰਗਤਾਂ ਨੇ ਕਟੂ ਸ਼ਾਹ ਨੂੰ ਕਹਿਆ ਕਿ ਅਸੀਂ ਜਦੋਂ ਤਕ ਗੁਰੂ ਜੀ ਰਸਨਾ ਨਾਲ ਨਹੀਂ ਲਾਂਦੇ, ਓਦੋਂ ਤਕ ਅਸੀਂ ਕਿਸੇ ਸਿਖ ਨੂੰ ਨਹੀਂ ਦੇ ਸਕਦੇ। ਇਹ ਕਟੂ ਸ਼ਾਹ ਗੁਰੂ ਜੀ ਦਾ ਪੱਕਾ ਸਿਖ ਸੀ ਅਤੇ ਗੁਰੂ ਸਾਹਿਬ ਇਸ ਦੇ ਘਰ ਭੀ ਰਹੇ ਸਨ। ਜਦੋਂ ਮੇਵੇ ਗੁਰੂ ਸਾਹਿਬ ਪਾਸ ਗਏ ਤਾਂ ਸਭ ਵਿਚੋਂ ਬਦਬੂ ਆਣ ਲਗ ਪਈ। ਸਾਰੇ ਸਿਖ ਹੈਰਾਨ ਹੋ ਗਏ। ਗੁਰੂ ਜੀ ਨੇ ਸਾਰੀਆਂ ਚੀਜ਼ਾਂ ਕਟੂ ਸ਼ਾਹ ਪਾਸ ਭੇਜ

ਦਿੱਤੀਆਂ। ਉਸ ਨੇ ਚਖ ਲਈਆਂ ਤਾਂ ਸਭ ਠੀਕ ਹੋ ਗਈਆਂ। ਮਗਰੋਂ ਗੁਰੂ ਜੀ ਨੇ ਸਿਖਾਂ ਸਮੇਤ ਮੇਵੇ ਆਦਿ ਵਸਤਾਂ ਛਕ ਲਈਆਂ ਤੇ ਬਚਨ ਕੀਤਾ ਜੋ ਵਸਤੂ ਗੁਰਸਿਖ ਦੇ ਮੂੰਹ ਪੈਂਦੀ ਹੈ, ਓਹ ਗੁਰੂ ਨੂੰ ਪਹੁੰਚਦੀ ਹੈ। ਜੋ ਸਿਖ ਨੂੰ ਨਾ ਦੇਵੇ ਤਾਂ ਉਸ ਵਿਚ ਵਿਘਨ ਪੈ ਜਾਂਦਾ ਹੈ ਅਤੇ ਗੁਰੂ ਉਸ ਵਸਤੂ ਨੂੰ ਪਰਵਾਨ ਨਹੀਂ ਕਰਦੇ।

## ਪ੍ਰਸੰਗ ਮਾਈ ਭਾਗ ਭਰੀ

ਸ੍ਰੀ ਨਗਰ ਦੀ ਰਹਿਣ ਵਾਲੀ ਮਾਈ ਭਾਗ ਭਰੀ ਗੁਰੂ ਘਰ ਦੀ ਬੜੀ ਪ੍ਰੇਮਣ ਸੀ। ਇਸ ਨੇ ਆਪਣੇ ਹਥੀਂ ਸੂਤ ਕਤ ਕੇ ਗੁਰੂ ਜੀ ਲਈ ਕਪੜੇ ਬਣਾ ਕੇ ਰਖੇ ਹੋਏ ਸਨ। ਜਦ ਕੋਈ ਪੁੱਛੇ ਤਾਂ ਕਹੇ, ਜਦੋਂ ਗੁਰੂ ਜੀ ਸਾਡੇ ਘਰ ਆਉਣਗੇ ਤਾਂ ਉਨ੍ਹਾਂ ਦੀ ਭੇਟ ਕਰਾਂਗੀ। ਉਹ ਆਪਣੇ ਹਿਰਦੇ ਵਿਚ ਹਰ ਵੇਲੇ ਗੁਰੂ ਜੀ ਨੂੰ ਯਾਦ ਕਰਦੀ ਰਹਿੰਦੀ ਸੀ। ਜਦੋਂ ਗੁਰੂ ਜੀ ਕਸ਼ਮੀਰ ਆਏ ਤਾਂ ਦਰਸ਼ਨ ਲੋਚਦੀ ਰਹੀ। ਗੁਰੂ ਜੀ ਉਸ ਦੇ ਘਰ ਕਾਠੀ ਦਰਵਾਜੇ ਭਾਗਭਰੀ ਦੇ ਬੂਹੇ ਅਗੇ ਜਾ ਖਲੋਤੇ। ਭਾਗ ਭਰੀ ਦੇ ਪੁੱਤਰ ਸੇਵਾ ਦਾਸ ਨੇ ਘੋੜੇ ਦੇ ਸ਼ੁੰਮਾ ਦੀ ਅਵਾਜ਼ ਸੁਣ ਕੇ ਘਰ ਦਾ ਬੂਹਾ ਖੋਲ੍ਹ ਦਿਤਾ, ਤਾਂ ਗੁਰੂ ਜੀ ਦੇ ਦਰਸ਼ਨ ਕਰਕੇ ਉਸ ਨੇ ਗੁਰੂ ਚਰਨਾ ਉਤੇ ਮੱਥਾ ਟੇਕਿਆ ਤੇ ਗੁਰੂ ਜੀ ਨੂੰ ਅੰਦਰ ਲੈ ਗਿਆ ਅਤੇ ਬੇਨਤੀ ਕੀਤੀ ਸੱਚੇ ਪਾਤਿਸ਼ਾਹ ਜੀ ! ਬਖ਼ਸ਼ ਲਵੋ।

ਭਾਗਭਰੀ ਜੋ ਉਸ ਇਲਾਕੇ ਵਿਚ ਭਗਤਣੀ ਸੀ, ਗੁਰੂ ਜੀ ਦਾ ਦਰਸ਼ਨ ਕਰਕੇ ਨਿਹਾਲ ਹੋਈ ਅਤੇ ਉਸ ਦੇ ਸਾਰੇ ਸਤਿਸੰਗੀ ਗੁਰੂ ਜੀ ਦਾ ਦਰਸ਼ਨ ਕਰਨ ਲਈ ਆਏ, ਭੇਟਾ ਰਖ ਕੇ ਮਥਾ ਟੇਕਿਆ। ਭਾਗ ਭਰੀ ਨੇ ਸਭ ਸੰਗਤਾਂ ਨੂੰ ਸੁਣਾਇਆ ਕਿ 'ਗੁਰੂ ਸਾਹਿਬ ਨੇ ਮੇਰੇ ਤਾਰਣ ਵਾਸਤੇ ਮੇਰੀ ਪ੍ਰਤੱਗਿਆ ਪੂਰੀ ਕੀਤੀ ਜੋ ਦਰਸ਼ਨ ਬਖ਼ਸ਼ ਕੇ ਬਸਤਰ ਪਹਿਨੇ, ਮੇਰੀ ਹੋਰ ਕੋਈ ਇਛਾ ਨਹੀਂ।' ਭਾਗਭਰੀ ਦੀ ਉਮਰ ਉਸ ਵੇਲੇ ਸੌ ਬਰਸ ਦੀ ਸੀ। ਇਸ ਲਈ, ਇਸ ਨੇ ਗੁਰੂ ਜੀ ਦੇ ਸਨਮੁਖ ਹੀ ਸਰਪ ਦੀ ਕੁੰਚ ਵਾਂਗੂੰ ਆਪਣੀ ਦੇਹੀ ਤਿਆਗ ਦਿਤੀ। ਗੁਰੂ ਜੀ ਨੇ ਸਤਾਰਵੀਂ ਤੇ ਉਸ ਦੇ ਪੁਤਰ

ਸੇਵਾ ਦਾਸ ਨੂੰ ਦਸਤਾਰ ਬੰਧਵਾਈ। ਜਿਥੇ ਸਾਹਿਬ ਜੀ ਉਤਰੇ ਸਨ, ਉਥੇ ਅਜਕਲ ਜੋ ਗੁਰਦੁਆਰਾ ਹੈ, ਕਸ਼ਮੀਰੀ ਸਿੱਖਾਂ ਨੇ ਉਦਮ ਕਰਕੇ ਬਣਾਇਆ ਹੈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮੀਰੀ ਪੀਰੀ ਦੇ ਮਾਲਕ, ਦੇਗ ਤੇਗ ਦੇ ਧਨੀ ਕਸ਼ਮੀਰ ਵਿਚ ਬਾਰਾ ਮੂਲਾ, ਮੁਜ਼ਫ਼ਰਾਬਾਦ, ਐਬਟਾਬਾਦ ਦੀਆਂ ਸੰਗਤਾਂ ਨੂੰ ਤਾਰਦੇ ਹੋਏ ਸ੍ਰੀ ਪੰਜਾ ਸਾਹਿਬ ਦੇ ਦਰਸ਼ਨ ਕੀਤੇ। ਰਾਵਲਪਿੰਡੀ ਆਦਿਕ ਸ਼ਹਿਰਾਂ ਤੇ ਨਗਰਾਂ ਵਿਚ ਸਿਖਾਂ ਦਾ ਉਧਾਰ ਕਰਦੇ ਹੋਏ ਗੁਜਰਾਤ ਆਏ ਤਾਂ ਸ਼ਾਹ ਦੌਲੇ ਨੇ ਗੁਰੂ ਜੀ ਦੇ ਚਰਨ ਫੜ ਲਏ ਤੇ ਬੇਨਤੀ ਕੀਤੀ, ਮਹਾਰਾਜ ! ਬਖ਼ਸ਼ੋ, ਗੁਰੂ ਜੀ ਨੇ ਉਸ ਨੂੰ ਸਤਿ ਧਰਮ ਦਾ ਉਪਦੇਸ਼ ਦਿਤਾ।

## ਫ਼ਕੀਰ ਜਹਾਂਗੀਰ ਸ਼ਾਹ ਦਾ ਮਿਲਾਪ

ਗੁਜਰਾਤ ਵਿਚ ਜਹਾਂਗੀਰ ਸ਼ਾਹ ਇਕ ਮੰਨਿਆ ਪ੍ਰਮੰਨਿਆ ਫਕੀਰ ਹੋਇਆ ਸੀ। ਇਹ ਸ਼ੇਰੀ ਦੀ ਸਵਾਰ ਅਤੇ ਹੱਥ ਵਿਚ 'ਸੱਪ' ਚਾਬਕ ਰਖਦਾ ਸੀ। ਇਹ ਗੁਰੂ ਜੀ ਦੀ ਸੋਭਾ ਸੁਣ ਕੇ ਦਰਸ਼ਨਾ ਲਈ ਆਇਆ, ਮਗਰ ਇਸ ਦੇ ਦਿਲ ਵਿਚ ਬੜਾ ਅਭਿਮਾਨ ਸੀ। ਜਦੋਂ ਗੁਰੂ ਸਾਹਿਬ ਕੋਲ ਆਇਆ ਤਾਂ ਸ਼ੇਰ ਇਸ ਨੂੰ ਸੁਟ ਕੇ ਭਜ ਗਿਆ। ਫਕੀਰ ਨੇ ਮੱਥਾ ਟੇਕਿਆ ਅਤੇ ਨਾਲ ਹੀ ਇਉਂ ਤਰਕ ਕੀਤੀ-

੧. ਹਿੰਦੂ ਕਿਆ ਤੇ ਪੀਰ ਕਿਆ ?

੨. ਔਰਤ ਕਿਆ ਤੇ ਫਕੀਰ ਕਿਆ?

੩. ਦੌਲਤ ਕਿਆ ਤੇ ਤਿਆਗ ਕਿਆ?

੪. ਲੜਕੇ ਕਿਆ ਤੇ ਬੈਰਾਗ ਕਿਆ?

੫. ਆਰਫ਼ ਕਿਆ ਤੇ ਦੁਨੀਆਦਾਰ ਕਿਆ?

੬. ਮਜ਼ਬ ਕਿਆ ਤੇ ਸਚਿਆਰ ਕਿਆ?

੭. ਪੁਜਾਰੀ ਕਿਆ ਤੇ ਸਵਾਬ ਕਿਆ?

੮. ਮਾਰੂਥਲ ਕਿਆ ਤੇ ਆਬ ਕਿਆ?

ਗੁਰੂ ਜੀ ਨੇ ਫ਼ਕੀਰ ਨੂੰ ਉਸ ਦੇ ਪ੍ਰਸ਼ਨਾਂ ਦਾ ਇਉਂ ਉਤਰ ਦਿਤਾ-

੧. ਪੀਰੀ ਰਬ ਦਾ ਦਾਨ ਹੈ,

੨. ਔਰਤ ਈਮਾਨ ਹੈ,

੩. ਦੌਲਤ ਗੁਜ਼ਰਾਨ ਹੈ,

੪. ਪੁਤਰ ਨਿਸ਼ਾਨ ਹੈ,

੫. ਆਰਫ਼ ਬੀਚਾਰ ਹੈ,

੬. ਮਜ਼ੁਬ ਸੁਧਾਰ ਹੈ,

੭. ਪੁਜਾਰੀ ਆਚਾਰ ਹੈ,

੮. ਮਾਰੂਥਲ ਮੇ ਜਲ ਕੁਦਰਤ ਕਰਤਾਰ ਹੈ।

ਇਹ ਉਤਰ ਸੁਣ ਕੇ ਉਸ ਨੇ ਕਹਿਆ, 'ਨਾਨਕ ਫਕੀਰ, ਦੀਨ ਦੁਨੀਆਂ ਕੇ ਪੀਰ' ਫਿਰ ਪੀਰ ਨੇ ਗੁਰੂ ਜੀ ਦੇ ਚਰਨ ਫੜ ਲਏ ਅਤੇ ਆਪਣੀ ਭੁਲ ਬਖ਼ਸ਼ਵਾਈ।

ਸੋ, ਆਪ ਗੁਜਰਾਤ ਤੋਂ 'ਹਾਫਜ਼ਾ ਬਾਦ ਸੰਗਤਾਂ ਨੂੰ ਨਿਹਾਲ ਕਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਅਸਥਾਨ ਤੇ ਆ ਦਰਸ਼ਨ ਕੀਤੇ। ਸਿਖਾਂ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਜਨਮ ਅਸਥਾਨ ਤੇ ਕੜਾਹ ਪ੍ਰਸ਼ਾਦ ਕਰਾਇਆ। ਇਸੇ ਤਰ੍ਹਾਂ ਪ੍ਰਚਾਰ ਕਰਦੇ ਆਪ ਮੰਦਰ ਪਿੰਡ ਪਹੁੰਚੇ ਜਿਥੇ ਭਾਈ ਮਾਣਕ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਸ੍ਰੀ ਗੁਰੂ ਅਰਜਨ ਸਾਹਿਬ ਦੇ ਜੋੜੇ ਤੇ ਆਸੇ ਦਾ ਦਰਸ਼ਨ ਕਰਾਇਆ। ਇਥੋਂ ਚਲ ਕੇ ਆਪ ਮੰਡਾਲੀ ਦਇਆ ਰਾਮ ਖਤ੍ਰੀ ਦੀ ਬੇਟੀ ਮਾਂ ਦੇਵੀ ਨਾਲ ਗੁਰੂ ਜੀ ਦਾ ਤੀਜਾ ਵਿਆਹ ਹੋਇਆ, ਉਥੇ ਹੁਣ ਤਕ ਚੁਟਾਲਾ ਸਾਹਿਬ ਗੁਰਦੁਆਰਾ ਹੈ, ਜਿਥੇ ਸਿਖ ਬੜੇ ਪ੍ਰੇਮ ਨਾਲ ਆਉਂਦੇ ਹਨ। ਫਿਰ ਬਾਬੇ ਦੀ ਬੇਰ ਸਿਆਲਕੋਟ ਪੁਜਾ। ਇਥੋਂ ਸ੍ਰੀ ਅੰਮ੍ਰਿਤਸਰ ਪਹੁੰਚੇ ਤਾਂ ਆਪ ਜੀ ਦੇ ਆਉਣ ਦੀ ਖ਼ੁੱਸ਼ੀ ਵਿਚ ਭਾਰੀ ਦੀਵਾਨ ਸਜਾਇਆ ਗਿਆ, ਮਾਇਆ ਦਾ ਬੇਅੰਤ ਚੜ੍ਹਾਵਾ ਚੜ੍ਹਿਆ ਜੋ ਸਤਿਗੁਰੂ ਜੀ ਨੇ ਲੋੜਵੰਦਾਂ ਤੇ ਦੁਖੀਆਂ ਨੂੰ ਬਖ਼ਸ਼ਿਆ।

## ਪ੍ਰਸੰਗ ਭਾਈ ਤ੍ਰਿਲੋਕਾ

ਭਾਈ ਤ੍ਰਿਲੋਕਾ ਗ਼ਜ਼ਨੀ ਵਿਚ ਬਾਦਸ਼ਾਹ ਦਾ ਵਡਾ ਅਹਿਲਕਾਰ ਸੀ। ਲਸ਼ਕਰ ਵਿਚ ਵੀ ਭਾਰੀ ਸੂਰਮਾ ਸੀ। ਕਦੇ ਬਾਦਸ਼ਾਹ ਨਾਲ ਤੇ ਕਦੇ ਆਪ ਇਕਲਾ ਹੀ ਸ਼ਿਕਾਰ ਖੇਡਣ ਜਾਂਦਾ ਸੀ। ਇਕ ਵੇਰ ਇਸ ਨੇ ਇਕ ਹਰਣੀ ਨੂੰ ਤੀਰ ਮਾਰਿਆ, ਉਸ ਦੇ ੨ ਬਚੇ ਜੋ ਜੰਮੇ ਸਨ, ਤੜਫ਼ ਤੜਫ਼ ਕੇ ਉਥੇ ਹੀ ਮਰ ਗਏ। ਇਹ ਵੇਖ ਕੇ ਭਾਈ ਤ੍ਰਿਲੋਕਾ ਜੀ ਨੂੰ ਬੜਾ ਵੈਰਾਗ ਉਤਪੰਨ ਹੋਇਆ। ਦਇਆ ਪਾਲਨ ਦੀ ਆਗਿਆ ਜੋ ਸਤਿਗੁਰਾਂ ਨੇ ਦਿਤੀ ਸੀ, ਉਸ ਦਾ ਖਿਆਲ ਦਿਲ ਵਿਚ ਆਇਆ। ਮੋਏ ਬਚਿਆਂ ਨੂੰ ਵੇਖ ਕੇ ਬੜਾ ਰੋਵੇ, ਦਿਲ ਵਿਚ ਤਰਸ ਆਵੇ। ਕਹਿਣ ਲਗਾ, ਸਚੇ ਪਾਤਿਸ਼ਾਹ ! ਮੈਥੋਂ ਬੜਾ ਪਾਪ ਹੋਇਆ ਹੈ, ਮੈਨੂੰ ਬਖ਼ਸ਼ੋ ਅਤੇ ਨਾਲ ਹੀ ਸੌਂਹ ਖਾਧੀ ਕਿ ਉਹ ਕਦੇ ਭੁਲ ਕੇ ਵੀ ਹਥਿਆਰ ਨਹੀਂ ਪਹਿਨੇਗਾ। ਉਸ ਨੇ ਕਾਠ ਦੀ ਤਲਵਾਰ ਬਣਵਾ ਕੇ ਮਿਆਨ ਵਿਚ ਪਾਈ ਤਾਂ ਸਭ ਪਾਸੇ ਖ਼ਬਰ ਫੈਲ ਗਈ। ਮੌਲਵੀ ਤੇ ਕਾਜ਼ੀ ਪਹਿਲਾਂ ਹੀ ਭਾਈ ਤ੍ਰਿਲੋਕਾ ਜੀ ਨਾਲ ਵੈਰ ਰਖਦੇ ਸਨ, ਪਰ ਬਾਦਸ਼ਾਹ ਬੜਾ ਮਿਹਰਬਾਨ ਸੀ। ਚੁਗਲਖੋਰਾਂ ਨੂੰ ਹੁਣ ਸਮਾਂ ਲਭਾ, ਉਨਾਂ ਨੇ ਬਾਦਸ਼ਾਹ ਅਗੇ ਚੁਗਲੀ ਖਾਧੀ ਜਿਸ ਨੂੰ ਆਪ ਜੰਗ ਵਿਚ ਅਗੇ ਅਗੇ ਕਰਦੇ ਸੀ ਓਹ ਤਾਂ ਹਥਿਆਰ ਭੀ ਲਕੜ ਦੇ ਪਹਿਨਦਾ ਹੈ। ਜਦ ਬਾਦਸ਼ਾਹ ਨੂੰ ਉਨ੍ਹਾਂ ਚੁਕਿਆ ਤਾਂ ਬਾਦਸ਼ਾਹ ਨੇ ਹੁਕਮ ਦਿਤਾ ਕਿ ਸਭ ਅਮੀਰ ਹਥਿਆਰ ਦਿਖਾਓ। ਇਕ ਪਾਸਿਓ ਸ਼ੁਰੂ ਕੀਤਾ, ਸਾਰੇ ਅਮੀਰ ਹਥਿਆਰ ਦਿਖਾਉਣ ਲਗੇ ਤਾਂ ਭਾਈ ਤ੍ਰਿਲੋਕ ਚੰਦ ਨੂੰ ਫ਼ਿਕਰ ਹੋਇਆ, ਗੁਰੂ ਜੀ ਦੀ ਅਰਾਧਨਾ ਤੇ ਬੇਨਤੀਆਂ ਕਰਨ ਲਗ ਪਿਆ।

ਇਧਰ ਅੰਤਰਜਾਮੀ ਸਤਿਗੁਰੂ ਸਿਖ ਦਾ ਹਾਲ ਦੇਖ ਕੇ ਦਿਆਲੂ ਹੋਏ, ਚੁੱਪ ਕਰਕੇ ਕਦੀ ਮਿਆਨ ਵਿਚੋਂ ਆਪਣੀ ਤਲਵਾਰ ਬਾਹਰ ਕਢਣ ਕਦੀ ਫਿਰ ਮਿਆਨ ਵਿਚ ਪਾ ਦੇਣ। ਸਿਖਾਂ ਦੀ ਬੇਨਤੀ ਕਰਨ ਤੇ ਗੁਰੂ ਜੀ ਨੇ ਬਚਨ ਕੀਤਾ ਕਿ ਸਤਿਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਹੈ ਕਿ ਦਇਆ ਪਾਲਣੀ। ਭਾਈ ਤ੍ਰਿਲੋਕ ਚੰਦ ਨੂੰ ਇਕ ਭੀੜ ਆਣ ਪਈ ਹੈ, ਸਾਰਾ ਬ੍ਰਿਤਾਂਤ ਉਥੇ ਬੈਠੇ ਸਿਖਾਂ ਨੂੰ ਸੁਣਾਇਆ।

ਜਦ ਤ੍ਰਿਲੋਕ ਚੰਦ ਦੀ ਹਥਿਆਰ ਦਿਖਾਉਣ ਦੀ ਵਾਰੀ ਆਈ ਤਾਂ ਬਿਜਲੀ ਸਮਾਨ ਲਿਸ਼ਕਦੀ ਤਲਵਾਰ ਮਿਆਨ ਚੋਂ ਨਿਕਲੀ। ਚੁਗਲ ਖੋਰ ਦੁਸ਼ਮਨ ਬਹੁਤ ਸ਼ਰਮਿੰਦੇ ਹੋਏ। ਬਾਦਸ਼ਾਹ ਨੇ ਤ੍ਰਿਲੋਕ ਚੰਦ ਨੂੰ ਗਲ ਨਾਲ ਲਾਇਆ, ਸ਼ਾਬਾਸ ਦਿਤੀ।

## ਪ੍ਰਸੰਗ ਭਾਈ ਕਟਾਰੂ

ਸਤਿਗੁਰੂ ਜੀ ਦੇ ਚੋਜ ਨਿਰਾਲੇ ਹਨ। ਇਕ ਦਿਨ ਭਰੇ ਦੀਵਾਨ ਵਿਚ ਗੁਰੂ ਹਰਿਗੋਬਿੰਦ ਸਾਹਿਬ ਜੀ ਪੰਜ ਪੈਸੇ ਹੱਥ ਵਿਚ ਲੈ ਕੇ ਕਦੇ ਖੱਬੇ ਹੱਥ ਵਿਚ ਕਦੀ ਸਜੇ ਹੱਥ ਵਿਚ ਲੈਣ। ਕੁਝ ਸਮਾਂ ਇਸੇ ਤਰ੍ਹਾਂ ਕਰਦੇ ਰਹੇ। ਸਿਖ ਇਹ ਕੌਤਕ ਵੇਖ ਕੇ ਹੈਰਾਨ ਹੋਈ ਜਾਣ ਕਿ ਅਗੇ ਤਾਂ ਗੁਰੂ ਜੀ ਕਦੇ ਚਾਂਦੀ ਸੋਨੇ, ਜਵਾਹਰਾਤ ਨੂੰ ਵੀ ਹੱਥ ਨਹੀਂ ਸਨ ਲਾਂਦੇ ਅਜ ਤਾਂਬੇ ਦੇ ਪੈਸਿਆਂ ਨਾਲ ਆਪਣਾ ਚਿਤ ਪਏ ਪ੍ਰਚਾਉਂਦੇ ਹਨ। ਸਿਖਾਂ ਨੇ ਅਸਚਰਜ ਹੋ ਕੇ ਅਧੀਨਗੀ ਸਹਿਤ ਬੇਨਤੀ ਕੀਤੀ, ਸਚੇ ਪਾਤਿਸ਼ਾਹ ਜੀ ! ਜੋ ਕੁਝ ਕਰ ਰਹੇ ਹੋ, ਇਸ ਦਾ ਕਾਰਨ ਕੀ ਹੈ? ਤਾਂ ਗੁਰੂ ਜੀ ਨੇ ਬਚਨ ਕੀਤਾ, 'ਭਾਈ ਸਿਖੋ ! ਭਾਈ ਕਟਾਰੂ ਤੇ ਗ਼ਜ਼ਨੀ ਵਿਚ ਬੜੀ ਭੀੜ ਬਣੀ ਹੋਈ ਹੈ। ਅਹਿਲਕਾਰਾਂ ਨੇ ਪੰਜ ਪੈਸੇ ਘਟ ਦਾ ਵਟਾ ਉਸ ਦੇ ਅੰਦਰ ਸੁੱਟ ਕੇ, ਉਸ ਨੂੰ ਫੜਾ ਦਿਤਾ ਹੈ। ਮੈਂ, ਗੁਰੂ ਨਾਨਕ ਦੇਵ ਜੀ ਦੀ ਅਰਾਧਨਾ ਕਰ ਰਿਹਾ ਹਾਂ। ਅਸਾਂ ਪੰਜ ਪੈਸੇ ਪਾ ਕੇ ਝਗੜਾ ਚੁਕਾ ਦਿਤਾ ਹੈ।

ਭਾਈ ਤ੍ਰਿਲੋਕ ਚੰਦ ਅਤੇ ਭਾਈ ਕਟਾਰੂ ਦੋਵੇਂ ਸਿੱਖ ਸਤਿਗੁਰੂ ਜੀ ਦੀ ਸ਼ਰਨ ਵਿਚ ਅੰਮ੍ਰਿਤਸਰ ਆਏ। ਦੋਹਾਂ ਸਿਖਾਂ ਨੇ ਆਪਣਾ ਹਾਲ ਸੁਣਾਇਆ। ਇਹਨਾਂ ਉਤ ਗੁਰੂ ਜੀ ਦੀ ਕਿਰਪਾ ਹੋਈ, ਸਤਿਨਾਮ ਦਾ ਉਪਦੇਸ਼ ਲੈ ਕੇ ਆਪਣਾ ਜਨਮ ਮਰਣ ਕਟਿਆ। ਇਹ ਦੋਵੇਂ ਸਿਖ ਬੜੇ ਧਰਮਵਾਨ, ਧੀਰਜਵਾਨ ਅਤੇ ਸੱਚੇ ਸਨ। ਇਹ ਸਿਖ ਗੁਰੂ ਤੇ ਭਰੋਸਾ, ਸਚ ਬੋਲਣਾ, ਦਸਵੰਧ ਕਢ ਕੇ ਧਰਮ ਅਰਥ ਲਾਉਣ ਲਈ ਤੱਤਪਰ ਰਹਿੰਦੇ ਸਨ। ਸੋ, ਸੱਚੀ ਅਰਦਾਸਿ ਸਤਿਗੁਰੂ ਪਾਸ ਸਭ ਤੋਂ ਪਹਿਲਾਂ ਪਹੁੰਚਦੀ ਹੈ।

## ਜਹਾਂਗੀਰ ਬਾਦਸ਼ਾਹ ਦੀ ਮੌਤ

ਜਹਾਂਗੀਰ ਬਾਦਸ਼ਾਹ ਨੇ ਕਾਬਲ ਦੀ ਸੈਰ ਕਰਨ ਮਗਰੋਂ ਬੰਗਲਾ ਦੇਸ਼ ਦੀ ਸੈਰ ਲਈ ਗੁਰੂ ਜੀ ਨੂੰ ਨਾਲ ਲਿਜਾਣ ਲਈ ਬੇਨਤੀ ਕਰ ਭੇਜੀ। ਪਰ ਪਰਮੇਸ਼ਰ ਦਾ ਭਾਣਾ ਅਮਿੱਟ ਹੈ। ਮਨੁੱਖ ਆਸਾਂ ਪਹਾੜਾਂ ਜੇਡੀਆਂ ਕਰਦਾ ਹੈ, ਪ੍ਰੰਤੂ ਮੌਤ ਦੀ ਤਣਾਵਾਂ ਹੇਠ ਹੀ ਰਹਿੰਦਾ ਹੈ। ਜਹਾਂਗੀਰ ਜੇਹਲਮ ਟੱਪ ਕੇ ਦਮੇ ਦੀ ਬੀਮਾਰੀ ਨਾਲ ਗੁਜ਼ਰ ਗਿਆ। ਪਿਛੋਂ ਇਸ ਦਾ ਬੇਟਾ ਸ਼ਹਾਬ ਦੀਨ ਤਖਤ ਤੇ ਬੈਠਾ, ਆਪਣਾ ਨਾਮ ਸ਼ਾਹ ਜਹਾਨ ਰਖਿਆ। ਜਦ ਸਭ ਰਾਜੇ ਨਜ਼ਰਾਨਾ ਦੇਣ ਲਈ ਆਏ ਤਾਂ ਗੁਰੂ ਦੇ ਸੇਵਕ ੫੨ ਬੰਦੀ ਰਾਜੇ ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨ ਕਰਨ ਆਏ ਅਤੇ ਗੁਰੂ ਜੀ ਦਾ ਦਰਸ਼ਨ ਕਰਕੇ ਨਿਹਾਲ ਹੋਏ।

ਇਹਨਾਂ ਵਿੱਚ ਮਹਾਰਾਜਾ ਤਾਰਾ ਚੰਦ ਹੰਡੂਰੀਆਂ ਵੀ ਸੀ, ਉਸ ਨੇ ਗੁਰੂ ਜੀ ਨੂੰ ਆਪਣੇ ਨਾਲ ਲਿਜਾਣ ਲਈ ਬੇਨਤੀ ਕੀਤੀ। ਗੁਰੂ ਜੀ ਆਪ ਤਾਂ ਨਾਂਹ ਗਏ ਪਰ ਟਿੱਕਾ ਗੁਰਦਿਤਾ ਜੀ ਨੂੰ ਨਾਲ ਟੋਰਿਆ ਤੇ ਕਿਹਾ ਕਿ ਅਸੀਂ ਭੀ ਆਵਾਂਗੇ। ਜਦ ਟਿੱਕਾ ਗੁਰਦਿਤਾ ਜੀ ਨਾਲਾ ਗੜ੍ਹ ਰਹਿਣ ਲਗੇ ਤਾਂ ਗੁਰੂ ਜੀ ਭੀ ਉਥੇ ਗਏ। ਰਾਜੇ ਨੇ ਗੁਰੂ ਦਾ ਸਦੀਵੀ ਦਰਸ਼ਨ ਕਰਨ ਵਾਸਤੇ ਅਤੇ ਉਥੋਂ ਦੀਆਂ ਸੰਗਤਾਂ ਦਾ ਪ੍ਰੇਮ ਵੇਖ ਕੇ ੧੩ ਹਾੜ ਸੰ ੧੬੮੪ ਬਿ. ਨੂੰ ਕੀਰਤਪੁਰ ਵਸਾਇਆ। ਆਪ ਥੋੜਾ ਚਿਰ ਰਹਿ ਕੇ ਫਿਰ ਅੰਮ੍ਰਿਤਸਰ ਆ ਗਏ। ਬਾਬਾ ਗੁਰਦਿਤਾ, ਭਾਈ ਕਲਿਆਣਾ, ਭਾਈ ਤੀਰਥਾ, ਭਾਈ ਤਖਤੂ, ਬਖ਼ਤੂ ਨਗਰ ਵਸਾਉਣ ਲਈ ਉਥੇ ਹੀ ਰਹੇ।

## ਡਰੌਲੀ ਤੇ ਨਾਨਕ ਮਤੇ ਜਾਣਾ

ਭਾਈ ਸਾਂਈਂ ਦਾਸ, ਡਰੌਲੀ ਵਾਲਾ ਗੁਰੂ ਜੀ ਦਾ ਸਾਂਢੂ ਸੀ ਤੇ ਬੀਬੀ ਰਾਮੋ ਗੁਰੂ ਜੀ ਦੀ ਸਾਲੀ ਸੀ। ਇਹ ਗੁਰੂ ਘਰ ਦੇ ਬੜੇ ਸ਼ਰਧਾਵਾਨ ਸਿਖ ਸਨ। ਜਦ ਇਨ੍ਹਾਂ ਨੇ ਮਕਾਨ ਦੀ ਉਸਾਰੀ ਕਰਵਾਈ, ਬਹੁਤ ਵਧੀਆ ਮਕਾਨ ਬਣਿਆ ਤਾਂ ਇਹਨਾਂ ਨੇ ਕਹਿਆ, ਇਹ ਮਕਾਨ ਸਾਡੇ ਰਹਿਣ ਲਾਇਕ ਤਾਂ ਹੋ ਸਕਦਾ ਹੈ ਜੇ

ਗੁਰੂ ਸਾਹਿਬ ਇਸ ਵਿਚ ਨਿਵਾਸ ਕਰਨ। ਓਹ ਰੋਜ਼ ਲਿੰਬ ਪੋਚ ਕੇ ਸੁਗੰਧਤ ਕਰਨ ਲਈ ਧੂਪ ਧੁਖਾ ਛਡਣ। ਅੰਤਰਜਾਮੀ ਗੁਰੂ ਜੀ ਇਨ੍ਹਾਂ ਦੀ ਸ਼ਰਧਾ ਵੇਖ ਕੇ ਡਰੌਲੀ ਗਏ, ਮਕਾਨ ਵਿਚ ਚਰਨ ਪਾਏ, ਸ਼ਬਦ ਕੀਰਤਨ ਲੰਗਰ ਹੋਇਆ। ਆਪ ਜੀ ਨੇ ਅਨੇਕਾਂ ਸਿਖਾਂ ਦੇ ਮਨੋਰਥ ਪੂਰੇ ਕੀਤੇ।

ਇਕ ਅਲਮਸਤ ਸੰਤ ਦੇ ਭੇਜੇ ਹੋਏ ਸਾਧ ਨੇ ਗੁਰੂ ਜੀ ਦੇ ਚਰਨਾ ਵਿਚ ਮਿੱਠੇ ਰੋਟ ਦਾ ਪ੍ਰਸ਼ਾਦ ਰਖ ਕੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਨਾਨਕ ਮਤੇ ਤੋਂ ਜੋਗੀਆਂ ਨੇ ਸੰਤ ਨੂੰ ਮਾਰ ਕੁਟ ਕੇ ਕਢ ਦਿਤਾ ਹੈ ਅਤੇ ਗੁਰੂ ਨਾਨਕ ਜੀ ਦਾ ਨਿਸ਼ਾਨ, ਚਿਟੇ ਪਤ੍ਰਾਂ ਵਾਲਾ ਪਿੱਪਲ ਉਨ੍ਹਾਂ ਨੇ ਫੂਕ ਦਿਤਾ ਹੈ। ਜੋਗੀ ਬਹੁਤ ਦੁਖ ਦੇ ਰਹੇ ਹਨ। ਹੁਣ ਸੰਤ ਨੇ ਪ੍ਰਤੱਗਿਆ ਕੀਤੀ ਹੈ, "ਜੇਕਰ ਮੈਨੂੰ ਸਤਿਗੁਰੂ ਜੀ ੧ ਮਹੀਨੇ ਤੱਕ ਦਰਸ਼ਨ ਦੇ ਕੇ ਗੁਰੂ ਨਾਨਕ ਜੀ ਦਾ ਅਸਥਾਨ ਕਾਇਮ ਰਖਣ ਲਈ ਸਹਾਇਤਾ ਨਾ ਦਿਤੀ ਤਾਂ ਮੈਂ ਪ੍ਰਾਣ ਤਿਆਗ ਦਿਆਂਗਾ। "ਸੋ ਹੁਣ ਆਪ ਚਲ ਕੇ ਸਾਡੀ ਸਹਾਇਤਾ ਕਰੋ।" ਸਤਿਗੁਰੂ ਹਜ਼ਾਰਾਂ ਜੀਆਂ ਦਾ ਭਲਾ ਕਰਦੇ ਕਰਦੇ ਜਦ ਉਥੇ ਪਹੁੰਚੇ ਤਾਂ ਬੜਾ ਭਾਰੀ ਲੰਗਰ ਕੀਤਾ, ਹਜਾਰਾਂ ਸੰਗਤਾਂ ਦੀ ਭੀੜ ਗੁਰੂ ਜੀ ਦੇ ਨਾਲ ਸੀ, ਸਭਨਾ ਨੇ ਪ੍ਰਸ਼ਾਦ ਛਕਿਆ, ਤਾਂ ਅਲਮਸਤ ਸੰਤ ਗੁਰੂ ਜੀ ਦੀ ਪੈਰੀਂ ਆ ਪਿਆ। ਜਦ ਉਸ ਨੇ ਆਪਣੀ ਵਿਥਿਆ ਸੁਣਾਈ ਤਾਂ ਸਤਿਗੁਰਾਂ ਹੁਕਮ ਕੀਤਾ ਕਿ ਕਨਪਾਟਿਆਂ ਨੂੰ ਫੜੋ, ਪ੍ਰੰਤੂ ਓਹ ਭਜ ਕੇ ਰਾਜੇ ਬਾਜ ਬਹਾਦਰ ਕੋਲ ਚਲੇ ਗਏ, ਜੋ ਉਹਨਾਂ ਦਾ ਸੇਵਕ ਸੀ। ਰਾਜਾ ਜਦ ਗੁਰੂ ਜੀ ਪਾਸ ਆਇਆ ਤਾਂ ਦਰਸ਼ਨ ਕਰਕੇ ਉਸ ਦਾ ਮਨ ਸ਼ਾਂਤ ਹੋ ਗਿਆ। ਗੁਰੂ ਜੀ ਨੂੰ ਪ੍ਰਤਾਪਵਾਨ ਵੇਖ ਕੇ ਆਪ ਜੀ ਦੇ ਚਰਨਾ ਤੇ ਡਿਗ ਪਿਅ ਅਤੇ ਅਰਜ਼ ਕੀਤੀ ਸਚੇ ਪਾਤਿਸ਼ਾਹ ਜੀ ! ਬਖ਼ਸ਼ ਲਵੋ। ਮਕਾਨ ਉਸ ਅਲਮਸਤ ਦੇ ਹਵਾਲੇ ਕਰ ਦਿਤਾ, ਜੋਗੀਆਂ ਨੂੰ ਉਥੋਂ ਕਢ ਦਿਤਾ ਗਿਆ। ਗੁਰੂ ਜੀ ਨੇ ਸੜੇ ਹੋਏ ਪਿਪਲ ਉਪਰ ਸਤਿਨਾਮ ਦਾ ਜਾਪ ਕਰਕੇ ਜਲ ਛਿੜਕਿਆ ਅਤੇ ਪੰਜਾ ਲਾਇਆ, ਜਿਸ ਦੇ ਫਲ ਸਰੂਪ ਪਿਪਲ ਹਰਾ-ਭਰਾ ਹੋ ਗਿਆ। ਹੁਣ ਤਕ ਉਸ ਪਿਪਲ ਦੇ ਪਤਿਆਂ ਤੇ

ਛਟਿਆਂ ਦੇ ਨਿਸ਼ਾਨ ਨਿਕਲਦੇ ਹਨ। ਇਸ ਪਾਵਨ ਅਸਥਾਨ ਉਤੇ ਮਿਠੇ ਰੇਠੇ ਅਤੇ ਪਿਪਲ ਦੇ ਪਤੇ ਦਾ ਪ੍ਰਸ਼ਾਦ ਦਿਤਾ ਜਾਂਦਾ ਹੈ। ਇਹ ਪ੍ਰਤੱਖ ਕਰਾਮਾਤ ਵੇਖ.ਕੇ ਰਾਜੇ ਨੇ ਰੀਠਾ ਸਾਹਿਬ ਨਾਲ ੪ ਪਿੰਡ ਜਾਗੀਰ ਲਾਏ ਅਤੇ ਗੋਰਖ ਮਤੇ ਦੀ ਥਾਂ 'ਨਾਨਕ ਮਤਾ' ਇਸ ਦਾ ਨਾਮ ਰਖਿਆ। ਰਾਜੇ ਬਾਜ ਬਾਦਰ ਨੇ ਬੜੀ ਸੇਵਾ ਕੀਤੀ। ਗੁਰੂ ਜੀ ਰਸਤੇ ਵਿਚ ਸੰਗਤਾਂ ਨੂੰ ਤਾਰਦੇ, ਡਰੌਲੀ ਹੁੰਦੇ ਹੋਏ, ਅੰਮ੍ਰਿਤਸਰ ਆ ਗਏ।

## ਪ੍ਰਸੰਗ ਭਾਈ ਰੂਪਾ ਜੀ

ਇਕ ਸਿਖ ਤ੍ਰਖਾਣ ਦੀ ਬੇਟੀ ਜੋ ਸਰਵਰੀਆਂ ਦੇ ਘਰ ਵਿਆਹੀ ਗਈ, ਜਦ ਉਸ ਦਾ ਡੋਲਾ ਡਰੌਲੀ ਕੋਲੋਂ ਲੰਘਿਆ ਜਿਥੇ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਉਤਰੇ ਹੋਏ ਸਨ, ਉਥੋਂ ਆਸਾ ਕੀ ਵਾਰ ਦੇ ਸ਼ਬਦ ਕੀਰਤਨ ਦੀ ਆਵਾਜ਼ ਬੀਬੀ ਦੇ ਕੰਨਾਂ ਚ' ਪਈ ਤਾਂ ਉਸਨੇ ਲਾਗੀਆਂ ਨੂੰ ਕੰਗਣ ਵਢੀ ਦੇ ਕੇ ਗੁਰੂ ਦੇ ਦਰਸ਼ਨ ਕਰਨ ਵਾਸਤੇ ਗੁਰੂ ਦੇ ਦਰਬਾਰ ਜਾ ਢਠੀ। ਜਦੋਂ ਕੀਰਤਨ ਦਾ ਭੋਗ ਪਿਆ ਤਾਂ ਬੀਬੀ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਮੈਂ ਸਿਖਾਂ ਦੀ ਬੇਟੀ ਸਤਿਸੰਗ ਦੀ ਭੁਖੀ ਸਰਵਰੀਆਂ ਦੇ ਘਰ ਵਿਆਹੀ ਗਈ ਹਾਂ ਕਿਰਪਾ ਕਰਕੇ ਮੇਰੇ ਪਤੀ ਨੂੰ ਸੁਮਤਿ ਬਖ਼ਸ਼ੋ। ਗੁਰੂ ਜੀ ਨੇ ਕਹਿਆ, ਧੀਰਜ ਰਖ। ਜਦ ਓਹ ਬੀਬੀ ਉਥੇ ਨਾ ਗਈ ਤਾਂ ਉਸ ਦਾ ਪਤੀ ਲਾਗੀਆਂ ਨਾਲ ਲਭਦਾ ਉਥੇ ਪਹੁੰਚ ਗਿਆ, ਗੁਰੂ ਜੀ ਦੇ ਦਰਸ਼ਨ ਕਰਕੇਂ ਉਸ ਦਾ ਮਨ ਹੋਰ ਦਾ ਹੋਰ ਹੋ ਗਿਆ, ਭਾਵ ਤਬਦੀਲੀ ਆ ਗਈ ਅਤੇ ਬੇਨਤੀ ਕੀਤੀ ਮੈਨੂੰ ਬਖ਼ਸ਼ੋ, ਸ਼ਰਨ ਆਏ ਦੀ ਲਾਜ ਰਖੋ। ਭੁਲੇ ਭਟਕਿਆਂ ਨੂੰ ਸਿਧੇ ਰਾਹ ਤੇ ਪਾਓ, ਅੰਮ੍ਰਿਤ ਨਾਮ ਬਖ਼ਸ਼ ਕੇ ਮੈਨੂੰ ਸੁਰਜੀਤ ਕਰੋ ਜੀ। ਉਸ ਦਿਨ ਤੋਂ ਉਹ ਬੀਬੀ ਤੇ ਪੁਰਸ਼ ਦੋਵੇਂ ਗੁਰੂ ਦੇ ਪਕੇ ਸਿਖ ਹੋ ਗਏ, ਗੁਰੂ ਜੀ ਬਖ਼ਸ਼ਿਸ਼ ਕਰਦੇ ਹੋਏ ਬਚਨ ਕੀਤਾ–"ਜਾਓ ਭਾਈ ਨਿਹਾਲ ਨਿਹਾਲ ਨਿਹਾਲ"।

ਭਾਈ ਸਿੱਧੂ ਨੂੰ ਜਦੋਂ ਸਰਵਰ ਦੀ ਕਬਰ ਤੇ ਮਥਾ ਟੇਕਣ ਲਈ ਕਿਹਾ ਤਾਂ ਇਨ੍ਹਾਂ ਨੇ ਮਕਾਨ ਹੀ ਢਾਹ ਸੁਟਿਆ, ਜਿਸ ਕਰਕੇ

ਈਰਖਾ ਵੱਧ ਗਈ। ਇਸ ਕਰਕੇ ਇਹ ਤੁਕਲਾਨੀ ਪਿੰਡ ਆ ਰਹੇ। ਜਦੋਂ ਪੁੱਤਰ ਸਮੇਤ ਦਰਸ਼ਨ ਕਰਨ ਸ੍ਰੀ ਅੰਮ੍ਰਿਤਸਰ ਜੀ ਆਏ ਤਾਂ ਗੁਰੂ ਜੀ ਨੇ ਇਹਨਾਂ ਤੇ ਬਹੁਤ ਪ੍ਰਸੰਨ ਹੋਏ ਅਤੇ ਵਰ ਦਿਤਾ, 'ਸਿਖੀ ਤੁਹਾਡੇ ਘਰ ਕਾਇਮ ਰਹੇਗੀ'।

ਵਾਢੀਆਂ ਦੇ ਦਿਨਾਂ ਵਿਚ ਭਾ. ਸਿੱਧੂ ਤੇ ਰੂਪਾ ਖੇਤੀ ਕਟ ਰਹੇ ਸਨ। ਆਪਣੇ ਘਰੋਂ ਠੰਡੇ ਪਾਣੀ ਦਾ ਕੁੰਨਾ ਜੋ ਪੀਣ ਲਈ ਭਰ ਕੇ ਲਿਆਂਦਾ ਸੀ, ਓਹ ਦਰਖਤ ਨਾਲ ਲਟਕਾ ਦਿਤਾ ਅਤੇ ਉਸ ਦੇ ਉਪਰ ਗਿਲਾ ਕਪੜਾ ਪਾ ਦਿਤਾ। ਪੂਰਬ ਦੀ ਹਵਾ ਚਲ ਰਹੀ ਸੀ, ਜੇਠ ਦੀ ਧੁੱਪ ਕਰਕੇ ਜਦ ਪਿਉ ਪੁਤਰਾਂ ਨੂੰ ਤੇਹ ਲਗੀ ਤਦ ਪਾਣੀ ਨੂੰ ਹਥ ਲਾਇਆ ਤਾਂ ਪਾਣੀ ਬਰਫ ਵਾਂਗ ਠੰਡਾ ਸੀ। ਭਾਈ ਰੂਪਾ ਆਖਣ ਲੱਗਾ ਕਿ ਇਹ ਪਾਣੀ ਸਤਿਗੁਰਾਂ ਦੇ ਪੀਣ ਲਾਇਕ ਹੈ, ਉਥੇ ਹੀ ਰਖ ਦਿਤਾ। ਕਦੋਂ ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਆਕੇ ਪਾਣੀ ਪੀਣ ਗੇ, ਦੋਵੇਂ ਪਿਉ ਪੁਤਰ ਬੜੇ ਪ੍ਰੇਮ ਨਾਲ ਗੁਰੂ ਜੀ ਨੂੰ ਯਾਦ ਕਰ ਰਹੇ ਸਨ। ਹੇ ਸਤਿਗੁਰੂ ਜੀਓ ! ਦਰਸ਼ਨ ਦਿਓ ਅਤੇ ਠੰਡਾ ਜਲ ਪੀਓ। ਅੰਤਰਜਾਮੀ ਸਤਿਗੁਰੂ ਸਿਖ ਦੇ ਹਿਰਦੇ ਦੀ ਭਾਵਨਾ ਜਾਣਦੇ ਹੋਏ ਭਾਵੇਂ ਦੁਪਹਿਰ ਦਾ ਵਕਤ, ਕੜਕਦੀ ਧੁੱਪ ਵਿਚ ਚਲਣਾ ਮੁਹਾਲ ਸੀ, ਪ੍ਰੇਮ ਦੀ ਡੋਰੀ ਵਿੱਚ ਖਿਚੇ ਹੋਏ ਡਰੋਲੀ ਤੋਂ ਚਲ ਕੇ ਭਟ ਤੁਕਲਾਨੀ ਪਿੰਡ ਪਹੁੰਚ ਗਏ। ਆਉਂਦੇ ਹੀ ਸਿਖਾਂ ਤੋਂ ਆ ਕੇ ਪਾਣੀ ਮੰਗਿਆ, ਭਾਈ ਜੀ ! ਓਹ ਪਾਣੀ ਦਿਓ ਜੋ ਤੁਸਾਂ ਸਾਡੇ ਵਾਸਤੇ ਰਖਿਆ ਹੋਇਆ ਹੈ। ਧੰਨ ਹਨ ਸਤਿਗੁਰੂ ਅਤੇ ਧੰਨ ਹਨ ਅਜਿਹੇ ਸਿਖ। ਸਿਖਾਂ ਨੇ ਹੱਥ ਜੋੜ ਕੇ ਪਾਣੀ ਦਾ ਕੁੰਨਾ ਅਗੇ ਲਿਆ ਰਖਿਆ ਅਤੇ ਚਰਨਾ ਤੇ ਢਹਿ ਕੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਆਪ ਜੀ ਨੇ ਅਸਾਂ ਪਾਪੀਆਂ ਉਤੇ ਬੜੀ ਕਿਰਪਾ ਕੀਤੀ ਹੈ।

ਗੁਰੂ ਸਾਹਿਬ ਨੇ ਪਹਿਲਾਂ ਆਪ ਪਾਣੀ ਪੀਤਾ ਮਗਰੋਂ ਭਾਈ ਸਿੱਧੂ ਤੇ ਰੂਪੇ ਨੇ ਪੀਤਾ, ਜਿਸ ਨੂੰ ਪੀਂਦਿਆਂ ਹੀ ਉਨ੍ਹਾਂ ਦੇ ਕਪਾਟ ਖੁਲ੍ਹ ਗਏ, ਦੋਹਾਂ ਦੀ ਕਾਇਆ ਪਲਟ ਗਈ, ਮਾਨੋ ਬ੍ਰਹਮਗਿਆਨੀ ਹੋ ਗਏ। ਭੂਤ, ਭਵਿਖ, ਵਰਤਮਾਨ ਦੇ ਗਿਆਤਾ ਹੋ ਗਏ। ਗੁਰੂ

ਜੀ ਚਰਨ ਪਕੜ ਕੇ ਬੇਨਤੀ ਕਰਨ ਲਗੇ। ਗੁਰੂ ਜੀ ਨੇ ਆਪਣਾ ਲਿਬਾਸ, ਸ਼ਸਤਰ, ਬਸਤਰ ਉਹਨਾਂ ਨੂੰ ਬਖ਼ਸ਼ ਦਿੱਤਾ ਓਨਾਂ ਨੇ ਬੇਨਤੀ ਕੀਤੀ ਇਹ ਸਾਡੇ ਪਹਿਨਣ ਯੋਗ ਨਹੀਂ, ਇਹ ਪੂਜਨ ਯੋਗ ਹਨ, ਸਾਨੂੰ ਲੋਕ ਪਰਲੋਕ ਦੇ ਦੁੱਖਾਂ ਤੋਂ ਬਚਾਓ।

## ਗੁਰੂ ਜੀ ਦਾ ਬਕਾਲੇ ਜਾਣਾ

ਭਾਈ ਮੇਹਰ ਚੰਦ ਚੌਧਰੀ ਜੋ ਇਕ ਚੰਗਾ ਧਨਾਢ ਸਿਖ ਸੀ, ਨੇ ਬਕਾਲੇ ਵਿਚ ਇਕ ਸੁੰਦਰ ਹਵੇਲੀ ਤਿਆਰ ਕਰਵਾਈ ਤੇ ਪ੍ਰਤੱਗਿਆ ਕੀਤੀ ਕਿ ਜਿਤਨਾ ਚਿਰ ਗੁਰੂ ਹਰਿ ਗੋਬਿੰਦ ਸਾਹਿਬ ਜੀ ਮਾਤਾ ਗੰਗਾ ਜੀ ਸਮੇਤ, ਇਸ ਹਵੇਲੀ ਵਿਚ ਆਪਣੇ ਪਾਵਨ ਚਰਨ ਪਾ ਕੇ ਪਵਿਤਰ ਨਹੀਂ ਕਰਦੇ, ਕਥਾ ਕੀਰਤਨ ਤੇ ਸਤਿਸੰਗ ਨਹੀਂ ਹੁੰਦਾ, ਉਤਨਾ ਚਿਰ ਓਹ ਇਸ ਹਵੇਲੀ ਵਿਚ ਨਹੀਂ ਵਸਣਗੇ। ਸਾਰੇ ਪਰਵਾਰ ਦੀ ਇਕੋ ਆਵਾਜ਼ ਸੀ, ਮਾਤਾ ਜੀ ਨੇ ਉਸ ਦਾ ਪ੍ਰੇਮ ਵੇਖ ਕੇ ਗੁਰੂ ਜੀ ਨੂੰ ਕਈ ਵਾਰੀ ਇਲਾਕੇ ਦੀ ਸੰਗਤ ਵਲੋਂ ਬੇਨਤੀ ਯਾਦ ਕਰਾਈ। ਤਾਂ, ਗੁਰੂ ਜੀ ਉਸ ਦੇ ਘਰ ਗਏ। ਭਾਈ ਬਿਧੀ ਚੰਦ, ਜੇਠਾ, ਪਿਰਾਣਾ ਤੇ ਸਾਈਂ ਦਾਸ ਆਦਿਕ ਸਿੱਖਾਂ ਨੇ ਬੜਾ ਪ੍ਰੇਮ ਕੀਤਾ, ਭਾਈ ਮੇਹਰ ਚੰਦ ਨੇ ਬੜੀ ਸੇਵਾ ਕੀਤੀ, ਆਸ ਪਾਸ ਪਿੰਡਾਂ ਦੀ ਨਿਵਾਸੀ ਸੰਗਤ, ਗੁਰੂ ਜੀ ਦਾ ਇਥੇ ਪਧਾਰਨਾ ਸੁਣ ਕੇ ਭਜੇ ਆਏ। ਲੱਖਾਂ ਸੰਗਤਾਂ ਦੀ ਭੀੜ ਹੋ ਗਈ। ਜਿਉਂ ਜਿਉਂ ਪ੍ਰਸ਼ਾਦ ਵਰਤੇ, ਸੰਗਤ ਬਹੁਤ ਆਵੇ, ਭਾਈ ਮੇਹਰਾ ਚੀਕ ਬੜਾ ਖੁਸ਼ ਹੋਵੇ, ਸੰਗਤ ਦੀ ਟਹਿਲ ਕਰੇ। ਕਈ ਦਿਨ ਜੋੜ-ਮੇਲਾ ਹੁੰਦਾ ਰਿਹਾ।

ਚੇਤ ਸੁਦੀ ੧੪ ਨੂੰ ਏਥੇ ਹੀ ਮਾਤਾ ਗੰਗਾ ਜੀ ਨੇ ਪ੍ਰਲੋਕ ਗਮਨ ਕੀਤਾ ਅਤੇ ਉਨ੍ਹਾਂ ਦੇ ਕਹੇ ਅਨੁਸਾਰ ਮਾਤਾ ਜੀ ਦਾ ਸਰੀਰ ਬਿਆਸਾ ਵਿਚ ਜਲ ਪ੍ਰਵਾਹ ਕੀਤਾ ਕਿਉਂਕਿ ਪੰਜਵੇਂ ਸਤਿਗੁਰੂ ਜੀ ਨੇ ਭੀ ਪਹਿਲਾਂ ਜਲ ਵਿਚ ਹੀ ਪ੍ਰਵੇਸ਼ ਕੀਤਾ ਸੀ।

ਭਾਈ ਮੇਹਰ ਚੰਦ ਨੇ ਚਾਹਿਆ ਕਿ ਮਾਤਾ ਜੀ ਦੀ ੧੭ਵੀਂ ਤੇ ਦਸਤਾਰਬੰਦੀ ਦਾ ਤਿਲਕ ਇਥੇ ਹੀ ਲਗੇ ਕਿਉਂਕਿ ਦੂਰੋਂ ਦੂਰੋਂ ਸੰਗਤਾਂ ਤੇ ਗੁਰੂਆਂ ਦੇ ਸਾਹਿਬਜ਼ਾਦੇ ਇਥੇ ਆਉਣਗੇ ਤੇ ਮੈਨੂੰ ਵੀ

ਦਰਸ਼ਨ ਹੋ ਜਾਣਗੇ। ਗੁਰੂ ਪਾਤਿਸ਼ਾਹ ਜੀ ਨੇ ਸਤਾਰਵੀਂ ਦੀ ਰਸਮ ਸ੍ਰੀ ਅੰਮ੍ਰਿਤਸਰ ਕਰਾਉਣੀ ਹੀ ਯੋਗ ਸਮਝੀ। ਭਾਈ ਮੇਹਰ ਚੰਦ ਨਾਲ ਬਚਨ ਕੀਤਾ ਤੇਰੀ ਕਾਮਨਾ ਅਨੁਸਾਰ ਤੇਰੇ ਪਿੰਡ ਹੀ ਗੁਰਿਆਈ ਦਾ ਤਿਲਕ ਹੋਵੇਗਾ। ਸੋ, ਨੌਵੇਂ ਸਤਿਗੁਰੂ ਜੀ ਦੀ ਗਦੀ ਤੇ ਸੁਸ਼ੋਭਤ ਸਮੇਂ ਇਹ ਬਚਨ ਸਤ ਹੋਇਆ। ਗੁਰੂ ਜੀ ਨੇ ਅੰਮ੍ਰਿਤਸਰ ਆ ਕੇ ਮਾਤਾ ਗੰਗਾ ਜੀ ਦੇ ਨਮਿਤ ਸ੍ਰੀ ਦਰਬਾਰ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦਾ ਭੋਗ ਪਵਾਇਆ। ਸਾਰੇ ਸ਼ਹਿਰ ਦੀ ਸੰਗਤ ਨੂੰ ਮਿਠਾਈ ਆਦਿਕ ਭੋਜਨ ਛਕਾਇਆ। ਗਰੀਬਾਂ ਸਾਧੂਆਂ ਨੂੰ ਬਸਤਰ ਦਿਤੇ।

ਸਤਿਗੁਰੂ ਜੀ ਨੇ ਫੁਰਮਾਇਆ ਤੁਹਾਡੇ ਘਰ ਕਿਸੇ ਗਲ ਦੀ ਕਮੀ ਨਹੀਂ ਰਹੇਗੀ, ਤੁਹਾਡੀ ਕੁਲ ਬਹੁਤ ਵਧੇਗੀ, ਲੰਗਰ ਚਲਣਗੇ, ਆਏ ਸਿਖਾਂ ਦੀ ਟਹਿਲ ਕਰਨੀ, ਨਿਤ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਉਣੀ, ਤੁਹਾਡਾ ਦਿਲ ਨਿਰਮਲ ਹੋ ਗਿਆ ਹੈ ਅਤੇ ਲੋਕ ਪਰਲੋਕ ਸਵਰ ਗਿਆ ਹੈ।

ਭਾਈ ਰੂਪੇ ਦੇ ਸਤ ਬੇਟੇ ਹੋਏ, ਜਿਨ੍ਹਾਂ ਵਿਚ ਧਰਮ ਸਿੰਘ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਹੋਇਆ, ਜਿਸ ਨੂੰ ਮਹਾਰਾਜ ਨੇ ਕਿਹਾ, ਆਪਣੇ ਉਤੇ ਅਜ਼ਮਤ ਨਾ ਵਿਖਾਈਂ।

## ਪੈਂਦੇ ਖਾਂ

ਗੁਰੂ ਜੀ ਜੰਗ ਦਾ ਸਮਾਂ ਨੇੜੇ ਜਾਣਦੇ ਹੋਏ ਭਾਈ ਬਿਧੀ ਚੰਦ, ਜੇਠਾ, ਮੇਹਰਾ, ਭਾਣਾ, ਕਲਿਆਣਾ, ਝੰਡਾ, ਭੱਲਣ ਆਦਿਕ ਨੂੰ ਫੌਜ ਦਾ ਅਫ਼ਸਰ ਬਣਾ ਦਿਤਾ ਤੇ ਪੈਂਦੇ ਖਾਂ ਨੂੰ ਖ਼ੂਬ ਖਿਲਾ ਪਿਲਾ ਕੇ ਮੋਟਾ ਕਰ ਦਿਤਾ। ਪੈਂਦੇ ਖਾਂ ਦੀ ਬਹਾਦਰੀ ਬਾਰੇ ਸੁਣਨ ਵਿਚ ਆਇਆ ਹੈ ਕਿ ਪੈਂਦੇ ਖਾਂ ਦੋਨਾਂ ਸੰਢਿਆਂ ਨੂੰ ਜੋ ਬਲੀ ਹੁੰਦੇ ਸਨ, ਫੜ ਕੇ ਟੱਕਰਾ ਦੇਂਦਾ ਸੀ। ਰੁਪਏ ਦੇ ਅਖਰ, ਉਂਗਲ ਨਾਲ ਮਲ ਕੇ ਸਾਫ਼ ਕਰ ਦਿੰਦਾ ਸੀ। ਇਹ ਅਜੇਹਾ ਬਲੀ ਸੀ ਕਿ ਘੋੜੇ ਤੇ ਭੈਂਸਾਂ ਨੂੰ ਹੱਥਾਂ ਉਤੇ ਚੁਕ ਲੈਂਦਾ ਸੀ। ਭਾਰਤ ਵਰਸ਼ ਵਿਚ ਇਸ ਵਰਗਾ ਸਿਵਾਏ ਗੁਰੂ ਜੀ ਦੇ ਸਿੱਖਾਂ ਦੇ, ਕੋਈ ਪਹਿਲਵਾਨ ਨਹੀਂ

ਸੀ। ਸਿਖ ਜੋਧੇ ਵੀ ਪੈਂਦੇ ਖਾਂ ਦੀ ਬੜੀ ਇਜ਼ਤ ਕਰਦੇ ਸਨ। ਚੰਗਾ ਘੋੜਾ ਜੋੜਾ ਬਸਤਰ ਆਦਿਕ ਸਭ ਉਸ ਨੂੰ ਬਖ਼ਸ਼ਦੇ, ਸ਼ਸਤਰ ਭੀ ਉਸ ਨੂੰ ਚੰਗੇ ਦਿੰਦੇ ਕਿਉਂਕਿ ਪਠਾਣਾਂ ਵਿੱਚੋਂ ਚੰਗਾ ਜੋਧਾ ਸੀ, ਕਿਸੇ ਗਲ ਦੀ ਮਹਾਰਾਜ ਤੋਟ ਨਹੀਂ ਸਨ ਆਣ ਦਿੰਦੇ। ਗੁਰੂ ਸਾਹਿਬ ਸਿਖ ਬਹਾਦਰਾਂ ਦੀ ਬਹੁਤ ਕਦਰ ਕਰਦੇ ਸਨ ਪਰ ਸਿਖ ਰੁਪਇਆ ਆਦਿਕ ਘਟ ਹੀ ਲੈਂਦੇ, ਸਗੋਂ ਆਪਣੇ ਘਰੋਂ ਖਾ ਕੇ ਹੋਰਨਾਂ ਦੀ ਸੇਵਾ ਕਰਕੇ ਯੁੱਧ ਕਰਦੇ ਸਨ। ਬਾਹਰੋਂ ਘੋੜੇ ਸ਼ਾਸਤਰ ਆਦਿ ਲਿਆ ਕੇ ਗੁਰੂ ਮਹਾਰਾਜ ਨੂੰ ਭੇਟਾ ਕਰਦੇ ਸਨ। ਸਿਖ ਤਾਂ ਕਹਿੰਦੇ ਸਨ ਕਿ ਤਨ, ਮਨ, ਧਨ, ਸਭ ਗੁਰੂ ਦਾ ਹੈ, ਸਾਡਾ ਕੁਝ ਨਹੀਂ, ਓਹ ਜੰਗ ਲਈ ਤੀਰ ਕਮਾਣ, ਤਲਵਾਰਾਂ, ਗੋਲੀਆਂ, ਬੰਦੂਕ ਆਦਿ ਜਮ੍ਹਾਂ ਕਰਦੇ। ਤੋਪਾਂ ਲਈ ਬਾਰੂਦ ਆਦਿਕ ਭੀ ਇਕਠਾ ਕੀਤਾ ਜਾਂਦਾ।

## ਪ੍ਰਸੰਗ ਭਾਈ ਹੇਮਾ

ਗੁਰੂ ਜੀ ਸੰਗਤਾਂ ਦਾ ਉਧਾਰ ਕਰਦੇ ਹੋਏ ਇਕ ਵਾਰ ਖ਼ਾਨ ਪੁਰ ਗਏ, ਉਥੇ ਇਕ ਖੂਹ ਤੇ ਭਾਈ ਹੇਮਾ ਰਹਿੰਦਾ ਸੀ ਜੋ ਕਾਨਿਆਂ ਦੀ ਛਪਰੀ ਵਿਚ ਰਹਿ ਕੇ ਗੁਜ਼ਾਰਾ ਕਰਦਾ ਸੀ। ਸਦਾ ਚੱਕੀ ਪੀਂਹਦਾ ਅਤੇ ਉਸ ਆਟੇ ਦਾ ਸਿਖਾਂ ਨੂੰ ਪ੍ਰਸ਼ਾਦ ਛਕਾ ਕੇ ਸਿਖਾਂ ਦੀ ਬੜੀ ਟਹਿਲ ਕਰਦਾ ਸੀ। ਗੁਰੂ ਜੀ ਨੇ ਓਥੋਂ ਤੰਬੂ, ਕਨਾਤਾਂ ਲਵਾ ਦਿਤੀਆਂ, ਗੁਰੂ ਜੀ ਆਪ ਓਸ ਛਪਰੀ ਵਿਚ ਹੀ ਭਾਈ ਹੇਮੇ ਦਾ ਪ੍ਰੇਮ ਪੂਰਾ ਕਰਨ ਹਿਤ ਰਹੇ। ਸੰਗਤਾਂ ਨੇ ਬੇਨਤੀ ਕੀਤੀ, ਗੁਰੂ ਜੀ ! ਆਪ ਕਨਾਤਾਂ ਵਿਚ ਰਹੇ, ਪਰ ਆਪ ਭਾਈ ਹੇਮੇ ਦਾ ਪ੍ਰੇਮ ਪੂਰਾ ਕਰਨ ਲਈ ਉਸ ਛਪਰੀ ਵਿਚ ਹੀ ਰਹੇ। ਸੋ, ਭਾਈ ਹੇਮੇ ਦਾ ਪ੍ਰੇਮ ਵੇਖ ਕੇ ਆਪ ਜੀ ਨੇ ਗੁਰੂ ਅਰਜਨ ਦੇਵ ਜੀ ਰਚਤਿ ਸ਼ਬਦ ਉਚਾਰਿਆ-

**ਸੂਹੀ ਮਹਲਾ ੫ (ਪੰਨਾ ੭੪੫)**

**ਭਲੀ ਸੁਹਾਵੀ ਛਾਪਰੀ, ਜਾ ਮਹਿ ਗੁਨ ਗਾਏ ॥**
**ਕਿਤਹੀ ਕਾਮਿ ਨ ਧਉਲਹਰ**
**ਜਿਤੁ ਹਰਿ ਬਿਸਰਾਏ॥੧॥ ਰਹਾਉ॥**
**ਅਨਦੁ ਗਰੀਬੀ ਸਾਧ ਸੰਗਿ, ਜਿਤੁ ਪ੍ਰਭ ਚਿਤਿ ਆਏ॥**

**ਜਲਿ ਜਉ ਏਹੁ ਬਡਪਨਾ ਮਾਇਆ ਲਪਟਾਏ ॥੧॥**
**ਪੀਸਨੁ ਪੀਸਿ ਓਢਿ ਕਾਮਰੀ, ਸੁਖੁ ਮਨੁ ਸੰਤੋਖਾਏ ॥**
**ਐਸੋ ਰਾਜੁ ਨ ਕਿਤੈ ਕਾਜਿ, ਜਿਤੁ ਨਹ ਤ੍ਰਿਪਤਾਏ॥੨॥**
**ਨਗਨ ਫਿਰਤ ਰੰਗਿ ਏਕ ਕੈ, ਓਹੁ ਸੋਭਾ ਪਾਏ ॥**
**ਪਾਟ ਪਟੰਬਰ ਬਿਰਥਿਆ, ਜਿਹ ਰਚਿ ਲੋਭਾਏ ॥੩॥**
**ਸਭੁ ਕਿਛੁ ਤੁਮ੍ਰੈ ਹਾਥਿ ਪ੍ਰਭ, ਆਪਿ ਕਰੇ ਕਰਾਏ ॥**
**ਸਾਸਿ ਸਾਸਿ ਸਿਮਰਤ ਰਹਾ,**
**ਨਾਨਕ ਦਾਨੁ ਪਾਏ॥੪॥੧॥੪੧॥**

ਇਹ ਸ਼ਬਦ ਸੁਣ ਕੇ ਸੰਗਤ ਬਹੁਤ ਪ੍ਰਸੰਨ ਹੋਈ। ਗੁਰੂ ਜੀ ਦੀ ਕਿਰਪਾ ਨਾਲ ਉਸ ਪਿੰਡ ਦਾ ਨਾਂ 'ਛਪਰੀ' ਪਿੰਡ ਹੋ ਗਿਆ।

## ਗੁਰੂ ਜੀ ਦਾ ਤਰਨ ਤਾਰਨ ਜਾਣਾ

ਗੁਰੂ ਜੀ ਦੇ ਤਰਨ ਤਾਰਨ ਪਹੁੰਚਣ ਦੀ ਸੋਇ ਸੁਣ ਕੇ ਦੂਰੋਂ ਦੂਰੋਂ ਸੰਗਤਾਂ ਉਥੇ ਧੜਾ ਧੜ ਆਉਣ ਲਗ ਪਈਆਂ ਜਿਸ ਕਰਕੇ ਭਾਰੀ ਅਮਾਵਸ ਦਾ ਮੇਲਾ ਲਗ ਗਿਆ। ਭਾਦਰੋਂ ਦੀ ਮਸਿਆ ਤੇ ਸੰਗਤਾਂ ਬਹੁਤ ਆਉਂਦੀਆਂ ਹਨ, ਲੋਕ ਇਉਂ ਸਮਝਦੇ ਹਨ ਕਿ ਹਰ ਮਸਿਆ ਤੇ ਇਸ਼ਨਾਨ ਕਰਨ ਨਾਲ ਮਨ ਦੇ ਮਨੋਰਥ ਪੂਰੇ ਹੋ ਜਾਂਦੇ ਹਨ। ਸੰਗਤਾਂ ਨੇ ਕੜਾਹ ਪ੍ਰਸ਼ਾਦ ਕਰਾਇਆ, ਲੰਗਰ ਵਰਤਿਆ, ਲਾਂਗਰੀ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ਜੀ ! ਲੰਗਰ ਦਾ ਪ੍ਰਸ਼ਾਦ ਥੁੜ ਚਲਿਆ ਹੈ, ਗੁਰੂ ਸਾਹਿਬ ਜੀ ਨੇ ਬਚਨ ਕੀਤਾ, ਆਹ ਕੜਾਹ ਪ੍ਰਸ਼ਾਦ ਦੀ ਪਰਾਤ ਲੈ ਜਾਓ, ਵਰਤਾਈ ਚਲੋ, ਨਹੀਂ ਥੁੜੇਗਾ। ਭਾਈ ਗੁਰਦਾਸ ਪਰਾਤ ਉਤੇ ਕਪੜਾ ਪਾ ਕੇ ਵਰਤਾਈ ਗਿਆ, ਸੰਗਤਾਂ ਛਕਦੀਆਂ ਰਹੀਆਂ, ਗੁਰੂ ਜੀ ਨੇ ਐਸੀ ਬਰਕਤ ਪਾਈ ਜੋ ਹਜ਼ਾਰਾਂ ਯਾਤਰੂ ਰਜ ਗਏ। ਲੋਕਾਂ ਦੀ ਇਸ ਤੀਰਥ ਉਤੇ ਆਣ ਦੀ ਸ਼ਰਧਾ ਹੋਰ ਵਧੀ। ਜਦੋਂ ਬੀਬੀ ਵੀਰੋ ਦੇ ਵਿਆਹ ਵਾਸਤੇ ਮਿਠਿਆਈ ਤਿਆਰ ਕੀਤੀ ਸੀ ਓਦੋਂ ਮਾਤਾ ਜੀ ਨੇ ਸੰਗਤਾਂ ਦੇ ਛਕਣ ਲਈ ਨਹੀਂ ਸੀ ਦਿਤੀ। ਓਦੋਂ ਭੀ ਗੁਰੂ ਮਹਾਰਾਜ ਨੇ ਕੜਾਹ ਪ੍ਰਸ਼ਾਦ ਦਾ ਥਾਲ ਬਖ਼ਸ਼ਿਆ ਸੀ, ਜਿਸ ਨਾਲ ਸੰਗਤ ਤ੍ਰਿਪਤ ਹੋ

ਗਈ ਸੀ।

ਸ੍ਰੀ ਤਰਨ ਤਾਰਨ ਦੇ ਮੇਲੇ ਤੇ ਪਟੀ ਵਾਲਾ ਰਾਇ ਗੁਰਬਖ਼ਸ਼ ਤੇ ਉਸ ਦੀ ਰਾਣੀ ਸਤਵੰਤੀ ਗੁਰੂ ਦਾ ਦਰਸ਼ਨ ਕਰਨ ਅਏ, ਇਹ ਓਹੋ ਸਤਵੰਤੀ ਪਟੀ ਵਾਲੇ ਰਾਜੇ ਦੁਨੀ ਮਾਫੀਦਾਰ ਦੀ ਬੇਟੀ ਸੀ ਜੋ ਸਤਿਗੁਰੂ ਰਾਮਦਾਸ ਜੀ ਵੇਲੇ ਆਪਣੇ ਕੋਹੜੀ ਪਤੀ ਨੂੰ ਲੈ ਕੇ ਆਈ ਸੀ ਅਤੇ ਦੁਖ ਭੰਜਨੀ ਵਿਚ ਇਸ਼ਨਾਨ ਕਰਕੇ ਉਸ ਦੀ ਦੇਹੀ ਕੰਚਨ ਵਰਗੀ ਹੋ ਗਈ ਸੀ। ਦੁਨੀ ਚੰਦ ਦੇ ਘਰ ਪੁਤਰ ਨਾ ਹੋਣ ਕਰਕੇ, ਆਪਣਾ ਰਾਜ ਭਾਗ ਧੀ ਜਵਾਈ ਨੂੰ ਦੇ ਦਿਤਾ, ਜਿਵੇਂ ਕਿ ਪਿਛੇ ਜ਼ਿਕਰ ਆ ਚੁਕਾ ਹੈ। ਇਸ ਦੰਪਤੀ ਨੇ ਗੁਰੂ ਦੇ ਲੰਗਰ ਵਿਚ ਬਹੁਤ ਪਦਾਰਥ ਪਾਏ। ਇਕ ਡਬਾ ਜਵਾਹਰਾਤ ਤੇ ਜ਼ੇਵਰਾਂ ਦਾ ਦਿਤਾ, ਜਿਸ ਵਿਚ ਹੀਰੇ, ਪੁਖਰਾਜ, ਮੋਤੀ, ਆਦਿਕ ਸੋਨੇ ਵਿਚ ਜੜੇ ਹੋਏ ਸਨ, ਗੁਰੂ ਜੀ ਦੀ ਭੇਟਾ ਕਰਕੇ ਬੇਨਤੀ ਕੀਤੀ, ਮਹਾਰਾਜ ! ਅਸੀਂ ਹੁਣ ਬਹੁਤ ਬ੍ਰਿਧ ਹੋ ਗਏ ਹਾਂ, ਸਾਡਾ ਸਰੀਰ ਕਦ ਛੁਟੇਗਾ, "ਤਦ ਗੁਰੂ ਜੀ ਨੇ ਬਚਨ ਕੀਤਾ", ਦੋ ਮਹੀਨਿਆਂ ਤਕ। ਫਿਰ ਬੇਨਤੀ ਕੀਤੀ ਕਿ ਸਾਡੀ ਮੁਕਤੀ ਹੋਵੇ। ਗੁਰੂ ਜੀ ਨੇ ਕਿਹਾ, ਬੈਰਾਗ ਸਹਿਤ ਭਜਨ ਕਰੋ, ਆਪਣਾ ਮਨ ਸਾਫ਼ ਰਖੋ, ਸੁਆਸ ਸੁਆਸ ਚਰਨਾ ਵਿਚ ਪ੍ਰੀਤੀ ਰਖੋ, ਅੰਤ ਵੇਲੇ ਤੁਹਾਡਾ ਧਿਆਨ ਪਰਮੇਸ਼ਰ ਵਲ ਲਗ ਜਾਵੇਗਾ, ਤੁਹਾਡੀ ਕਲਿਆਣ ਹੋ ਜਾਵੇਗੀ।

## ਚਾਰ ਲੜਾਈਆਂ

ਕਾਜ਼ੀਆਂ ਦੇ ਸਿਖਾਏ ਤੇ ਭੜਕਾਏ ਹੋਏ ਬਾਦਸ਼ਾਹ ਨੇ ਸਿਖਾਂ ਨੂੰ ਦੁਖ ਦੇਣਾ ਆਰੰਭ ਦਿਤਾ। ਅਕਬਰ ਬਾਦਸ਼ਾਹ ਤੋਂ ਜਹਾਂਗੀਰ ਦੇ ਸਮੇਂ ਤਕ ਜੋ ਅਛੇ ਖਿਆਲ ਸਨ, ਦੂਰ ਕਰਕੇ, ਗੁਰੂ ਜੀ ਨਾਲ ਰਣ ਛੇੜਨਾ ਸ਼ੁਰੂ ਕਰਨ ਲਗੇ। ਗੁਰੂ ਸਾਹਿਬ ਨੇ ਆਉਣ ਵਾਲੇ ਸਮੇਂ ਨੂੰ ਮੁਖ ਰਖਦੇ ਹੋਏ ਪਹਿਲਾਂ ਹੀ ਸਭ ਜੰਗੀ ਸਮਾਨ ਤਿਆਰ ਕਰ ਰਖਿਆ ਸੀ। ਹਜ਼ਾਰਾਂ ਸਿੱਖ ਧਰਮ ਯੁੱਧ ਵਿੱਚ ਆਪਣੀਆਂ ਜਾਨਾਂ ਕੁਰਬਾਨ ਕਰਨ ਲਈ ਇਕਠੇ ਹੋ ਰਹੇ ਸਨ। ਮਾਝੇ ਮਾਲਵੇ, ਪੋਠੋਹਾਰ ਆਦਿਕ ਇਲਾਕੇ ਦੀਆਂ ਸੰਗਤਾਂ ਨੇ ਸਮਝਿਆ ਜਦ ਅਸੀਂ ਤਨ, ਮਨ, ਧਨ, ਗੁਰੂ ਦਾ ਕਹਿੰਦੇ ਹਾਂ, ਸੋ, ਸਾਨੂੰ ਹੁਣ ਗੁਰੂ

ਨਮਿਤ ਸੀਸ ਦੇ ਕੇ ਪਰਮ ਪਦ ਦੀ ਪ੍ਰਾਪਤੀ ਕਰਨੀ ਚਾਹੀਦੀ ਹੈ। ਘਰੋਂ ਸ਼ਸਤਰ ਤੇ ਖ਼ਰਚਾ ਲੈ ਕੇ ਸਭ ਲੋਕ ਟੁਰੀ ਆਉਣ, ਰਸਤੇ ਵਿਚ ਸਿੱਖ ਨਾਲ ਰਲਦੇ ਜਾਣ। ਇਕ ਦਿਨ ਕੈਬਲਪੁਰ ਦੀ ਸੰਗਤ ਨਾਲ ੪੦੦ ਸੂਰਬੀਰ ਆਏ। ਉਨ੍ਹਾਂ ਨੇ ਕਹਿਆ, ਅਸੀਂ ਅਨਾਥ ਗਰੀਬ ਕੇਵਲ ਸੀਸ ਭੇਟ ਕਰਨ ਆਏ ਹਾਂ, ਸਾਡੇ ਪਾਸ ਪਦਾਰਥ ਭੇਟ ਕਰਨ ਜੋਗ ਨਹੀਂ। ਗੁਰੂ ਜੀ ਨੇ ਓਹਨਾਂ ਨੂੰ ਆਦਰ ਨਾਲ ਬਿਠਾਇਆ, ਘੋੜੇ ਸ਼ਸਤਰ ਦੇ ਕੇ ਭਾਈ ਬਿਧੀਏ, ਜੇਠੇ ਪਿਰਾਣੇ ਤੇ ਪੈੜੇ ਨੂੰ ਸੌ ਸੌ ਸਵਾਰ ਸੌਂਪ ਕੇ ਉਨ੍ਹਾਂ ਦੇ ਜਥੇਦਾਰ ਬਣਾਏ।

# ਪਹਿਲੀ ਲੜਾਈ

## (ਪਿਪਲੀ ਸਾਹਿਬ)

ਜਦ ਬਾਦਸ਼ਾਹ ਨੂੰ ਕਾਜ਼ੀਆਂ ਤੇ ਹੋਰਨਾਂ ਨੇ ਚੁਕਿਆ ਤਾਂ ਓਹ ਗੁਰੂ ਜੀ ਨਾਲ ਜੰਗ ਕਰਨ ਵਾਸਤੇ ਬਸ ਕੋਈ (ਬਹਾਨੇ) ਲਭਣ ਲਗਾ। ਆਖਰ ਇਕ ਅਮੀਰ ਨੇ ਕਿਹਾ ਕਿ ਗੁਰੂ ਸਾਹਿਬ ਪਾਸ ਇਕ ਬਹੁਤ ਵਧੀਆ ਬਾਜ਼ ਹੈ, ਕਿਸੇ ਸਿਖ ਨੇ ਬੜੇ ਦੂਰ ਦੇਸ਼ ਤੋਂ ਲਿਆ ਕੇ ਭੇਟ ਕੀਤਾ ਹੈ, ਤੁਸੀਂ ਓਹ ਮੰਗ ਭੇਜੋ, ਓਹਨਾਂ ਬਾਜ਼ ਨਹੀਂ ਦੇਣਾ। ਜਿਸਦੇ ਆਧਾਰ ਤੇ ਜੰਗ ਸ਼ੁਰੂ ਕਰ ਦੇਵਾਂਗੇ। ਜੇ ਦੇਣਗੇ ਤਾਂ ਬਹੁਤ ਵਧੀਆ ਬਾਜ਼ ਹਥ ਆਵੇਗਾ। ਇਸ ਸਕੀਮ ਅਧੀਨ ਬਾਦਸ਼ਾਹ ਨੇ ਗੁਰੂ ਜੀ ਪਾਸੋਂ ਬਾਜ਼ ਮੰਗਣ ਲਈ ਮੀਰ ਸ਼ਿਕਾਰੀ ਭੇਜ ਦਿਤੇ, ਅਗੇ ਗੁਰੂ ਜੀ ਸ਼ਿਕਾਰ ਖੇਡ ਰਹੇ ਸਨ, ਬਾਜ਼ ਨਾ ਦਿਤਾ। ਬਾਦਸ਼ਾਹ ਦੇ ਹੁਕਮ ਨਾਲ ਗੁਲਾਮ ਰਸੂਲ ਖਾਂ ਸਤ ਹਜ਼ਾਰ ਸਵਾਰ ਪਿਆਦਾ ਲੈ ਕੇ ਸੰਮਤ ੧੬੮੫ ਬਿ. ਨੂੰ ਹਲਾ ਕਰਨ ਲਈ ਆ ਗਿਆ। ਇਧਰੋਂ ਗੁਰੂ ਜੀ ਨੇ ਫੌਜ ਦੇ ਅੰਮ੍ਰਿਤਸਰੋਂ ਢਾਈ ਕੋਹ ਅਗੇ ਹੋ ਕੇ ਜਿਥੇ ਪਿਪਲੀ ਸਾਹਿਬ ਗੁਰਦੁਆਰਾ ਹੈ, ਯੁੱਧ ਸ਼ੁਰੂ ਹੋ ਗਿਆ। ਗੁਰੂ ਨਾਨਕ ਨੇ ਬੜੀ ਜੁਗਤੀ ਨਾਲ ਫੌਜ ਤੈਨਾਤ ਕੀਤੀ ਹੋਈ ਸੀ, ਦੋਹਾਂ ਪਾਸਿਆਂ ਤੋਂ ਠੂਹ ਠਾਂਹ ਹੋ ਪਈ, ਤੀਰ ਗੋਲੀ ਬਹੁਤ ਚਲੀ, ਹਮਲੇ ਦੋਹਾਂ ਪਾਸੋਂ ਹੋਏ ਪਰ ਪੈਰ ਕਿਸੇ ਦੇ ਨਹੀਂ ਸਨ ਹਿਲੇ। ਆਖ਼ਰ, ਕੁਤਬਦੀਨ ਮਿਰਜ਼ਾ ਜ਼ਾਫ਼ਰ ਆਦਿ ਸਭ ਸ਼ਾਹੀ

ਸਰਦਾਰ ਮਾਰੇ ਗਏ, ਗੁਲਾਮ ਰਸੂਲ ਜ਼ਖ਼ਮੀ ਹੋ ਗਿਆ, ਮਝੈਲ ਤਮਾਸ਼ਾ ਦੇਖ ਆਏ ਸਨ, ਓਹਨਾਂ ਨੇ ਭੀ ਸ਼ਾਹੀ ਫੌਜ ਤੇ ਹਲਾ ਕੀਤਾ ਜਿਸ ਕਰਕੇ ਉਨ੍ਹਾਂ ਸੋਚਿਆ ਕਿ ਇਹ ਦੇਸ਼ ਹੀ ਟੁਟ ਪਿਆ ਹੈ, ਸ਼ਾਹੀ ਫ਼ੋਜਾਂ ਭਜ ਗਈਆਂ, ਸਿਖਾਂ ਨੇ ਪੰਜ ਕੋਸ ਪਿਛਾ ਕੀਤਾ ਤੇ ਫ਼ਤਿਹ ਪਾ ਕੇ ਮੁੜ ਆਏ। ਇਸ ਲੜਾਈ ਵਿਚ ਘੋੜੇ, ਸ਼ਸਤਰ ਆਦਿ ਬਹੁਤ ਸਮਾਨ ਸਿਖਾਂ ਦੇ ਹੱਥ ਆਇਆ, ਸਿਖਾਂ ਦੀ ਫਤ੍ਹੇ ਹੋਈ।

## ਦੂਸਰੀ ਲੜਾਈ

ਜਦੋਂ ਸ਼ਾਹ ਜਹਾਨ ਨੇ ਆਪਣੀ ਫੌਜ ਦੀ ਹਾਰ ਸੁਣੀ ਤੇ ਫ਼ੌਜੀ ਅਫ਼ਸਰਾਂ ਦਾ ਮਾਰਿਆ ਜਾਣਾ ਸੁਣਿਆ ਤਾਂ ਬਹੁਤ ਦੁਖੀ ਹੋਇਆ। ਸੂਬੇਦਾਰ ਮੁਖ਼ੱਲਸ ਖਾਂ ਤੇ ਜ਼ਫ਼ਰ ਜੰਗ ਨੂੰ ਪੰਦਰਾਂ ਹਜ਼ਾਰ ਸਿਪਾਹੀ ਇਕ ਤੋਪ ਖਾਨਾ ਅਤੇ ਬੜੇ ਬੜੇ ਜੰਗੀ ਜਰਨੈਲ ਬਹਾਦਰ ਖਾਂ ਕਸੂਰੀ, ਕਲੰਦਰ ਖਾਂ ਤੁਰਾਨੀ ਮਿਰਜ਼ਾ ਤਾਹਰ ਬੇਗ, ਨਵਾਬ ਕਾਲੇ ਖਾਂ ਜੌਨਪੁਰੀਆ, ਸ਼ਮਸ਼ ਖਾਂ ਆਦਿਕ ਸਰਦਾਰਾਂ ਨੂੰ ਭੇਜ ਕੇ ਹੁਕਮ ਕੀਤਾ- "ਬਾਜ਼ ਸਣੇ ਗੁਰੂ ਨੂੰ ਹਾਜ਼ਰ ਕਰੋ।"

ਇਥੇ ਪੰਜ ਹਜ਼ਾਰ ਤਿਆਰ ਸ਼ਵਾਰ ਸੂਰਬੀਰ ਇਕਠਾ ਹੋਇਆ ਸੀ। ਜੋ ਪਹਿਲੇ ਹੀ ਮੋਰਚਾ ਕਾਇਮ ਕਰਕੇ ਭੁਖੇ ਸ਼ੇਰਾਂ ਵਾਂਗ ਲਾਹੌਰ ਵੰਨੀ ਤਕ ਰਹੇ ਸਨ। ਉਧਰੋਂ ਬਹਾਦਰ ਖਾਂ ਤੇ ਮਿਰਜ਼ਾ ਤਾਹਰ ਬੇਗ ਆ ਪਹੁੰਚੇ। ਉਨ੍ਹਾਂ ਮੁਖ਼ੱਲਸ ਖਾਂ ਨੂੰ ਵੀ ਨਾ ਉਡੀਕਿਆ। ਪਹਿਰ ਕੁ ਦਿਨ ਨਾਲ ਜੰਗ ਸ਼ੁਰੂ ਕਰ ਦਿਤਾ। ਬਾਦਸ਼ਾਹੀ ਫ਼ੌਜ ਜਾਨ ਬਚਾ ਕੇ ਲੜ ਰਹੀ ਸੀ, ਸਿਖ ਜਾਨਾਂ ਤੋੜ ਤੋੜ ਕੇ ਲੜ ਰਹੇ ਸਨ, ਕਈ ਹਲੇ ਤੁਰਕਾਂ ਦੇ ਸਿਖਾਂ ਨੇ ਬੜੀ ਬਹਾਦਰੀ ਨਾਲ ਰੋਕੇ। ਪੈਂਦੇ ਖਾਂ ਨੂੰ ਆਪਣੀ ਬਹਾਦਰੀ ਦਾ ਬਹੁਤ ਘਮੰਡ ਸੀ, ਪਰ ਉਹ ਕਸੂਰੀ ਪਠਾਣਾਂ ਦੇ ਤੀਰਾਂ ਦੀ ਬੁਛਾੜ ਨਾ ਸਹਾਰ ਸਕਿਆ, ਹੋਰ ਫ਼ੌਜ ਦੇ ਨਾਲ ਹੀ ਦੌੜ ਗਿਆ। ਇਤਨੇ ਚਿਰ ਨੂੰ ਰਾਤ ਪੈ ਗਈ। ਸ਼ਾਹੀ ਫ਼ੌਜ ਆਪਣੇ ਫ਼ਤੇ ਦੇ ਘੁਮੰਡ ਵਿਚ ਇਧਰ ਉਧਰ ਘੁਮਣ ਲਗੀ ਸੀ। ਜੋ ਬਿਧੀ ਚੰਦ, ਭਲਣ, ਜਟੂ ਗੁਰੂ ਦੀ ਫ਼ੌਜ ਨੂੰ ਲੈ ਕੇ ਫੌਜ ਤੇ ਜਾ ਪਏ, ਓਨਾਂ ਵਲ ਵੇਖ ਕੇ ਪੈਂਦੇ ਖਾਂ

ਭੀ ਜੂਝਿਆ। ਹਨੇਰੀ ਰਾਤ ਵਿਚ ਸਿਖਾਂ ਨੇ ਫ਼ੌਜ ਦੀ ਓਹ ਕੱਟ ਵੱਢ ਕੀਤੀ, ਉਨ੍ਹਾਂ ਨੂੰ ਹੱਥ ਪੈਰਾਂ ਦੀ ਪੈ ਗਈ। ਕੁਝ ਸਿੱਖਾਂ ਨੇ ਮਾਰੇ, ਹਨੇਰੇ ਕਾਰਨ ਕੁਝ ਆਪਸ ਵਿਚ ਲੜ ਕੇ ਮਰ ਗਏ। ਬਾਕੀ ਮੈਦਾਨ ਛਡ ਕੇ ਭਜ ਗਏ। ਭਕਣੇ ਪਿੰਡ ਪਾਸ ਜਾ ਠਹਿਰੇ। ਇਸ ਲੜਾਈ ਵਿਚ ਵੀ ਬਹੁਤ ਸ਼ਸਤਰ ਤੇ ਘੋੜੇ ਆਦਿ ਸਿਖਾਂ ਦੇ ਹੱਥ ਆਏ, ਇਸ ਲੜਾਈ ਵਿਚ ਅਫ਼ਸਰ ਅਲੀ ਮੁਹੰਮਦ ਖਾਂ, ਮਿਰਜ਼ਾ ਤਾਹਰਬੇਗ਼, ਮੌਲਵੀ ਰਮਜ਼ਾਨ ਤੇ ਇਸਮਾਈਲ ਖਾਂ, ਕਾਜ਼ੀ ਰੁਸਤਮ ਖਾਂ ਦਾ ਬੇਟਾ ਮਾਰਿਆ ਗਿਆ। ਗੁਰੂ ਮਹਾਰਾਜ ਦੀ ਫ਼ੌਜ ਵਿਚੋਂ ਭਾਈ ਬਾਗਾ, ਸੋਭਾ, ਭਾਗੂ, ਦਾਮਾ ਆਦਿਕ ਸ਼ਹੀਦ ਗੁਰੂ ਦੀ ਫ਼ਤਿਹ ਕਰਕੇ ਹੋਏ।

## ਤੀਸਰੀ ਲੜਾਈ

ਦੂਜੇ ਦਿਨ ਮੁਖੱਲਸ ਖਾਂ ਬਹੁਤ ਸਾਰੀ ਫ਼ੌਜ ਹੋਰ ਲਿਆ ਕੇ ਜਦ ਉਸ ਨੇ ਰਾਤ ਦਾ ਹਾਲ ਸੁਣਿਆ ਤਾਂ ਬਹੁਤ ਗੁੱਸੇ ਵਿਚ ਆ ਕੇ ਲਾਹੌਰ ਤੋਂ ਹੋਰ ਫ਼ੌਜ ਸਦਣ ਦਾ ਹੁਕਮ ਕੀਤਾ। ਆਪ ਜੰਗੀ ਸਿਪਾਹੀਆਂ ਦੇ ਤਾੜ ਫਾੜ ਕਰਦਾ ਹੋਇਆ ਨਗਾਰੇ ਬਜਾ ਕੇ ਅੰਮ੍ਰਿਤਸਰ ਆ ਕੇ ਘਮਸਾਨ ਮਚਾ ਦਿਤਾ। ਦਿਨ ਭਾਵੇਂ ਥੋੜਾ ਰਹਿੰਦਾ ਸੀ, ਤੁਰਕਾਂ ਨੇ ਕਿਹਾ ਕਿ ਫ਼ਤੇ ਬਗ਼ੈਰ ਤਲਵਾਰਾਂ ਮਿਆਨ ਵਿਚ ਨਹੀਂ ਕਰਨੀਆਂ। ਉਧਰੋਂ ਸਿਖ ਵੀ ਮਰਨ ਮਾਰਨੋ ਪਿਛੇ ਨਹੀਂ ਸਨ ਹਟਦੇ। ਦੋਹਾਂ ਪਾਸਿਆਂ ਤੋਂ ਤੀਰ ਗੋਲੀ ਵਰਣ ਲਗੀ। ਇਕ ਇਕ ਸਿਖ ਸੌ ਸੌ ਨੂੰ ਮਾਰ ਕੇ ਸ਼ਹੀਦ ਹੁੰਦਾ। ਪਹਿਲੇ ਤਾਂ ਸਿਖ ਸ਼ਹਿਰ ਦੀ ਕੰਧ ਦੇ ਆਸਰੇ ਲੜਦੇ ਰਹੇ ਜਦ ਤੁਰਕ ਕੋਟ ਭੰਨ ਕੇ ਅੰਦਰ ਆ ਗਏ ਤਾਂ ਸਿੱਖਾਂ ਨੇ ਲੋਹ ਗੜ੍ਹ ਅੰਦਰ ਵੜ ਕੇ ਤੋਪਾਂ, ਬੰਦੂਕਾਂ ਅਤੇ ਤੀਰਾਂ ਦੀ ਭਾਰੀ ਬੁਛਾੜ ਕੀਤੀ। ਇਕ ਸਿਖ ਭਾਈ ਮੋਹਰੀ ਖੇਮ ਕਰਨ ਵਾਲੇ ਨੇ ਜੋ ਲਕੜ ਦੀ ਨਕਲੀ ਤੋਪ ਬਣਾਈ ਸੀ ਉਸ ਦੀ ਆਵਾਜ਼ ਐਸੀ ਸੀ ਕਿ ਦੁਸ਼ਮਨ ਉਸ ਦੀ ਅਵਾਜ਼ ਸੁਣ ਕੇ ਭਜ ਪੈਂਦਾ ਸੀ। ਆਖ਼ਰ ਦੋਹਾਂ ਪਾਸਿਆਂ ਤੋਂ ਬਰੂਦ ਮੁਕ ਗਿਆ ਤੇ ਤੁਰਕ ਪਿਛਾਂਹ ਹੋਏ, ਨੀਤੀ ਨਿਪੁੰਨ ਗੁਰੂ ਜੀ ਨੇ ਲੜਾਈ ਦਾ ਵਡਾ ਭਾਰਾ ਸਮਾਂ ਜਾਣ ਕੇ, ਭਾਈ ਭਾਗੂ, ਸਿੰਘ ਆਦਿਕ ਨੂੰ ਹੁਕਮ

ਦਿਤਾ ਕਿ ਸਾਡੇ ਮਹਿਲ ਰਾਮਸਰ ਲੈ ਜਾਓ, ਹੋਰ ਕੁਝ ਨਹੀਂ ਚੁਕਣਾ। ਭਰਾ ਭਕੁੰਨਾ ਘਰ ਛਡ ਕੇ ਚਲੇ ਆਓ।

ਸ੍ਰੀ ਦਾਮੋਦਰੀ ਜੀ, ਬੀਬੀ ਵੀਰੋ ਦੇ ਵਿਆਹ ਵਿਚ ਵਿਘਨ ਪੈਂਦਾ ਦੇਖ ਕੇ ਬੜੀ ਘਬਰਾਈ ਪਰ ਮਾਤਾ ਨਾਨਕੀ ਅਤੇ ਮਰਵਾਹੀ ਨੇ ਬਹੁਤ ਸਾਲਾਹਿਆ, ਆਖਿਆ ਸਤਿਗੁਰਾਂ ਦਾ ਜੋ ਹੁਕਮ ਹੈ, ਮਿਠਾਈ ਤੁਰਕ ਖਾਣਗੇ, ਸੋ ਉਨ੍ਹਾਂ ਦੇ ਵਾਕ ਕਿਵੇਂ ਬ੍ਰਿਥੇ ਹੋ ਸਕਦੇ ਹਨ। ਇਸ ਲਈ ਆਪ ਸ਼ਾਂਤੀ ਨਾਲ ਚਲੋ। ਜਦੋਂ ਗੁਰੂ ਦੇ ਮਹਿਲ ਰੱਥਾਂ ਡੋਲਿਆਂ ਵਿਚ ਅਮਨ ਅਮਾਨ ਰਾਮਸਰ ਪਹੁੰਚੇ, ਜਦ ਦੇਖਿਆ ਬੀਬੀ ਵੀਰੋ ਤਾਂ ਘਰ ਹੀ ਰਹਿ ਗਈ ਹੈ, ਉਸ ਨੂੰ ਸਿਖ ਮੁੜ ਕੇ ਲੈ ਆਏ। ਬੀਬੀ ਵੀਰੋ ਦੇ ਵਿਆਹ ਵਿਚ ਦੋ ਦਿਨ ਰਹਿੰਦੇ ਸਨ, ਕਿਉਂਕਿ ੨੬ ਜੇਠ ਨੂੰ ਵਿਆਹ ਨੀਯਤ ਹੋ ਚੁਕਿਆ ਸੀ। ਇਸ ਲਈ ਗੁਰੂ ਜੀ ਨੇ ਹੁਕਮ ਕੀਤਾ ਕਿ ਜੰਞ ਝਬਾਲ ਪਹੁੰਚ ਜਾਵੇ, ਗੁਰੂ ਜੀ ਨੇ ਆਪਣੇ ਮਹਿਲ ਵੀ ਝੁਬਾਲ ਭੇਜ ਦਿਤੇ ਅਤੇ ਕਿਹਾ ਕਿ ਉਥੇ ਹੀ ਵਿਆਹ ਦਾ ਕਾਰਜ ਕਰਾਂਗੇ।

ਗੁਰੂ ਜੀ ਮਹਿਲਾਂ ਨੂੰ ਝਬਾਲ ਪਾਸੇ ਤੋਰ ਕੇ ਆਪ ਰਾਮਸਰ ਯੁੱਧ ਦਾ ਸਮਾਨ ਇਕਠਾ ਕਰਾਇਆ। ਮੈਦਾਨੀ ਜੰਗਾਂ ਕਰਨਾ ਸਿਖਾਂ ਨੇ ਪਸੰਦ ਕੀਤਾ ਅਤੇ ਸ਼ਹੀਦ ਹੋਣਾ ਚਾਹਿਆ। ਉਧਰ ਤੁਰਕਾਂ ਨੇ ਗੁਰੂ ਦੇ ਮਹਿਲਾਂ ਵਿਚ ਜੋ ਮਿਠਾਈ ਆਦਿਕ ਸੀ, ਸਭ ਲੁਟ ਕੇ ਖਾ ਗਏ। ਕੇਵਲ ਧਰਮ ਦੀ ਖ਼ਾਤਰ ਆਪ ਜੀ ਨੇ ਅਜਿਹੇ ਕਸ਼ਟ ਸਹਾਰੇ। ਗੁਰੂ ਜੀ ਜੰਗ ਵਿੱਚ ਦੁਸ਼ਮਨਾਂ ਨੂੰ ਖ਼ੁਰਾਕ ਦੇਣੋ ਨਾਹ ਨਹੀਂ ਸਨ ਕਰਦੇ।

## ਚੌਥੀ ਲੜਾਈ

ਬਾਦਸ਼ਾਹ ਨੂੰ ਆਪਣੀ ਫੌਜ ਦੀ ਹਾਲਤ ਵਿਗੜੀ ਹੋਈ ਨਜ਼ਰ ਆਈ ਜਿਸ ਕਰਕੇ ਬਹੁਤ ਜੰਗੀ ਸਮਾਨ, ਜੋਧੇ, ਸੂਰਬੀਰ ਹੋਰ ੨੫ ਹਜ਼ਾਰ ਫੌਜ ਦਾ ਵੀ ਇਕਠ ਕਰ ਲਿਆ। ਇਧਰ ਗੁਰੂ ਦੇ ਸਿਖ ਭੀ ਧਰਮ ਹੇਤ ਸੀਸ ਦੇਣ ਲਈ ਤਿਆਰ ਬਰ ਤਿਆਰ ਹੋਏ, ਇਨ੍ਹਾਂ ਨੇ ਆਪਣੇ ਸੂਰਬੀਰ ਰਣ ਭੂਮੀ ਦੇ ਬਲਵਾਨ ਇਕਠੇ ਕੀਤੇ। ਸਿੱਖ ਫ਼ੌਜ

ਨੇ ਪਹਿਲਾਂ ਤੁਰਕਾਂ ਦੀ ਸੈਨਾ ਦਾ ਚੰਗਾ ਘਾਣ ਕੀਤਾ ਸੀ। ਸੈਨਾਪਤੀ ਸ਼ਮਸ਼ਖਾਨ ਮਾਰਿਆ ਗਿਆ ਤੇ ਅਨੁਵਰ ਖਾਂ ਜਖ਼ਮੀ ਹੋਇਆ ਸੀ, ਇਸ ਕਾਰਨ ਤੁਰਕੀ ਫੌਜ ਦੇ ਹੌਸਲੇ ਟੁੱਟ ਗਏ ਸਨ। ਜਦੋਂ ਅਲੀ ਮੁਹੰਮਦ ਖਾਂ ਪੰਜ ਹਜ਼ਾਰ ਸਵਾਰ ਲੈ ਕੇ ਯੁੱਧ ਲਈ ਆ ਪਹੁੰਚਿਆ ਤਾਂ ਇਧਰੋ ਭਾਈ ਅਮੀਆਂ ਦੋ ਸਿਖ ਨਾਲ ਲੈ ਕੇ ਯੁੱਧ ਵਿਚ ਜਾ ਜੂਝਿਆ। ਆਖ਼ਰ ਤੁਰਕਾਂ ਨੇ ਤੀਰਾਂ ਦੀ ਅਜੇਹੀ ਬੁਛਾੜ ਕੀਤੀ, ਗੋਲੇ ਵਰਸਾਏ, ਸਿਖਾਂ ਦੀਆਂ ਸਤੇ ਸੁਧਾਂ ਭੁਲ ਗਈਆਂ ਪਰ ਗੁਰੂ ਜੀ ਨੇ ਮੋਰਚਾ ਟੁਟਦਾ ਵੇਖ ਕੇ ੫੦੦ ਸਵਾਰ ਭਾਈ ਭਾਨੂੰ ਤੇ ਸੰਤੂ ਦੀ ਮਦਦ ਵਾਸਤੇ ਦੇ ਕੇ ਨਾਲ ਭਾਈ ਸਿੰਘੇ ਜੇਠੇ ਨੂੰ ਤੋਰਿਆ, ਜਿਨ੍ਹਾਂ ਨੇ ਜੰਗ ਵਿਚ ਤੀਰਾਂ ਨਾਲ ਤੁਰਕਾਂ ਨੂੰ ਪਛਾੜ ਸੁਟਿਆ। ਸੈਂਕੜੇ ਜਵਾਨ ਘੋੜੇ ਰਣ ਖੇਤਰ ਵਿਚ ਲਿਜਾ ਕੇ ਠਲ ਪਾ ਦਿਤਾ। ਸਿੰਘੇ ਨੂੰ ਅਗੇ ਵਧਦਿਆਂ ਵੇਖ ਕੇ ਅਲੀ ਮੁਹੰਮਦ ਖਾਂ ਮੈਦਾਨ ਵਿਚ ਆਇਆ। ਦੋਵੇਂ ਚੰਗੇ ਯੋਧੇ ਸਨ। ਇਹਨਾਂ ਨੂੰ ਆਪਣਾ ਬਚਾਉ ਭੁਲ ਕੇ ਵੈਰੀਆਂ ਨੂੰ ਮਾਰਨਾ ਹੀ ਸੁਝਦਾ ਸੀ। ਆਖਰ ਭਾਈ ਸਿੰਘੇ ਦੇ ਹਥੋਂ ਅਲੀ ਮੁਹੰਮਦ ਮਾਰਿਆ ਗਿਆ ਤੇ ਬੇਅੰਤ ਗਿਲਜੇ, ਸਿੰਘੇ ਉਪਰ ਟੁਟ ਕੇ ਆ ਪਏ। ਸਿੰਘਾ ਵੀ ਕਈਆਂ ਨੂੰ ਮਾਰ ਕੇ ਜੂਝ ਗਿਆ। ਇਹ ਸਿੰਘਾ ਗੁਰੂ ਦਾ ਪਰੋਹਤ ਸੀ, ਬ੍ਰਾਹਮਣਪੁਣਾ ਛਡ ਕੇ ਗੁਰੂ ਦੀ ਸਿੱਖੀ ਧਾਰਨ ਕੀਤੀ। ਇਸ ਦੇ ਸ਼ਹੀਦ ਹੋਣ ਤੇ ਗੁਰੂ ਜੀ ਨੇ ਸ਼ਾਬਾਸ਼ ਦਿਤੀ, ਇਸ ਨੇ ਆਪਣਾ ਜਨਮ ਸਫਲ ਕਰ ਲਿਆ।

ਫਿਰ ਸਤਿਗੁਰੂ ਸਚੇ ਪਾਤਿਸ਼ਾਹ ਆਪ ਤੀਰਾਂ ਦੇ ਮੀਂਹ ਵਰਸਾਉਣ ਲਗੇ। ਭਾਈ ਬਿਧੀ ਚੰਦ, ਪੈੜਾ, ਭੱਲਣ, ਪੈਂਦੇ ਖਾਂ ਆਦਿਕ ਜਥੇਦਾਰ ਸੂਰਬੀਰਾਂ ਨੇ ਆਪੋ ਆਪਣੀ ਫੌਜ ਲੈ ਕੇ ਤੁਰਕਾਣੀ ਫੌਜ ਨੂੰ ਅਗੇ ਧਰ ਲਿਆ। ਮਗਰੋਂ ਨਵਾਬ ਕਾਲੇ ਖਾਂ, ਜੋਨਪੁਰੀਆ, ਬਹਾਦਰ ਖਾਂ ਕਸੂਰੀ, ਕਲੰਦਰ ਖਾਂ ਤੂਰਾਨੀ ਆਪੋ ਆਪਣੀ ਫੌਜ ਲੈ ਕੇ ਆ ਪਏ। ਬਹੁਤ ਭਾਰੀ ਜੰਗ ਹੋਇਆ। ਭਾਈ ਜਟੂ ਦੇ ਹਥੋਂ ਕਾਲੇ ਖਾਂ ਦਾ ਸਖ਼ਤ ਜਖਮੀ ਹੋਣ ਤੇ ਪੈਂਦੇ ਖਾਂ ਨੇ ਬਹਾਦਰ ਖਾਂ ਨੂੰ ਮਾਰਨਾ ਹੀ ਸੀ। ਤੁਰਕਾਂ ਦੀ ਫ਼ੌਜ ਪਿਛੇ ਹਟੀ, ਇਸ ਯੁੱਧ ਵਿਚ ਭਾਈ ਸੰਤੂ ਤੇ ਭਾਣਾ ਸੈਂਕੜੇ ਤੁਰਕਾਂ ਨੂੰ ਮਾਰ

ਸ਼ਹੀਦੀ ਪਾ ਗਏ। ਲਹੂ ਦੇ ਦਰਯਾ ਵਗਣ ਲਗ ਪਏ।

ਜਦੋਂ ਮੁਖ਼ੱਲਸ ਖਾਂ ਨੇ ਵੇਖਿਆ ਕਿ ਉਸ ਦੀ ਫੌਜ ਭੈੜੀ ਪੈ ਰਹੀ ਹੈ ਤਾਂ ਜੰਗੀ ਸੂਰਬੀਰਾਂ ਨੂੰ ਦਿਲਾਸਾ ਦੇ ਕੇ ਮੁੜ ਲੈ ਕੇ ਆਇਆ। ਖਾਣੇ ਦਾ ਸਮਾਨ ਮਿਰਜ਼ਾ ਹੁਸੈਣ ਬੇਗ, ਫਤੇ ਖਾਂ ਪਸ਼ੋਰੀ, ਲੁਤਫ਼ ਖਾਂ, ਦਿਵਾਰ ਅਲੀ, ਸਈਅਦ ਇਮਾਈਲ ਆਦਿਕ ਨੂੰ ਅਹੁਦੇ ਤੇ ਜਗੀਰਾਂ ਦੇਣ ਦਾ ਲਾਲਚ ਦਿਤਾ, ਸ਼ਹੀਦੀ ਪਾਉਣ ਤੇ ਬਹਿਸ਼ਤ ਵਿਚ ਜਾਉਗੇ। ਜਾਨ ਤੋੜ ਕੇ ਲੜੋ ਉਹ ਮਾਰੂ ਵਜਾਂਦੇ ਹੋਏ ਅਲੀ ਅਲੀ ਪੁਕਾਰਦੇ ਗੁਰੂ ਜੀ ਦੇ ਲਸ਼ਕਰ ਉਤੇ ਆ ਪਏ। ਗੁਰੂ ਜੀ ਦੇ ਸਿਖਾ ਭੀ ਜਾਨ ਕੁਰਬਾਨ ਕਰਨੀ ਸ਼ਹੀਦੀ ਪਾਣੀ ਆਪਣਾ ਫਰਜ਼ ਸਮਝਦੇ ਸਨ। ਤੁਰਕਾਂ ਦੇ ਹਲੇ ਨੂੰ ਬੜੀ ਦਲੇਰੀ ਨਾਲ ਰੋਕਿਆ। ਭਾਈ ਬਿਧੀ ਚੰਦ, ਪੈਂਦੇ ਖਾਂ, ਭੱਲਣ, ਭਾਈ ਤੋਤਾ, ਮਲਕ ਜਾਤੀ ਆਦਿਕ ਕਈ ਸੂਰਬੀਰਾਂ ਨੇ ਆਪਣੇ ਹਥ ਵਿਖਾਏ। ਸਰਦਾਰ ਨਾਲ ਸਰਦਾਰ, ਸਿਪਾਹੀ ਨਾਲ ਸਿਪਾਹੀ ਲੜ ਕੇ ਦਿਲੀ ਗੁਬਾਰ ਕਢੇ। ਲੋਥ ਤੇ ਲੋਥ ਚੜੀ ਨਜ਼ਰ ਆ ਰਹੀ ਸੀ। ਤੁਰਕਾਂ ਨੇ ਬਦਲ ਵਾਂਗ ਗਰਜ ਕੇ ਸ਼ਸਤਰ ਚਮਕਾਏ ਸਨ ਪਰ ਸਭ ਰਹਿ ਗਏ। ਭਾਈ ਬਿਧੀ ਚੰਦ ਦੇ ਹਥੋਂ ਕਲੰਦ੍ਰ ਖਾਂ ਜੋ ਬੜਾ ਸਰਦਾਰ ਸੀ, ਮਾਰਿਆ ਗਿਆ। ਭਾਈ ਤੋਤੇ ਦੇ ਤੀਰ ਨੇ ਦੀਦਾਰ ਅਲੀ ਨੂੰ ਫ਼ਨਾਹ ਕੀਤਾ। ਗਲ ਕੀ, ਸਿਖ ਤਾਂ ਘਰੋਂ ਸਿਰ ਦੇਣ ਲਈ ਆਏ ਹੋਏ ਸਨ, ਅਗੇ ਤੋਂ ਅਗੇ ਹੋਣ, ਮਲੋ ਮਲੀ ਸ਼ਹੀਦੀ ਪਾਂਦੇ ਸਨ। ਇਸ ਵਿਚ ਸ਼ੱਕ ਨਹੀਂ ਕਿ ਤੁਰਕਾਨੀ ਲਸ਼ਕਰ ਚਾਰ ਛੇ ਗੁਣਾ ਸੀ, ਪਰ ਸਿੱਖਾਂ ਨੂੰ ਦਬਾ ਨਾ ਸਕਿਆ। ਸ਼ਾਹੀ ਲਸ਼ਕਰ ਬਹੁਤ ਘਬਰਾ ਗਿਆ ਕਿ ਬੜੇ ਬੜੇ ਜੋਧੇ ਮਾਰੇ ਗਏ ਸਨ, ਉਨ੍ਹਾਂ ਦਾ ਹੌਸਲਾ ਟੁਟ ਗਿਆ ਸੀ।

ਮੁਖ਼ੱਲਸ ਖਾਂ ਜੋ ਸ਼ਾਹੀ ਫੌਜ ਦਾ ਸੈਨਾਪਤੀ ਸੀ ਨੇ ਆਪ ਜੰਗ ਵਿਚ ਜੂਝਣ ਦੀ ਠਾਣ ਲਈ। ਰਣ ਭੂਮੀ ਵਿਚ ਆਇਆ ਤੇ ਘੋੜਾ ਅਗਾਂਹ ਕਰਕੇ ਗੁਰੂ ਸਾਹਿਬ ਦੇ ਨਜ਼ਦੀਕ ਹੋਣ ਲਗਾ ਅਤੇ ਕਿਹਾ ਖ਼ੁਦਾ ਦੀ ਖ਼ਲਕਤ ਨੂੰ ਕਿਉਂ ਮਾਰਦੇ ਹੋ, ਤੁਹਾਡਾ ਮੇਰਾ ਯੁੱਧ ਧਰਮ ਦਾ ਹੋਵੇ, ਦੋਵੇਂ ਦਲ ਖੜੇ ਹੋ ਕੇ ਦੇਖਣ, ਕੋਈ ਤੀਰ ਗੋਲੀ ਨਾ ਚਲਾਵੇ। ਗੁਰੂ ਸਾਹਿਬ ਨੂੰ ਧਨੁਖ ਘੋੜ ਆਦਿਕ ਭਾਈ ਜੈਤੋ ਨੂੰ

ਫੜਾ ਖੰਡਾ ਖਿਚ, ਢਾਲ ਸੰਭਾਲ ਕੇ ਉਸਦੇ ਗਿਰਦ ਹੋਏ ਤੇ ਆਖਿਆ, ਪਹਿਲ ਤੁਸੀਂ ਆਪਣੀ ਵਾਰ ਕਰ ਲਉ। ਦੋਨਾਂ ਪਾਸਿਆਂ ਵਲੋਂ ਤਲਵਾਰ ਚਲਿਆ, ਗੁਰੂ ਸਾਹਿਬ ਨੂੰ ਕਈ ਜ਼ਖ਼ਮ ਥੋੜੇ ਥੋੜੇ ਲਗੇ ਸਨ ਪ੍ਰੰਤੂ ਗੁਰੂ ਸਾਹਿਬ ਦੇ ਖੰਡੇ ਨੇ ਮੁਖ਼ੱਲਸ ਖਾਂ ਨੂੰ ਮਾਰ ਪਾਰ ਕਰ ਦਿਤਾ ਸੀ, ਉਸਦੇ ਡਿਗਣ ਦੀ ਦੇਰੀ ਸੀ, ਤੁਰਕਾਂ ਦੇ ਹੌਸਲੇ ਟੁਟ ਗਏ। ਤਦ ਵੀ ਤੁਰਕ ਹਲਾ ਕਰਨੋ ਨਾ ਰਹੇ। ਇਧਰ ਸਿਖ ਭੀ ਅਕਾਲ ਅਕਾਲ ਕਰਦੇ ਆ ਪਏ ਸਰਦਾਰ ਬਿਨਾ ਕੌਣ ਲੜੇ, ਤੁਰਕ ਹਾਰ ਗਏ। ਸਿਖਾਂ ਦੀ ਜਿਤ ਹੋਈ।

ਗੁਰੂ ਸਾਹਿਬ ਨੇ ਭਜੇ ਜਾਂਦੇ ਵੈਰੀਆਂ ਦੇ ਪਿਛੇ ਜਾਣਾ ਠੀਕ ਨਹੀਂ ਸਮਝਿਆ, ਆਪਣੇ ਜੋਧਿਆਂ ਨੂੰ ਪਿਛੇ ਹਟਾ ਲਿਆ ਤੇ ਯੁੱਧ ਖਤਮ ਹੋ ਗਿਆ।

ਗੁਰੂ ਜੀ ਨੇ ਜ਼ਖ਼ਮੀ ਸਿੱਖਾਂ ਦੀ ਭਾਲ ਕੀਤੀ, ਉਨ੍ਹਾਂ ਨੂੰ ਨਜ਼ਦੀਕੀ ਪਿੰਡ ਦੇ ਸਿਖ ਆਪਣੇ ਘਰਾਂ ਵਿੱਚ ਲੈ ਗਏ, ਸ਼ਹੀਦ ਹੋਏ ਸਿਖਾਂ ਨੂੰ ਬਿਬੇਕ ਸਰ ਕੋਲ ਚਿੱਤਾ ਬਣਾ, ਗੁਰੂ ਮਹਾਰਾਜ ਨੇ ਸਿਖਾਂ ਦੇ ਮੂੰਹ ਆਪਣੇ ਦੁਪਟੇ ਨਾਲ ਪੂੰਝ ਕੇ ਵਰ ਦਿਤਾ, ਜੋ ਲੋਹਗੜ ਅਗੇ ਸ਼ਹੀਦ ਹੋਏ ਸਨ ਉਨ੍ਹਾਂ ਨੂੰ, ਵਿਵਾਹ ਲਈ ਜੋ ਗੁਰੂ ਦੇ ਮਹਿਲਾਂ ਨੇ ਅਗੇ ਬਾਲਣ ਰਖਿਆ ਹੋਇਆ ਸੀ, ਉਸ ਵਿਚ ਸ਼ਹੀਦਾਂ ਦੇ ਸਰੀਰਾਂ ਦਾ ਦਾਹ (ਅੰਤਮ ਸਸਕਾਰ) ਕਰਾਇਆ। ਆਪ ਨੇ ਝਮਾਲ ਦਾ ਫੜਿਆ। ਫ਼ਤੇ ਦੇ ਨਗਾਰੇ ਵਜਾਉ, ਨਗਰ ਦੀ ਅਗੇ ਤੋਂ ਇਹ ਭਾਰੀ ਜੰਗ ਤਿੰਨ ਦਿਨ ਅੰਮ੍ਰਿਤਸਰ ਵਿਚ ਹੋਇਆ।

## ਬੀਬੀ ਵੀਰੋ ਦਾ ਵਿਆਹ

ਜਦੋਂ ਗੁਰੂ ਜੀ ਝੁਬਾਲ ਪਹੁੰਚੇ ਤਾਂ ਉਥੇ ਦੇ ਸਿੱਖਾਂ ਨੇ ਫ਼ੌਜ ਨੂੰ ਪ੍ਰਸ਼ਾਦਾ ਬਣਵਾ ਕੇ ਛਕਾਇਆ। ਘੋੜਿਆਂ ਲਈ ਦਾਣਾ ਘਾਹ ਦਿਤਾ। ੨੬ ਜੇਠ ਨੂੰ ਵਿਆਹ ਹੋਣਾ ਸੀ। ਸ਼ਾਹੂਕਾਰਾਂ ਪਾਸੋਂ ਵਿਆਹ ਦਾ ਸਮਾਨ ਖ਼ਰੀਦਿਆ ਗਿਆ, ਹਲਵਾਈ ਲਾ ਕੇ ਮਿਠਾਈਆਂ ਤਿਆਰ ਕਰਵਾਈਆਂ। ਪਹਿਲਾਂ ਸਿਖਾਂ ਨੂੰ ਕੜਾਹ ਪ੍ਰਸ਼ਾਦ ਛਕਾਇਆ, ਮਗਰੋਂ ਰਾਤ ਨੂੰ ਜੰਞ ਆ ਗਈ। ਸ੍ਰੀ ਗੁਰੂ ਗ੍ਰੰਥ

ਸਾਹਿਬ ਚੋਂ ਲਾਵਾਂ ਦਾ ਪਾਠ ਭਾਈ ਗੁਰਦਾਸ ਜੀ ਨੇ ਕੀਤਾ। ਇਕ ਮਾਈ ਨੇ ਬੇਨਤੀ ਕੀਤੀ ਆਪ ਜੀ ਨੇ ਚੌਂਕ ਨਹੀਂ ਪੂਰਿਆ ਤਾਂ ਗੁਰੂ ਸਾਹਿਬ ਨੇ ਕਿਹਾ ਕਿ ਅਸਾਂ ਪਰਮੇਸ਼ਰ ਦੇ ਨਾਮ ਰੂਪੀ ਮੋਤੀਆਂ ਦਾ ਚੌਂਕ ਪੂਰਿਆ ਹੈ।

ਇਹ ਵੀ ਲਿਖਿਆ ਹੈ ਕਿ ਬੀਬੀ ਵੀਰੋ ਦੇ ਵਿਵਾਹ ਲਈ ਜੋ ਜਗ੍ਹਾ ਸਜਾਈ ਸੀ, ਓਥੇ ਹੀਰੇ, ਮਾਣਕ, ਮੋਤੀ, ਜਵਾਹਰਾਤ ਨਾਲ ਸਜਾਵਟ ਕੀਤੀ ਸੀ, ਤਾਂ ਹੀ ਇਸ ਜਗ੍ਹਾ ਦਾ ਨਾਮ "ਮਾਣਕ ਚੌਂਕ ਝੁਬਾਲ" ਪੈ ਗਿਆ। ਇਥੇ ਹਰ ਸਾਲ ੨੬ ਜੇਠ ਨੂੰ ਮੇਲਾ ਲਗਦਾ ਹੈ।

## ਮੋੜ

ਜਦ ਬਾਦਸ਼ਾਹ ਨੇ ਵਡੀ ਹਾਰ ਦੇਖੀ ਤਾਂ ਉਸ ਦੀ ਖ਼ਾਨਿਓ ਗਈ, ਹੁਣ ਕੀ ਕੀਤਾ ਜਾਵੇ? ਅਮੀਰਾਂ ਵਜ਼ੀਰਾਂ ਤੋਂ ਸਲਾਹ ਪੁੱਛੀ। ਉਨ੍ਹਾਂ ਕਹਿਆ ਕਿ ਜਿਸ ਨਾਲ ਤੁਸੀਂ ਟਾਕਰਾ ਕਰ ਰਹੇ ਹੋ, ਇਹ ਤਾਂ ਕੋਈ ਖ਼ੁਦਾ ਦਾ ਪਹੁੰਚਿਆ ਹੋਇਆ ਬੰਦਾ ਹੈ, ਇਸ ਨਾਲ ਲੜਨਾ ਠੀਕ ਨਹੀਂ। ਇਸ ਨੇ ਰਾਜ ਤਾਂ ਲੈ ਹੀ ਲੈਣਾ ਹੈ, ਇਸ ਨੂੰ ਦੁਨਿਆਵੀ ਪਦਾਰਥਾਂ ਦੀ ਕੋਈ ਇੱਛਾ ਨਹੀਂ, ਇਸ ਨੂੰ ਕੋਈ ਫੌਜ ਰਖਣ ਦੀ ਲੋੜ ਨਹੀਂ, ਸਿਖ ਘਰੋਂ ਆ ਕੇ ਸ਼ਹੀਦੀਆਂ ਪਾਉਂਦੇ ਹਨ। ਗੁਰੂ ਨਾਨਕ ਦਾ ਘਰ ਹਿੰਦੂ ਮੁਸਲਮਾਨ ਦੋਵਾਂ ਲਈ ਸਾਂਝਾ ਹੈ। ਬਾਦਸ਼ਾਹ ਨੇ ਜਦ ਗਲਾਂ ਸੁਣੀਆਂ ਤਾਂ ਪਛੁਤਾਵਾ ਕੀਤਾ, ਕਹਿਣ ਲੱਗਾ, ਅਗ੍ਹੋ ਲੜਾਈ ਨਹੀਂ ਕਰਨੀ। ਸਿਵਾਇ ਆਪਣੀ ਫੌਜ ਗਵਾਉਣ ਦੇ, ਇਨ੍ਹਾਂ ਤੋਂ ਹੋਰ ਕੁਝ ਨਹੀਂ ਪ੍ਰਾਪਤ ਹੋਣਾ। ਬਾਦਸ਼ਾਹ ਦੇ ਦਿਲ ਵਿਚ ਨਰਮੀ ਆਈ, ਗੁਰਾਂ ਨਾਲ ਸਾਂਝ ਰਖਣੀ ਪਸੰਦ ਕੀਤੀ। ਸਾਰਿਆਂ ਨੂੰ ਹੁਕਮ ਕਰ ਦਿਤਾ ਕਿ ਗੁਰੂ ਜੀ ਨਾਲ ਪ੍ਰੇਮ, ਮੇਲ-ਮਿਲਾਪ ਰਖਣਾ।

ਗੁਰੂ ਜੀ ਜਦੋਂ ਸਤ ਧਰਮ ਦਾ ਪ੍ਰਚਾਰ ਕਰਕੇ ਗੋਇੰਦਵਾਲ ਪਹੁੰਚੇ ਤਾਂ ਸ੍ਰੀ॰ਗੁਰੂ ਅਮਰਦਾਸ ਜੀ ਦੇ ਪ੍ਰਵਾਰ ਨੇ ਆਪ ਜੀ ਦੀ ਬੜੀ ਸੇਵਾ ਕੀਤੀ ਤੇ ਬੇਨਤੀ ਕੀਤੀ, ਪਰਵਾਰ ਨੂੰ ਇਥੇ ਛਡ ਜਾਉ। ਸੋ, ਗੁਰੂ ਮਹਾਰਾਜ ਜੀ ਨੇ ਬੇਨਤੀ ਪ੍ਰਵਾਨ ਕਰ ਲਈ ਅਤੇ ਆਪ ਜੀ ਨੇ ਦੁਆਬੇ ਵਿਚ ਵਿਚਰ ਕੇ ਸੰਗਤਾਂ ਨੂੰ ਤਾਰਿਆ।

## ਪੈਂਦੇ ਖਾਂ ਨੂੰ ਹੰਕਾਰ ਹੋਣਾ

ਇਕ ਦਿਨ ਬਹੁਤ ਸਾਰੀ ਸੰਗਤ ਆਈ ਤੇ ਪੈਂਦੇ ਖਾਂ ਆਪਣੀਆਂ ਵਡਿਆਈਆਂ ਕਰਕੇ ਹੰਕਾਰ ਦੀਆਂ ਗਲਾਂ ਕਰਨ ਲਗਾ ਕਿ ਮੈਂ ਬਲਵਾਨ ਹਾਂ। ਮੈਂ ਹੱਥਾਂ ਪੈਰਾਂ ਦੀਆਂ ਠੋਕਰਾਂ ਨਾਲ ਹੀ ਕਈ ਲੜਾਕੂਆਂ ਨੂੰ ਪਟਕਾ ਮਾਰਦਾ ਸਾਂ, ਮੈਂ ਹਜ਼ਾਰਾਂ ਆਦਮੀਆਂ ਨੂੰ ਜੋ ਬੜੇ ਬੀਰ ਬਹਾਦਰ ਸਨ, ਜੰਗ ਵਿਚ ਮੌਤ ਦੇ ਘਾਟ ਉਤਾਰਿਆ। ਗੁਰੂ ਸਾਹਿਬ ਨੂੰ ਪਤਾ ਲਗ ਗਿਆ ਕਿ ਇਸ ਦੇ ਅੰਦਰ ਅਹੰਕਾਰ ਭਰ ਗਿਆ ਹੈ, ਤਾਂ ਆਪ ਨੇ ਕਹਿਆ ਕਿ ਹੁਣ ਇਸ ਵਿਚ ਕੁਝ ਬਲ ਨਹੀਂ ਰਹਿਣਾ।

ਦੂਜੇ ਦਿਨ ਹੀ ਲੋਕਾਂ ਨੇ ਆ ਕੇ ਦਸਿਆ ਕਿ ਬੇਲੇ ਵਿਚ ਇਕ ਭਾਰੀ ਸ਼ੇਰ ਆਇਆ ਹੈ ਜਿਸ ਨੇ ਅਨੇਕਾਂ ਗਾਊਆਂ ਮਾਰ ਸੁੱਟੀਆਂ ਹਨ। ਗੁਰੂ ਜੀ ਸ਼ਿਕਾਰ ਕਰਨ ਗਏ ਤਾਂ ਆਖਿਆ ਇਸ ਸ਼ੇਰ ਨੂੰ ਤਲਵਾਰ ਨਾਲ ਮਾਰੋ, ਪੈਂਦੇ ਖਾਂ ਨੂੰ ਅਗੇ ਕੀਤਾ ਤਾਂ ਸ਼ੇਰ ਗਰਜ ਕੇ ਸਾਹਮਣੇ ਹੋਇਆ। ਉਸ ਵੇਲੇ, ਪੈਂਦੇ ਖਾਂ ਭਜ ਕੇ ਝਾੜ ਦੇ ਓਹਲੇ ਹੋ ਗਿਆ। ਫਿਰ, ਭੱਲਣ ਨੇ ਜਾ ਕੇ ਖੰਡੇ ਨਾਲ ਸ਼ੇਰ ਦਾ ਸਿਰ ਕਟ ਸੁਟਿਆ। ਪੈਂਦਾ ਬਹੁਤ ਸ਼ਰਮਿੰਦਾ ਹੋਇਆ। ਸਿੱਖਾਂ ਨੇ ਕਹਿਆ ਪੈਂਦਿਆ !, ਇਹ ਤੇਰੇ ਹੰਕਾਰ ਦਾ ਫਲ ਹੈ। ਜਿਤਨਾ ਚਿਰ ਹੰਕਾਰ ਨਹੀਂ ਕਰੇਂਗਾ, ਸੁਖ ਪਾਵੇਂਗਾ, ਜਦ ਹੰਕਾਰ ਕਰੇਂਗਾ ਤਾਂ ਤੇਰਾ ਨਾਸ਼ ਹੋ ਜਾਏਗਾ। ਸ੍ਰੀ ਮੁਖਵਾਕ-

**ਸੁਖੀ ਬਸੈ ਮਸਕੀਨੀਆ, ਆਪੁ ਨਿਵਾਰਿ ਤਲੇ ॥**
**ਬਡੇ ਬਡੇ ਅਹੰਕਾਰੀਆ, ਨਾਨਕ ਗਰਬਿ ਗਲੇ ॥**

**[ਪੰਨਾ ੨੭੮**

ਇਕ ਅਨਵਰ ਖਾਂ ਪਠਾਣ ਜੋ ਬਾਦਸ਼ਾਹ ਨੇ ਕਢ ਦਿਤਾ ਸੀ, ਸਤਿਗੁਰਾਂ ਜੀ ਦੀ ਸ਼ਰਨੀ ਆਇਆ ਤੇ ਗੁਰੂ ਜੀ ਨੂੰ ਸਤਸੰਗੀ ਜਾਣ ਕੇ ਚਰਨਾਂ ਤੇ ਢਠਾ, ਗੁਰੂ ਮਹਾਰਾਜ ਦੀ ਸਿਖੀ ਧਾਰਨ ਕੀਤੀ, ਬਾਦਸ਼ਾਹ ਨੇ ਇਸ ਨੂੰ ਫਿਰ ਬੁਲਾਇਆ ਅਤੇ ਦਰਬਾਰ ਵਿਚ ਇਸ ਨੇ ਦੂਣੀ ਇਜ਼ਤ ਪਾਈ, ਫਿਰ ਸਦਾ ਗੁਰੂ ਨੂੰ ਮੰਨਦਾ ਰਹਿਆ।

## ਹਰਿਗੋਬਿੰਦਪੁਰ ਵਸਾਉਣਾ

ਭਗਵਾਨ ਚੰਦ ਘੇਰੜ ਖਤ੍ਰੀ ਜੋ ਚੰਦੂ ਦੀਵਾਨ ਦਾ ਸਾਕ ਅਤੇ ਸੂਬੇ ਜਾਲੰਧਰ ਦਾ ਪੱਗ ਵਟ ਮਿੱਤ੍ਰ ਸੀ, ਉਸਨੇ ਸੋਚਿਆ ਕਿ ਗੁਰੂ ਹਰਿਗੋਬਿੰਦ ਜੀ ਦੀ ਬਾਦਸ਼ਾਹ ਨਾਲ ਵਿਗੜੀ ਹੋਈ ਹੈ, ਸੂਬੇ ਜਾਲੰਧਰ ਦੇ ਜ਼ੋਰ ਨਾਲ ਗੁਰੂ ਜੀ ਤੋਂ ਪਿੰਡ ਛੁਡਾਉਣ ਦਾ ਮਨਸੂਬਾ ਠਾਨ ਕੇ ਆਇਆ ਸੀ। ਜਿਥੇ ਗੁਰੂ ਸਾਹਿਬ ਦਾ ਦੀਵਾਨ ਲਗਾ ਹੋਇਆ ਸੀ, ਸੰਗਤ ਕੀਰਤਨ ਸੁਣ ਰਹੀ ਸੀ, ਘੇਰੜ ਕਹਿਣ ਲਗਾ ਕਿ ਇਥੋਂ ਚਲੇ ਜਾਓ ਤਾਂ ਚੰਗੀ ਗਲ ਹੈ ਨਹੀਂ ਤਾਂ ਮੈਂ ੮੨ ਪਿੰਡ ਜੋ ਮੇਰੇ ਪਰਗਣੇ ਵਿਚ ਹਨ, ਉਨ੍ਹਾਂ ਨੂੰ ਸਦ ਕੇ ਮੈਂ ਬੁਰਾ ਹਾਲ ਕਰਾਂਗਾ। ਸਿੱਖਾਂ ਤਾਂ ਉਸੇ ਦਿਨ ਹੀ ਉਸ ਦੀ ਬੰਬ ਬੁਲਾਉਣ ਲਗੇ ਸਨ, ਪਰ ਗੁਰੂ ਸਾਹਿਬ ਨੇ ਰੋਕ ਦਿਤਾ।

ਦੂਜੇ ਦਿਨ ਫਿਰ ਆ ਕੇ ਬਕਵਾਸ ਕਰਨ ਲਗ ਪਿਾ ਕਿ ਆਪਣਾ ਮਾਲ ਮਤਾ ਚੁਕ ਲਵੋ ਨਹੀਂ ਤਾਂ ੮੨ ਪਿੰਡ ਮੇਰੇ ਹੁਕਮ ਹੇਠ ਹਨ, ਮਾਰ ਮਾਰ ਕੇ ਠੀਕ ਕਰ ਦੇਣਗੇ। ਇਤਨੀ ਗਲ ਕਰਕੇ ਗੁਰੂ ਸਾਹਿਬ ਨੂੰ ਗਾਲ੍ਹਾਂ ਕਢਣ ਲਗ ਪਿਆ। ਭਾਈ ਬਿਧੀ ਚੰਦ ਨੇ ਇਕ ਚਪੇੜ ਮਾਰ ਕੇ ਹੇਠਾਂ ਸੁਟ ਲਿਆ, ਫਿਰ ਤਾਂ ਸਿਖਾਂ ਨੇ ਮੁੱਕੀਆਂ ਮਾਰ ਮਾਰ ਕੇ ਉਸ ਦੀ ਜਾਨ ਕਢ ਸੁਟੀ। ਜਿਸ ਵੇਲੇ ਘੇਰੜ ਮਰ ਗਿਆ, ਓਸ ਦੇ ਸਾਥੀ ਜੋ ਪੰਜ ਸਤ ਸੌ ਆਦਮੀ ਗਾਂਡਵੀ ਧਾੜ ਸਨ, ਭਜ ਗਏ ਤੇ ਉਸਦੇ ਪੁਤਰ ਨੂੰ ਜਾ ਦਸਿਆ ਕਿ ਤੇਰੇ ਪਿਉ ਨੂੰ ਗੁਰੂ ਨੇ ਮਾਰ ਸੁਟਿਆ ਹੈ। ਉਸ ਦਾ ਪੁੱਤਰ ਰਤਨ ਚੰਦ ਰੋਂਦਾ ਪਿਟਦਾ ਸੂਬਾ ਜਲੰਧਰ ਪਾਸ ਪੁਜਾ, ਉਥੇ ਚੰਦੂ ਦਾ ਭਾਈ ਲਾਲ ਚੰਦ ਉਸਦਾ ਪੇਸ਼ਕਾਰ ਤੇ ਚੰਦੂ ਦਾ ਪੁੱਤਰ ਕਰਮ ਚੰਦ ਤਸੀਲਦਾਰ ਸੀ, ਉਨ੍ਹਾਂ ਨੇ ਜਾ ਕੇ ਆਪਣੇ ਚਾਚੇ ਦੀ ਮੌਤ ਦਾ ਹਾਲ ਸੁਣਾਇਆ, ਫਿਰ ਸੂਬੇ ਦੇ ਪੈਰਾਂ ਤੇ ਪਗ ਸੁਟ ਕੇ ਕਿਹਾ ਕਿ ਜਦੋਂ ਤਕ ਅਸੀਂ ਬਦਲਾ ਨਾ ਲੈ ਲਈਏ, ਅਸਾਂ ਪਗ ਨਹੀਂ ਬੰਨ੍ਹਣੀ, ਹੋਰ ਭੀ ਬਹੁਤ ਕੁਝ ਆਖ ਕੇ ਸੂਬੇ ਨੂੰ ਤਪਾਇਆ। ਓਹ ਮੂਰਖ ਬਿਨਾ ਕੁਝ ਸੋਚੇ ਸਮਝੇ, ਪੰਜ ਹਜ਼ਾਰ ਆਦਮੀ ਤੇ ਕੁਝ ਹੋਰ ਮਾਂਗਵੀ ਸੈਨਾ ਲੈ ਕੇ ਚੜ੍ਹ ਆਇਆ। ਬਿਆਸ ਦਾ ਪਤਣ ਲੰਘ ਕੇ ਸੂਬੇ ਨੇ ਆਪਣੀ ਫੌਜ

ਅਠ ਸਰਦਾਰਾਂ ਵਿਚ ਵੰਡ ਦਿਤੀ ਅਤੇ ਆਪ ਆਪਣੇ ਪੁਤਰਾਂ ਸਮੇਤ ਅਫਸਰ ਬਣ ਤੁਰਿਆ।

੭ ਅਸੂ ਸੰਮਤ ੧੬੮੫ ਨੂੰ ਦੋਹਾਂ ਦਾ ਟਾਕਰਾ ਹੋ ਗਿਆ। ਇਧਰੋਂ ਸਿਖਾਂ ਵਿਚ ਭੀ ਭਾਈ ਜਦੂ, ਕਲਿਆਣਾ, ਮਥਰਾ ਆਦਿਕ ਆਪਣੇ ਜੱਥੇ ਲੈ ਕੇ ਆਏ ਹੋਏ ਸਨ। ਟਾਕਰਾ ਹੁੰਦੇ ਹੀ ਦੋਵੇਂ ਦਲ ਕ੍ਰੋਧ ਵਿਚ ਆ ਕੇ ਗੁਥਮ ਗੁਥਾ ਹੋਏ। ਸੰਧਿਆ ਪੈਣ ਤਕ ਘਮਸਾਨ ਦਾ ਯੁੱਧ ਹੁੰਦਾ ਰਿਹਾ। ਦੂਸਰੇ ਦਿਨ ਸਵੇਰੇ ਫਿਰ ਲੜਾਈ ਛਿੜ ਪਈ। ਸਿੱਖਾਂ ਵਲੋਂ ਭਾਈ ਪਿਰਾਗਾ, ਤੋਤਾ, ਜਗਨਾ ਆਦਿਕ ਬੜੀ ਦਲੇਰੀ ਨਾਲ ਲੜਦੇ ਰਹੇ। ਬਲਵੰਦ ਖਾਂ ਸ਼ਾਹੀ ਸਰਦਾਰ ਨੂੰ ਭਾਈ ਪਰਾਗੇ ਨੇ ਜਾ ਘੇਰਿਆ। ਉਸਨੇ ਬਚਣ ਲਈ ਬਤੇਰੇ ਹੱਥ ਪੈਰ ਮਾਰੇ ਪਰ ਕੋਈ ਪੇਸ਼ ਨ ਚਲੀ। ਭਾਈ ਪਰਾਗੇ ਦੇ ਹਥੋਂ ਉਸ ਦਾ ਕਤਲ ਹੋ ਗਿਆ। ਉਸਦੇ ਮਰਦਿਆਂ ਹੀ ਤੁਰਕਾਂ ਨੂੰ ਰੋਹ ਚੜ੍ਹ ਗਇਆ। ਇਧਰੋਂ ਗੁਰੂ ਜੀ ਨੇ ਵੀ ਸਿਖਾਂ ਨੂੰ ਅਗੇ ਹੋਣ ਲਈ ਲਲਕਾਰਿਆ। ਓਹ ਤਾਂ ਅਗੇ ਹੀ ਕਚੀਚੀਆਂ ਵਟ ਰਹੇ ਸਨ, ਭੁਖੇ ਸ਼ੇਰਾਂ ਵਾਂਗ ਟੁੱਟ ਪਏ। ਬਾਣਾਂ ਨਾਲ ਅਲੀ ਬਖ਼ਸ਼ ਸਰਦਾਰ ਫੌਲਾਦੀ ਹੋਦੇ ਵਿਚ ਬੈਠਾ ਹੋਇਆ ਭਾਈ ਸ਼ਬਦ ਬੋਲ ਕੇ ਮਾਰੋ ਮਾਰ ਕਰ ਰਿਹਾ ਸੀ। ਭਾਈ ਨਾਨੋ ਨੇ ਬਾਣ ਉਸ ਦੇ ਸੰਘ ਵਿਚ ਮਾਰ ਕੇ ਉਸ ਨੂੰ ਮਾਰ ਦਿਤਾ।

ਦੂਲੇ ਖਾਂ ਸਰਦਾਰ ਨੇ ਆਪਣੇ ਪੁਤਰ ਨੂੰ ਭੇਜਿਆ ਅਮਾਮ ਬਖ਼ਸ਼ ਵਡੇ ਪੁੱਤਰ ਨੂੰ ਭਾਈ ਬਿਧੀ ਚੰਦ ਨੇ ਜਾ ਘੇਰਿਆ, ਉਸਦਾ ਸਜਾ ਹੱਥ ਵਢ ਦਤਾ। ਤ੍ਰਿਕਾਲਾਂ ਨੂੰ ਦੋਵੇਂ ਫੌਜਾਂ ਆਰਾਮ ਕਰਨ ਲਈ ਠਹਿਰ ਗਈਆਂ, ਤੀਸਰੇ ਦਿਨ ਨਵਾਬ ਆਪ ਸਤਿਗੁਰਾਂ ਦੇ ਸਾਹਮਣੇ ਹੋਇਆ, ਕੁਝ ਚਿਰ ਤਲਵਾਰਾਂ ਨਾਲ ਲੜਦੇ ਰਹੇ, ਦੋਹਾਂ ਦੀਆਂ ਤਲਵਾਰਾਂ ਟੁੱਟ ਗਈਆਂ ਅੰਤ ਨੂੰ ਗੁਰੂ ਜੀ ਨੇ ਨਵਾਬ ਨੂੰ ਚੁਕ ਕੇ ਜ਼ਮੀਨ ਤੇ ਸੁਟ ਮਾਰਿਆ, ਉਸ ਦੇ ਉਥੇ ਹੀ ਪ੍ਰਾਣ ਨਿਕਲ ਗਏ। ਬਸ ਉਸਦੇ ਮਰਦਿਆਂ ਫੌਜ ਭਜ ਗਈ, ਭਜਦਿਆਂ ਨੂੰ ਮਾਰਨਾ ਪਾਪ ਸਮਝ ਕੇ ਉਨ੍ਹਾਂ ਦਾ ਪਿਛਾ ਨਾ ਕੀਤਾ। ਫਟੜ ਸਿਖਾਂ ਨੂੰ ਡੇਰੇ ਪਹੁੰਚਾਹਿਆ, ਸ਼ਹੀਦਾਂ ਦਾ ਉਥੇ ਹੀ ਸਸਕਾਰ ਕਰ ਦਿਤਾ। ਘੋੜੇ ਆਦਿ ਸਭ ਦਰਯਾ ਵਿਚ ਪ੍ਰਵਾਹ ਕਰ ਦਿਤੇ। ਜੰਗ ਜਿਤਣ

ਕਾਰਨ ਗੁਰੂ ਜੀ ਦੀ ਮਹਿਮਾ ਬਹੁਤ ਹੋਈ। ਓਧਰੋਂ ਦਿਲੀਓਂ ਨਵਾਬ ਜਲੰਧਰ ਦੇ ਨਾਂ ਪਰਵਾਨਾ ਆਇਆ ਕਿ ਉਸ ਨੇ ਸਾਡੀ ਮਰਜ਼ੀ ਦੇ ਵਿਰੁਧ ਲੜਾਈ ਛੇੜੀ ਹੈ। ਇਸ ਲਈ ਉਸਦੀ ਸਾਰੀ ਜਾਇਦਾਦ ਜ਼ਬਤ ਕਰ ਲਈ ਜਾਵੇ। ਸਿਖਾਂ ਨੂੰ ਇਹ ਸੁਣ ਕੇ ਬਹੁਤ ਖੁਸ਼ੀ ਹੋਈ।

## ਬਾਬਾ ਬੁੱਢਾ ਜੀ ਦਾ ਚਲਾਣਾ

ਦੋ ਮਹੀਨੇ ਪਿਛੋਂ ਬਾਬਾ ਬੁਢਾ ਜੀ ਦਾ ਸੁਨੇਹਾ ਆਇਆ ਕਿ ਗੁਰੂ ਜੀ ਆ ਕੇ ਦਰਸ਼ਨ ਦੇ ਜਾਣ। ਮੇਰਾ ਅੰਤ ਸਮਾਂ ਹੈ। ਗੁਰੂ ਜੀ ਨੇ ਉਸੇ ਵੇਲੇ ੧੦੦ ਸਵਾਰ ਲੈ ਕੇ ਤਿਆਰ ਕਰ ਦਿਤਾ, ਅੰਮ੍ਰਿਤਸਰ ਜਾ ਪਹੁੰਚੇ। ਪਰਮ ਪ੍ਰੀਤਵਾਨ ਭਾਈ ਬੁਢਾ ਜੀ ਨੂੰ ਦਰਸ਼ਨ ਦਿਤਾ। ਤਿੰਨ ਦਿਨ ਇਥੇ ਰਹੇ। ੧੪ ਮਘਰ ੧੬੮੫ ਨੂੰ ਬਾਬਾ ਬੁਢਾ ਜੀ ਨੇ ਸਰੀਰ ਤਿਆਗ ਕੇ ਅਮਰ ਪਦਵੀ ਪਾਈ। ਗੁਰੂ ਜੀ ਨੇ ਉਸ ਦੇ ਨਮਿਤ ਪਾਠ ਰਖਾ ਕੇ ਆਪ ਸੰਗਤਾਂ ਨੂੰ ਤਾਰਣ ਤੁਰ ਪਏ। ਸਤਾਰਵੇਂ ਦਿਨ ਆ ਕੇ ਉਸਦੇ ਪੜੋਤਰੇ ਭਾਨੇ ਨੂੰ ਪਗ ਬਨ੍ਹਾਈ।

## ਭਾਈ ਗੁਰਦਾਸ ਜੀ ਨੇ ਘੋੜੇ ਖਰੀਦਣ ਜਾਣਾ

ਭਾਈ ਗੁਰਦਾਸ ਜੀ ਭਲੇ ਜੋ ਗੁਰੂ ਅਰਜਨ ਦੇਵ ਜੀ ਦੇ ਮਾਮੇ ਸਨ, ਗੁਰੂ ਘਰ ਦੇ ਬਹੁਤ ਹੀ ਸ਼ਰਧਾਲੂ ਸਨ। ਆਪ ਜੀ ਨੇ ਹੀ ਵਾਰਾਂ ਰਚੀਆਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦੀਵਾਨ ਵਿਚ ਸੁਣਾਈਆਂ, ਉਨ੍ਹਾਂ ਵਿਚ ਇਕ ਪੰਗਤੀ ਆਈ:-

**ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ॥**

**[ਵਾਰ ੩੫-੨੦**

ਇਹ ਸੁਣ ਕੇ ਗੁਰੂ ਜੀ ਨੇ ਸੋਚਿਆ ਕਿ ਭਾਈ ਗੁਰਦਾਸ ਜੀ ਨੂੰ ਸਿਖ ਹੋਣ ਦਾ ਹੰਕਾਰ ਹੋ ਗਿਆ ਹੈ, ਸੋ ਇਹ ਠੀਕ ਨਹੀਂ। ਇਹ ਸਾਡਾ ਅਤਿਅੰਤ ਪਿਆਰਾ ਸਿਖ ਹੈ, ਇਸ ਲਈ ਇਸ ਦਾ ਹੰਕਾਰ ਦੂਰ ਕਰੀਏ। ਭਾਈ ਗੁਰਦਾਸ ਜੀ ਨੂੰ ਆਗਿਆ ਕੀਤੀ ਕਿ ਕਾਬਲੋਂ ਘੋੜੇ ਖ਼ਰੀਦ ਲਿਆਓ। ਪੰਜਾਹ ਹਜ਼ਾਰ ਰੁਪਇਆ, ਖੱਚਰਾਂ ਤੇ ਲਦਵਾ ਦਿਤਾ। ਭਾਈ ਗੁਰਦਾਸ ਜੀ ਨੂੰ ਹੋਰ ਹੰਕਾਰ ਹੋ ਗਿਆ ਕਿ

ਮੇਰੇ ਜਿਹਾ ਕੋਈ ਹੋਰ ਇਤਬਾਰੀ ਸਿਖ ਨਹੀਂ, ਤਾਂ ਹੀ ਮੈਨੂੰ ਘੋੜੇ ਖ਼ਰੀਦਣ ਜਾਣ ਲਈ ਆਗਿਆ ਦਿਤੀ ਹੈ।

ਭਾਈ ਗੁਰਦਾਸ ਜੀ ਉਸ ਵੇਲੇ ਟੁਰ ਪਏ। ਸ੍ਰੀ ਗੁਰੂ ਜੀ ਨੇ ਕਹਿਆ ਕਿ ਬਲਖ ਵਿਚੋਂ ਭਾਈ ਦੂਨੀ ਚੰਦ ਨੂੰ ਨਾਲ ਲੈ ਲੈਣਾ, ਓਹ ਤੁਹਾਨੂੰ ਬਹੁਤ ਚੰਗੇ ਘੋੜੇ ਖ਼ਰੀਦ ਦੇਵੇਗਾ। ਭਾਈ ਗੁਰਦਾਸ ਜੀ ਨੇ ਚਾਲੇ ਪਾ ਦਿਤੇ। ਰਸਤੇ ਵਿਚ ਕਈ ਪ੍ਰੇਮੀ ਸਿਖ ਭਾਈ ਜੀ ਦੇ ਦਰਸ਼ਨਾਂ ਨੂੰ ਆਉਣ, ਘੋੜਿਆਂ ਵਾਸਤੇ ਹੋਰ ਭੀ ਮਾਇਆ ਭੇਟ ਕੀਤੀ ਜਾਣ ਲਗੀ।

ਆਪ ਜੀ ਪਿਸ਼ਾਵਰ ਤੋਂ ਹੁੰਦੇ ਹੋਏ ਦੂਨੀ ਚੰਦ ਦੇ ਘਰ ਪਹੁੰਚੇ। ਉਸਨੇ ਆਪਣੇ ਧੰਨ ਭਾਗ ਜਾਣ ਕੇ- "ਜੋ ਦੀਸੈ ਗੁਰਸਿਖੜਾ, ਤਿਸ ਨਿਵਿ ਨਿਵਿ ਲਾਗਉ ਪਾਇ ਜੀਉ" ਅਨੁਸਾਰ ਮੱਥਾ ਟੇਕਿਆ, ਚਰਨ ਧੋਇ ਕੇ ਚਰਨਾਮ੍ਰਿਤ ਲਿਆ ਅਤੇ ਆਉਣ ਦਾ ਕਾਰਨ ਪੁਛਿਆ। ਭਾਈ ਜੀ ਨੇ ਸਾਰੀ ਵਿਥਿਆ ਸੁਣਾਈ ਕਿ ਸਤਿਗੁਰੂ ਜੀ ਦੀ ਆਗਿਆ ਹੈ ਕਿ ਭਾਈ ਦੂਨੀ ਚੰਦ ਰੋਟੀ ਖਾਂਦਾ ਹੋਵੇ ਤਾਂ ਵੀ ਛਡ ਕੇ ਘੋੜੇ ਖ਼ਰੀਦਣ ਤੁਰ ਪਵੇ। ਭਾਈ ਦੂਨੀ ਚੰਦ ਇਹ ਬਚਨ ਸੁਣਦੇ ਹੀ ਕੁਛ ਦਮੜੇ ਲਕ ਨਾਲ ਬੰਨ ਕੇ ਭਾਈ ਜੀ ਦੇ ਨਾਲ ਐਰਾਕ ਨੂੰ ਤੁਰ ਪਿਆ। ਇਕ ਮੰਜ਼ਲ ਚਲ ਕੇ ਪਹੁੰਚਣ ਮਗਰੋਂ ਆਇਆ ਕਿ ਤੇਰਾ ਪੁੱਤਰ ਬਡਾ ਬਹੁਤ ਢਿਲਾ ਹੋ ਗਿਆ ਹੈ, ਵਾਪਸ ਮੁੜ ਆਓ। ਉਸ ਸਿਖ ਨੇ ਉਤਰ ਦਿਤਾ ਕਿ ਘਰ ਵਿਚ ਧਨ ਬਹੁਤ ਹੈ, ਕਿਸੇ ਵੈਦ ਨੂੰ ਸਦ ਕੇ ਦਾਰੂ ਦਰਮਲ ਕਰਾਉ। ਜੇ ਭਾਣੇ ਵਿਚ ਚਲਾਣਾ ਹੋ ਗਿਆ ਤਾਂ ਘਰ ਵਿਚ ਬਾਲਣ ਬਹੁਤ ਹੈ, ਮੈਂ ਹੁਣ ਪਿਛੇ ਨਹੀਂ ਮੁੜਦਾ। ਫਿਰ ਇਸ ਦੇ ਭਰਾ ਨੇ ਆ ਕੇ ਕਿਹਾ ਕਿ ਤੇਰੀ ਇਸਤਰੀ ਚਲਾਣਾ ਕਰ ਗਈ ਹੈ, ਤੂੰ ਮੁੜ ਚਲ, ਪਰ ਦੂਨੀ ਚੰਦ ਨੇ ਕਿਹਾ, ਤੁਸੀਂ ਸਸਕਾਰ ਕਰ ਦੇਣਾ, ਜੋ ਕੁਝ ਹੋਇਆ ਹੈ, ਚੰਗਾ ਹੈ।

ਐਰਾਕ ਪਹੁੰਚ ਕੇ ਘੋੜੇ ਖ਼ਰੀਦੇ, ਪਸੰਦ ਹੋਣ ਲਈ ਸਤਿਗੁਰੂ ਜੀ ਪਾਸ ਭੇਜ ਦਿਓ ਕਿ ਇਹੋ ਆਗਿਆ ਸੀ। ਜਦ ਘੋੜਿਆਂ ਦੇ ਪਸੰਦ ਆਉਣ ਦਾ ਸੁਨੇਹਾ ਪਹੁੰਚਿਆ ਤਾਂ ਘੋੜਿਆਂ ਦੇ ਘਾਹੀਆਂ ਨੇ ਮੁਲ

ਮੰਗਿਆ। ਭਾਈ ਜੀ ਤੰਬੂ ਅੰਦਰ ਜਾ ਕੇ ਸੰਦੂਕ ਖੋਲ ਕੇ ਵੇਖਿਆ ਮੋਹਰਾਂ ਦੀ ਥਾਂ ਠੀਕਰੀਆਂ ਭਰੀਆਂ ਹੋਈਆਂ ਹਨ, ਹੈਰਾਨ ਹੋ ਗਏ। ਆਪਣੀ ਜਾਨ ਦੇ ਡਰ ਮਾਰੇ ਤੰਬੂ ਪਾੜ ਕੇ ਪਿਛਲੇ ਪਾਸਿਓ ਉਠ ਕੇ ਨਸੇ ਅਤੇ ਲੁਕ ਗਏ। ਜਦੋਂ ਵਪਾਰੀਆਂ ਨੇ ਵੇਖਿਆ ਕਿ ਭਾਈ ਗੁਰਦਾਸ ਜੀ ਨੂੰ ਤੰਬੂ ਦੇ ਅੰਦਰ ਗਿਆਂ ਬਹੁਤ ਚਿਰ ਹੋ ਗਿਆ ਹੈ ਤਾਂ ਅੰਦਰ ਗਏ ਤਾਂ ਦੇਖਿਆ, ਸੰਦੂਕ ਖੁੱਲਾ ਹੋਇਆ ਸੀ, ਅੰਦਰ ਕੋਈ ਨਹੀਂ ਸੀ, ਉਨ੍ਹਾਂ ਭਾਈ ਦੁਨੀ ਚੰਦ ਨੂੰ ਦਸਿਆ, ਉਸ ਨੇ ਸੰਦੂਕ ਵਿਚ ਮੋਹਰਾਂ ਕਢ ਕੇ ਹਿਸਾਬ ਨਾਲ ਸਭ ਨੂੰ ਦੇ ਦਿਤੀਆਂ। ਬਾਕੀ ਮੋਹਰਾਂ ਤੇ ਘੋੜੇ ਲੈ ਕੇ ਅੰਮ੍ਰਿਤਸਰ ਪੁਜੇ। ਗੁਰੂ ਜੀ ਨੇ ਉਸ ਨੂੰ ਆਪ ਉਠ ਕੇ ਗਲ ਨਾਲ ਲਾਇਆ ਤੇ ਕਿਹਾ ਕਿ ਧੰਨ ਸਿੱਖ ਤੇ ਧੰਨ ਸਿਖੀ। ਗੁਰੂ ਜੀ ਨੇ ਭਾਈ ਦੁਨੀ ਚੰਦ ਤੋਂ ਸਾਰੀ ਗਲ ਪੁਛੀ, ਉਸ ਨੇ ਵਿਥਿਆ ਸੁਣਾਈ। ਸੰਗਤ ਭਾਈ ਗੁਰਦਾਸ ਜੀ ਦਾ ਇਸ ਤਰ੍ਹਾਂ ਗੁੰਮ ਹੋਣਾ ਸੁਣ ਕੇ ਹੈਰਾਨ ਹੋ ਗਈ। ਦੁਨੀ ਚੰਦ ਨੂੰ ਗੁਰੂ ਜੀ ਨੇ ਗਲ ਨਾਲ ਲਾਇਆ ਤੇ ਆਖਿਆ ਧੰਨ ਸਿਖੀ।

## ਭਾਈ ਗੁਰਦਾਸ ਜੀ ਦਾ ਕਾਸ਼ੀ ਜਾਣਾ

ਭਾਈ ਗੁਰਦਾਸ ਜੀ ਈਰਾਕ ਤੋਂ ਕਾਸ਼ੀ ਪਹੁੰਚ ਗਏ, ਓਥੇ ਗੁਰੂ ਘਰ ਦਾ ਇਤਨਾ ਪਰਚਾਰ ਕੀਤਾ, ਉਥੋਂ ਦਾ ਰਾਜਾ ਭਾਈ ਸਾਹਿਬ ਦਾ ਸਿਖ ਬਣ ਗਿਆ। ਕਾਸ਼ੀ ਵਿੱਚ ਭਾਵੇਂ ਪੰਡਤਾਂ ਦਾ ਬਹੁਤ ਜ਼ੋਰ ਸੀ ਪਰ ਭਾਈ ਸਾਹਿਬ ਅਗੇ ਕਿਸੇ ਦੀ ਨਹੀਂ ਚਲ ਸਕੀ। ਸਤਿਗੁਰਾਂ ਨੂੰ ਭੀ ਭਾਈ ਸਾਹਿਬ ਦੇ ਕਾਂਸ਼ੀ ਵਿਚ ਪਹੁੰਚਣ ਦੀ ਖ਼ਬਰ ਮਿਲ ਗਈ। ਉਸ ਵੇਲੇ ਮੇਵੜਾ ਕਾਂਸ਼ੀ ਦੇ ਰਾਜੇ ਪਾਸ ਭੇਜਿਆ ਤੇ ਕਹਿਆ ਕਿ ਸਾਡਾ ਇਕ ਚੋਰ ਗੁਰਦਾਸ ਆਪ ਦੇ ਸ਼ਹਿਰ ਵਿਚ ਹੈ। ਉਸ ਦੀਆਂ ਮੁਸ਼ਕਾਂ ਬੰਨ੍ਹ ਕੇ ਸਾਡੇ ਪਾਸ ਭੇਜ ਦੇਵੋ। ਰਾਜੇ ਨੇ ਇਹ ਹੁਕਮ ਪੜ੍ਹ ਕੇ ਸਾਰੇ ਰਾਜ ਵਿਚ ਢੰਢੋਰਾ ਪਿਟਵਾਇਆ। ਭਾ. ਗੁਰਦਾਸ ਜੀ ਨੇ ਜਦੋਂ ਇਹ ਗਲ ਸੁਣੀ ਤਾਂ ਰਾਜੇ ਪਾਸ ਜਾ ਕੇ ਬੋਲੇ, ਹੇ ਰਾਜਨ ! ਸਤਿਗੁਰੂ ਦਾ ਚੋਰ ਮੈਂ ਹਾਂ। ਮੇਰੀਆਂ ਮੁਸ਼ਕਾਂ ਬੰਨ੍ਹ ਕੇ ਗੁਰੂ ਜੀ ਪਾਸ ਭੇਜ ਦਿਓ। ਇਹ ਗਲ ਸੁਣ ਕੇ ਰਾਜਾ ਬਹੁਤ ਹੈਰਾਨ

ਹੋਇਆ ਕਿਉਂਕਿ ਉਹ ਭਾਈ ਜੀ ਨੂੰ ਆਪਣਾ ਗੁਰਦੇਵ ਮੰਨੀ ਬੈਠਾ ਸੀ। ਰਾਜੇ ਨੇ ਕਹਿਆ, ਮਹਾਰਾਜ ! ਆਪ ਇਹ ਕੀ ਕਹਿੰਦੇ ਹੋ, ਮੈਂ ਆਪ ਨੂੰ ਕਿਵੇਂ ਬੰਨ੍ਹ ਸਕਦਾ ਹਾਂ? ਭਾਈ ਸਾਹਿਬ ਨੇ ਰਾਜੇ ਨੂੰ ਸਾਰੀ ਸਾਖੀ ਸੁਣਾਈ। ਇਹ ਖੇਡ ਗੁਰੂ ਜੀ ਨੇ ਦਾਸ ਦੀ ਪ੍ਰੀਖਿਆ ਲੈਣ ਹਿਤ ਕੀਤੀ ਹੈ। ਬਸ, ਹੁਣ ਝਟ ਪਟ ਮੇਰੀਆਂ ਮੁਸ਼ਕਾਂ ਬੰਨ੍ਹ ਕੇ ਮੈਨੂੰ ਮੇਵੜੇ ਦੇ ਹਵਾਲੇ ਕਰ ਦਿਉ। ਰਾਜੇ ਨੇ ਇਹ ਕਦ ਕਰਨਾ ਸੀ? ਇਸ ਲਈ ਭਾਈ ਸਾਹਿਬ ਨੇ ਆਪ ਹੀ ਆਪਣੀਆਂ ਮੁਸ਼ਕਾਂ ਬੰਨ੍ਹ ਲਈਆਂ ਅਤੇ ਮੇਵੜੇ ਦੇ ਨਾਲ ਚਲ ਪਏ। ਦੋ ਕੋਸ ਤਕ ਰਾਜਾ ਆਪ ਭਾਈ ਸਾਹਿਬ ਨੂੰ ਛਡਣ ਆਇਆ। ਕਈ ਹਜ਼ਾਰ ਰੁਪਇਆ ਭੇਟਾ ਕੀਤੀ। ਭਾਈ ਜੀ ਨੇ ਉਸ ਦੀ ਹੁੰਡੀ ਬਣਵਾ ਕੇ ਮੇਵੜੇ ਦੇ ਹਵਾਲੇ ਕਰ ਦਿਤੀ। ਰਸਤੇ ਵਿਚ ਮੁਸ਼ਕਾਂ ਬੰਨ੍ਹ ਕੇ ਚਲਣਾ ਕਠਿਨ ਸੀ, ਜਦ ਅੰਮ੍ਰਿਤਸਰ ਦੇ ਨੇੜੇ ਪਹੁੰਚੇ ਤਾਂ ਫੇਰ ਮੁਸ਼ਕਾਂ ਬੰਨ੍ਹ ਕੇ ਅਕਾਲ ਬੁੰਗੇ ਗੁਰੂ ਮਹਾਰਾਜ ਜੀ ਪਾਸ ਜਾ ਹਾਜ਼ਰ ਕੀਤਾ। ਗੁਰੂ ਪਾਤਿਸ਼ਾਹ ਭਾਈ ਗੁਰਦਾਸ ਜੀ ਨੂੰ ਵੇਖ ਕੇ ਹਿਰਦੇ ਵਿਚ ਤਾਂ ਬਹੁਤ ਪ੍ਰਸੰਨ ਹੋਏ ਪਰ ਬਾਹਰੋਂ ਕਿਹਾ, 'ਤੂੰ ਧਨ ਐਵੇਂ ਸੁਟ ਕੇ ਉਠ ਤੁਰਿਓਂ। ਜੇ ਕਾਸ਼ੀ ਜਾਣਾ ਸੀ ਤਾਂ ਏਥੇ ਘੋੜੇ ਲਿਆਉਣ ਦੀ ਹਾਮੀ ਕਿਉਂ ਭਰੀ? ਨੱਸਣ ਵੇਲੇ ਆਪਣੀ ਰਚਿਤ ਕਾਵਿ 'ਜੇ ਗੁਰ ਸਾਂਗ ਵਰਤਦਾ, ਸਿਖ ਸਿਦਕ ਨ ਹਾਰੇ', ਨੂੰ ਤਾਂ ਯਾਦ ਕਰ ਲੈਣਾ ਸੀ। ਗੁਰਦੇਵ ਜੀ ਦੇ ਇਹ ਬਚਨ ਸੁਣ ਕੇ ਭਾਈ ਜੀ ਉਸ ਦਿਨ ਤੋਂ ਹੰਕਾਰ ਛੱਡ ਦਿਤਾ ਅਤੇ ਹੱਥ ਜੋੜ ਕੇ ਕਹਿਆ,

**ਜੇ ਮਾਂ ਪੁਤੈ ਵਿਸੁ ਦੇ, ਤਿਸ ਤੇ ਕਿਸੁ ਪਿਆਰਾ।**
**ਜੇ ਘਰੁ ਭੰਨੈ ਪਾਹਰੂ, ਕਉਣੁ ਰਖਣਹਾਰਾ।**
**ਬੇੜੀ ਡੋਬੈ ਪਾਤਣੀ, ਕਿਉ ਪਾਰਿ ਉਤਾਰਾ।**
**ਆਗੂ ਲੈ ਉਝੜਿ ਪਵੈ, ਕਿਸੁ ਕਰੈ ਪੁਕਾਰਾ।**
**ਜੇਕਰਿ ਖੇਤੈ ਖਾਇ ਵਾੜਿ, ਕੋ ਲਹੈ ਨ ਸਾਰਾ।**
**ਜੇ ਗੁਰ ਭਰਮਾਏ ਸਾਂਗੁ ਕਰਿ, ਕਿਆ ਸਿਖੁ ਵਿਚਾਰਾ।**

**[ਭਾ. ਗੁ. ਵਾ. ੩੫-੨੨**

ਇਹ ਸੁਣ ਕੇ ਗੁਰੂ ਮਹਾਰਾਜ ਜੀ ਪ੍ਰਸੰਨ ਹੋਏ, ਮੁਸ਼ਕਾਂ ਖੋਲ੍ਹ ਕੇ

ਭਾਈ ਜੀ ਨੂੰ ਛਾਤੀ ਨਾਲ ਲਾ ਲਿਆ ਅਤੇ ਕਿਹਾ, ਇਕ ਗਿਆ ਤੇ ਲੱਖ ਲਿਆਇਆ। ਸੰਗਤ ਇਸਦਾ ਅਰਥ ਪੁਛਿਆ ਤਾਂ ਸਾਹਿਬਾਂ ਨੇ ਕਹਿਆ, ਭਾਈ ਸਾਹਿਬ ਗੁਰਦਾਸ ਜੀ ਨੇ ਓਥੇ ਇਕ ਲੱਖ ਨੂੰ ਗੁਰੂ ਘਰ ਦਾ ਸਿਖ ਬਣਾਇਆ ਹੈ। ਕਾਸ਼ੀ ਦਾ ਰਾਜਾ ਵੀ ਗੁਰੂ ਜੀ ਦਾ ਸਿਖ ਹੋ ਗਿਆ ਸੀ ਅਤੇ ਉਹ ਕਈ ਵਾਰ ਗੁਰੂ ਜੀ ਦੇ ਦਰਸ਼ਨ ਕਰਨ ਆਇਆ।

## ਸੂਰ ਦਾ ਮਾਰਨਾ

ਇਕ ਦਿਨ ਗੁਰੂ ਹਰਿਗੋਬਿੰਦ ਸਾਹਿਬ ਸੰਗਤਾਂ ਨੂੰ ਦਰਸ਼ਨ ਦੇਣ ਛੇਹਰਟੇ ਗਏ ਤਾਂ ਸਿਖਾਂ ਨੇ ਵਡਾਲਾ ਸਤਿਗੁਰਾਂ ਦਾ ਜਨਮ ਅਸਥਾਨ ਜਾਣ ਕੇ ਉਥੇ ਮੱਥਾ ਟੇਕਿਆ, ਕੜਾਹ ਪ੍ਰਸ਼ਾਦ ਕਰਾਇਆ। ਇਲਾਕੇ ਦੀਆਂ ਸੰਗਤਾਂ ਆਈਆਂ, ਯਥਾ ਯੋਗ ਵਰ ਪਾ ਕੇ ਮਨ ਦੇ ਮਨੋਰਥ ਪੂਰੇ ਕੀਤੇ। ਇਕ ਜ਼ਿਮੀਦਾਰ ਨੇ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ ! ਇਥੇ ਇਕ ਬੜਾ ਭਾਰੀ ਸੂਰ ਰਹਿੰਦਾ ਹੈ ਜੋ ਸਾਡੇ ਡੰਗਰ ਮਾਰ ਜਾਂਦਾ ਹੈ। ਪੈਲੀਆਂ ਦਾ ਵੀ ਬੜਾ ਨੁਕਸਾਨ ਕਰਦਾ ਹੈ, ਕਈ ਜਾਨਾਂ ਇਸ ਨੇ ਲਈਆਂ ਹਨ। ਕਈ ਸਿਪਾਹੀ ਆਪਣਾ ਜੋਰ ਲਾ ਚੁਕੇ ਹਨ ਪਰ ਓਹ ਡਰਦਾ ਨਹੀਂ। ਇਹ ਸੁਣ ਕੇ ਗੁਰੂ ਸਾਹਿਬ ਓਥੇ ਗਏ ਤਾਂ ਪੈਂਦੇ ਖਾਂ ਅਗੇ ਵਧਿਆ। ਓਸ ਨੇ ਭਾਲਾ ਮਾਰਿਆ ਪਰ ਚੰਗੀ ਤਰ੍ਹਾਂ ਨਾ ਲਗਾ। ਸੂਰ ਨੇ ਅੱਖ ਨਾ ਝਮਕਣ ਦਿਤੀ। ਅਜੇਹੀ ਹੁੱਡ ਘੋੜੇ ਨੂੰ ਮਾਰੀ ਚੀਰ ਕੇ ਪਰੇ ਸੁਟ ਦਿਤਾ। ਪੈਂਦੇ ਖਾਂ ਨੇ ਦੁਹਾਈ ਦਿਤੀ, ਮੈਂ ਮਾਰਿਆ ਗਿਆ, ਮੈਨੂੰ ਬਚਾਓ। ਸੂਰ ਅਜੇ ਥੋੜੀ ਦੂਰ ਗਿਆ ਸੀ, ਭੱਲਣ ਨੇ ਉਸ ਨੂੰ ਜਾ ਘੇਰਿਆ ਤਾਂ ਗੁਰੂ ਜੀ ਦੇ ਘੋੜੇ ਨੂੰ ਖੁਰੀ ਕਰਕੇ ਆਇਆ। ਸਤਿਗੁਰੂ ਜੀ ਨੇ ਓਸ ਦੀ ਚੋਟ ਬਚਾ ਕੇ ਅਜਿਹੀ ਸਰੋਹੀ ਵਾਹੀ, ਦੋ ਟੋਟੇ ਕਰਕੇ ਸੁੱਟ ਦਤਾ। ਜੱਟਾਂ ਨੇ ਬੜੀ ਖੁਸ਼ੀਆਂ ਮੰਨਾਈਆਂ। ਗੁਰੂ ਜੀ ਨੇ ਸੂਰ ਨੂੰ ਉਥੇ ਹੀ ਦਬਵਾ ਦਿਤਾ।

## ਜਪੁ ਬਾਣੀ ਦਾ ਸ਼ੁੱਧ ਪਾਠ ਕਰਨਾ

ਗੁਰੂ ਪਾਤਿਸ਼ਾਹ ਦਾ ਕੁਮੈਤ ਘੋੜਾ ਜੋ ਜੰਗ ਵਿਚ ਮਰ ਗਿਆ

ਸੀ, ਜਿਸ ਕਰਕੇ ਸਿਖਾਂ ਨੇ ਬਹੁਤ ਘੋੜੇ ਗੁਰੂ ਸਾਹਿਬ ਜੀ ਨੂੰ ਭੇਜੇ। ਇਕ ਵਡਭਾਗੀ ਨਾਮ  ਦਾ ਅਰੋੜਾ ਸਿਖ ਜੋ ਘੋੜਿਆਂ ਦਾ ਵਾਪਾਰ ਕਰਦਾ ਸੀ, ਬਹੁਤ ਸਾਰੇ ਘੋੜੇ ਵੇਚਣ ਲਈ ਲਿਆਇਆ ਤੇ ਪੰਜ ਵਧੀਆ ਘੋੜੇ ਗੁਰੂ ਸਾਹਿਬ ਲਈ ਲਿਆਇਆ, ਗੁਰੂ ਜੀ ਨੂੰ ਉਨ੍ਹਾਂ ਵਿਚੋਂ ਤਿੰਨ ਘੋੜੇ ਤਾਂ ਸਿੱਖਾਂ ਨੂੰ ਦੇ ਦਿਤੇ ਦੋ ਅਜੇ ਬਾਕੀ ਪਏ ਸਨ।

ਇਕ ਦਿਨ ਸਭਾ ਵਿਚ ਇਕ ਮਨ ਇਕ ਚਿਤ ਹੋ ਕੇ ਸ਼ੁੱਧ ਬਾਣੀ ਪੜ੍ਹਨ ਦੇ ਮਹਾਤਮ ਬਾਰੇ ਵੀਚਾਰ ਤੁਰਿਆ ਤਾਂ ਗੁਰੂ ਜੀ ਨੇ ਕਿਹਾ ਕਿ ਇਕ ਮਨ ਪਾਠ ਕਰਨ ਨਾਲ ਮਨ ਬਾਂਛਤ ਫਲ ਮਿਲ ਜਾਂਦਾ ਹੈ। ਜੇਕਰ ਕੋਈ ਸਿਖ ਜਪੁ ਜੀ ਸਾਹਿਬ ਦਾ ਪਾਠ ਇਕ ਮਨ ਹੋ ਕੇ ਕਰੇ ਤਾਂ ਉਸ ਨੂੰ ਮਨ ਬਾਂਛਤ ਫਲ ਮਿਲ ਸਕਦਾ ਹੈ। ਜੇ ਕੋਈ ਸਿਖ ਸਾਨੂੰ ਜਪੁਜੀ ਸਾਹਿਬ ਦਾ ਪਾਠ ਇਕ ਮਨ ਹੋ ਕੇ ਸੁਣਾਵੇ ਤਾਂ ਅਸੀਂ ਉਸਨੂੰ ਮਨ ਬਾਂਛਤ ਫਲ ਦੇਵਾਂਗਾ।

ਭਾਈ ਗੋਪਾਲਾ ਖੜ੍ਰੀ ਹਾਫ਼ਜ਼ਬਾਦੀ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ! ਜੇ ਆਪ ਦੀ ਕਿਰਪਾ ਹੋਵੇ ਤਾਂ ਮੈਂ ਸੁਣਾਉਂਦਾ ਹਾਂ। ਗੁਰੂ ਜੀ ਸਭ ਸੰਗਤ ਸਮੇਤ ਪਾਠ ਸੁਣਦੇ ਰਹੇ ਜਦ ਅੰਤਲੀ ਪਉੜੀ ਪੜ੍ਹਨ ਲਗਾ ਤਾਂ ਉਸ ਦੇ ਮਨ ਵਿਚ ਫੁਰਨਾ ਫੁਰਿਆ, ਪੰਜਾਂ ਘੋੜਿਆਂ ਚੋਂ ਚੀਨਾ ਘੋੜਾ ਗੁਰੂ ਮਹਾਰਾਜ ਤੋਂ ਮੰਗਾਂਗਾ। ਉਸ ਨੇ ਭੋਗ ਪਾਇਆ, ਸੰਗਤ ਬੜੀ ਖੁੱਸ਼ ਹੋਈ ਤਾਂ ਗੁਰੂ ਜੀ ਨੇ ਉਹ ਘੋੜਾ ਚਾਂਦੀ ਦੀ ਕਾਠੀ ਸਹਿਤ ਸਜਾ ਕੇ ਉਸ ਦੇ ਹਵਾਲੇ ਕਰ ਦਿਤਾ ਤੇ ਬਚਨ ਕੀਤਾ ਕਿ ਅਸੀਂ ਤਾਂ ਧਾਰਿਆ ਸੀ ਕਿ ਇਸ ਨੂੰ ਗੁਰਿਆਈ ਦੇਵਾਂਗੇ ਪਰ ਏਸ ਨੂੰ ਲੋਭ ਦਾ ਫੁਰਨਾ ਫੁਰਿਆ ਸੀ, ਇਸ ਲਈ ਇਸ ਨੂੰ ਉਹ ਚੀਜ਼ ਦੇਂਦੇ ਹਾਂ। ਇਹ ਸ਼ੁੱਧ ਬਾਣੀ ਪੜ੍ਹਨ ਦਾ ਮਹਾਤਮ ਹੈ।

## ਬਾਬਾ ਧਰਮ ਚੰਦ ਤੇ ਬਾਬਾ ਸ੍ਰੀ ਚੰਦ ਜੀ ਦਾ ਮਿਲਾਪ

ਜਦੋਂ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਡੇਰਾ ਬਾਬਾ ਨਾਨਕ ਜੀ ਗਏ, ਦਰਸ਼ਨ ਕਰਕੇ ਕੜਾਹ ਪ੍ਰਸ਼ਾਦ ਕਰਵਾਇਆ। ਬਾਬਾ ਲਖਮੀ ਦਾਸ ਦੀ ਸੰਤਾਨ ਵਿਚ ਬੇਦੀ ਧਰਮ ਚੰਦ ਜੀ ਨੇ ਆਪ ਜੀ ਦੀ ਬੜੀ ਸੇਵਾ ਕੀਤੀ। ਸਭ ਸੰਗਤ ਨੂੰ

ਪ੍ਰਸ਼ਾਦ ਛਕਾਇਆ, ਘੋੜਿਆਂ ਨੂੰ ਘਾਹ ਪਠਾ ਦਿਤਾ। ਉਨ੍ਹਾਂ ਦੇ ਪੋਤਰੇ ਮਿਹਰ ਚੰਦ ਤੇ ਮਾਣਕ ਚੰਦ ਨੇ ਸੋਨੇ ਦੇ ਕੜਿਆਂ ਦੀਆਂ ਜੋੜੀਆਂ ਦਿਤੀਆਂ। ਬੜੇ ਪ੍ਰੇਮ ਨਾਲ ਪਰਸਪਰ ਗਲਬਾਤ ਕਰਦੇ ਰਹੇ। ਓਥੋਂ ਚਲ ਕੇ ਬਾਰਠ ਪਿੰਡ ਜਿਥੇ ਬਾਬਾ ਸ੍ਰੀ ਚੰਦ ਜੀ ਤਪੱਸਿਆ ਕਰਦੇ ਸਨ, ਦਰਸ਼ਨ ਦਿਤੇ, ਜੁੱਧਾਂ ਦਾ ਸਮਾਚਾਰ ਸੁਣ ਕੇ ਬਹੁਤ ਖੁੱਸ਼ ਹੋਏ। ਸ੍ਰੀ ਗੁਰੂ ਜੀ ਦੇ ਪੁਤਰਾਂ ਨੂੰ ਵੇਖ ਕੇ ਪੁੱਛਿਆ ਕਿ ਆਪ ਦੇ ਕਿੰਨੇ ਪੁਤਰ ਹਨ। ਉਨ੍ਹਾਂ ਨੇ ਪੰਜ ਦਸਿਆ। ਤਾਂ ਬਾਬਾ ਸ੍ਰੀ ਚੰਦ ਜੀ ਨੇ ਕਿਹਾ ਕੋਈ ਬਾਬੇ ਦਾ ਭੀ ਹੈ ਤਾਂ ਸਤਿਗੁਰਾਂ ਨੇ ਆਖਿਆ। ਬਾਬੇ ਗੁਰਦਿਤੇ ਦੀ ਬਾਂਹ ਫੜ ਕੇ ਆਖਿਆ ਤੁਹਾਡਾ ਭੀ ਟਿਕਾ ਤੇ ਸਾਡਾ ਭੀ ਏਹ ਇੱਕਾ ਹੋਇਆ। ਆਪਣੀ ਸੇਲੀ ਟੋਪੀ ਗੁਰਦਿਤੇ ਜੀ ਨੂੰ ਪਹਿਨਾਈ ਤੇ ਆਖਿਆ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦੌਲਤ ਦੋਵੇਂ ਪ੍ਰਕਾਰ ਮੀਰੀ ਪੀਰੀ ਤਾਂ ਤੁਹਾਡੇ ਘਰ ਗਈ ਹੈ, ਹੁਣ ਇਕ ਫ਼ਕੀਰੀ ਮੇਰੇ ਪਾਸ ਸੀ ਓਹ ਭੀ ਤੁਹਾਡੇ ਘਰ ਜਾਊ। ਸ੍ਰੀ ਗੁਰੂ ਜੀ ਨੇ ਆਖਿਆ, ਸਭ ਆਪ ਜੀ ਦੀ ਬਖ਼ਸ਼ਿਸ਼ ਹੈ, ਉਸ ਦਿਨ ਤੋਂ ਗੁਰਦਿਤਾ ਜੀ ਦਾ ਨਾਮ ਬਾਬਾ ਗੁਰਦਿਤਾ ਜੀ ਹੋ ਗਿਆ।

## ਭਾਈ ਕਰੋੜੀਆ

ਇਕ ਵਾਰੀ ਹਜ਼ਾਰਾਂ ਸੰਗਤਾਂ ਕਾਬਲ ਕੰਧਾਰ, ਗੁਰੂ ਜੀ ਦੇ ਦਰਸ਼ਨ ਕਰਨ ਆਈਆਂ, ਭਾਈ ਕ੍ਰੋੜੀਆ ਵੀ ਇਨ੍ਹਾਂ ਦੇ ਨਾਲ ਆਇਆ ਜੋ ਘੋੜਿਆਂ ਦਾ ਤਕੜਾ ਸੌਦਾਗਰ ਸੀ। ਉਸ ਨੇ ਦਰਿਆਈ ਘੋੜੇ ਪਾਲੇ ਸਨ, ਜਿਨ੍ਹਾਂ ਦੀ ਬਰਾਬਰੀ ਭਾਰਤ ਵਰਸ਼ ਦਾ ਕੋਈ ਘੋੜਾ ਨਹੀਂ ਕਰ ਸਕਦਾ ਸੀ। ਜਦ ਲਾਹੌਰ ਆਇਆ ਤਾਂ ਲਾਹੌਰ ਦੇ ਸੂਬੇ ਕਾਸਮ ਵੀ ਘੋੜੇ ਖਰੀਦਣਾ ਚਾਹੁੰਦਾ ਸੀ ਪਰ ਭਾਈ ਕਰੋੜੀਏ ਤੋਂ ਨਵੇਂ ਘੋੜੇ ਮੰਗੇ ਤਾਂ ਇਸ ਨੇ ਦੇਣ ਤੋਂ ਨਾਹ ਕਰ ਦਿਤੀ। ਉਸ ਨੇ ਕਿਹਾ ਇਹ ਘੋੜੇ ਸਚੇ ਪਾਤਿਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਹਨ। ਸੂਬੇ ਨੇ ਕਈ ਵੇਰ ਕਹਿਆ, ਪਰ ਕ੍ਰੋੜੀਆ ਨਾ ਮੰਨਿਆ। ਕਾਸਮ ਬੇਗ ਨੇ ਦੋਵੇਂ ਨਵੇਂ ਘੋੜੇ ਖੋਹ ਲਏ। ਭਾਈ ਕਰੋੜੀਏ ਦਾ ਨਵਾਬ ਅਗੇ ਕੋਈ ਚਾਰਾ ਨਾ

ਚਲਿਆ। ਨਵਾਬ ਦੇ ਦਿਲ ਵਿਚ ਇਹ ਖ਼ਿਆਲ ਸੀ ਕਿ ਮੈਂ ਇਹ ਘੋੜੇ ਬਾਦਸ਼ਾਹ ਨੂੰ ਦੇਵਾਂਗਾ, ਚੰਗੀ ਇਜ਼ਤ ਪਾਵਾਂਗਾ, ਇਸ ਲਈ ਉਸ ਨੇ ਦੋਵੇਂ ਘੋੜੇ ਸ਼ਾਹੀ ਤਬੇਲੇ ਵਿਚ ਬੰਨ੍ਹ ਦਿਤੇ। ਪਰ ਉਸਦੇ ਦਿਲ ਵਿਚ ਇਹ ਖ਼ਿਆਲ ਵੀ ਆਇਆ ਕਿ ਕਿਤੇ ਸੋਦਾਗਰ ਗੁਰੂ ਨਾ ਚੜਾ ਲਿਆਏ ਕਿਉਂਕਿ ਗੁਰੂ ਬੜਾ ਬਲਵਾਨ ਹੈ। ਉਸ ਨੇ ਬੜੀ ਨਰਮੀ ਨਾਲ ਗਲਾਂ ਕੀਤੀਆਂ, ਪੰਜ ਹਜ਼ਾਰ ਦੀ ਖ਼ਿਲਤ ਤੇ ਦੋ ਲਖ ਰੁਪਏ ਦੀ ਹੁੰਡੀ ਕਾਬਲ ਦੇ ਸੇਠ ਅਗੇ ਰਖ ਦਿਤੀ। ਭਾਈ ਕਰੋੜੀਆ ਬਹੁਤ ਰੋਇਆ ਪਿੱਟਿਆ। ਜਦ ਕੁਝ ਨਾ ਬਣਿਆ ਤਾਂ ਉਸ ਨੇ ਸੋਚਿਆ, ਹੁੰਡੀ ਦਾ ਸਬੂਤ ਕਾਹਦੇ ਲਈ ਛਡਾਂ। ਇਸ ਲਈ ਓਹ ਕਾਗਜ਼ ਹੱਥ ਵਿਚ ਫੜ ਲਿਆ ਤੇ ਆਖਿਆ ਇਹ ਘੋੜੇ ਬਰਕਤ ਵਾਲੇ ਹਨ। ਗੁਰੂ ਚਰਨਾ ਵਿਚ ਬੇਨਤੀ ਕੀਤੀ ਆਪਣਾ ਸਾਰਾ ਹਾਲ ਰੋ ਕੇ ਸੁਣਾਇਆ ਤੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਜੀ ! ਮੇਰੇ ਦਿਲ ਦੀ ਇਹ ਚਾਹਨਾ ਸੀ ਕਿ ਆਪ ਐਸੇ ਘੋੜਿਆਂ ਤੇ ਸਵਾਰ ਹੁੰਦੇ, ਮੈਂ ਬੜੀ ਸੇਵਾ ਕਰਕੇ ਇਹ ਘੋੜੇ ਪਾਲੇ ਸਨ। ਗੁਰੂ ਜੀ ਨੇ ਹੁੰਡੀ ਵਾਲਾ ਕਾਗਜ਼ ਪਾੜ ਕੇ ਕਿਹਾ ਜਾ ਤੇਰੇ ਦਿਲ ਦੀ ਚਾਹਨਾ ਜ਼ਰੂਰ ਪੂਰੀ ਹੋਵੇਗਾ।

## ਭਾਈ ਬਿਧੀ ਚੰਦ ਦਾ ਘੋੜੇ ਲੈਣ ਜਾਣਾ

ਭਾਵੇਂ ਗੁਰੂ ਮਹਾਰਾਜ ਦਾ ਅਜਿਹਾ ਖਿਆਲ ਨਹੀਂ ਸੀ ਪਰ ਸਿਖ ਦੀ ਚਾਹਨਾ (ਮਨੋਰਥ) ਪੂਰਨ ਕਰਨ ਹਿਤ ਭਾਈ ਬਿਧੀ ਚੰਦ ਨੂੰ ਭੇਜਿਆ ਕਿ ਇਕ ਘੋੜਾ ਲਾਹੌਰੋਂ ਲੈ ਆ। ਸੋ, ਭਾਈ ਬਿਧੀ ਚੰਦ ਨੇ ਲਾਹੌਰ ਪਹੁੰਚ ਕੇ ਘੋੜਿਆਂ ਦੇ ਦਰਸ਼ਨ ਕੀਤੇ, ਮੱਥਾ ਟੇਕਿਆ ਤੇ ਦਿਲ ਵਿਚ ਸੋਚਿਆ ਕਿ ਸਚੇ ਪਾਤਿਸ਼ਾਹ ਦੇ ਘੋੜਿਆਂ ਦੀ ਸੇਵਾ ਕਰੀਏ। ਇਸ ਲਈ ਬੜੇ ਸੁੰਦਰ ਘਾਹ ਦੀ ਪੰਡ ਬੰਨ੍ਹ ਕੇ ਦਰਿਆ ਦੇ ਕਿਨਾਰੇ ਘਾਹ ਧੋ ਪੂੰਝ ਕੇ ਘੋੜਿਆਂ ਦੇ ਤਬੇਲੇ ਵਿਚ ਗਿਆ। ਵਧੀਆ ਘਾਹ ਵੇਖ ਕੇ ਦਰੋਗੇ ਦਾ ਮਨ ਕਰ ਆਇਆ, ਮੁਲ ਪੁਛਿਆ ਤਾਂ ਭਾਈ ਬਿਧੀ ਚੰਦ ਨੇ ਕਿਹਾ, ਇਹ ਘੋੜੇ ਸਚੇ ਪਾਤਿਸ਼ਾਹ ਜੀ ਦੇ ਹਨ, ਇਨ੍ਹਾਂ ਦਾ ਮੁਲ ਨਹੀਂ ਲੈਣਾ, ਇਤਨੇ ਬਚਨ

ਕਰਕੇ ਘਾਹ ਘੋੜੇ ਨੂੰ ਖੁਆ ਕੇ ਉਸ ਨੂੰ ਮੱਥਾ ਟੇਕ ਕੇ ਉਪਰ ਸਵਾਰ ਹੋ ਬੈਠਾ, ਅਡੀ ਲਾ ਕੇ ਭਜ ਪਿਆ, ਕਈ ਸਵਾਰ ਪਿੱਛੇ ਭਜੇ ਪਰ ਭਾਈ ਜੀ ਨੇ ਕਿਸੇ ਨੂੰ ਫੜਾਈ ਨਾ ਦਿਤੀ। ਸਭ ਹੈਰਾਨ ਹੋ ਕੇ ਵਾਪਸ ਆ ਗਏ। ਕਾਸਮ ਬੇਗ ਸੋਚਦਾ ਰਿਹਾ ਕਿ ਕੀਤਾ ਜਾਵੇ। ਜਦ ਬਾਦਸ਼ਾਹ ਨੂੰ ਖ਼ਬਰ ਹੋਈ ਤਾਂ ਉਸਨੇ ਇਸ਼ਤਿਹਾਰ ਕਢਿਆ ਕਿ ਜੋ ਘੋੜੇ ਦਾ ਪਤਾ ਦੇਵੇਗਾ, ਉਸ ਨੂੰ ਦਸ ਹਜ਼ਾਰ ਰੁਪਇਆ ਇਨਾਮ ਤੇ ਖ਼ਿਲਤ ਦਿਤੀ ਜਾਵੇਗੀ, ਪਰ ਕੋਈ ਪੱਤਾ ਨਾ ਲਗਾ।

ਇਧਰ ਜਦੋਂ ਭਾਈ ਬਿਧੀ ਚੰਦ ਘੋੜਾ ਲੈ ਕੇ ਸ੍ਰੀ ਗੁਰੂ ਜੀ ਪਾਸ ਪਹੁੰਚਿਆ ਤਾਂ ਭਾਈ ਕਰੋੜੀਆ ਬਹੁਤ ਖੁੱਸ਼ ਹੋਇਆ ਤੇ ਆਖਿਆ, ਧੰਨ ਸਤਿਗੁਰੂ ਅਤੇ ਧਨ ਆਪ ਜੀ ਦਾ ਸਿੱਖ ਭਾਈ ਬਿਧੀ ਚੰਦ ਸੂਰਬੀਰ ਯੋਧਾ।

## ਦੂਜਾ ਘੋੜਾ ਲਿਆਉਣਾ

ਇਕ ਘੋੜਾ ਲਿਆਉਣ ਮਗਰੋਂ ਭਾਈ ਜੇਠੇ ਨੇ ਸਤਿਗੁਰਾਂ ਪਾਸ ਬੇਨਤੀ ਕੀਤੀ ਸਚੇ ਪਾਤਿਸ਼ਾਹ ! ਘੋੜਾ ਘਾਹ ਪੱਠਾ ਨਹੀਂ ਛਕਦਾ, ਰੁਦਨ ਕਰਦਾ ਰਹਿੰਦਾ ਹੈ। ਇਹ ਸੁਣ ਕੇ ਗੁਰੂ ਸਾਹਿਬ ਜੀ ਜੋਧ ਸ਼ਾਹ ਆਦਿਕ ਮੁਸਾਹਿਬਾਂ ਸਮੇਤ ਘੋੜੇ ਦੇ ਕੋਲ ਆਏ ਤੇ ਪਿਆਰ ਦਿਤਾ, ਪਤਾ ਲਗਾ ਕਿ ਇਹ ਆਪਣੇ ਸਾਥੀ ਦੂਸਰੇ ਘੋੜੇ ਦੇ ਵਿਜੋਗ ਵਿਚ ਵੈਰਾਗਵਾਨ ਹੋ ਰਿਹਾ ਹੈ ਕਿਉਂਕਿ ਇਹ ਛੋਟੇ ਹੁੰਦੇ ਇਕਠੇ ਪਲੇ ਸਨ। ਮਿੱਤਰ ਵਿਛੋੜੇ ਦਾ ਬੜਾ ਰੋਗ ਹੈ, ਉਧਰ ਦੂਜਾ ਘੋੜਾ ਵੀ ਪਿਆਰ ਵਿਚ ਤੜਫ਼ਦਾ ਹੋਵੇਗਾ। ਤਾਂ ਤੇ ਇਨ੍ਹਾਂ ਨੂੰ ਆਪਸ ਵਿਚ ਮਿਲਾਉਣਾ ਹੀ ਯੋਗ ਹੈ। ਇਹ ਕਹਿ ਕੇ ਬਿਧੀ ਚੰਦ ਨੂੰ ਹੁਕਮ ਕੀਤਾ, ਤੇਰੀ ਸੇਵਾ ਗੁਰੂ ਘਰ ਵਿਚ ਪਰਵਾਣ ਪਾਈ ਹੈ, ਹੁਣ ਤੂੰ ਇਸ ਨੂੰ ਓਥੇ ਛਡ ਆ। ਇਹ ਸੁਣ ਕੇ ਭਾਈ ਕਰੋੜੀਏ ਕਹਿਆ, ਮਹਾਰਾਜ ! ਤੁਸੀਂ ਦੂਸਰਾ ਘੋੜਾ ਭੀ ਮੰਗਾ ਲਵੋ ਤਾਂ ਜੋ ਮੇਰੀ ਭਾਵਨਾ ਪੂਰੀ ਹੋਵੇ। ਇਹ ਸੁਣਦਿਆਂ ਹੀ ਭਾਈ ਬਿਧੀ ਚੰਦ ਨੇ ਬੇਨਤੀ ਕੀਤੀ, ਗੁਰੂ ਜੀ ! ਮੈਂ ਦੂਸਰਾ ਘੋੜਾ ਭੀ ਲਿਆਉਂਦਾ ਹਾਂ। ਗੁਰੂ ਮਹਾਰਾਜ ਦੀ ਆਗਿਆ ਪਾ ਕੇ ਬਿਧੀ ਚੰਦ ਲਾਹੌਰ ਜਾ ਕੇ

ਭਾਈ ਬੋਹੜੂ ਦੇ ਘਰ ਜਾ ਉਤਰਿਆ। ਭਾਈ ਬੋਹੜੂ ਨੇ ਬੇਨਤੀ ਕੀਤੀ, ਕੁਝ ਸੇਵਾ ਦਸੋ। ਭਾਈ ਬਿਧੀ ਚੰਦ ਨੇ ਇਕ ਅਚੰਭਾ ਜੇਹੀ ਪੁਸ਼ਾਕ ਬਣਾਈ ਤੇ ਵੱਡਾ ਸਾਰਾ ਤਿਲੇਦਾਰ ਸਾਫ਼ਾ ਸਜਾ ਕੇ ਘੋੜਿਆਂ ਦੇ ਤਬੇਲੇ ਅਗੋਂ ਨਿਕਲਿਆ। ਸੋਂਧੇ ਖਾਂ ਦਰੋਗ਼ੇ ਨੇ ਨਜ਼ਮੀ ਜਾਣ ਕੇ ਸਲਾਮ ਕੀਤੀ ਤਾਂ ਭਾਈ ਜੀ ਨੇ ਅਗੋਂ ਉਤਰ ਦਿਤਾ। ਸਤ ਸਲਾਮਾਂ ਸੱਚੇ ਸਾਹਿਬ ਨੂੰ। ਇਹ ਗਲ ਸੁਣ ਕੇ ਉਸ ਨੇ ਕਿਹਾ, ਮਹਾਰਾਜ ! ਮੇਰੇ ਦਿਲ ਦੀ ਗਲ ਦਸੋ, ਭਾਈ ਹੁਰਾਂ ਨੂੰ ਪਤਾ ਹੀ ਸੀ ਇਸਦਾ ਪੁੱਤਰ ਬੀਮਾਰ ਹੈ, ਇਸ ਲਈ ਸਾਰੇ ਘਰ ਦੇ ਪਤੇ ਦੇ ਕੇ ਆਖਿਆ ਤੇਰਾ ਪੁੱਤਰ ਬੀਮਾਰ ਹੈ, ਓਹ ਫਗਣ ਦੇ ਮਹੀਨੇ ਰਾਜ਼ੀ ਹੋਵੇਗਾ ਅਤੇ ਉਸਦੇ ਘਰੋਗੀ ਪਤੇ ਭਾਈ ਬਿਧੀ ਚੰਦ ਨੇ ਸਭ ਦਸ ਦਿਤੇ। ਇਹ ਸੁਣ ਕੇ ਸੋਂਧੇ ਖਾਂ ਦਰੋਗ਼ਾ ਦੇ ਪੁਤਰ ਦੇ ਸਿਰ ਉਤੇ ਸਤਿਨਾਮ ਆਖ ਕੇ ਹੱਥ ਫੇਰਿਆ ਤਾਂ ਮੁੰਡੇ ਨੂੰ ਝਟ ਹੋਸ਼ ਆ ਗਈ, ਜਿਸ ਕਰਕੇ ਸੋਂਧੇ ਖਾਂ ਭਾਈ ਜੀ ਦਾ ਮੁਰੀਦ ਬਣ ਗਿਆ ਤੇ ਬਾਦਸ਼ਾਹ ਪਾਸ ਜਾ ਕੇ ਬੜੀ ਤਾਰੀਫ਼ ਕੀਤੀ ਤੇ ਆਖਿਆ ਕਿ ਇਹ ਜਾਨਵਰਾਂ ਦੀ ਬੋਲੀ ਭੀ ਜਾਣਦਾ ਹੈ। ਬਾਦਸ਼ਾਹ ਸੁਣ ਕੇ ਬਹੁਤ ਪ੍ਰਸੰਨ ਹੋਇਆ ਤੇ ਆਖਣ ਲਗਾ, ਸਾਈਂ ਜੀ ! ਜੇ ਤੁਸੀਂ ਮੇਰਾ ਘੋੜਾ ਲਭ ਦਿਓ ਤਾਂ ਮੈਂ ਤੁਹਾਨੂੰ ਬਹੁਤ ਇਨਾਮ ਦੇਵਾਂਗਾ। ਇਹ ਸੁਣ ਕੇ ਭਾਈ ਬਿਧੀ ਚੰਦ ਜੀ ਨੇ ਸੰਗਲੀ ਸੁਟ ਕੇ ਬਾਦਸ਼ਾਹ ਦਾ ਹੱਥ ਲਵਾਇਆ, ਉਪਰ ਹੇਠ ਨਜਰ ਕਰ ਜਾਨਵਰਾ ਵਲ ਕੰਨ ਲਾਇਆ। ਕਈ ਤਰ੍ਹਾਂ ਦੀਆਂ ਗਿਣਤੀਆਂ ਕਰਕੇ ਘੋੜੇ ਦਾ ਰੰਗ ਢੰਗ ਜਾਣ ਦਾ ਵਕਤ ਤੇ ਲਿਜਾਣ ਵਾਲਾ ਸਭ ਪਤਾ ਤੇ ਵਕਤ ਦਸਿਆ। ਜਿਸ ਨੂੰ ਸੁਣ ਕੇ ਬਾਦਸ਼ਾਹ ਨੂੰ ਯਕੀਨ ਹੋ ਗਿਆ ਕਿ ਇਹ ਠੀਕ ਪਤਾ ਲਾ ਦੇਵੇਗਾ। ਜਿਸ ਕਰਕੇ ਮੇਰਾ ਘੋੜਾ ਲਭ ਪਏਗਾ, ਕਿਉਂਕਿ ਇਹ ਜਾਨਵਰਾਂ ਦੀ ਭਾਸ਼ਾ ਨੂੰ ਜਾਣਦਾ ਹੈ। ਭਾਈ ਬਿਧੀ ਚੰਦ ਨੇ ਆਖਿਆ ਕਿ ਮੈਂ ਆਪ ਨੂੰ ਸਭ ਪਤਾ ਲਗਾ ਦਿਆਂਗਾ। ਜਿਸ ਜਿਸ ਪਾਸੇ ਘੋੜਾ ਗਿਆ ਹੈ ਓਹ ਸਭ ਪਾਸੇ ਤੁਹਾਨੂੰ ਦਸ ਦਿਆਂਗਾ, ਉਸ ਦੇ ਨਾਮ ਦਾ ਪਤਾ ਦੇ ਦਿਆਂਗਾ ਪਰ ਮੈਂ ਜਿਸ ਤਰ੍ਹਾਂ ਕਰਾਂ ਤੁਸੀਂ ਉਸੇ ਤਰ੍ਹਾਂ ਕਰੀ ਜਾਣਾ। ਬਾਦਸ਼ਾਹ ਨੇ ਕਿਹਾ ਕਿ ਮੈਂ ਤੁਹਾਨੂੰ ਦੋਹਰਾ ਇਨਾਮ

ਦਿਆਂਗਾ, ਜੇ ਤੁਸੀਂ ਇਸ ਤਰ੍ਹਾਂ ਦਸ ਦੇਵੋਗੇ। ਸਾਰੀ ਚੀਜ਼ ਦਾ ਚੌਥਾ ਹਿੱਸਾ ਤੈਨੂੰ ਦੇਵਾਂਗਾ। ਭਾਈ ਬਿਧੀ ਚੰਦ ਨੇ ਕਹਿਆ, ਸਾਰੀ ਚੀਜ਼ ਦਾ ਪਤਾ ਤਦ ਲਗ ਸਕਦਾ ਹੈ ਜੇਕਰ ਸਭ ਪਾਸੇ ਦੇ ਜੰਦਰੇ ਵਜ ਜਾਣ ਤੇ ਕਿਲੇ ਅਗੇ ਪੈਹਰਾ ਲਾਇਆ ਜਾਵੇ, ਕੋਈ ਗਲ ਬਾਤ ਨਾ ਕਰੇ ਅਤੇ ਘੋੜੇ ਨੂੰ ਮੈਦਾਨ ਵਿਚ ਖੜਵਾ ਕੇ ਸਜਾਇਆ ਜਾਵੇ। ਓਸ ਵੇਲੇ ਘੋੜੇ ਨੂੰ ਕਲਿਆਂ ਦੇਖ ਕੇ ਜੋ ਜਾਨਵਰ ਗੱਲਾਂ ਕਰਨਗੇ ਓਹ ਭਾਖਾ ਲੈ ਕੇ ਪਲ ਵਿਚ ਮੈ ਸਭ ਕੁਝ ਤੁਹਾਨੂੰ ਦਸ ਦਿਆਂਗਾ। ਬਾਦਸ਼ਾਹ, ਗਲਾਂ ਸੁਣ ਕੇ ਮੋਹਿਆ ਗਿਆ, ਨਾਲ ਹੀ ਉਸ ਦਾ ਘੋੜੇ ਵਿਚ ਬਹੁਤ ਪਿਆਰ ਸੀ, ਇਸ ਕਰਕੇ ਭਾਈ ਜੀ ਦੀਆਂ ਗਲਾਂ ਦੀ ਚੰਗੀ ਤਰ੍ਹਾਂ ਤਾਮੀਲ ਕੀਤੀ। ਤੁਰਕਾਂ ਦੀ ਬੁਧੀ ਉਤੇ ਐਸਾ ਪੜਦਾ ਪਾਇਆ, ਬਾਦਸ਼ਾਹ ਇਹੋ ਕਹੀ ਜਾਏ ਕਿ ਇਹ ਰਮਲੀ ਜਿਸ ਤਰ੍ਹਾਂ ਕਹਿੰਦਾ ਹੈ, ਕਰੀ ਜਾਓ।

ਭਾਈ ਬਿਧੀ ਚੰਦ ਜੀ ਨੇ ਘੋੜੇ ਨੂੰ ਸਜਵਾ ਕੇ ਮੈਦਾਨ ਵਿਚ ਖੜਵਾ ਦਿਤਾ ਤੇ ਲੋਕਾਂ ਨੂੰ ਕਾਬੂ ਕਰ, ਬਾਹਰੋਂ ਜੰਦਰੇ ਮਰਵਾ ਦਿਤੇ। ਜਦ ਵੇਖਿਆ ਹੁਣ ਸਭ ਕਾਬੂ ਹਨ, ਕਿਧਰੋਂ ਵੀ ਕੋਈ ਦਬਾਉਣ ਵਾਲਾ ਨਹੀਂ ਹੈ ਤਾਂ ਆਪਣਾ ਗੁਰੂ ਮੰਨਾ ਕੇ ਘੋੜੇ ਨੂੰ ਨਮਸਕਾਰ ਕਰ, ਵਾਹਿਗੁਰੂ ਬੋਲ, ਦੋ ਚਾਰ ਗੇੜੇ ਘੋੜੇ ਨੂੰ ਦੇ ਕੇ ਗਰਮ ਕਰ ਬਾਦਸ਼ਾਹ ਦੇ ਸਾਹਮਣੇ ਹੋ ਕੇ ਆਖਿਆ, ਸੁਣੋ ਬਾਦਸ਼ਾਹ ! ਹੁਣ ਸਾਰੇ ਪਤੇ ਮੈਂ ਤੁਹਾਨੂੰ ਦੇਂਦਾ ਹਾਂ, ਮੇਰੀ ਗਲ ਵਿਚ ਤੁਸਾਂ ਬੋਲਣਾ ਨਹੀਂ, ਪਿਛੋਂ ਜੋ ਮਨ ਆਵੇ ਸੋ ਕਹਿਣਾ।

ਇਹ ਦੋਵੇਂ ਵਛੇਰੇ ਕਰੋੜੀ ਮਲ ਸੋਦਾਗਰ ਸਿਖ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵਾਸਤੇ ਪਾਲੇ ਸਨ ਜਦ ਉਹ ਦੇਣ ਆਇਆ ਤਾਂ ਰੰਸਤੇ ਵਿਚ ਲਾਹੌਰ ਦੇ ਸੂਬੇ ਨਵਾਬ ਕਾਸਮ ਬੇਗ ਨੇ ਖੋਹ ਲਏ, ਉਹ ਸ੍ਰੀ ਗੁਰੂ ਜੀ ਪਾਸ ਜਾ ਰੋਇਆ, ਓਸ ਕਰਕੇ ਆਪਣੀ ਚੀਜ਼ ਮੰਗਾਉਣ ਲਈ ਸ੍ਰੀ ਗੁਰੂ ਜੀ ਨੇ ਮੈਨੂੰ ਭੇਜਿਆ ਹੈ, ਮੈਂ ਭਾਈ ਕਰੋੜੀ ਮਲ ਦੇ ਘੋੜੇ ਲੈ ਚਲਿਆ ਹਾਂ, ਤੁਹਾਡੀ ਹੁੰਡੀ ਦਾ ਕਾਗਜ਼ ਪਾੜ ਸੁਟਿਆ ਹੈ ਕਿਉਂਕਿ ਇਹ ਚੀਜ਼ ਤਾਂ ਗੁਰੂ ਦੀ ਸੀ। ਇਕ ਘੋੜਾ ਮੈਂ ਅਗੇ ਲੈ ਗਿਆ ਹਾਂ, ਦੂਸਰਾ ਭੀ ਮੈਂ ਲੈ ਚਲਿਆ ਹਾਂ,

ਤੇਰੇ ਵਿਚ ਜ਼ੋਰ ਹੈ ਤਾਂ ਮੰਗਾ ਲੈ, ਹੁਣ ਇਨਾਮ ਤੇ ਦਸ ਹਜ਼ਾਰ ਰੁਪਇਆ ਇਸ਼ਤਿਹਾਰ ਵਾਲਾ ਤੇਰੇ ਸਿਰ ਰਿਹਾ। ਇਤਨੀ ਗਲ ਕਹਿ ਕੇ ਭਾਈ ਬਿਧੀ ਚੰਦ ਨੇ ਬੁਰਜ ਉਤੇ ਹੱਥ ਮਾਰਿਆ, ਬਾਦਸ਼ਾਹ ਨੇ ਬਾਜ਼ ਵਾਂਗ ਉਡਦਾ ਘੋੜਾ ਦੇਖਿਆ, ਫੜੋ ਫੜੋ ਕੂਕਣ ਲਗ ਪਿਆ, ਹੁਣ ਫੜੇ ਕੌਣ? ਆਦਮੀ ਤਾਂ ਅੰਦਰ ਸਨ, ਪਹਿਲਾਂ ਭਾਈ ਜੀ ਰਾਵੀ ਦਰਯਾ ਵਿਚ ਘੋੜੇ ਸਮੇਤ ਹੇਠਾਂ ਗਏ, ਫੇਰ ਝਟ ਉਪਰ ਆ ਪਾਰ ਹੋ ਗਏ, ਕਿਸੇ ਨੂੰ ਫੜਾਈ ਨਾ ਦਿਤੀ। ਭਾਵੇਂ ਮਾਘ ਦਾ ਮਹੀਨਾ ਸੀ, ਪਰ ਭਾਈ ਜੀ ਨੂੰ ਹੌਸਲੇ ਦੀ ਗਰਮਾਈ ਨੇ ਕਿਸੇ ਪ੍ਰਕਾਰ ਦੀ ਤਕਲੀਫ ਨਾ ਹੋਣ ਦਿਤੀ। ਸ੍ਰੀ ਗੁਰੂ ਜੀ ਦੇ ਅਗੇ ਰਖ ਭਾਈ ਕਰੋੜੀ ਦਾ ਮਨੋਰਥ ਪੂਰਾ ਕੀਤਾ। ਰਾਜਾ ਪ੍ਰਤਾਪ ਸਿੰਘ ਤੇ ਜੋਧ ਸ਼ਾਹ ਭਾਈ ਜੀ ਦੀ ਬਹਾਦਰੀ ਉਤੇ ਬਹੁਤ ਖੁੱਸ਼ ਹੋਏ। ਇਸ ਮਗਰੋਂ ਰਾਜਾ ਤਾਰਾ ਚੰਦ ਕਹਿਲੂਰੀਆ ਆਦਿ ਰਾਜਿਆ ਦੀ ਬੇਨਤੀ ਮੰਨ ਕੇ ਗੁਰੂ ਪਾਤਿਸ਼ਾਹ ਪਾਸ ਕੀਰਤਪੁਰ ਆਏ। ਗੁਰੂ ਜੀ ਦਾ ਆਗਮਨ ਸੁਣ ਕੇ ਰਾਜੇ ਬਹੁਤ ਖੁਸ਼ ਹੋਏ। ਦਰਸ਼ਨ ਕਰਕੇ ਅਨੰਦਤ ਹੋਏ। ਕੀਰਤਪੁਰ ਦੀ ਵਸੋਂ ਵਿਚ ਭੀ ਬਹੁਤ ਵਾਧਾ ਹੋਇਆ ਕਿਉਂਕਿ ਹਜ਼ਾਰਾਂ ਦੀ ਗਿਣਤੀ ਵਿਚ ਸਿਖ ਸੰਗਤਾਂ ਦੀ ਭੀੜ ਹੋਵੇ, ਲੰਗਰ ਚਲਣ, ਸ਼ਬਦ ਕੀਰਤਨ ਦੀ ਵਰਖਾ ਹੋਵੇ।

## ਬੁਢਣ ਸ਼ਾਹ ਦੀ ਸਾਖੀ

ਬੁਢਣ ਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਦਾ ਚੰਗਾ ਸੰਤੋਖੀ ਫ਼ਕੀਰ ਸੀ, ਰਾਜਾ ਪਰਜਾ ਤੋਂ ਕੁਝ ਨਹੀਂ ਸੀ ਲੈਂਦਾ। ਆਪਣੇ ਪਾਸ ਦੋ ਚਾਰ ਬਕਰੀਆਂ ਰਖਦਾ ਸੀ, ਜਿਨਾ ਦਾ ਦੁੱਧ ਆਪ ਪੀਂਦਾ ਤੇ ਲੋਕਾਂ ਨੂੰ ਵੀ ਪਿਲਾਉਂਦਾ ਸੀ। ਰਾਤ ਸਮੇਂ ਪਹਾੜ ਦੀਆਂ ਕੰਦਰਾਂ ਵਿਚ ਵੜ ਕੇ ਗੁਜ਼ਾਰਾ ਕਰਦਾ ਸੀ। ਜਦੋਂ ਗੁਰੂ ਨਾਨਕ ਦੇਵ ਜੀ ਇਥੇ ਆਏ ਤਾਂ ਬੁਢਣ ਸ਼ਾਹ ਨੇ ਦੁੱਧ ਅਗੇ ਰਖਿਆ। ਗੁਰੂ ਜੀ ਨੇ ਕਹਿਆ, ਇਹ ਸਾਡੀ ਅਮਾਨਤ ਰਖ ਲੈ, ਫਿਰ ਪੀਵਾਂਗੇ।

ਇਕ ਦਿਨ ਗੁਰੂ ਹਰਿਗੋਬਿੰਦ ਸਾਹਿਬ ਜੀ ਸਿਖਾਂ ਨੂੰ ਤਾਰਦੇ ਇਥੇ ਪਹੁੰਚੇ, ਬੁਢਣ ਸ਼ਾਹ ਦਰਸ਼ਨ ਕਰਕੇ ਨਿਹਾਲ ਹੋਇਆ ਤਾਂ

ਗੁਰੂ ਜੀ ਨੇ ਕਿਹਾ ਸਾਡੀ ਅਮਾਨਤ ਦਿਓ ਤਾਂ ਅਗੋਂ ਬੁਢਣ ਸ਼ਾਹ ਨੇ ਬੇਨਤੀ ਕੀਤੀ, ਸੱਚੇ ਪਾਤਿਸ਼ਾਹ ! ਠੀਕ ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤਿ ਹੋ, ਪਰ ਪਹਿਲਾਂ ਮੈਨੂੰ ਓਹੋ ਜਿਹਾ ਦਰਸ਼ਨ ਦੇਵੋ ਤਦ ਮੈਂ ਆਪ ਨੂੰ ਅਮਾਨਤ ਦੇਂਦਾ ਹਾਂ। ਇਹ ਸੁਣ ਕੇ ਗੁਰੂ ਜੀ ਨੇ ਟਿਕਾ ਗੁਰਦਿਤਾ ਜੋ ਗੁਰੂ ਜੀ ਦੇ ਨਾਲ ਹੀ ਸੀ, ਨੂੰ ਹੁਕਮ ਕੀਤਾ ਕਿ ਇਸ਼ਨਾਨ ਕਰੋ। ਜਦ ਟਿੱਕਾ ਜੀ ਇਸ਼ਨਾਨ ਕਰਕੇ ਆਏ ਤਾਂ ਹੂ-ਬ-ਹੂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦਾ ਸਰੂਪ ਨਜ਼ਰ ਆਇਆ। ਬੁਢਣ ਸ਼ਾਹ ਦੇ ਚਰਨਾ ਤੇ ਢੱਠਾ, ਮੱਥਾ ਟੇਕਿਆ ਤੇ ਪ੍ਰੇਮ ਨਾਲ ਦੁੱਧ ਪਿਲਾਇਆ। ਜੋ ਪ੍ਰਸ਼ਨ ਬੁਢਣ ਸ਼ਾਹ ਨੇ ਕੀਤੇ, ਉਨ੍ਹਾਂ ਦਾ ਉਤਰ ਬਾਬਾ ਗੁਰਦਿਤਾ ਜੀ ਨੇ ਚੰਗੀ ਤਰ੍ਹਾਂ ਦਿਤਾ, ਬੁਢਣ ਸ਼ਾਹ ਨੇ ਉਤਰ ਸੁਣ ਕੇ ਬੜਾ ਅਨੰਦ ਮਾਣਿਆ ਕਿਉਂਕਿ ਉਹ ਗੁਰੂ ਜੀ ਦੇ ਦਰਸ਼ਨ ਨੂੰ ਹੀ ਉਡੀਕਦਾ ਸੀ। ਬਸ, ਸ਼ਾਂਤ ਹੋ ਕੇ ਉਸ ਨੇ ਸੱਪ ਦੀ ਕੁੰਜ ਵਾਂਗ ਦੇਹ ਤਿਆਗੀ ਅਤੇ ਗੁਰੂ ਜੀ ਨੇ ਉਸ ਨੂੰ ਮੁਸਲਮਾਨ ਜਾਣ ਕੇ ਦਬਵਾ ਦਿਤਾ।

## ਪ੍ਰਸੰਗ ਭਾਈ ਭਾਰੂ

ਭਦਰ ਕਾਲੀ ਦੇ ਮੇਲੇ ਤੇ ਬਹੁਤ ਰਾਜੇ ਇਕਠੇ ਹੋਏ। ਰਾਜਿਆਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਭੀ ਬੇਨਤੀ ਕੀਤੀ ਜਿਸ ਕਰਕੇ ਆਪ ਗਏ। ਇਕ ਉਚੇ ਟਿੱਬੇ ਤੇ ਸਿੰਘਾਸਣ ਲਾ ਦਿਤਾ, ਹੇਠਾਂ ਸਭ ਰਾਜੇ ਮਹਾਰਾਜੇ ਬੈਠੇ। ਬਾਬਕ ਆਦਿ ਰਬਾਬੀਆਂ ਨੇ ਕੀਰਤਨ ਕੀਤਾ। ਗੁਰੂ ਮਹਾਰਾਜ ਵੰਨ ਸੁਵੰਨੇ ਜਵਾਹਰਾਤ ਤੇ ਸ਼ਸਤਰਾਂ ਨਾਲ ਸਜੇ ਹੋਏ ਬੈਠੇ ਸਨ। ਸਭ ਗੁਰੂ ਜੀ ਦਾ ਦਰਸ਼ਨ ਕਰਕੇ ਨਿਹਾਲ ਹੋਏ। ਓਸ ਵੇਲੇ ਭਾਈ ਭਾਰੂ ਭੀ ਲੋਕਾਂ ਦੇ ਕਹੇ ਸੇਵਾ ਕਰਦਾ ਦੇਵੀ ਦੇ ਮੰਦਰ ਗਿਆ ਤੇ ਕੁਹਾੜੀ ਨਾਲ ਦੇਵੀ ਤੇ ਭੈਰੋ ਦੀ ਮੂਰਤਿ ਦਾ ਨੱਕ ਵਢ ਮਾਰਿਆ। ਲੋਕਾਂ ਨੇ ਰਾਜਿਆਂ ਪਾਸ ਪੁਕਾਰ ਕੀਤੀ ਤਾਂ ਓਹ ਸਿਖ ਗੁਰੂ ਜੀ ਦੇ ਦੀਵਾਨ ਵਿੱਚ ਪੇਸ਼ ਹੋਇਆ। ਜਦੋਂ ਰਾਜਿਆਂ ਨੇ ਗੁਰੂ ਕਿਆਂ ਨੂੰ ਉਲਾਹਮਾਂ ਦਿੱਤਾ, ਤਦ ਗੁਰੂ ਸਾਹਿਬ ਨੇ ਕਹਿਆ, ਜੇ ਤੁਸੀਂ ਦੇਵੀ ਤੇ ਭੈਰੋ ਨੂੰ ਆਪਣੇ ਨਾਲੋਂ ਬਲੀ ਸਮਝਦੇ ਹੋ ਤਾਂ ਤੁਹਾਨੂੰ ਰੋਸ ਨਹੀਂ ਕਰਨਾ ਚਾਹੀਦਾ।

ਦੇਵੀ ਆਪਣਾ ਬਦਲਾ ਆਪ ਲੈ ਲਵੇਗੀ, ਓਹ ਆਪਣੇ ਗੁਨਾਹੀ ਦੀ ਚੰਗੀ ਤਰ੍ਹਾਂ ਭੁਗਤ ਸਵਾਰੇਗੀ, ਤੁਸੀਂ ਰੰਜ ਨਾ ਕਰੋ। ਇਹ ਸੁਣ ਕੇ ਹੋਰ ਰਾਜੇ ਤਾਂ ਚੁਪ ਹੋ ਗਏ ਪਰ ਧਰਮਪਾਲ ਰਾਜੇ ਨੇ ਇਹ ਜਵਾਬ ਦਿਤਾ ਕਿ ਮੂਰਤਿ ਤਾਂ ਜੜ੍ਹ ਪਦਾਰਥ ਹੈ, ਉਸਨੇ ਕੀ ਬਦਲਾ ਲੈਣਾ ਹੈ। ਤਾਂ ਗੁਰੂ ਜੀ ਨੇ ਕਿਹਾ ਜੇਹੜਾ ਦੇਵਤਾ ਆਪਣਾ ਬਦਲਾ ਨਹੀਂ ਲੈ ਸਕਦਾ, ਉਹ ਤੁਹਾਨੂੰ ਕੀ ਮਨ ਬਾਂਛਤ ਫਲ ਦੇ ਸਕਦਾ ਹੈ? ਇਹ ਸੁਣ ਕੇ ਸਭ ਚੁਪ ਹੋ ਗਏ।

## ਭਾਈ ਜਵੰਦਾ

ਇਕ ਦਿਨ ਸ੍ਰੀ ਗੁਰੂ ਜੀ ਬਾਗ਼ ਵਿਚ ਗਏ ਤਾਂ ਭਾਈ ਜਵੰਦੇ ਨੂੰ ਬਾਹਰ ਖੜਾ ਕਰ ਗਏ। ਭਾਈ ਜਵੰਦਾ ਤਿੰਨ ਦਿਨ, ਤਿੰਨ ਰਾਤਾਂ ਉਥੇ ਹੀ ਖੜਾ ਰਿਹਾ, ਸ੍ਰੀ ਗੁਰੂ ਜੀ ਦੂਸਰੇ ਬੂਹੇ ਵਾਲੇ ਰਸਤੇ ਨਿਕਲ ਗਏ। ਤੀਸਰੇ ਦਿਨ ਗੁਰੂ ਜੀ ਫੇਰ ਓਥੇ ਗਏ ਤਾਂ ਭਾਈ ਜਵੰਦੇ ਨੂੰ ਓਥੇ ਖੜਾ ਦੇਖ ਕੇ ਆਪਣੇ ਗਲ ਨਾਲ ਲਗਾਇਆ ਤੇ ਆਤਮ-ਸ਼ਕਤੀ ਬਖ਼ਸ਼ ਕੇ ਉਸ ਨੂੰ ਜੀਵਨ-ਮੁਕਤ ਕੀਤਾ।

## ਭਾਈ ਚੂਹੜ ਜ਼ਿਮੀਦਾਰ

ਗੁਰੂ ਜੀ ਦਾ ਬਚਨ ਹੋਇਆ ਭਾਈ ਚੂਹੜ ਤੂੰ ਸਿੱਖਾਂ ਨੂੰ ਕਹੋ ਕਿ ਨਦੀ ਵਿਚੋਂ ਪਥਰ ਲਿਆ ਕੇ ਜਮਾਂ ਕਰਨ ਪਰ ਓਹ ਆਪ ਹੀ ਇਹ ਕੰਮ ਕਰਨ ਲਗਾ ਪਿਆ, ਪੰਜ ਦਿਨ ਕਰਦਾ ਰਿਹਾ, ਦਿਨ ਰਾਤ ਬੈਠਾ ਹੀ ਨਹੀਂ। ਜਦ ਸ੍ਰੀ ਗੁਰੂ ਜੀ ਨੇ ਉਸ ਨੂੰ ਯਾਦ ਕੀਤਾ ਤਾਂ ਸਿਖਾਂ ਕਹਿਆ, ਸਚੇ ਪਾਤਿਸ਼ਾਹ ! ਓਹ ਇਮਾਰਤ ਲਈ ਪੱਥਰ ਢੋਂਦਾ ਪਿਆ ਹੈ। ਸ੍ਰੀ ਗੁਰੂ ਜੀ ਆਪ ਉਥੇ ਗਏ, ਦੇਖਿਆ ਸਿੱਖ ਦੇ ਹੱਥਾਂ ਪੈਰਾਂ ਚੋਂ ਲਹੂ ਸਿਮ ਰਿਹਾ ਸੀ, ਪਰ ਸੇਵਾ ਨਹੀਂ ਸੀ ਛੱਡੀ। ਉਸ ਨੂੰ ਗੁਰੂ ਜੀ ਨੇ ਗੱਲ ਨਾਲ ਲਾਇਆ ਤੇ ਆਖਿਆ, ਭਾਈ ਸਿਖਾ ! ਤੈਨੂੰ ਤਾਂ ਕਹਿਆ ਸੀ ੨੦੦ ਸਿਖ ਸਦਾ ਤੇਰੇ ਤਾਬੇ ਹਨ, ਉਨ੍ਹਾਂ ਕੋਲੋਂ ਪਥਰ ਢੁਆਵਣਾ, ਤਾਂ ਉਸ ਨੇ ਆਖਿਆ, ਗੁਰੂ ਜੀ ! ਮੈਂ ਭੀ ਤਾਂ ਸਿਖ ਹੀ ਹਾਂ। ਗੁਰੂ ਜੀ ਨੇ ਉਸ ਨੂੰ ਨਿਹਾਲ ਕੀਤਾ। ਲਿਖਤ ਵਿਚ ਆਉਂਦਾ ਹੈ ਕਿ ਇਸੇ ਦੀ ਔਲਾਦ ਵਿਚੋਂ ਭਾਈ ਮਨੀ

ਸਿੰਘ ਜੀ ਹੋਏ ਹਨ।

## ਭਾਈ ਖ਼ੁਸ਼ਹਾਲੀ ਗਿਲ (ਜ਼ਿਮੀਦਾਰ)

ਇਕ ਦਿਨ ਬਚਨ ਹੋਇਆ ਭਾਈ ਖੁਸ਼ਹਾਲੀ ਜੋ ਸਿਖ ਬਾਹਰ ਠਹਿਰੇ ਹੋਏ ਹਨ, ਉਨ੍ਹਾਂ ਲਈ ਛਪਰ ਹੁਣੇ ਤਿਆਰ ਹੋਵੇ। ਉਸ ਨੇ ਅਗੇ ਕਿਸੇ ਹੋਰ ਨੂੰ ਨਾ ਆਖਿਆ ਤੇ ਨਦੀ ਕਿਨਾਰੇ, ਪਹਾੜੀ ਵਿਚੋਂ ਆਪ ਹੀ ਸਰ ਪਥਰ ਵਢਣ ਲਗ ਪਿਆ। ਉਸ ਸਰ ਨੇ ਹੱਥ ਪੈਰ ਵਢ ਸਿਟੇ ਕਿਉਂਕਿ ਭਾਈ ਖੁਸ਼ਹਾਲੀ ਨੇ ਪਹਿਲਾਂ ਕਦੇ ਅਜਿਹਾ ਕੰਮ ਆਪਣੀ ਹੱਥੀਂ ਨਹੀਂ ਸੀ ਕੀਤਾ। ਫਿਰ, ਛੱਪਰ ਬੰਨ੍ਹਣ ਲਈ ਭੀ ਕੋਈ ਨਾ ਲਭਾ, ਆਪ ਹੀ ਛਪਰ ਬੰਨਣ ਲਗ ਪਇਆ, ਉਂਗਲਾਂ ਉਚੜ ਗਈਆਂ, ਲਹੂ ਟੱਪਕ ਟੱਪਕ ਕੇ ਛਪਰ ਦੇ ਬੰਨ ਲਾਲ ਹੋ ਗਏ। ਗੁਰੂ ਜੀ ਨੇ ਵੇਖਿਆ ਇਸ ਸਿਖ ਦੀ ਧੰਨ ਕਮਾਈ ਹੈ ਅਤੇ ਕਹਿਆ ਨਿਹਾਲ ਭਾਈ ਸਿਖਾ, ਕੋਈ ਵਰ ਮੰਗ ਤਾਂ ਸਿੱਖ ਨੇ ਕਹਿਆ, ਸਚੇ ਪਾਤਿਸ਼ਾਹ ਜੀ ! ਮੈਂ ਵਰ ਵਾਲਾ ਕੋਈ ਕੰਮ ਨਹੀਂ ਕੀਤਾ ਹੈ, ਤੇ ਨਾ ਹੀ ਮੈਂ ਵਰ ਮੰਗਣ ਦੇ ਲਾਇਕ ਹਾਂ। ਹਾਂ, ਮੇਰਾ ਬਦਨ ਕੱਚਾ ਪਿਲ ਹੈ ਜਿਸ ਚੋਂ ਲਹੂ ਟਪਕਿਆ। ਗੁਰੂ ਜੀ ਨੇ ਬਚਨ ਕੀਤਾ, ਤੇਰੀ ਵੰਸ਼ ਵਿਚ ਵੱਡੇ ਸੂਰਬੀਰ ਸਰਦਾਰ ਹੋਣਗੇ, ਤੇਰੀ ਘਾਲ ਥਾਂਇ ਪਈ ਹੈ। ਤੈਨੂੰ ਪਰਮਪਦ ਬਖ਼ਸ਼ਿਆ। ਸੋ, ਇਸ ਦੀ ਸੰਤਾਨ ਚੋਂ ਬੜੇ ਬੜੇ ਬ਼ਲਵਾਨ ਹੋਏ।

## ਭਾਈ ਕਾਬਲੀ ਮੱਲ

ਭਾਈ ਕਾਬਲੀ ਮੱਲ ਬਿਦਖਸ਼ਾਂ ਤੋਂ ਆਇਆ, ਇਕ ਚਿੱਟਾ ਬਾਜ਼ ਦੋ ਲਾਲ ਅਤੇ ਹੋਰ ਜਵਾਹਰਾਤ ਵਿਚ ਜੜੇ ਹੋਏ ਜੇਵਰ ਕਲਗੀ ਤੇ ਕਾਗਾਨੀ ਘੋੜਾ, ਅਨੇਕ ਪ੍ਰਕਾਰ ਦੇ ਤੋਹਫੇ ਗਿਆਰਾਂ ਸੌ ਮੋਹਰਾਂ ਅਗੇ ਰੱਖ ਕੇ ਮੱਥਾ ਟੇਕਿਆ ਤੇ ਅਰਦਾਸ ਕਰਾਈ। ਸਚੇ ਪਾਤਿਸ਼ਾਹ! ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੇਲੇ ਤੋਂ ਮੁੜ, ਮੈਂ ਦਰਸ਼ਨ ਪਰਸਨ ਕਰਨ ਨਹੀਂ ਸੀ ਆਇਆ, ਇਸ ਲਈ ਇਹ ਦਸਵੰਧ ਆਪ ਜੀ ਦੀ ਭੇਟਾ ਹੈ। ਗੁਰੂ ਜ਼ੀ ਨੇ ਓਹਦੀ ਕਮਾਈ ਵਿਚੋਂ ਸਭ ਪੈਸਾ ਅਨਾਥਾਂ ਤੇ ਖਰਚ ਕੀਤਾ, ਕਾਬਲੀ ਮੱਲ ਆਪ ਭੀ

ਗੁਰੂ ਘਰ ਦੀ ਬੜੀ ਟਹਿਲ ਕਰਦਾ ਰਿਹਾ। ਸਚੇ ਪਾਤਿਸ਼ਾਹ ਪਾਸੋਂ ਸਤਿਨਾਮ ਦਾ ਮੰਤਰ ਪ੍ਰਾਪਤ ਕਰਕੇ ਆਪਣਾ ਜਨਮ ਸਫਲ ਕੀਤਾ।

## ਅਜਗਰ ਸੱਪ ਦੀ ਕਥਾ

ਇਕ ਵੇਰ ਸ੍ਰੀ ਗੁਰੂ ਸਾਹਿਬ ਜੀ ਸੰਗਤਾਂ ਨੂੰ ਤਾਰਨ ਗਏ ਤਾਂ ਜੋਧ ਸ਼ਾਹ ਨੇ ਇਕ ਬੜਾ ਭਾਰੀ ਅਜਗਰ ਸੱਪ ਤੜਫਦਾ ਵੇਖਿਆ ਜਿਸ ਵਿਚ ਕੀੜੇ ਪਏ ਹੋਏ ਸਨ। ਗੁਰੂ ਸਾਹਿਬ ਦੀ ਕਿਰਪਾ-ਦ੍ਰਿਸ਼ਟੀ ਨਾਲ ਉਸ ਦੁਖੀਏ ਦੀ ਦੇਹ ਛੁਟੀ ਤਾਂ ਸਿਖਾਂ ਕਾਰਣ ਪੁਛਿਆ। ਗੁਰੂ ਜੀ ਨੇ ਬਚਨ ਕੀਤਾ, ਇਸ ਨੂੰ ਕ੍ਰੀੜੇ ਇਸ ਲਈ ਪਏ ਸਨ ਕਿ ਇਹ ਪਿਛਲੇ ਜਨਮ ਵਿੱਚ ਗੁਰੂ ਮਹੰਤ ਬਣ ਕੇ ਲੋਕਾਂ ਨੂੰ ਲੁਟ ਕੇ ਐਸ਼ ਕਰਦਾ ਰਿਹਾ। ਛੇ ਮਹੀਨੇ ਜਿਹੜਾ ਆਪਣੇ ਸੇਵਕਾਂ ਨੂੰ ਲੁਟਦਾ ਖਾਂਦਾ ਰਿਹਾ। ਜਦੋਂ ਇਹ ਮਰ ਗਿਆ ਤਾਂ ਸੱਪ ਦੀ ਜੂਨ ਵਿਚ ਪਾਇਆ ਗਿਆ। ਜੋ ਲੋਕ ਇਸ ਦਾ ਖੋਟਾ ਉਪਦੇਸ਼ ਸੁਣਦੇ ਸਨ, ਉਹ ਵੀ ਬੁਰੇ ਹਾਲ ਨੂੰ ਪਹੁੰਚੇ। ਜਿਨ੍ਹਾਂ ਜਾਨਵਰਾਂ ਨੂੰ ਮਾਰ ਕੇ ਇਹ ਮਾਸ ਖਾਂਦਾ ਰਿਹਾ, ਓਹ ਹੁਣ ਕੀੜੇ ਬਣ ਕੇ ਇਸ ਨੂੰ ਖਾ ਰਹੇ ਹਨ। ਇਹ ਵਿਥਿਆ ਸੁਣ ਕੇ ਸਿਖ ਆਪਣੇ ਗੁਨਾਹ ਤੋਂ ਪਾਕ ਹੋਣ ਲਗ ਪਏ ਕਿਉਂਕਿ ਇਹ ਸਰੀਰ ਤਾਂ 'ਕਰਮਾ ਸੰਦੜਾ ਖੇਤੁ' ਹੈ।

## ਭਾਈ ਗੁਰਦਾਸ ਜੀ ਦਾ ਚਲਾਣਾ

ਇਕ ਵੇਰ ਗੁਰੂ ਮਹਾਰਾਜ ਗੋਇੰਦਵਾਲ ਆਏ ਤਾਂ ਭਾਈ ਗੁਰਦਾਸ ਜੀ ਜੋ ਗੁਰੂ ਘਰ ਦੇ ਪੱਕੇ ਸਿੱਖ ਸਨ, ਆਪਣਾ ਅੰਤ ਸਮਾਂ ਜਾਣ ਕੇ ਬੇਨਤੀ ਕਰਨ ਲਗੇ ਕਿ "ਮਹਾਰਾਜ ! ਮੇਰੇ ਪਿਛੋ ਮੈਨੂੰ ਕੋਈ ਨਾ ਰੋਵੇ, ਨਾ ਮੇਰਾ ਅੰਗੀਠਾ ਫੋਲ ਕੇ ਕੋਈ ਫੁਲ ਚੁਣੇ, ਸਭ ਰਾਖ ਬਿਆਸਾ ਵਿਚ ਰੋੜ੍ਹੀ ਜਾਵੇ। ਕੋਈ ਹੋਰ ਕਰਮ ਕਾਂਡੀ ਕਿਰਿਆ ਨਾ ਕੀਤੀ ਜਾਵੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦਾ ਭੋਗ ਪਵਾ ਕੇ ਮੇਰੀ ਆਤਮਾ ਨੂੰ ਮਹਾਰਾਜ ਦੇ ਚਰਨਾ ਵਿਚ ਭੇਜਿਆ ਜਾਵੇ।" ਸੋ, ੧੧ ਅਸੂ ੧੬੯੬ ਬਿ. ਨੂੰ ਭਾਈ ਗੁਰਦਾਸ ਜੀ ਦਾ ਚਲਾਣਾ ਹੋਇਆ। ਗੁਰੂ ਮਹਾਰਾਜ ਨੇ ਸਭ ਕਾਰਜ ਗੁਰਮਤਿ ਰੀਤੀ ਅਨੁਸਾਰ ਕੀਤੇ ਤੇ ਸਤਾਰਵੀਂ ਕਰਕੇ ਗੁਰੂ ਮਹਾਰਾਜ ਜੀ ਸ੍ਰੀ

ਅੰਮ੍ਰਿਤਸਰ ਜੀ ਆਏ।

ਭਾਈ ਗੁਰਦਾਸ ਜੀ ਬਹੁਤ ਵਿਦਵਾਨ ਤੇ ਮਹਾਂ ਪੁਰਸ਼ ਸਨ। ਇਨ੍ਹਾਂ ੩੯ ਵਾਰਾਂ ਤੇ ੫੦੦ ਕਬਿਤ ਐਸੇ ਬਣਾਏ ਜਿਨ੍ਹਾਂ ਨੂੰ ਪੜ੍ਹ ਕੇ ਸਿਖੀ ਪ੍ਰਾਪਤ ਹੁੰਦੀ ਹੈ। ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦਾ ਇਹ ਬਚਨ ਸੀ "ਜੋ ਕੋਈ ਭਾਈ ਸਾਹਿਬ ਜੀ ਦੀ ਰਚਨਾ ਨੂੰ ਪੜ੍ਹੇਗਾ, ਉਸ ਨੂੰ ਸਿਖੀ ਪ੍ਰਾਪਤ ਹੋਵੇਗੀ।" ਵਾਕਈ ਭਾਈ ਸਾਹਿਬ ਜੀ ਦੀ ਰਚਨਾ ਗੁਰਮਤਿ ਗਿਆਨ ਦਾ ਸਮੁੰਦਰ ਹੈ।

## ਜਲ੍ਹੋ ਬੈਰਾਗੀ

ਇਕ ਬੈਰਾਗੀ ਜਿਸਦਾ ਨਾਮ ਜਲ੍ਹੋ ਪ੍ਰਸਿਧ ਸੀ, ਓਹ ਭੂਤਨੇ ਵਸੀਕਰਨ, ਤੰਤ੍ਰਾਂ, ਮੰਤ੍ਰਾਂ ਅਤੇ ਜੰਤ੍ਰਾਂ ਦੀ ਸਿਧੀ ਨਾਲ ਲੋਕਾਂ ਨੂੰ ਬਹੁਤ ਠਗਦਾ ਸੀ। ਭਗਤ ਨਾਮਦੇਵ ਜੀ ਦੇ ਉਪਾਸ਼ਕ ਜੋ ਗੁਰੂ ਘਰ ਦੇ ਸੇਵਕ ਸਨ, ਓਨ੍ਹਾਂ ਨਾਲ ਇਹ ਬਖੇੜਾ ਕਰਨ ਲਗਾ ਪਰ ਇਸ ਦਾ ਕੁਝ ਨਾ ਬਣਿਆ। ਪੱਲਾ ਚੌਧਰੀ ਜੋ ੮੪ ਪਿੰਡਾਂ ਦਾ ਸ਼ਾਹੀ ਮਾਮਲ ਤਾਰਦਾ ਸੀ, ਓਹ ਇਸ ਦਾ ਸੇਵਕ ਸੀ, ਉਸ ਨੂੰ ਗੁਰਾਂ ਨਾਲ ਝਗੜਾ ਬਖੇੜਾ ਕਰਨ ਵਾਸਤੇ ਲੈ ਆਇਆ ਤਾਂ ਪੱਲੇ ਨੇ ਗੁਰੂ ਜੀ ਚਰਨਾ ਵਿਚ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਬਖ਼ਸ਼ੋ ਜੀ। ਸ੍ਰੀ ਗੁਰੂ ਜੀ ਨੇ ਇਸ ਨੂੰ ਸਤਿਨਾਮ ਦਾ ਉਪਦੇਸ਼ ਦੇ ਕੇ ਚਰਨੀ ਲਾਇਆ, ਜਨਮ ਮਰਨ ਦੇ ਦੁਖਾਂ ਤੋਂ ਛੁੜਾ ਕੇ ਸ਼ਾਂਤ ਰੂਪ ਕੀਤਾ। ਜਲ੍ਹੋ ਨੇ ਸਿੱਖਾਂ ਉਪਰ ਭੂਤਾਂ ਪਰੇਤਾਂ ਦੀ ਵਿਦਿਆ ਰਾਹੀਂ ਬੀਰਾਂ ਨੂੰ ਲਿਆ ਕੇ ਜੋ ਕਈ ਹਮਲੇ ਕੀਤੇ ਸਨ ਉਹ ਉਲਟੇ ਇਸ ਉਤੇ ਆ ਪਏ ਸਨ ਜਿਸ ਕਾਰਨ ਬਹੁਤ ਦੁਖੀ ਹੋਇਆ ਤੇ ਗੁਰੂ ਮਹਾਰਾਜ ਦੇ ਚਰਨਾ ਤੇ ਆ ਡਿਗਾ, ਝੂਠੇ ਤੰਤ੍ਰ ਮੰਤ੍ਰ ਛੱਡ ਕੇ ਸਤਿਨਾਮ ਦਾ ਜਾਪ ਕਰਨ ਲਗਾ। ਇਸ ਦਾ ਨਾਮ ਸੁਣ ਕੇ ਦੂੰਦੂ ਰਾਮ ਬੈਰਾਗੀ ਭੀ ਜੱਲਣ ਭਗਤ ਦੇ ਪ੍ਰੇਰੇ ਹੋਏ ਨੇ ਗੁਰੂ ਮਹਾਰਾਜ ਪਾਸੋਂ ਸਤਿਨਾਮ ਦਾ ਮੰਤ੍ਰ ਪ੍ਰਾਪਤ ਕਰਕੇ ਆਪਣਾ ਜਨਮ ਸਫਲ ਕੀਤਾ।

## ਮਾਈ ਦਮੋਦਰੀ ਦਾ ਚਲਾਣਾ

ਮਾਲਵੇ ਦੇਸ਼ ਦੀਆਂ ਸੰਗਤਾਂ ਦੀ ਬੇਨਤੀ ਤੇ ਗੁਰੂ ਹਰਿਗੋਬਿੰਦ

ਸਾਹਿਬ ਡਰੌਲੀ ਗਏ। ਉਥੇ ਸਾਈਂ ਦਾਸ ਤੇ ਮਾਈ ਰਾਮੋ ਜੋ ਗੁਰੂ ਜੀ ਦੀ ਸਾਲੀ ਸੀ, ਪਰ ਉਹ ਰਿਸ਼ਤੇਦਾਰੀ ਵਾਲੀ ਭਾਵਨਾ ਛਡ ਕੇ, ਭਗਤੀ-ਪਰਾਇਣ ਸਚੇ ਸਿੱਖ ਸਨ। ਜਦ ਮਹਾਰਾਜ ਦਰਸ਼ਨ ਦੇਣ ਲਈ ਡਰੌਲੀ ਗਏ ਤਾਂ ਇਥੇ ਮਾਤਾ ਦਮੋਦਰੀ ਜੀ ਨੇ ਆਪਣਾ ਅੰਤ ਸਮਾਂ ਜਾਣ ਕੇ ਸਭ ਸਾਕ-ਸਬੰਧੀਆਂ ਨੂੰ ਸਦਿਆ ਅਤੇ ਆਪਣਾ ਸਰੀਰ ਤਿਆਗ ਦਿਤਾ। ਗੁਰੂ ਮਹਾਰਾਜ ਜੀ ਨੇ ਮਾਈ ਦਮੋਦਰੀ ਦੇ ਨਮਿਤ ਅਨੇਕਾਂ ਗਰੀਬਾਂ ਨੂੰ ਦਾਨ ਦਿਤਾ, ਯੋਗ ਕੀਤਾ, ਉਨ੍ਹਾਂ ਦੀ ਯਾਦ ਵਿਚ ਡਰੌਲੀ ਪਿੰਡ ਵਿਖੇ ਇਕ ਖੂਹ ਖੁਦਵਾਇਆ। ਉਥੇ ਸਤਿਸੰਗ ਤੇ ਧਰਮ-ਉਪਦੇਸ਼ ਹੁੰਦਾ ਰਿਹਾ। ਜਿਹੜਾ ਮਕਾਨ ਭਾਈ ਸਾਈਂ ਦਾਸ ਨੇ ਬਣਵਾਇਆ ਸੀ, ਉਥੇ ਹਰ ਰੋਜ਼ ਸਤਿਸੰਗ ਅਤੇ ਧਰਮ ਉਪਦੇਸ਼ ਚਲਦਾ ਰਹਿੰਦਾ ਸੀ।

ਮਾਤਾ ਦਮੋਦਰੀ ਜੀ ਦੇ ਚਲਾਣੇ ਮਗਰੋਂ ਡਰੋਲੀ ਵਿਖੇ, ਬਹੁਤ ਸੰਗਤਾਂ ਆਈਆਂ ਤੇ ਗੁਰੂ ਚਰਨਾ ਵਿਚ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਸਾਡੇ ਤੇ ਕਿਰਪਾ ਕਰੋ, ਦੇਸ਼ ਵਿਚ ਵਿਚਰ ਕੇ ਸਤਿਨਾਮ ਦਾ ਉਪਦੇਸ਼ ਦੇ ਕੇ ਸੰਸਾਰ ਸਾਗਰ ਤੋਂ ਤਾਰੋ ਜੀ। ਇਸ ਲਈ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਟਿਕਾ ਗੁਰਦਿਤਾ ਜੀ ਅਤੇ ਮਾਤਾ ਨਾਨਕੀ ਜੀ ਨੂੰ ਤੇਗ ਬਹਾਦਰ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਖਾਸੇ ਵਿਚ ਅਸਵਾਰਾ ਕਰਕੇ ਕਰਤਾਰਪੁਰ ਟੋਰਿਆ ਤੇ ਬਚਨ ਕੀਤਾ, ਇਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੂਪ ਜਾਣ ਕੇ ਸੇਵਾ ਕਰਨੀ, ਸਤਿਕਾਰ ਕਰਨਾ, ਭਗਤੀ-ਭਾਵ ਰਖਣਾ, ਧੂਪ-ਦੀਪ ਦੇਣਾ। ਭਾਈ ਭਗਤੂ ਪੈੜੇ ਨਿਹਾਲੂ ਨੂੰ ਕਾਰ-ਵਿਹਾਰ ਵਾਸਤੇ ਉਨ੍ਹਾਂ ਦੇ ਹਵਾਲੇ ਕੀਤਾ। ਜਿਥੇ ਸੂਰਜ ਮੱਲ ਤੇ ਉਨ੍ਹਾਂ ਦੀ ਮਾਈ ਮਰਵਾਹੀ ਜੀ ਨੂੰ ਟੋਰਿਆ, ਉਥੇ ਸਾਰਾ ਪਰਵਾਰ ਹੀ ਕੀਰਤਪੁਰ ਟੋਰ ਦਿੱਤਾ। ਕਾਰ-ਵਿਹਾਰ ਦੀ ਸਫਲਤਾ ਲਈ ਭਾਈ ਭਾਗੂ, ਗੋਪੀ ਮੁਰਾਰੀ ਆਦਿਕ ਸਿਖਾਂ ਨੂੰ ਨਾਲ ਭੇਜ ਦਿਤਾ।

ਗੁਰੂ ਜੀ ਦੇ ਡਰੋਲੀ ਤੋਂ ਟੁਰਨ ਕਾਰਨ ਮਾਈ ਰਾਮੋ ਭਗਤਣੀ ਨੇ ਆਪ ਜੀ ਦੇ ਚਰਨ ਫੜ ਲਏ ਅਤੇ ਸੰਗਤਾਂ ਨੇ ਭੀ ਬਹੁਤ ਬੇਨਤੀ ਕੀਤੀ। ਗੁਰੂ ਮਹਾਰਾਜ ਜੀ ਨੇ ਰਾਮੋ ਨੂੰ ਬ੍ਰਹਮ ਗਿਆਨ

ਦ੍ਰਿੜਾਇਆ ਅਤੇ ਉਥੋਂ ਦੀਆਂ ਸੰਗਤਾਂ ਨੂੰ ਇਕ ਪੰਜ ਗ੍ਰੰਥੀ ਦੀ ਪੋਥੀ ਤੇ ਕਟਾਰ ਬਖ਼ਸ਼ਿਸ਼ ਕੀਤੀ, ਆਪ ਸੰਗਤ ਨਾਲ ਸੈਨਾ ਸਮੇਤ ਅਗੇ ਟੁਰ ਪਏ।

## ਮਹਰਾਜ਼ ਪਿੰਡ ਦਾ ਵਸਣਾ

ਜਦੋਂ ਮੀਰੀ ਪੀਰੀ ਦੇ ਮਾਲਕ ਦੇਗ ਤੇਗ ਦੇ ਧਨੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਾਲਵੇ ਦੀਆਂ ਸੰਗਤਾਂ ਨੂੰ ਪਿੰਡ ਪਿੰਡ ਨਿਹਾਲ ਕਰਦੇ ਹੋਏ, ਭੁਲਰਾਂ ਦੇ ਕੋਟੜੇ ਮਾੜੀ ਪਿੰਡ ਉਤਰੇ ਤਾਂ ਉਸ ਦਿਨ ਉਥੇ ਇਕ ਵੱਡੇ ਦੇ ਦਿਨ ਦਾ ਭਾਰੀ ਮੇਲਾ ਸੀ। ਗੁਰੂ ਜੀ ਦੇ ਸਿਖ ਮੇਲਾ ਛਡ ਕੇ ਗੁਰੂ ਜੀ ਦਾ ਦਰਸ਼ਨ ਕਰਨ ਆ ਗਏ ਤੇ ਸੇਵਾ ਕਰਨ ਵਿਚ ਜੁਟ ਗਏ। ਕੌੜੇ ਭੁਲਰ ਵੀ ਗੁਰੂ ਜੀ ਦਾ ਆਗਮ ਸੁਣ ਕੇ ਦਰਸ਼ਨਾਂ ਲਈ ਆਏ। ਗੁਰੂ ਜੀ ਨੇ ਕਿਹਾ ਜਿਸ ਦੇ ਨਾਮ ਉਤੇ ਤੁਸੀਂ ਇਤਨਾ ਕੜਾਹ ਪੂਰੀ ਤੇ ਖੀਰ ਚੜਾ ਰਹੇ ਹੋ, ਓਹ ਤਾਂ ਭੁੱਖਾ ਬੈਠਾ ਹੈ, ਉਸ ਨੂੰ ਤਾਂ ਭੋਰਾ ਭੀ ਖਾਣਾ ਨਹੀਂ ਮਿਲਦਾ, ਜੇ ਉਹ ਆਉਂਦਾ ਹੈ ਤਾਂ ਤੁਸੀਂ ਉਸਨੂੰ ਢੀਮਾਂ ਮਾਰ ਮਾਰ ਕੇ ਉਡਾ ਦਿੰਦੇ ਹੋ। ਇਹ ਗਲ ਸੁਣ ਕੇ ਉਨ੍ਹਾਂ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ਜੀ! ਇਹ ਕੌਤਕ ਸਾਨੂੰ ਦਿਖਾਓ। ਸ੍ਰੀ ਗੁਰੂ ਜੀ ਨੇ ਭੁਲਰਾਂ ਦੇ ਚੌਧਰੀ ਲਾਲੇ ਕੌੜੇ ਤੇ ਬਘੇਲ ਨੂੰ ਆਪਣੀ ਛਾਤੀ ਦੀ ਛੁਹ ਬਖ਼ਸ਼ਿਸ਼ ਕੀਤੀ। ਉਨ੍ਹਾਂ ਨੂੰ ਗਿਆਨ ਹੋਇਆ। ਉਹਨਾਂ ਗੁਰੂ ਜੀ ਦਾ ਬਚਨ ਮੰਨ ਕੇ ਚਰਨ ਫੜ ਲਏ। ਗੁਰੂ ਜੀ ਨੇ ਉਨ੍ਹਾਂ ਨੂੰ ਭਗਤੀ ਕਰਨ ਤੇ ਲਾਇਆ।

ਇਨ੍ਹਾਂ ਦਿਨਾਂ ਵਿਚ ਹੀ ਚੌਧਰੀ ਮਹਰਾਜ਼ ਦੀ ਸੰਤਾਨ ਦੇ ਸਿੱਧੂ ਜੱਟਾਂ ਦਾ ਟੋਲਾ ਜੋ ਉਜਾੜੇ ਕਾਰਨ ਫਿਰ ਰਹੇ ਸਨ, ਭੁਲਰ ਜੋ ਇਸ ਦੇਸ਼ ਦੇ ਮਾਨਨੀਕ ਸਨ, ਇਨ੍ਹਾਂ ਨੂੰ ਵਸਣ ਨਹੀਂ ਸਨ ਦੇਂਦੇ, ਸਗੋਂ ਕਈ ਤਰ੍ਹਾਂ ਦੇ ਇਨ੍ਹਾਂ ਉਤੇ ਜ਼ੁਲਮ ਕਰਦੇ, ਇਹ ਵਿਚਾਰੇ ਅਤਿ ਦੁਖੀ ਸਨ, ਗੁਰੂ ਜੀ ਨੇ ਇਨ੍ਹਾਂ ਵਿਚ ਸ਼ਰਧਾ ਭਗਤੀ ਵੇਖ ਕੇ ਇਹਨਾਂ ਨੂੰ ਆਪਣਾ ਸਿੱਖ ਕੀਤਾ। ਇਹ ਮਰਾਜ਼ ਦੇ ਸ੍ਰੀ ਗੁਰੂ ਜੀ ਦੇ ਘੋੜਿਆਂ ਲਈ ਘਾਹ ਲਿਆਇਆ ਕਰਨ ਤੇ ਹਰ ਵੇਲੇ ਹਥ-ਬੱਧੇ ਖਲੋਤੇ ਰਹਿੰਦੇ ਸਨ। ਇਨ੍ਹਾਂ ਦਾ ਚੌਧਰੀ ਮੋਹਣ ਤੇ ਉਸ ਦੇ ਪੁਤਰ

ਕਾਲਾ, ਰੂਪ ਚੰਦ ਤੇ ਕਰਮ ਚੰਦ ਆਦਿਕ ਸਨ। ਗੁਰੂ ਜੀ ਨੇ ਇਹਨਾਂ ਦੀ ਸੇਵਾ ਭਗਤੀ ਨੂੰ ਵੇਖ ਕੇ ਕਿਹਾ, ਕੁਝ ਮੰਗੋ ਤਾਂ ਮੋਹਣ ਨੇ ਕਿਹਾ ਜੇ ਬਖ਼ਸ਼ਦੇ ਹੋ ਤਾਂ ਪਹਿਲਾਂ ਸਿਖੀ ਬਖ਼ਸ਼ੋ, ਫਿਰ ਇਕ ਪਿੰਡ ਦੀ ਜ਼ਮੀਨ ਵਸਣ ਲਈ ਸਾਨੂੰ ਕੌੜੇ ਭੁਲਰਾਂ ਤੋਂ ਲੈ ਦੇਵੋ ਕਿਉਂਕਿ ਇਨਾਂ ਕੋਲ ਕਈ ਲੱਖ ਘੁਮਾਂ ਬੰਜਰ ਜ਼ਮੀਨ ਪਈ ਹੈ, ਸਾਡੇ ਕੋਲ ਤਾਂ ਦਸ ਬਿਘੇ ਭੀ ਜ਼ਮੀਨ ਨਹੀਂ ਜਿਥੇ ਅਸੀਂ ਛਪਰ ਪਾਈਏ ਤੇ ਖੂਹ ਲਾਈਏ। ਹੁਣ ਸਾਰੀਆਂ ਤੀਵੀਆਂ ਜਦ ਇਨਾਂ ਦੇ ਖੂਹ ਤੋਂ ਪਾਣੀ ਭਰਨ ਜਾਂਦੀਆਂ ਹਨ, ਇਹ ਉਹਨਾਂ ਨਾਲ ਠੱਠਾ ਮਜ਼ਾਕ ਕਰਕੇ ਸਾਨੂੰ ਬਹੁਤ ਦੁਖ ਦਿੰਦੇ ਹਨ ਜਿਸ ਕਰਕੇ ਸਾਡੀ ਗ਼ੈਰਤ ਉਛਾਲੇ ਮਾਰਦੀ ਹੈ, ਪਰ ਇਹਨਾਂ ਹੰਕਾਰੀਆਂ ਅਗੇ ਸਾਡੀ ਪੇਸ਼ ਨਹੀਂ ਜਾਂਦੀ। ਇਹ ਭੁਲਰ ਸਾਨੂੰ ਇਤਨਾ ਦੁਖ ਦੇਂਦੇ ਹਨ ਜੋ ਬਿਆਨ ਨਹੀਂ ਹੋ ਸਕਦਾ। ਆਪ ਅੰਤਰਜਾਮੀ ਹੋ, ਇਹ ਸਾਡੇ ਨਾਲ ਸਾਕ ਨਾਤਾ ਭੀ ਨਹੀਂ ਕਰਦੇ।

ਮੋਹਣ ਦੀਆਂ ਗੱਲਾਂ ਸੁਣ ਕੇ ਗੁਰੂ ਜੀ ਨੇ ਭੁਲਰਾਂ ਦੇ ਚੌਧਰੀਆਂ ਨੂੰ ਬਹੁਤ ਸਤਾਇਆ ਪਰ ਉਨ੍ਹਾਂ ਇਕ ਨਾ ਮੰਨੀ ਸਗੋਂ ਹੰਕਾਰ ਨਾਲ ਮਹਿਰਾਝਕਿਆਂ ਨੂੰ ਬੁਰਾ ਭਲਾ ਕਹਣ ਲਗੇ, ਅਸਾਂ ਇਹਨਾਂ ਪਾਪੀਆਂ ਨੂੰ ਜ਼ਮੀਨ ਦੇ ਕੇ ਆਪਣਾ ਸ਼ਰੀਕ ਬਣਾਉਣਾ ਹੈ, ਤੁਸੀਂ ਇਨ੍ਹਾਂ ਦੇ ਪਿੰਡ ਵਸਣ ਲਈ ਜ਼ਮੀਨ ਦੇਣ ਲਈ ਕਹਿੰਦੇ ਹੋ, ਅਸਾਂ ਇਕ ਵਿਘਾ ਭੀ ਨਹੀਂ ਦੇਣੀ। ਨਾ ਹੀ ਇਹਨਾਂ ਨਾਲ ਸ਼ਾਕ ਕਰਦੇ ਹਾਂ, ਇਹਨਾਂ ਦੇ ਸਿਧੂ ਬੈਰਾੜ ਆਦਿਕ ਬਹੁਤ ਜਾਇਦਾਦਾਂ ਵਾਲੇ ਹਨ, ਜਦ ਓਹ ਗਲ ਨਹੀਂ ਲਾਉਂਦੇ ਤਾਂ ਅਸੀਂ ਕਿਉਂ ਲਾਈਏ? ਪਤਾ ਨਹੀਂ ਇਹ ਕਉਣ ਹਨ, ਇਸ ਤਰ੍ਹਾਂ ਹੰਕਾਰ ਭਰੀਆਂ ਕਈ ਗਲਾਂ ਕੀਤੀਆਂ।

ਗੁਰੂ ਮਹਾਰਾਜ ਜੀ ਨੇ ਮਹਰਾਝਕਿਆਂ ਨੂੰ ਹੋਣਹਾਰ ਸਮਝ ਕੇ, ਭੁਲਰਾਂ ਨੂੰ ਬਹੁਤ ਕਹਿਆ, ਜਦ ਇਹਨਾਂ ਨੇ ਇਕ ਨਾ ਮੰਨੀ ਤਾਂ ਆਪ ਜੀ ਨੇ ਬਚਨ ਕੀਤਾ, ਤੁਸੀਂ ਸਾਡੇ ਕਹੇ ਤੇ ਇਕ ਪਿੰਡ ਦੀ ਜ਼ਮੀਨ ਇਹਨਾਂ ਨੂੰ ਨਹੀਂ ਦਿੰਦੇ, ਇਹ ਸਾਰੇ ਦੇਸ਼ ਦੇ ਮਾਲਕ ਹੋਣਗੇ। ਹੁਣ ਤੁਸੀਂ ਸਾਕ ਨਹੀਂ ਕਰਦੇ, ਫੇਰ ਇਹਨਾਂ ਵੀ

ਤੁਹਾਡੀਆਂ ਧੀਆਂ ਨਹੀਂ ਕਬੂਲਣੀਆਂ। ਗੁਰੂ ਜੀ ਦੇ ਇਹ ਬਚਨ ਸੁਣ ਕੇ ਭੁਲਰ ਸੜਦੇ ਕੁੜਦੇ ਟੁਰ ਪਏ।

ਗੁਰੂ ਜੀ ਨੇ ਮੋਹਣ ਨੂੰ ਹੁਕਮ ਦਿਤਾ ਕਿ ਤੁਸੀਂ ਇਥੋਂ ਹੁਣੇ ਟੁਰ ਪਓ, ਜਿਥੇ ਦਿਨ ਛਪੇ ਓਥੇ ਹੀ ਪਿੰਡ ਦੀ ਮੋਹੜੀ ਗਡ ਕੇ ਬੈਠ ਜਾਉ, ਗੁਰੂ ਪਾਤਿਸ਼ਾਹ ਤੁਹਾਡੀ ਸਹਾਇਤਾ ਕਰਨਗੇ। ਇਹ ਸਾਰਾ ਆਲਣਾ ਕਰਤਾਰ ਨੇ ਤੁਹਾਨੂੰ ਹੀ ਬਖ਼ਸ਼ਿਆ ਹੈ। ਸੋ, ਮੋਹਣ ਉਸੇ ਵੇਲੇ ਸਾਥੀਆਂ ਨੂੰ ਨਾਲ ਲੈ ਕੇ ਅਸਬਾਬ ਗਡੇ ਤੇ ਲਦ ਕੇ ਤੁਰ ਪਿਆ। ਮਾੜੀ ਤੋਂ ਢਾਈ ਤਿੰਨ ਕੋਹ ਮਸਾਂ ਹੀ ਗਏ ਸਨ ਤਾਂ ਦਿਨ ਛਿਪ ਗਿਆ। ਮੋਹਣ ਨੇ ਗੁਰੂ ਜੀ ਦੇ ਹੁਕਮ ਨੂੰ ਮੁਖ ਰਖਦਿਆਂ, ਉਸੇ ਜਗ੍ਹਾ ਤੇ ਹੀ ਰਾਮਸਰ ਟੋਬੇ ਦੇ ਕਿਨਾਰੇ ਜੋ ਹੁਣ ਤਕ ਪਿੰਡ ਵਿਚ ਹੈ, ਆਪਣੇ ਵਡੇ ਪੁਤਰ ਕਰਮ ਚੰਦ ਤੋਂ ਚੇਤ ਸੁਦੀ ਪੰਚਮੀ ਸੰਨ ੧੬੮੪ ਬਿ. ਨੂੰ ਪਿੰਡ ਦੀ ਮੋਹੜੀ ਗਡਵਾ ਦਿਤੀ ਤੇ ਪਿੰਡ ਦਾ ਨਾ ਮਹਰਾਜ਼ ਰਖਿਆ, ਰਾਤੋ ਰਾਤ ਹੀ ਚੁਫੇਰੇ ਵਾੜਾ ਕਰ ਲਿਆ। ਜਦੋਂ ਭੁਲਰਾਂ ਨੂੰ ਖ਼ਬਰ ਮਿਲੀ ਤਾਂ ਓਹ ਸਵੇਰੇ ਹੀ ਲੁਚਪੁਣਾ ਕਰਨ ਲਗ ਪਏ ਤੇ ਸ਼ਸਤਰਾਂ ਦੁਆਰਾ ਜੁੱਧ ਕਰਨ ਲਗੇ। ਪਹਿਲਾਂ ਤਾਂ ਮਹਰਾਜ਼ਿਆਂ ਨੇ ਬੜਾ ਧੀਰਜ ਕੀਤਾ ਪਰ ਜਦੋਂ ਦੇਖਿਆ ਕਿ ਇਹਨਾਂ ਨਾਲ ਜੰਗ ਕੀਤੇ ਬਿਨਾ ਛੁਟਕਾਰਾ ਨਹੀਂ ਹੋਣਾ, ਸ਼ਾਂਤੀ ਨਹੀਂ ਹੋਣੀ ਤਾਂ ਗੁਰੂ ਜੀ ਦੀ ਆਗਿਆ ਲੈ ਕੇ ਜੰਗ ਸ਼ੁਰੂ ਕੀਤਾ। ਪਹਿਲਾਂ ਤਾਂ ਮੋਹਣ ਦੇ ਪੁਤਰ ਭਰਾ ਭਤੀਜੇ ੫੦ ਕੁ ਜੋ ਬੜੇ ਬਲਵਾਨ ਸਨ, ਜੰਗ ਸ਼ੁਰੂ ਕਰ ਦਿਤਾ। ਇਨਾਂ ਦੀ ਲੜਾਈ ਹਮੇਸ਼ਾਂ ਬੀਦੋ ਵਾਲੀ ਭਟਨੇਰ ਵਿਚ ਭਟੀਆਂ ਨਾਲ ਲਗੀ ਰਹਿੰਦੀ ਸੀ, ਇਸ ਕਰਕੇ ਇਹ ਜੰਗ ਦੇ ਚੰਗੇ ਲੜਾਕੂ ਸਨ, ਤੀਰ ਬੰਦੂਕਾਂ ਚਲਾਣ ਦੇ ਧਨੀ ਸਨ। ਇਸ ਵਿਚ ਸੰਦੇਹ ਨਹੀਂ ਕਿ ਚੰਗੇ ਸੂਰਬੀਰ ਜੋਧੇ ਸਨ ਪਰ ਥੋੜੀ ਜਿਹੀ ਗਿਣਤੀ ਦੇ ਕਾਰਨ ਇਤਨੀ ਵੱਡੀ ਭੁਲਰਾਂ ਦੀ ਗਿਣਤੀ ਨਾਲ ਕਿਵੇਂ ਵਾਰੀ ਵਟਾ ਕਰ ਸਕਦੇ ਸਨ? ਇਸ ਲਈ ਗੁਰੂ ਸਾਹਿਬ ਨੇ ਆਪਣੀ ਫੌਜ ਭੇਜ ਦਿਤੀ ਜਿਸ ਕਰਕੇ ਭੁਲਰਾਂ ਨੂੰ ਭਾਜੜਾਂ ਪੈ ਗਈਆਂ, ਸਤੇ ਸੁਧਾਂ ਭੁਲ ਗਈਆਂ।

ਜਦੋਂ ਭੁਲਰਾਂ ਨੇ ਵੇਖਿਆ ਕਿ ਹੁਣ ਸਾਡੇ ਪੇਸ਼ ਨਹੀਂ ਜਾਂਦੀ ਤਾਂ

ਆਪਣੇ ਜਵਾਈ ਜੈਦ ਪਿਰਾਣੇ ਨੂੰ ਜੋ ਉਸ ਵੇਲੇ ਦੇਸ਼ ਵਿੱਚ ਅਰਜਨ ਰਾਜਾ ਭੀਮ ਸੈਨ ਮੰਨਿਆ ਹੋਇਆ ਸੀ, ਇਸ ਨੇ ਤਿੰਨ ਵੇਰੀ ਸ਼ਾਹੀ ਫੌਜ ਨੂੰ ਵੀ ਭਾਂਜ ਦਿਤੀ ਸੀ, ਉਸ ਨੂੰ ਚੜਾ ਲਿਆਏ। ਜੈਦ ਭਾਵੇਂ ਸਿੱਧੂ ਜਟ ਸੀ ਪਰ ਤਾਂ ਵੀ ਆਪਣੇ ਸਾਕਾਂ ਪਿਛੇ ਭਾਈਆਂ ਉਪਰ ਚੜ੍ਹ ਆਇਆ। ਉਸ ਦੇ ਆਉਣ ਕਰਕੇ ਮਹਰਾੜ ਕੇ ਬਹੁਤ ਡਰੇ ਪਰ ਗੁਰੂ ਜੀ ਨੇ ਕਾਲੇ ਨੂੰ ਜੋ ਇਨਾਂ ਵਿਚੋਂ ਤਕੜਾ ਸੀ, ਥਾਪੀ ਦੇ ਕੇ ਆਖਿਆ, ਤੁਸੀਂ ਹੌਸਲਾ ਕਰੋ, ਤੇਰੇ ਹਥੋਂ ਜੈਦ ਮਾਰਿਆ ਜਾਵੇਗਾ।

ਦੋਹਾਂ ਪਾਸਿਓਂ ਮਾਨੋ ਤੀਰਾਂ, ਗੋਲੀਆਂ ਦਾ ਮੀਂਹ ਵਰਸਣ ਲਗ ਪਿਆ। ਆਖ਼ਰ ਭਾਈ ਜੈਤੇ ਤੇ ਕਾਲੇ ਦੇ ਹਥੋਂ ਜੈਦ ਮਾਰਿਆ ਗਿਆ ਜਿਸ ਕਰਕੇ ਭੁਲਰਾਂ ਦਾ ਹੌਸਲਾ ਟੁੱਟ ਗਿਆ ਅਤੇ ਸਭ ਆਪੋ ਆਪਣੇ ਘਰਾਂ ਵਲ ਨਸ ਪਏ। ਗੁਰੂ ਜੀ ਨੂੰ ਮਹਿਰਾਜਕਿਆਂ ਦਾ ਸਹਾਇਕ ਜਾਣਦੇ ਹੋਏ ਇਨ੍ਹਾਂ ਦੇ ਸਾਹਮਣੇ ਕਦੇ ਕੋਈ ਨਾ ਹੋਇਆ ਤੇ ਤਿੰਨ ਤਿੰਨ ਕੋਹਾਂ ਤਕ ਇਨ੍ਹਾਂ ਦੀ ਜ਼ਮੀਨ ਹੋ ਗਈ। ਇਹ ਮਹਰਾੜ ਪਿੰਡ ਇਤਨਾ ਵਸਿਆ ਕਿ ਇਨ੍ਹਾਂ ਵਿਚੋਂ ਨਿਕਲ ਕੇ ਕਈ ਪਿੰਡ ਵਸਾਏ ਜੋ ਬਾਈਆ ਮਹਿਰਾੜਕਿਆਂ ਸਦਾਉਂਦੇ ਹਨ। ਗੁਰੂ ਮਹਾਰਾਜ ਪੰਦਰਾਂ ਦਿਨ ਉਥੇ ਰਹੇ, ਮੋਹਣ ਨੇ ਗੁਰੂ ਜੀ ਦੇ ਹਥੋਂ ਖੂਹ ਦਾ ਟਕ ਲਵਾਇਆ, ਜੋ ਹੁਣ 'ਗੁਰੂ ਕਾ ਖੂਹ' ਸਦਾਉਂਦਾ ਹੈ।

ਜਦੋਂ ਗੁਰੂ ਸਾਹਿਬ ਉਥੋਂ ਟੁਰਨ ਲਗੇ ਤਾਂ ਮੋਹਣ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ !, ਸਾਥੋਂ ਮਾਮਲਾ ਬਹੁਤ ਲੈਣ ਦੇ ਬਹਾਨੇ ਸਾਨੂੰ ਲਾਲਾ ਕੌੜਾ ਉਜਾੜ ਛਡੇਗਾ। ਸਾਹਿਬਾਂ ਬਚਨ ਕੀਤਾ, ਤੇਰੀ ਸੰਤਾਨ ਤ੍ਰੋ ਕਦੇ ਕੋਈ ਮਾਮਲਾ ਨਹੀਂ ਲਏਗਾ। ਆਪ ਜੀ ਦੇ ਸਭ ਵਾਕ ਸਤ ਹੋਏ।

## ਰਾਏ ਜੋਧ ਸ਼ਾਹ

ਰਾਇ ਜੋਧ ਕਾਂਗੜ ਵਾਲਾ ਜੋ ਮਾਲਵੇ ਵਿਚ ਸਰਦਾਰ ਗਿਣਿਆ ਜਾਂਦਾ ਸੀ, ਗੁਰੂ ਸਾਹਿਬ ਦਾ ਜਸ ਸੁਣ ਕੇ ਦਰਸ਼ਨ ਕਰਨ ਆਇਆ। ਇਸ ਦੀ ਇਸਤਰੀ ਰਾਇ ਭਾਗ ਮਲ ਗਿਲ ਚੌਧਰੀ ਦੀ ਲੜਕੀ ਸੀ। ਸਿਖ ਘਰਾਣੇ ਨਾਲ ਜੁੜੀ ਹੋਈ ਸੀ। ਇਹ ਸਹਿਤ ਪਰਵਾਰ ਦਰਸ਼ਨ ਕਰਨ ਲਈ ਆਏ। ਸਭ ਪਰਵਾਰ ਨੂੰ

ਗੁਰੂ ਜੀ ਦੀ ਚਰਨੀ ਲਾਇਆ। ਸਰਵਰੀ ਮੁਰੀਦੀ ਨੂੰ ਇਨ੍ਹਾਂ ਨੇ ਆਪਣੇ ਘਰ ਵਿਚੋਂ ਕਢ ਦਿਤਾ। ਗਿਲ ਨੇ ਗੁਰੂ ਜੀ ਤੋਂ ਪਾਹੁਲ ਤੇ ਗੁਰਮੰਤ੍ਰ ਲੈ ਕੇ ਆਪਣਾ ਜਨਮ ਸਵਾਰਿਆ। ਇਸ ਨੇ ਤਨ ਮਨ ਧਨ ਸਭ ਸਤਿਗੁਰੂ ਜੀ ਤੋਂ ਵਾਰਿਆ ਹੋਇਆ ਸੀ। ਗੁਰੂ ਜੀ ਨੇ ਆਪਣਾ ਇਕ ਕਟਾਰ ਰਾਇ ਜੋਧ ਸ਼ਾਹ ਨੂੰ ਬਖ਼ਸ਼ਿਆ। ਇਸ ਦਾ ਭਾਈ ਉਮਰ ਸ਼ਾਹ ਤੇ ਹੋਰ ਸਭ ਸੰਬੰਧੀਆਂ ਨੇ ਗੁਰੂ ਦੀ ਸਿਖੀ ਧਾਰਨ ਕੀਤੀ।

## ਕਾਲੂ ਨਾਥ

ਕਾਲੂ ਨਾਥ ਵੈਰਾਗੀ ਸੰਤ ਨਥਾਣੇ ਪਿੰਡ ਰਹਿੰਦਾ ਸੀ। ਹਰ ਵੇਲੇ ਭਜਨ ਬੰਦਗੀ ਵਿਚ ਮਸਤ ਰਹਿੰਦਾ ਸੀ। ਗੁਰੂ ਮਹਾਰਾਜ ਜੀ ਦੇ ਦਰਸ਼ਨਾਂ ਵਾਸਤੇ ਦੁਧ ਦਹੀਂ ਦੇ ਘੜੇ ਭਰਵਾ ਕੇ ਲੰਗਰ ਲਈ ਨਾਲ ਲਿਆਇਆ। ਗੁਰੂ ਮਹਾਰਾਜ ਜੀ ਨੇ ਕਿਹਾ, ਆਓ ਕਾਲੂ ਨਾਥ, ਉਸ ਨੇ ਅਗੋਂ ਆਖਿਆ, ਸਚੇ ਪਾਤਿਸ਼ਾਹ! ਮੈਂ ਨਾਥ ਨਹੀਂ, ਮੈਂ ਤਾਂ ਆਪ ਜੀ ਦੇ ਘਰ ਦਾ ਕੂਕਰ ਹਾਂ। ਮੈਨੂੰ ਬਖ਼ਸ਼ੋ ਜੀ। ਸਤਿਗੁਰਾਂ ਬਚਨ ਕੀਤਾ, ਹੇ ਭਾਈ ! ਤੂੰ ਘਾਲਨਾ ਘਾਲੀ ਤੇ ਨਾਥ ਪਦ ਪਾਇਆ। ਫਿਰ ਇਤਨੀ ਨਿੰਮਰਤਾ ਰਖੀ ਹੋਈ ਹੈ। ਇਸ ਲਈ ਤੇਰੀ ਘਾਲ ਥਾਇਂ ਪਈ ਹੈ।

ਇਕ ਵੇਰ ਨਥਾਣੇ ਦੇ ਲੋਗ ਗੰਗਾ ਗਏ ਤਾਂ ਕਾਲੂ ਨਾਥ ਨੂੰ ਕਹਿਣ ਲਗੇ, ਮਹਾਰਾਜ ਜੀ ! ਆਪ ਵੀ ਸਾਡੇ ਨਾਲ ਚਲੋ। ਕਾਲੂ ਨਾਥ ਨੇ ਆਖਿਆ, ਮੇਰੀ ਖੂੰਡੀ ਨੂੰ ਇਸ਼ਨਾਨ ਕਰਾ ਲਿਆਉਣਾ। ਓਹ ਖੂੰਡੀ ਲੈ ਗਏ, ਜਦੋਂ ਇਸ਼ਨਾਨ ਕਰਾਉਣ ਲਗੇ ਤਾਂ ਅਚਾਨਕ ਹੀ ਖੂੰਡੀ ਹਥੋਂ ਡਿਗ ਪਈ। ਜਦ ਘਰ ਆਏ ਤਾਂ ਕਿਹਾ, ਨਾਥ ਜੀ! ਆਪ ਦੀ ਖੂੰਡੀ ਨੂੰ ਇਸ਼ਨਾਨ ਕਰਾਉਂਦਿਆਂ, ਵਿਚੇ ਹੀ ਰੁੜ ਗਈ ਹੈ। ਕਾਲੂ ਨਾਥ ਨੇ ਕਿਹਾ ਗੰਗਾ ਇਸ ਢਾਬ ਵਿਚ ਵਸਦੀ ਹੈ, ਜਦ ਓਥੇ ਗਏ ਤਾਂ ਖੂੰਡੀ ਓਥੋਂ ਮਿਲ ਗਈ। ਤਦ ਤੋਂ ਓਹ ਢਾਬ ਕਾਲੂ ਨਾਥ ਦੀ ਗੰਗਾ ਸਦਾਉਂਦੀ ਹੈ, ਉਸ ਦੇ ਸੇਵਕ ਹੁਣ ਤਕ ਓਥੇ ਮਰੇ ਹੋਇਆਂ ਦੇ ਫੁਲ ਪਾਉਂਦੇ ਹਨ।

## ਸ਼ਾਹੀ ਫੌਜਾਂ ਦਾ ਮਾਲਵੇ ਵਿਚ ਸਿਖਾਂ ਨਾਲ ਜੰਗ

ਜਦ ਬਾਦਸ਼ਾਹ ਨੇ ਜੰਗ ਦੀ ਸਲਾਹ ਕੀਤੀ ਤਾਂ ਅਨਵਰ ਖਾਂ ਗਖੜ ਨੇ ਬਾਦਸ਼ਾਹ ਨੂੰ ਸਮਝਾਇਆ ਕਿ ਗੁਰੂ ਦਿਆਂ ਨਾਲ ਜੰਗ ਕਰਨੇ ਠੀਕ ਨਹੀਂ, ਉਹਨਾਂ ਨੇ ਤੁਹਾਡਾ ਕੀ ਵਿਗਾੜਿਆ ਹੈ? ਘੋੜੇ ਗੁਰੂ ਜੀ ਦੇ ਸਨ ਤੇ ਤੇਰੇ ਸੂਬੇ ਨੇ ਖੋਹੇ ਸਨ, ਓਨਾਂ ਨੇ ਆਪਣੀ ਚੀਜ਼ ਮੰਗਾ ਲਈ ਹੈ। ਦੋ ਹੈਵਾਨਾ ਲਈ ਹਜ਼ਾਰਾਂ ਆਦਮੀਆਂ ਦੀ ਜਾਨ ਗਵਾਉਣਾ ਠੀਕ ਨਹੀਂ। ਗੁਰੂ ਦਿਆਂ ਨਾਲ ਜੰਗ ਕਰਕੇ ਅਗੇ ਕੀ ਕਰ ਲਿਆ ਹੈ। ਉਨ੍ਹਾਂ ਨੂੰ ਤਾਂ ਕਿਸੇ ਗਲ ਦੀ ਇਛਾ ਹੀ ਨਹੀਂ, ਇਸ ਲਈ ਹੁਣ ਜੰਗ ਦੀ ਗਲ ਨਾ ਛੇੜੋ। ਭਾਵੇਂ ਦਿਤੀ ਸਾਲਾਹ ਬਾਦਸ਼ਾਹ ਨੂੰ ਚੰਗੀ ਲਗੀ ਪਰ ਲੋਕਾਂ ਦੇ ਵੰਗਾਰਨ ਕਰਕੇ ਬਾਦਸ਼ਾਹ ਨੇ ਫਿਰ ਕਾਬਲ ਦੇ ਸੂਬੇ ਨੂੰ ਚੜ੍ਹਾਉਣ ਦਾ ਪ੍ਰਬੰਧ ਕੀਤਾ।

ਬਾਦਸ਼ਾਹ ਵਲੋਂ ਜੰਗ ਦੀ ਤਿਆਰੀ ਸੁਣ ਕੇ ਸਭ ਸਿਖਾਂ ਨੇ ਕਮਰ-ਕੱਸੇ ਕਰ ਲਏ ਅਤੇ ਇਕ ਖੁਲ੍ਹੇ ਮੈਦਾਨ ਵਿਚ ਸਿਖਾਂ ਨੇ ਜੰਗ ਦਾ ਸਮਾਨ ਭੀ ਇਕਠਾ ਕਰ ਲਿਆ। ਰਾਇ ਜੋਧ ਸ਼ਾਹ ਨੇ ਆਪਣਾ ਕਿਲਾ ਦਿਤਾ, ਇਥੇ ਜੰਗ ਦਾ ਸਮਾਨ ਇਕਤਰ ਕਰੋ ਪਰ ਗੁਰੂ ਮਹਾਰਾਜ ਨੇ ਕਿਹਾ ਇਥੇ ਖੁਲ੍ਹੇ ਮੈਦਾਨ ਵਿਚ ਰਖਣਾ ਹੀ ਠੀਕ ਸਮਝਿਆ। ਸਾਰੇ ਸਿਖ ਜੰਗ ਦਾ ਸਮਾਂ ਸਮਝ ਕੇ ਇਥੇ ਆਉਣੇ ਸ਼ੁਰੂ ਹੋ ਗਏ। ਕਿਉਂਕਿ ਮਹਰਾਝ ਪਿੰਡ ਦੇ ਨੇੜੇ ਇਹ ਜੰਗ ਹੋਣਾ ਸੀ, ਇਸ ਲਈ ਮਹਰਾਝ ਦਿਆਂ ਨੇ ਬੜੀ ਸੇਵਾ ਕੀਤੀ ਅਤੇ ਜੁੱਧ ਕਰਨ ਲਈ ਕਮਰ ਕਸੇ ਕੀਤੇ।

ਰਾਏ ਜੋਧ ਸ਼ਾਹ ਜੋ ਕਿ ਇਕ ਪ੍ਰਸਿਧ ਸੂਰਮਾ ਸੀ ਨੇ ਆਪਣੇ ਭਰਾ ਸਲੇਮ ਸ਼ਾਹ ਤੇ ਚਾਚੇ ਉਗਰ ਸੈਣ ਆਦਿ ਸਭਨਾਂ ਨੂੰ ਤਿਆਰ ਕਰਕੇ ਲੈ ਆਇਆ। ਮਾਝੇ ਦੇ ਸਿਖ ਵੀ ਸ਼ਸਤਰ ਤੇ ਰਸਦਾਂ ਦੇ ਗਡੇ ਭਰ ਭਰ ਕੇ ਲੈ ਆਏ। ਬੈਰਾੜ ਗਿਲ ਧਾਲੀਵਾਲ, ਮਾਨ, ਭੁਲਰ, ਮਾਹਿਲ ਸਰਾ ਦੁਲਟ, ਰੰਧਾਵੇ, ਚਾਹਿਲ, ਬੈਰਾੜ ਸਿੱਧੂ, ਬੜਾਇਚ ਆਦਿਕ ਜਾਤਾਂ ਦੇ ਜੱਟ ਆਪਣੇ ਆਪ ਹੀ ਇਧਰ ਚਲੇ ਆਏ। ਉਧਰੋਂ ਸੁਣਿਆ ਕਿ ਸ਼ਾਹੀ ਫੌਜ ਆ ਗਈ ਹੈ, ਲਲਾ ਬੇਗ ਜੋ ਕਾਬਲ ਦਾ ਸੂਬਾ ਸੀ, ਸ੍ਰੀ ਪੰਜ ਹਜਾਰੀ ਬੜੀ ਜੰਗੀ ਫੌਜ ਲੈ ਕੇ

ਚਲਿਆ ਆ ਰਿਹਾ ਸੀ, ਉਸ ਦੇ ਮਗਰ ੨੦-੨੨ ਹਜ਼ਾਰ ਫੌਜ ਉਸ ਦਾ ਭਾਈ ਕਮਰ ਬੇਗ ਖਾਂ ਲੈ ਕੇ ਆ ਰਿਹਾ ਸੀ, ਸਿਖ ਸੁਣ ਕੇ ਖੁੱਸ਼ ਹੋਏ ਅਤੇ ਕਿਹਾ ਸਾਡੇ ਸਾਹਮਣੇ ਇਹ ਸਾਰੇ ਸਾਗ ਭਾਜੀ ਸਮਾਨ ਹਨ।

ਲਲਾ ਬੇਗ ਵਲੋਂ ਸ਼ਾਹੀ ਫੌਜ ਦਾ ਸਰਦਾਰ ਹਸਨ ਖਾਂ ਸਿਖੀ ਵਾਲਾ ਭੇਸ ਬਣਾ ਕੇ ਭੇਤ ਲੈਣ ਲਈ ਆਇਆ ਪਰ ਰਾਇ ਜੋਧ ਸ਼ਾਹ ਜੋ ਬਹੁਤ ਸਮਝਦਾਰ ਸੀ, ਨੇ ਪਛਾਣ ਕੇ ਉਸ ਨੂੰ ਫੜ ਲਿਆ। ਹਸਨ ਖਾਂ ਨੇ ਸਚੋ ਸਚ ਦਸ ਦਿਤਾ ਜਿਸ ਕਰਕੇ ਗੁਰੂ ਜੀ ਨੇ ਉਸ ਨੂੰ ਛੁੜਵਾ ਦਿਤਾ, ਖਿਲਤ ਖ਼ਰਚ ਦੇ ਕੇ ਆਖਿਆ ਜਾਓ, ਬੇਸ਼ਕ ਸਚੋ ਸਚ ਬੇਗ ਲਲਾ ਨੂੰ ਭੇਤ ਦੇ ਦਿਓ। ਸੋ, ਜਦ ਉਹ ਲਲਾ ਬੇਗ ਕੋਲ ਗਿਆ ਤਾਂ ਸਾਰਾ ਭੇਤ ਗੁਰੂ ਜੀ ਦੀ ਫੌਜ ਦਾ ਦਸ ਕੇ ਆਖਿਆ ਕਿ ਗੁਰੂ ਮਹਾਰਾਜ ਦੇ ਦਰਬਾਰ ਦੀ ਮਹਿਮਾ ਅਸਚਰਜ ਹੈ। ਗੁਰੂ ਜੀ ਦਰਸ਼ਨ ਕਰਦਿਆਂ ਹੀ ਭੁਖ ਲਹਿੰਦੀ ਹੈ। ਗੁਰੂ ਮਹਾਰਾਜ ਦਾ ਘਰ ਬਾਦਸ਼ਾਹ ਨਾਲੋਂ ਵੱਡਾ ਹੈ, ਜੋ ਆਉਂਦਾ ਹੈ, ਮਨ ਮੰਗੀਆਂ ਮੁਰਾਂਦਾ ਪਾਉਂਦਾ ਹੈ। ਗੁਰੂ ਜੀ ਨੀਤੀ ਨਿਪੁੰਨ, ਬੀਰ ਵੀਰ, ਗੰਭੀਰ, ਧਰਮ ਦੀ ਮੂਰਤੀ, ਨਿਰਭੈ ਬੈਠੇ ਹਨ ਤੇ ਸਿਖ ਭੁਖੇ ਸ਼ੇਰਾਂ ਦੀ ਤਿਆਰੀ ਫੌਜ ਨੂੰ ਉਡੀਕਦੇ ਪਏ ਹਨ। ਹਰ ਕੋਈ ਇਹੋ ਚਾਹੁੰਦਾ ਹੈ ਕਿ ਉਹ ਸਭ ਤੋਂ ਪਹਿਲਾਂ ਆਪਣਾ ਸੀਸ ਵਾਰੇ। ਸਾਰੇ ਮਾਲਵੇ ਦਾ ਬੱਚਾ ਬੱਚਾ ਜੋ ਗੁਰੂ ਜੀ ਦਾ ਸੇਵਕ ਹੈ, ਸਤਿਗੁਰਾਂ ਤੋਂ ਆਪਣੀ ਜਾਨ ਤੇ ਪ੍ਰਾਣ ਵਾਰਨੇ ਬਹਿੱਸ਼ਤ ਵਿਚ ਪਹੁੰਚਣਾ ਸਮਝਦਾ ਹੈ। ਜਦੋਂ ਲਲਾ ਬੇਗ ਨੇ ਇਤਨੀ ਭਾਰੀ ਤਾਰੀਫ਼ ਸੁਣੀ ਤਾਂ ਜਲ ਬਲ ਕੇ ਕੋਲੇ ਹੋ ਗਿਆ। ਗੁਰੂ ਜੀ ਦਾ ਜਸ ਸੁਣ ਕੇ ਕਾਜ਼ੀ ਬਹਿਲੋਲਖਾਂ ਨੂੰ ਕਹਿਣ ਲਗਾ, ਦੇਖੋ ਕਾਫਰਾਂ ਦੀ ਤਾਰੀਫ਼ ਕਰਦਾ ਹੈ। ਇਹ ਸੁਣ ਕੇ ਕਾਜ਼ੀ ਨੇ ਕਿਹਾ ਸ਼ਰ੍ਹਾ ਦਾ ਹੁਕਮ ਹੈ ਜੋ ਗੈਰ-ਮਜ਼ਹਬ ਦੀ ਤਾਰੀਫ਼ ਕਰਦਾ ਹੈ, ਉਸ ਨੂੰ ਤੀਹ ਜੁਤੇ ਮਾਰਨੇ ਚਾਹੀਦੇ ਹਨ। ਸੋ, ਹਸਨ ਖਾਂ ਨੂੰ ਜੁਤੇ ਮਾਰ ਕੇ ਕਢ ਦਿਤਾ। ਉਸ ਨੇ ਗੁਰੂ ਜੀ ਪਾਸ ਬੜੀ ਆਜ਼ਿਜ਼ੀ ਨਾਲ ਬੇਨਤੀ ਕੀਤੀ, ਗੁਰੂ ਸਾਹਿਬ ਗਰੀਬ ਨਿਵਾਜ਼ ਹਨ, ਧੀਰਜ ਦੇ ਕੇ ਆਖਿਆ- "ਤੂੰ ਰੋ ਨਹੀਂ, ਤੈਨੂੰ ਲਲਾ ਬੇਗ ਦੀ

ਥਾਂ ਕਾਬਲ ਦਾ ਸੂਬਾ ਬਣਾਵਾਂਗੇ।" ਇਸ ਲਈ ਹਸਨ ਖਾਨ ਤਨੋ ਮਨੋ ਮੁਰੀਦ ਹੋ ਕੇ ਗੁਰੂ ਜੀ ਦੀ ਚਰਨੀ ਢੱਠਾ। ਜਿਵੇਂ ਭਭੀਖਨ ਨੂੰ ਲੰਕਾ ਦਿੱਤੀ ਗਈ ਸੀ, ਏਸ ਤਰ੍ਹਾਂ ਹੁਣ ਗੁਰੂ ਜੀ ਨੇ ਹਸਨ ਖਾਂ ਨੂੰ ਕਿਹਾ, ਲਲਾ ਬੇਗ ਨੂੰ ਮਾਰ ਕੇ ਤੈਨੂੰ ਕਾਬਲ ਦੀ ਸ਼ਾਹੀ ਹਕੂਮਤ ਦਿਵਾਂਵਾਗੇ।

ਜਦੋਂ ਬਾਦਸ਼ਾਹੀ ਫੌਜ ਆਈ ਤਾਂ ਉਸ ਨੂੰ ਖਾਣ ਲਈ ਕੁਝ ਲਭੇ ਹੀ ਨਾ, ਕਿਉਂਕਿ ਸਭ ਪਾਸੇ ਸਿਖਾਂ ਦਾ ਜ਼ੋਰ ਸੀ, ਸਿਖਾਂ ਵਾਸਤੇ ਦੁਧ ਘਿਉ, ਮਖਣ ਭੇਜਦੇ ਤੇ ਬਾਦਸ਼ਾਹੀ ਫੌਜ ਨੂੰ ਮਰ ਖਪ ਕੇ ਮਸਾਂ ਮੋਠ ਬਾਜਰੇ ਦੀ ਖਿਚੜੀ ਤੇ ਛੋਲਿਆਂ ਦਾ ਅਚਾਰ ਮਿਲੇ। ਪੋਹ ਮਾਹ ਦਾ ਮਹੀਨਾ ਹੋਣ ਕਰਕੇ ਸਰਦੀ ਭੀ ਪੂਰੇ ਜ਼ੋਰਾਂ ਤੇ ਸੀ। ਦੂਸਰਾ ਰਸਤਾ ਨਾ ਲਭਣ ਕਰਕੇ ਕੰਡਿਆਂ ਨੇ ਕਪੜੇ ਪਾੜ ਸੁੱਟੇ ਤੇ ਬੁਰੇ ਹਾਲ ਫੌਜ ਮਹਰਾਝ ਦੇ ਨਜ਼ਦੀਕ ਪਹੁੰਚੀ, ਇਥੋਂ ਪਤਾ ਲਗਾ ਕਿ ਹੁਣ ਜੰਗ ਨੇੜੇ ਹੀ ਹੈ ਜਿਥੇ ਗੁਰੂ ਸਾਹਿਬ ਜੀ ਨੇ ਮੁਕਾਬਲਾ ਕਰਨਾ ਸੀ ਫੌਜ ਤਿਆਰ ਕੀਤੀ ਹੋਈ ਸੀ।

ਜਦ ਸੂਹੀਆਂ ਨੇ ਪਤਾ ਦਸਿਆ ਕਿ ਪਾਣੀ ਇਥੇ ਨੇੜੇ ਨਹੀਂ, ਇਸ ਲਈ ਕੌੜਿਆਂ ਦੀ ਮਾੜੀ ਵਲ ਫੌਜ ਟੁਰ ਪਈ ਅਤੇ ਰਸਤੇ ਵਿਚ ਹੀ ਹਨੇਰਾ ਹੋ ਗਿਆ। ਰਸਤੇ ਵਿਚ ਜੋ ਸਿਖਾਂ ਦੀ ਫੌਜ ਸੀ, ਉਸ ਨਾਲ ਯੁੱਧ ਹੋ ਪਿਆ ਅਤੇ ਤਿੰਨ ਸੌ ਜਵਾਨ ਸ਼ਾਹੀ ਫੌਜ ਦਾ ਪਹਿਲੇ ਹੀ ਮਾਰਿਆ ਗਿਆ। ਜਦ ਪਿੱਛਾਂ ਵਲ ਮੁੜ ਨ ਲਗੇ ਤਾਂ ਉਧਰ ਭੀ ਸਿਖਾਂ ਦੀ ਫੌਜ ਬੰਦੂਕਾਂ ਕਸੀ ਖੜੀ ਸੀ, ਓਨਾ ਨੂੰ ਭੀ ਇਧਰ ਭੇਜ ਦਿਤਾ। ਇਸ ਲਈ ਨਵਾਬ ਲਲਾ ਬੇਗ ਸਤ ਹਜ਼ਾਰ ਫੌਜ ਨਾਲ ਨਵਾਬ ਕਮਰ ਖਾਂ ਨੂੰ ਛਡ ਕੇ ਆਪ ਹੋਰ ਫੌਜ ਇਕਠੀ ਕਰਨ ਲਈ ਪਿਛਾਂਹ ਹੋ ਗਿਆ। ਜਦ ਫੌਜ ਇਕਠੀ ਹੋ ਗਈ ਤਾਂ ਬਹੁਤ ਸਖ਼ਤ ਲੜਾਈ ਹੋਈ। ਮਾਘ ਦੇ ਮਹੀਨੇ ਦੀ ਠੰਡੀ ਪੌਣ ਨੇ ਪਠਾਣਾਂ ਦੇ ਪੜਛੇ ਲਾਹ ਦਿਤੇ ਕਿਉਂਕਿ ਇਕ ਤਾਂ ਉਹ ਕਿਤੇ ਇਨ੍ਹਾਂ ਦੇ ਭੁੱਖੇ ਸਨ, ਦੂਜਾ ਥੱਕੇਵਾਂ, ਤੀਜਾ ਕੋਈ ਚੰਗੀ ਤਰ੍ਹਾਂ ਡੇਰਾ ਭੀ ਨਹੀਂ ਹੋਇਆ, ਖਾਣ ਨੂੰ ਭੋਜਨਾ ਨਾ ਮਿਲਿਆ। ਇਕ ਪਾਸੇ ਸਿੱਖਾਂ ਵਾਸਤੇ ਦੁਧ ਘਿਉ ਆਈ ਜਾਵੇ ਅੰਗੀਠੇ ਅੱਗਾਂ ਦੇ ਭਖ ਰਹੇ ਸਨ,

ਦੂਜੇ ਪਾਸੇ ਬਾਦਸ਼ਾਹੀ ਫੌਜ ਮੁਰਦਿਆਂ ਵਾਂਗ ਲੰਮੀ ਪੈ ਗਈ ਤਾਂ ਸ੍ਰੀ ਗੁਰੂ ਜੀ ਨੇ ਲੜਾਈ ਬੰਦ ਕਰ ਦਿਤੀ ਕਿਉਂਕਿ ਸ਼ਸਤਰ ਸੁੱਟੇ ਹੋਏ ਨੂੰ ਮਾਰਨਾ ਠੀਕ ਨਹੀਂ। ਪ੍ਰੰਤੂ ਉਨ੍ਹਾਂ ਦੇ ਵੇਗਾਰੀ ਆਏ ਹੋਏ ਚੂੜੇ ਚਮਾਰ ਜ਼ਿਮੀਦਾਰ ਜੋ ਕਈ ਹਜ਼ਾਰ ਸਨ, ਨੇ ਲੁੱਟਣਾ ਸ਼ੁਰੂ ਕਰ ਦਿਤਾ ਤੇ ਆਪਣਾ ਬਦਲਾ ਲਿਆ। ਸੋ, ਸਿੱਖਾਂ ਨੇ ਸ਼ਸਤਰ-ਹੀਣਾ ਨੂੰ ਮਾਰਨਾ ਛਡ ਕੇ, ਅੱਗ ਸੇਕੀ ਤੇ ਪ੍ਰਸ਼ਾਦ ਛਕਿਆ।

## ਬੜੇ ਅਫਸਰਾਂ ਦਾ ਮਾਰਿਆ ਜਾਣਾ

ਦੂਜੇ ਦਿਨ ਸਵੇਰੇ ਨਵਾਬ ਲਲਾ ਬੇਗ ਆਇਆ, ਮੁਰਦੇ ਭਾਈਆਂ ਨੂੰ ਵੇਖ ਕੇ ਰੋਣ ਲਗ ਪਿਆ ਕਿਉਂਕਿ ਜੁਆਨ ਉਥੇ ਢੀਮਾਂ ਵਾਂਗ ਮੁਰਦੇ ਪਏ ਦਿਸਦੇ ਸਨ। ਸਿਖ ਤਾਂ ਟਾਵਾਂ ਟਾਵਾਂ ਹੀ ਦਿਸਦਾ ਸੀ। ਇਹ ਵੇਲਾ ਤੁਰਕਾਂ ਲਈ ਕਿਆਮਤ ਵਰਗਾ ਵਰਤ ਗਿਆ। ਆਖ਼ਰ ਕਾਬਲੀ ਬੇਗ, ਸ਼ਮਸ ਬੇਗ ਕਹਿਣ ਲਗੇ, ਹੌਸਲਾ ਕਰੋ, ਇਹ ਗਵਾਰ ਜੱਟ ਸਾਡੇ ਅਗੇ ਕੀ ਚੀਜ਼ ਹਨ। ਇਹ ਕੋਈ ਕੁਦਰਤ ਵਰਤੀ ਹੈ, ਬੀਮਾਰਾਂ ਨੂੰ ਗਰਮੈਸ਼ ਦੇ ਕੇ ਖੜਿਆਂ ਕੀਤਾ ਤੇ ਲੜਾਈ ਲਈ ਬੜੀ ਦਲੇਰੀ ਨਾਲ ਅਗੇ ਹੋਏ। ਇਧਰੋਂ ਸਿਖ ਭੀ ਜਾਣਦੇ ਸਨ ਕਿ ਗੁਰੂ ਦਿਆਂ ਦੀ ਹਾਰ ਨਹੀਂ ਹੋਣੀ, ਜਿਸ ਕਾਰਨ ਬੜੀ ਦਲੇਰੀ ਨਾਲ ਜੁੱਧ ਵਿਚ ਆਏ। ਦੋਹਾਂ ਪਾਸਿਆਂ ਤੋਂ ਲੜਾਈ ਬੜੇ ਜ਼ੋਰ ਸ਼ੋਰ ਨਾਲ ਹੋਈ। ਜਦ ਕਾਬਲੀ ਬੇਗ ਨੇ ਵੇਖਿਆ ਕਿ ਹੁਣ ਮੋਰੀ ਰਹਿ ਚਲੀ ਹੈ ਤਾਂ ਲਲਕਾਰ ਕੇ ਸ੍ਰੀ ਗੁਰੂ ਜੀ ਨੂੰ ਕਹਿਣ ਲਗਾ, ਖ਼ੁਦਾਅ ਦੀ ਖ਼ਲਕਤ ਨੂੰ ਕਿਉਂ ਮਾਰਦੇ ਹੋ, ਮੇਰੇ ਨਾਲ ਦੋ ਹੱਥ ਕਰੋ। ਗੁਰੂ ਜੀ ਅਗੇ ਹੋਏ, ਪਹਿਲੇ ਤੀਰਾਂ ਨਾਲ ਯੁਧ ਹੋਇਆ, ਫਿਰ ਹੇਠ ਉਤਰ ਕੇ ਤਲਵਾਰਾਂ ਨਾਲ ਬੜੇ ਦਾਓ ਪੇਚ ਕਰਦੇ ਰਹੇ ਤੇ ਕਾਬਲੀ ਬੇਗ ਸ੍ਰੀ ਗੁਰੂ ਜੀ ਦੇ ਮੋਢੇ ਹੇਠ ਜ਼ਖ਼ਮ ਕਰਕੇ ਮੁੜਨ ਹੀ ਲਗਾ ਸੀ ਕਿ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਾਬਲੀ ਬੇਗ ਨੂੰ ਡੇਗ ਦਿਤਾ। ਉਹ ਡਿਗਣ ਸਾਰ ਹੀ ਕਮਰ ਬੇਗ ਖਾਂ ੫੦੦ ਸਵਾਰ ਜੰਗੀ ਬਹਾਦਰ ਲੈ ਕੇ ਗੋਲੀ ਚਲਾਂਦਾ ਆਇਆ। ਜਿਥੇ ਗੁਰੂ ਸਾਹਿਬ ਖੜੇ ਸਨ, ਉਸਨੇ ਤੀਰਾਂ ਨਾਲ ਸੈਂਕੜੇ ਸਿਖ ਲਿਟਾ ਦਿਤੇ। ਜਦੋਂ ਗੁਰੂ ਸਾਹਿਬ ਦੇ ਬਸਤਰ ਲਹੂ

ਨਾਲ ਲਾਲ ਹੋਏ ਪਏ ਸਨ, ਪਰ ਜੋਧ ਸ਼ਾਹ ਨੇ ਆਪਣਾ ਦੁਪੱਟਾ ਭਿਉਂ ਕੇ ਜ਼ਖ਼ਮ ਉਤੇ ਕਸ ਕੇ ਬੰਨ੍ਹ ਦਿਤਾ ਤੇ ਬੇਨਤੀ ਕੀਤੀ, ਸਚੇ ਪਾਤਿਸ਼ਾਹ! ਮੈਨੂੰ ਆਗਿਆ ਦਿਓ, ਮੈਂ ਕਮਰ ਬੇਗ ਨੂੰ ਪਕੜਾਂ, ਉਸ ਦੀ ਧੌਣ ਮਰੋੜਾਂ। ਸੋ, ਆਗਿਆ ਪਾ ਕੇ ਆਪਣੇ ਭਾਈ ਚਾਰੇ ਦੇ ੫੦੦ ਜਵਾਨ ਲੈ ਕੇ ਅਗਾਂਹ ਹੋਇਆ। ਦੋਹਾਂ ਪਾਸਿਆਂ ਤੋਂ ਬਹਾਦਰਾਂ ਨੇ ਖੂਬ ਯੁੱਧ ਕੀਤਾ ਪਰ ਹਾਰ ਜਿਤ ਦਾ ਅਜੇ ਕੁਝ ਪਤਾ ਨਹੀਂ ਲਗਾ। ਕਮਰ ਬੇਗ ਨੂੰ ਉਛਲ ਕੇ ਜ਼ੋਰ ਨਾਲ ਤਲਵਾਰ ਵਾਹੀ, ਜੋਧ ਸ਼ਾਹ ਤਾਂ ਟੱਪ ਕੇ ਦੂਰ ਜਾ ਖਲੋਤਾ ਤੇ ਤਲਵਾਰ ਓਸੇ ਦਾ ਗਿਟਾ ਛਾਂਗ ਗਈ। ਤਦੋਂ ਜੋਧ ਸ਼ਾਹ ਨੇ ਸਾਂਗ ਫੜ ਕੇ ਮਾਰੀ ਜੋ ਪੈਂਤੀ ਸੇਰ ਤੋਲ ਵਿਚ ਸੀ, ਮੁਗਲ ਦੀ ਛਾਤੀ ਤੇ ਸੰਜੋਹ ਨੂੰ ਭੰਨ ਕੇ ਪਾਰ ਹੋ ਗਈ। ਜੋਧ ਸ਼ਾਹ ਨੇ ਸਾਗ ਵਿਚ ਕਰਮ ਬੇਗ ਨੂੰ ਪ੍ਰੋ ਕੇ ਗੁਰੂ ਜੀ ਦੇ ਅਗੇ ਲਿਆਂਦਾ। ਇਸੇ ਤਰ੍ਹਾਂ, ਭੱਲਣ ਬੈਰਾੜ ਨੇ ਸ਼ਮਸ ਬੇਗ ਅਤੇ ਰਾਇ ਲਾਲ ਨੇ ਕਾਸਮ ਬੇਗ ਸੰਜੋਹ ਵਿੱਚ ਪ੍ਰੋ ਕੇ ਲੈ ਆਂਦੇ। ਵਡੇ ਸੂਰਬੀਰਾਂ ਦੇ ਮਰਨ ਕਰਕੇ ਸ਼ਾਹੀ ਫ਼ੌਜ ਨੂੰ ਭਾਜੜ ਪੈ ਗਈ। ਰਾਤ ਦਾ ਸਮਾਂ ਹੋ ਗਿਆ, ਲੜਾਈ ਖ਼ਤਮ ਹੋ ਗਈ। ਹੁਣ ਉਧਰ ਉਨ੍ਹਾਂ ਨੂੰ ਖਾਣ ਪੀਣ ਲਈ ਕੁਝ ਨਾ ਲਭੇ। ਮੋਠ ਬਾਜਰੇ ਦੀ ਖਿਚੜੀ ਨੇ ਬੀਮਾਰ ਕਰਕੇ ਪਾਣੀ ਭੀ ਖਾਰੇ ਛੱਪੜ ਦਾ ਮਿਲੇ ਜਿਸ ਕਰਕੇ ਉਨ੍ਹਾਂ ਨੂੰ ਦਸਤ ਲਗ ਗਏ, ਬੀਮਾਰ ਹੋ ਗਏ, ਮੁਰਦਿਆਂ ਵਾਂਗ ਬੇਹੋਸ਼ ਪੈ ਗਏ। ਇਧਰ ਸਿਖਾਂ ਨੇ ਦੀਵਾਨ ਲਾ ਕੇ ਰਹਿਰਾਸ ਦਾ ਪਾਠ ਕੀਤਾ, ਮਗਰੋਂ ਖੁਸ਼ੀ ਦੇ ਜੈਕਾਰੇ ਬੁਲਾ ਕੇ ਫੌਜਾਂ ਨੂੰ ਪ੍ਰਸ਼ਾਦਾ ਛਕਾਇਆ।

## ਲਲਾ ਬੇਗ ਦਾ ਮਰਨਾ

ਵਡੇ ਵਡੇ ਸਰਦਾਰਾਂ ਦੇ ਮਾਰੇ ਜਾਣ ਕਾਰਨ ਤੇ ਆਪਣੀ ਹਾਰ ਹੋਂਦੀ ਵੇਖ ਕੇ ਲਲਾ ਬੇਗ ਦਾ ਹੌਸਲਾ ਟੁੱਟ ਗਿਆ। ਬੜੇ ਕ੍ਰੋਧ ਵਿਚ ਆ ਕੇ ਫੌਜ ਨੂੰ ਬੁਲਾਇਆ ਤੇ ਮੈਦਾਨ ਵਿਚ ਆ ਕੇ ਆਖਣ ਲਗਾ, ਐ ਬਹਾਦਰੋ! ਤੁਹਾਡੇ ਅਗੇ ਕਮਜ਼ੋਰ ਜਿਹੇ ਸਿਖ ਕੀ ਚੀਜ਼ ਹਨ? ਇਨ੍ਹਾਂ ਕਾਫ਼ਰਾਂ ਨੂੰ ਪਕੜ ਕੇ ਮਾਰੋ। ਇਸ ਵਿਚ ਸ਼ੱਕ ਨਹੀਂ ਕਿ ਸਾਡੇ ਵਡੇ ਵਡੇ ਸਰਦਾਰ ਮਾਰੇ ਗਏ ਹਨ ਪਰ ਮੈਂ ਤੁਹਾਨੂੰ ਹੀ

ਸਰਦਾਰੀ ਦਿਵਾਵਾਂਗਾ। ਬੜੇ ਬੜੇ ਇਨਾਮ ਮਿਲਣਗੇ। ਢਠੀ ਹੋਈ ਫ਼ੌਜ ਨੂੰ ਲਾਲਚ ਦੇ ਕੇ ਸ਼ਰਾਬ ਪਿਲਾਈ ਤੇ ਮੈਦਾਨ ਵਿਚ ਉਤਰਨ ਲਈ ਗਰਮ ਕੀਤਾ। ਹਬਸ਼ੀਆਂ ਦੀ ਫੌਜ ਦੇ ਸਰਦਾਰ ਜ਼ਾਲਮ ਖਾਂ, ਚਾਹਰ ਖਾਂ, ਮਾਈਲ ਖਾਂ, ਗੁਲ ਖਾਂ ਆਦਿ ਨੇ ਫ਼ੌਜਾਂ ਨੂੰ ਵੰਗਾਰਿਆ। ਓਹ ਇਕ ਵਾਰ ਫੇਰ ਧਾਵਾ ਕਰਕੇ ਆ ਪਏ। ਚਾਰ ਹਜ਼ਾਰ ਸਵਾਰ ਇਕੋ ਵਾਰ ਹੱਲਾ ਕਰਕੇ ਅਲੀ ਅਲੀ ਕਰਦੇ ਆਏ। ਇਧਰ ਸਿੱਖ ਭੀ ਅਕਾਲ ਅਕਾਲ ਗਜਾਂਦੇ ਮੈਦਾਨ ਵਿਚ ਆਏ। ਦੋਹਾਂ ਪਾਸਿਆਂ ਤੋਂ ਜੁਆਨ ਦਿਲ ਖੋਲ੍ਹ ਕੇ ਲੜੇ। ਜੋਧ ਸ਼ਾਹ, ਸਲੇਮ ਸ਼ਾਹ, ਬਿਧੀ ਚੰਦ, ਭਗਤਾ, ਫਲਦ ਚੌਧਰੀ, ਚੂਹੜ, ਭੱਲਣ ਆਦਿਕ ਜੰਗੀ ਬਹਾਦਰ ਦਿਲ ਖੋਲ੍ਹ ਕੇ ਲੜੇ। ਰਾਜਾ ਪ੍ਰਤਾਪ ਸਿੰਘ ਨੇ ਬੜੇ ਬੜੇ ਜੁਆਨਾਂ ਨੂੰ ਵਿੰਨ੍ਹਿਆ। ਇਧਰ ਲਲਾ ਬੇਗ ਨੇ ਹੋਰ ਮੁਗ਼ਲਾਂ ਨੂੰ ਵੰਗਾਰਿਆ, ਇਸ ਕਰਕੇ ਸਾਰੀ ਫ਼ੌਜ ਨੇ ਸਿਖਾਂ ਤੇ ਧਾਵਾ ਬੋਲ ਦਿਤਾ। ਰਾਜਾ ਪ੍ਰਤਾਪ ਸਿੰਘ ਨੇ ਚਾਹਿਆ ਕਿ ਉਸ ਦਾ ਯੁੱਧ ਲਲਾ ਬੇਗ ਨਾਲ ਹੋਵੇ ਪਰ ਸਾਹਿਬਾਂ ਕਹਿਆ ਅਸੀਂ ਆਪਣੀ ਹੱਥੀਂ ਇਸ ਦੀ ਮੁਕਤੀ ਕਰਨੀ ਹੈ। ਸੋ, ਦੋਵੇਂ ਸੂਰਬੀਰ ਘੋੜਿਆਂ ਨੂੰ ਛੋੜ ਕੇ ਮੈਦਾਨ ਵਿਚ ਆਏ। ਜਦੋਂ ਇਨ੍ਹਾਂ ਦੋਹਾਂ ਵਿੱਚ ਦੁੰਦ ਜੁੱਧ ਹੋਣ ਲਗਾ ਤਾਂ ਸਭ ਸੈਨਾ ਖੜੋ ਕੇ ਇਨ੍ਹਾਂ ਦਾ ਯੁੱਧ ਵੇਖਣ ਲਗ ਪਈ। ਘੋੜੇ ਦੋਵਾਂ ਪਾਸਿਆਂ ਦੇ ਮਾਰੇ ਗਏ ਤਾਂ ਲਲਾ ਬੇਗ ਨੇ ਆਖਿਆ ਪੀਰ ਜੀ ! ਤੀਰ ਛਡ ਕੇ ਤਲਵਾਰਾਂ ਨਾਲ ਲੜੋ ਕਿਉਂਕਿ ਗੁਰੂ ਜੀ ਦੇ ਤੀਰ ਬੜੇ ਜ਼ਬਰਦਸਤ ਪੈਂਦੇ ਹਨ, ਜੋ ਝਲੇ ਨਹੀਂ ਜਾਂਦੇ। ਗੁਰੂ ਜੀ ਨੇ ਤੀਰ ਕਮਾਨ ਛਡ ਕੇ ਤੇਗ ਖਿਚ ਲਈ ਤਾਂ ਲਲਾ ਬੇਗ ਨੇ ਭੀ ਖੰਡਾ ਖਿਚ ਲਿਆ। ਭਾਵੇਂ ਗੁਰੂ ਪਾਤਿਸ਼ਾਹ ਪਹਿਲਾਂ ਤੋਂ ਹੀ ਜ਼ਖ਼ਮੀ ਸਨ ਪ੍ਰੰਤੂ ਢਾਲ ਉਤੇ ਵਾਰ ਬੋਚਦੇ ਰਹੇ। ਹੁਣ ਲਲਾ ਬੇਗ ਭੀ ਜ਼ਖ਼ਮੀ ਹੋਇਆ ਤੇ ਗੁਰੂ ਸਾਹਿਬ ਦੇ ਪਟ ਤੇ ਭੀ ਜ਼ਖ਼ਮ ਆਇਆ। ਪਰ ਗੁਰੂ ਜੀ ਦਾ ਖੰਡਾ ਤਿੰਨ ਹੱਥ ਲੰਮਾ ਜੋ ਅਠਾਰਾਂ ਸੇਰ ਦਾ ਸੀ, ਕਿਸ ਤਰ੍ਹਾਂ ਸਹਾਰਿਆ ਜਾਵੇ। ਗੁਰੂ ਜੀ ਨੇ ਐਸਾ ਖੰਡਾ ਵਾਹਿਆ ਕਿ ਲਲਾ ਬੇਗ ਨੂੰ ਦੋ ਫਾੜ ਕਰਕੇ ਧਰਤੀ ਤੇ ਲਿਟਾ ਦਿਤਾ। ਬਾਕੀ ਫੌਜ ਵਿਚ ਹੱਲ ਚੱਲ ਪੈ ਗਈ। ਗੁਰੂ

ਮਹਾਰਾਜ 'ਜੈ ਗੁਰੂ ਨਾਨਕ ਸਾਹਿਬ ਦੀ' ਬੁਲਾਈ ਤੇ ਦੂਸਰੇ ਘੋੜੇ ਤੇ ਸਵਾਰ ਹੋ ਗਏ।

## ਜ਼ਾਲਮ ਖਾਂ ਹਬਸ਼ੀ ਦਾ ਮਰਨਾ

ਹਬਸ਼ੀਆਂ ਦੀ ਫੌਜ ਦਾ ਅਫਸਰ ਜ਼ਾਲਮ ਖਾਂ ਜੋ ਭੱਲਣ ਬੈਰਾੜ ਤੇ ਰਾਜਾ ਪ੍ਰਤਾਪ ਸਿੰਘ ਆਦਿਕ ਖ਼ਾਲਸਾ ਫੋਜ ਨਾਲ ਜੁਟਿਆ ਹੋਇਆ ਹਬਸ਼ੀਆਂ ਦੀ ਫੌਜ ਨਾਲ ਡਟ ਕੇ ਲੜ ਰਿਹਾ ਸੀ, ਕੁਦ ਕੇ ਆ ਪਿਆ। ਭੱਲਣ ਬੈਰਾੜ ਤੇ ਉਸ ਦਾ ਵਾਰ ਬਚਾਅ ਕੇ ਐਸੀ ਸਾਂਗ ਵਾਹੀ ਕਿ ਪ੍ਰੋ ਕੇ ਸ੍ਰੀ ਗੁਰੂ ਜੀ ਦੇ ਅਗੇ ਲਿਆ ਸੁਟਿਆ। ਗੁਰੂ ਮਹਾਰਾਜ ਦੇਖ ਕੇ ਬਹੁਤ ਖੁਸ਼ ਹੋਏ ਕਿਉਂਕਿ ਐਸਾ ਵਡਾ ਜਵਾਨ ਜਿਸ ਦੀ ਵੀਹ ਮਣ ਦੀ ਦੇਹੀ ਸੀ, ਭਾਈ ਜੀ ਦੀ ਬਹਾਦਰੀ ਵੇਖ ਕੇ ਸ੍ਰੀ ਗੁਰੂ ਜੀ ਨੇ ਭੱਲਣ ਬੈਰਾੜ ਨੂੰ ਵਰ ਦਿਤਾ, ਤੇਰੀ ਸੰਤਾਨ ਰਾਜ ਕਰੇਗੀ।

ਇਸ ਤਰ੍ਹਾਂ ਸਭ ਸਿਖਾਂ ਨੇ ਮੁਸਲਮਾਨ ਅਮੀਰਾਂ ਦਾ ਨਾਮੋ ਨਿਸ਼ਾਨ ਹੀ ਮਿਟਾ ਦਿਤਾ ਅਤੇ ਬਾਕੀ ਦੇ ਭਜ ਗਏ। ਸਿੱਖਾਂ ਦੇ ਹੱਥ ਬਹੁਤ ਹਥਿਆਰ ਆਏ। ਲਿਖਿਆ ਹੈ ਕਿ ਇਕ ਮਰਾਝ ਦੇ ਸਰਦਾਰ ਦੇ ਹੱਥ ਨਵਾਬ ਕਮਰ ਬੇਗ ਦੀ ਤਲਵਾਰ ਜੋ ਬਹੁਤ ਸੋਹਣੀ ਹੋਣ ਕਰਕੇ ਦੋ ਭਰਾ ਆਪਸ ਵਿਚ ਝਗੜ ਪਏ। ਸ੍ਰੀ ਗੁਰੂ ਜੀ ਨੇ ਕਿਹਾ, ਇਸ ਝਗੜੇ ਵਾਲੀ ਤਲਵਾਰ ਨੂੰ ਤੁਸੀਂ ਦੋਵੇਂ ਨਾ ਲਵੋ, ਦਬ ਦਿਓ, ਨਹੀਂ ਤਾਂ ਤੁਹਾਡੇ ਘਰ ਹਮੇਸ਼ਾਂ ਕਲਪਣਾ ਪਈ ਰਹੇਗੀ। ਪਰ ਉਨ੍ਹਾਂ ਨੇ ਨਾ ਮੰਨਿਆ। ਸੋ, ਹੁਣ ਤਕ ਉਨ੍ਹਾਂ ਦੀ ਆਪਸ ਵਿਚ ਬੇ-ਇਤਫ਼ਾਕੀ ਹੈ।

ਗੁਰੂ ਸਾਹਿਬ ਨੇ ਸਿੱਖਾਂ ਦੇ ਮੁਰਦੇ ਸਰੀਰਾਂ ਨੂੰ ਇਕੱਠਾ ਕਰਕੇ ਸਸਕਾਰ ਕਰ ਦਿਤਾ ਜਿਥੇ ਅਜਕਲ ਸ਼ਹੀਦ ਗੰਜ ਹੈ, ਮੁਸਲਮਾਨ ਦੇ ਮੁਰਦਿਆਂ ਨੂੰ ਦਬਵਾ ਦਿਤਾ, ਉਥੇ ਦਮਦਮਾ ਬਣਵਾਇਆ, ਫਰਸ਼ ਕਰਵਾ ਕੇ ਪੰਦਰਾਂ ਦਿਨ ਉਥੇ ਦੀਵਾਨ ਲਾ ਕੇ ਸ਼ਬਦ ਕੀਰਤਨ ਕਰਵਾਉਂਦੇ ਰਹੇ। ਉਥੇ ਗੁਰਦੁਆਰਾ ਹੈ। ਜਿਥੇ ਜੰਗ ਹੋਇਆ ਸੀ, ਉਥੇ ਗੁਰੂ ਸਰ ਤੀਰਥ ਹੈ। ਜ਼ਖ਼ਮੀ ਸਿੰਘਾਂ ਦੇ ਘਾਓ ਸੀਤੇ ਤੇ ਮਰਹਮ ਪਟੀ ਕਰਕੇ ਉਨ੍ਹਾਂ ਨੂੰ ਰਾਜ਼ੀ ਕੀਤਾ। ਕਈ

ਆਦਮੀ ਜਿਨ੍ਹਾਂ ਨੂੰ ਗੁਰੂ ਜੀ ਉਤੇ ਪੂਰਨ ਭਰੋਸਾ ਸੀ, ਓਹ ਸ੍ਰੀ ਗੁਰੂ ਜੀ ਦੀ ਦ੍ਰਿਸ਼ਟੀ ਨਾਲ ਹੀ ਰਾਜ਼ੀ ਹੋ ਗਏ। ਜੋਧ ਸ਼ਾਹ ਸਲੇਮ ਆਦਿ ਇਨ੍ਹਾਂ ਨੇ ਆਪਣੇ ਜ਼ਖ਼ਮ ਅਤੇ ਸ੍ਰੀ ਗੁਰੂ ਜੀ ਦੇ ਜ਼ਖ਼ਮ ਨੂੰ ਭੀ ਸਿਲਾਇਆ।

## ਹਸਨ ਖਾਂ ਸੂਬਾ ਬਣਿਆ

ਗੁਰੂ ਸਾਹਿਬ ਜੀ ਨੇ ਹਸਨ ਖਾਂ ਨੂੰ ਕਾਬਲ ਦਾ ਸੂਬਾ ਹੋ ਜਾਣ ਦਾ ਵਰ ਦੇ ਕੇ ਟੋਰਿਆ ਸੀ ਅਤੇ ਕਿਹਾ ਸੀ ਕਿ ਤੂੰ ਫੌਜ ਨੂੰ ਸੰਮ੍ਹਾਲ ਕੇ ਲੈ ਜਾ, ਸ਼ਾਹੀ ਸਮਾਨ ਤੇ ਘੋੜੇ ਆਦਿਕ ਵੀ ਲਾਹੌਰ ਪਹੁੰਚ ਕੇ ਸਾਰੀ ਗਲ ਵਜ਼ੀਰ ਖਾਂ ਨੂੰ ਸੁਣਾਈ। ਓਹ ਤੇਰੀ ਸਿਫਾਰਸ਼ ਕਰੇਗਾ। ਸੋ, ਹਸਨ ਖਾਂ ਨੇ ਸਾਰੀ ਵਿਥਿਆ ਵਜ਼ੀਰ ਖਾਂ ਨੂੰ ਸੁਣਾਈ, ਓਹ ਬਹੁਤ ਖੁਸ਼ ਹੋਇਆ। ੨੫/-ਰੁਪਏ ਦਾ ਕੜਾਹ ਪ੍ਰਸ਼ਾਦ ਉਸ ਸਿਖ ਤੋਂ ਜੋ ਸੁਖਮਨੀ ਸਾਹਿਬ ਸੁਣਾਂਦਾ ਸੀ, ਕਰਵਾ ਕੇ ਵੰਡਿਆ।

ਹੁਣ ਜਿਹੜੀ ਫੌਜ ਲਾਹੌਰ ਮੁੜੀ ਸੀ, ਉਸ ਵਿਚ ਸਿਵਾਇ ਹਸਨ ਖਾਂ ਦੇ ਕੋਈ ਸਰਦਾਰ ਨਹੀਂ ਸੀ। ਇਸ ਕਰਕੇ ਬਾਦਸ਼ਾਹ ਨੇ ਸਾਰਾ ਹਾਲ ਹਸਨ ਖਾਂ ਤੋਂ ਪੁਛਿਆ, ਉਸ ਨੇ ਸਭ ਸਚੋ ਸਚ ਦਸ ਦਿਤਾ ਕਿਉਂਕਿ ਫੌਜ ਨੇ ਆਪਣੇ ਵਲੋਂ ਘਟ ਬਲ ਨਹੀਂ ਸੀ ਦਿਖਾਇਆ। ਪਰ ਗੁਰੂ ਸਾਹਿਬ ਨਾਲ ਮੁਕਾਬਲਾ ਕਰਨਾ ਠੀਕ ਨਹੀਂ ਸੀ ਕਿਉਂਕਿ ਇਕ ਤਾਂ ਉਹ ਖ਼ੁਦਾ ਦਾ ਨੂਰ ਹਨ, ਦੂਜਾ ਸਿਖ ਓਨਾਂ ਤੋਂ ਜਾਨ ਕੁਰਬਾਨ ਕਰਨੀ ਆਪਣਾ ਫ਼ਰਜ਼ ਸਮਝਦੇ ਹਨ। ਸਿੱਖ ਸਭ ਸਚ ਬੋਲਦੇ ਹਨ, ਰਬ ਤੋਂ ਡਰਦੇ, ਚੋਰੀ ਯਾਰੀ ਨਹੀਂ ਕਰਦੇ, ਧਰਮ ਦੀ ਕਿਰਤ ਕਰਕੇ ਵੰਡ ਖਾਂਦੇ ਹਨ, ਬੀਮਾਰਾਂ ਲੂਲਿਆਂ ਲੰਗੜਿਆਂ, ਅਨਾਥਾਂ ਉਤੇ ਦਇਆ ਕਰਦੇ ਹਨ। ਗੁਰੂ ਮਹਾਰਾਜ ਪਾਸ ਅਜ਼ਗੈਬੀ ਸ਼ਕਤੀ ਹੈ, ਹਿੰਦੂ, ਮੁਸਲਮਾਨ, ਗਰੀਬ ਗੁਰਬਾ ਸਭ ਨੂੰ ਪਾਲਦੇ ਹਨ, ਸੁਲਾਹ ਕੁਨ ਹਨ, ਕਿਸੇ ਨਾਲ ਰਾਗ ਦ੍ਵੈਖ ਨਹੀਂ, ਮੁਗਲੀਆ ਰਾਜ ਦੇ ਹੱਕ ਵਿਚ ਨੇਕ ਦੁਆ ਮੰਗਦੇ ਹਨ ਕਿਉਂਕਿ ਬਾਬੇ ਨਾਨਕ ਨੇ ਜੋ ਬਾਬਰ ਬਾਦਸ਼ਾਹ ਨੂੰ ੭ ਪੀੜੀ ਰਾਜ ਦਾ ਵਰ ਦਿਤਾ ਸੀ, ਉਸ ਹੁਕਮ ਨੂੰ ਰਬ ਦਾ ਹੁਕਮ ਮੰਨਦੇ ਹਨ। ਗੁਰੂ ਜੀ ਨੂੰ ਦੁਨਿਆਵੀ ਰਾਜ ਦੀ ਲੋੜ ਨਹੀਂ, ਓਹ ਤਾਂ ਵਲੀ ਹਨ।

ਆਪ ਉਨ੍ਹਾਂ ਨਾਲ ਕਿਸੇ ਕਿਸਮ ਦਾ ਝਗੜਾ ਨਾ ਕਰੋ। ਬਾਦਸ਼ਾਹ ਨੇ ਵਜ਼ੀਰ ਖਾਂ ਦੀ ਫੁਰਮਾਇਸ਼ ਮੰਨੀ ਕਿਉਂਕਿ ਇਸ ਵੇਲੇ ਉਸ ਤੋਂ ਹੋਰ ਕੋਈ ਲਾਇਕ ਨਹੀਂ ਸੀ ਹਸਨ ਖਾਂ ਨੂੰ ਕਾਬਲ ਦਾ ਸੂਬਾ ਨਿਯੁਕਤ ਕਰ ਦਿਤਾ।

ਹਸਨ ਖਾਂ ਨੇ ਕਾਬਲ ਦੀ ਸੂਬੇਦਾਰੀ ਪਾ ਕੇ ਗੁਰੂ ਸਾਹਿਬ ਦੀ ਬਹੁਤ ਸੇਵਾ ਕੀਤੀ। ਜਲਦ ਹੀ ਊਂਠ ਲੱਦ ਦੇ ਮੇਵਿਆਂ ਦੇ ਅਤੇ ਕਾਬਲੀ ਕਪੜੇ ਆਦਿਕ ਭੇਜਦਾ ਰਿਹਾ। ਇਸ ਨੇ ਐਸੀ ਸਿਖੀ ਧਾਰਨ ਕੀਤੀ ਜੋ ਸਭ ਨਾਲ ਪ੍ਰੇਮ ਕਰਦਾ ਰਹਿੰਦਾ ਸੀ, ਧਰਮ ਦਾ ਨਿਆਂ ਕਰਕੇ ਕਦੇ ਕਿਸੇ ਦਾ ਦਿਲ ਨਹੀਂ ਸੀ ਦੁਖਾਂਦਾ।

## ਪੈਂਦੇ ਖਾਂ ਦੀ ਬੇਈਮਾਨੀ

ਗੁਰੂ ਜੀ ਪੈਂਦੇ ਨਾਲ ਸਦਾ ਹੀ ਭਲਾ ਕਰਦੇ ਸਨ, ਇਸ ਨੂੰ ਬਚਪਨ ਤੋਂ ਹੀ ਪਾਲ ਕੇ ਬੜਾ ਬਲੀ ਕਰ ਦਿਤਾ ਸੀ ਪਰ ਹੁਣ ਇਸ ਨੇ ਬਹੁਤ ਅਨੀਤੀ ਚੁਕ ਰਖੀ ਸੀ। ਹਰ ਵੇਲੇ ਹੰਕਾਰ ਦਾ ਭਰਿਆ ਹੋਇਆ ਸਿਖਾਂ ਨੂੰ ਕਬੋਲ ਬੋਲਣ ਲਗ ਪਿਆ। ਗੁਰੂ ਜੀ, ਇਸ ਨੂੰ ਚੰਗੇ ਸ਼ਸਤਰ ਦੇਂਦੇ। ਇਕ ਵੇਰ ਇਕ ਸਿਖ ਨੇ ਬਹੁਤ ਵਧੀਆ ਪੁਸ਼ਾਕ, ਘੋੜਾ, ਕਲਗੀ ਲਿਆਂਦੀ, ਸਾਹਿਬ ਨੇ ਚੰਗਾ ਸੂਰਬੀਰ ਸਮਝ ਕੇ ਬਤੌਰ ਇਨਾਮ ਪੈਂਦੇ ਨੂੰ ਦੇ ਦਿਤਾ ਪਰ ਪੈਂਦੇ ਨੇ ਆਪ ਨਾ ਪਹਨੀ, ਆਪਣੇ ਜਵਾਈ ਨੂੰ ਦੇ ਦਿਤੀ।

ਇਕ ਵੇਰ ਟਿੱਕਾ ਗੁਰਦਿਤਾ ਜੀ ਦਾ ਬਾਜ਼ ਪੈਂਦੇ ਦੇ ਜਵਾਈ ਨੇ ਚੁਰਾ ਲਿਆ, ਪੁਛਣ ਤੇ ਮੁਕਰ ਗਿਆ। ਗੁਰੂ ਸਾਹਿਬ ਨੇ ਦੀਵਾਨ ਵਿਚ ਉਸ ਦੇ ਘਰੋਂ ਮੰਗਾ ਲਿਆ, ਪਰ ਪੈਂਦਾ ਫਿਰ ਵੀ ਸ਼ਰਮਿੰਦਾ ਨਾ ਹੋਇਆ, ਸਗੋਂ ਆਕੜ ਕੇ ਉਤਰ ਦੇਣ ਲਗ ਪਿਆ, ਕਿਉਂਕਿ ਇਸ ਦੀ ਆਦਤ ਬੜੇ ਅਹੰਕਾਰੀਆਂ ਵਾਲੀ ਹੋ ਗਈ ਸੀ, ਇਹ ਸਿਖਾਂ ਨੂੰ ਤੰਗ ਕਰਦਾ ਸੀ ਜਿਸ ਕਰਕੇ ਸਾਹਿਬਾਂ ਨੇ ਇਸ ਨੂੰ ਕਢ ਦਿਤਾ। ਜਾਣ ਲਗਿਆਂ ਸਿਖਾਂ ਨੂੰ ਬੁਰਾ ਭਲਾ ਕਹਿਣ ਲਗਾ, ਜਿਸ ਕਰਕੇ ਉਨ੍ਹਾਂ ਚੰਗੀ ਕੁਟ ਕੀਤੀ।

ਪੈਂਦੇ ਨੇ ਗੁਰਾਂ ਨਾਲ ਬੜੀ ਨਮਕ-ਹਰਾਮੀ ਕੀਤੀ। ਪਿੰਡਾਂ ਦੇ ਪਠਾਣਾਂ ਨੂੰ ਚੁਕਦਾ ਫਿਰੇ, ਪਰ ਕੁਝ ਨਾ ਬਣਿਆ। ਆਖ਼ਰ

ਰਿਸ਼ਵਤਾਂ ਦੇ ਕੇ ਬਾਦਸ਼ਾਹ ਦੇ ਪੇਸ਼ ਹੋਇਆ ਤੇ ਅਰਜ਼ ਕੀਤੀ, ਮਹਾਰਾਜ ! ਮੈਂ ਗੁਰੂ ਨੂੰ ਹਾਰ ਦੁਆਗਾਂ, ਮੈਂ ਬੜਾ ਬਲੀ ਹਾਂ, ਪਰ ਵਜ਼ੀਰ ਖਾਂ ਨੇ ਸਮਝਾਇਆ ਕਿ ਇਹ ਲੂਣ ਹਰਾਮੀ ਹੈ, ਇਸ ਨੂੰ ਮੱਥੇ ਨਾ ਲਾਓ। ਫਿਰ ਆਪਣੇ ਭਰਾਵਾਂ ਅਗੇ ਜਾ ਕੇ ਰੋਇਆ, ਉਹ ਭੀ ਗੁਰੂ ਜੀ ਤੋਂ ਡਰਦੇ ਚੁਪ ਹੋ ਗਏ।

## ਪੈਂਦੇ ਖਾਂ ਦੀ ਮੌਤ

ਪੈਂਦੇ ਖਾਂ ਨੇ ਜੋ ਜੰਗ ਵਿਚ ਮਰੇ ਸਨ, ਉਨ੍ਹਾਂ ਦੇ ਸਨਬੰਧੀਆਂ ਨੂੰ ਜਾ ਚੁਕਿਆ। ਉਨ੍ਹਾਂ ਬਾਦਸ਼ਾਹ ਨੂੰ ਕਿਹਾ ਕਿ ਅਸੀਂ ਫਤਹ ਪਾਵਾਂਗੇ। ਉਨ੍ਹਾਂ ਦਿਨਾਂ ਵਿਚ ਵਜ਼ੀਰ ਖਾਂ, ਮਾਮਲਾ ਉਗਰਾਹੁਣ ਸਿੰਧ ਵੰਨੀ ਗਿਆ ਹੋਇਆ ਸੀ, ਗੁਰੂ ਦਾ ਭੇਤੀ ਸਾਡੇ ਨਾਲ ਹੈ। ਮੁਖੱਲਸ ਖਾਂ ਜੋ ਜੰਗ ਵਿ ਗੁਰੂ ਜੀ ਦੇ ਹਥੋਂ ਮਾਰਿਆ ਗਿਆ ਸੀ, ਦੇ ਭਰਾ ਕਾਲੇ ਖਾਂ ਜੋ ਬਹੁਤ ਜੰਗੀ ਸਿਪਾਹੀ ਸਰਦਾਰ ਸੀ, ਵਡੇ ਵਡੇ ਜੋਧੇ, ਪੰਜ ਪੰਜ ਸਤ ਸਤ ਹਜ਼ਾਰੀ ਫ਼ੌਜ ਚੜ੍ਹਾ ਕੇ, ਸੰਮਤ ੧੬੯੨, ਜੇਠ ਨੂੰ ਚੜ੍ਹਾ ਲਿਆਏ। ਇਧਰ ਸਿਖਾਂ ਨੇ ਭੀ ਓਹ ਅਜਿਹੇ ਹੱਥ ਦਿਖਾਏ, ਜਿਸ ਨਾਲ ਬਹੁਤ ਸਾਰੀ ਫੌਜ ਕਾਲ ਦੀ ਭੇਟ ਹੋ ਗਈ। ਆਖ਼ਰ ਪੈਂਦੇ ਖਾਂ ਵੀ ਗੁਰੂ ਜੀ ਦੇ ਹਥੋਂ ਮਾਰਿਆ ਗਿਆ। ਕੁਤਬ ਖਾਂ ਕਾਲੇ ਖਾਂ ਨੇ ਪਹਿਲਾਂ ਤਾਂ ਭਜਣ ਦੀ ਸਲਾਹ ਕੀਤੀ, ਆਖਰ ਓਹ ਭੀ ਕਾਲ ਵਸ ਹੋ ਗਏ। ਗੁਰੂ ਜੀ ਨੇ ਸ਼ਹੀਦ ਹੋਏ ਸਿਖਾਂ ਦਾ ਸਸਕਾਰ ਕੀਤਾ ਅਤੇ ਤੁਰਕਾਂ ਨੂੰ ਦਬਾਅ ਦਿਤਾ। ਜੋ ਸਿਖ ਤੇ ਤੁਰਕ (ਦੁਸ਼ਮਨ) ਜ਼ਖ਼ਮੀ ਸੀ, ਸਭਨਾਂ ਦੀ ਮਲਮ ਪਟੀ ਕਰਵਾਈ। ਤ੍ਰਿਭਉਲੀ ਕੜਾਹ ਪ੍ਰਸ਼ਾਦ ਖੁਆ ਕੇ ਰਾਜ਼ੀ ਕੀਤਾ। ਗੁਰੂ ਜੀ ਰਾਗ ਦ੍ਵੈਖ ਤੋਂ ਰਹਿਤ ਸਨ, ਇਸ ਲਈ ਆਪ ਜੀ ਨੇ ਦੋਨਾਂ ਨਾਲ ਇਕੋ ਜਿਹਾ ਵਰਤਾਉ ਕੀਤਾ। ਫ਼ੌਜ ਛੇਤੀ ਰਾਜ਼ੀ ਹੋ ਗਈ ਅਤੇ ਕੋਲੋਂ ਖ਼ਰਚ ਦੇ ਕੇ ਉਨ੍ਹਾਂ ਨੂੰ ਟੋਰਿਆ।

ਜਿਸ ਵੇਲੇ ਜ਼ਖ਼ਮੀ ਫ਼ੌਜ ਰਾਜ਼ੀ ਹੋ ਕੇ ਲਾਹੌਰ ਪਹੁੰਚੀ ਤਾਂ ਬਾਦਸ਼ਾਹ ਭਾਵੇਂ ਬਹੁਤੀ ਫੌਜ ਮਰਨ ਕਰਕੇ ਅੰਦਰੋਂ ਦੁਖੀ ਸੀ, ਪਰ ਉਨ੍ਹਾਂ ਨੇ ਗੁਰੂ ਜੀ ਦੀ ਬਹੁਤ ਸ਼ਲਾਘਾ ਕੀਤੀ, ਆਖਿਆ ਗੁਰੂ ਜੀ

ਨਾਲ ਜੰਗ ਕਰਨਾ, ਆਪਣੀ ਜਾਨ ਗਵਾਉਣੀ ਹੈ।

ਪਤਾ ਨਹੀਂ ਜੰਗ ਦੇ ਪਹਿਲੋਂ ਤਾਂ ਥੋੜੀ ਹੀ ਖ਼ਲਕਤ ਹੁੰਦੀ ਹੈ ਪਰ ਮਗਰੋਂ ਪਤਾ ਨਹੀਂ ਕਿਥੋਂ ਫੌਜ ਟੁਰੀ ਆਉਂਦੀ ਹੈ। ਫਿਰ ਗੁਰੂ ਸਾਹਿਬ ਦੁਸ਼ਮਨਾ ਨਾਲ ਵੀ ਬੁਰਾ ਸਲੂਕ ਨਹੀਂ ਕਰਦੇ, ਸਗੋਂ ਬੀਮਾਰਾਂ ਨੂੰ ਦਵਾਈ ਤੇ ਭੁਖਿਆਂ ਨੂੰ ਅੰਨ ਦਿੰਦੇ ਹਨ। ਜਦ ਬਾਦਸ਼ਾਹ ਨੇ ਉਨ੍ਹਾਂ ਨੂੰ ਰਾਜ਼ੀ ਵੇਖਿਆ ਤਾਂ ਕਿਹਾ ਗੁਰੂ ਜੀ ਤਾਂ ਵਾਕਈ ਵਲੀ ਪੀਰ ਸਮ-ਦਰਸੀ ਹਨ ਪਰ ਸਾਡੇ ਅਮਾਲ ਤੇ ਪੈਂਦੇ ਖਾਂ ਵਰਗੇ ਨਮਕ ਹਰਾਮ, ਖ਼ਾਹ ਮਖ਼ਾਹ ਲੜਾਈ ਕਰਵਾ ਦਿੰਦੇ ਹਨ। ਵਜ਼ੀਰ ਖਾਂ ਬੋਲਿਆ, ਹਜ਼ਰਤ, ਪੀਰਾਂ ਫ਼ਕੀਰਾਂ ਦਾ ਘਰ ਰਬ ਦਾ ਘਰ ਹੁੰਦਾ ਹੈ, ਉਨ੍ਹਾਂ ਨਾਲ ਵੈਰ ਕਰਨ ਵਾਲਿਆਂ ਨਾਲ ਰਬ ਵੈਰ ਕਰਦਾ ਹੈ। ਸੋ, ਬਾਦਸ਼ਾਹ ਨੇ ਉਸ ਦਿਨ ਤੋਂ ਗੁਰੂ ਜੀ ਨਾਲ ਲੜਾਈ ਨਾ ਕਰਨ ਦੀ ਕਸਮ ਖਾਧੀ।

ਧੀਰ ਮਲ ਜੋ ਗੁਰੂ ਦਾ ਪੋਤਰਾ ਸੀ, ਪਹਿਲੇ ਹੀ ਸ਼ਾਹੀ ਫੌਜ ਨੂੰ ਭੇਜ ਦਿੰਦਾ ਰਿਹਾ ਸੀ, ਝੂਠਾ ਖੁਸ਼ਾਮਦੀ ਹੋਣ ਕਰਕੇ ਗੁਰੂ ਸਾਹਿਬ ਇਨ੍ਹਾਂ ਨੂੰ ਮੂੰਹ ਨਹੀਂ ਸਨ ਲਾਉਂਦੇ। ਇਸ ਲਈ ਇਸ ਨੇ ਬਾਦਸ਼ਾਹ ਨੂੰ ਲਿਖਿਆ ਮੈਂ ਆਪ ਦਾ ਖ਼ੈਰ ਖਾਹ ਆਪ ਵਲ ਹਾਂ। ਗੁਰੂ ਜੀ ਨਾਲ ਮੇਰੀ ਦੁਸ਼ਮਨੀ ਹੈ, ਵਜ਼ੀਰ ਖਾਂ ਨੇ ਚਿਠੀ ਪੜ੍ਹੀ ਤਾਂ ਬਾਦਸ਼ਾਹ ਨੇ ਕਿਹਾ ਜੋ ਆਪਣੇ ਬਾਪ ਦਾਦੇ ਦਾ ਨਹੀਂ ਬਣਿਆ, ਉਸ ਨੇ ਦੂਸਰੇ ਦਾ ਕੀ ਬਣਨਾ ਹੈ। ਇਸ ਲਈ ਬਾਦਸ਼ਾਹ ਨੇ ਉਸ ਦੀ ਨਹੀਂ ਸੁਣੀ, ਨਾ ਸਹਾਇਤਾ ਕੀਤੀ, ਕਾਇਰ ਜਾਣਿਆ ਅਤੇ ਕਿਹਾ ਕਿ ਇਸਦਾ ਨਾਮ ਲੈਣਾ ਹੀ ਭੈੜਾ ਹੈ।

ਗੁਰੂ ਜੀ ਜਦੋਂ ਅੰਮ੍ਰਿਤਸਰ ਆਏ ਤਾਂ ਓਨੀ ਦਿਨੀ ਬਾਦਸ਼ਾਹ ਭੀ ਦੌਰਾ ਕਰਦਾ ਗੁਰੂ ਜੀ ਨੂੰ ਆ ਮਿਲਿਆ। ਗੁਰੂ ਜੀ ਨੇ ਬਾਦਸ਼ਾਹ ਦਾ ਸਤਿਕਾਰ ਕੀਤਾ, ਅਮੀਰਾਂ ਵਜ਼ੀਰਾਂ ਨੂੰ ਬਾਦਸ਼ਾਹ ਸਣੇ ਕੜਾਹ ਪ੍ਰਸ਼ਾਦ ਛਕਾਇਆ। ਬਾਦਸ਼ਾਹ ਗੁਰੂ ਦੇ ਦਰਬਾਰ ਦੀ ਮਹਿਮਾ ਤੇ ਲੰਗਰ ਚਲਦਾ ਵੇਖ ਕੇ ਬਹੁਤੋ ਖੁੱਸ਼ ਹੋਇਆ। ਭੁਖੇ ਨੰਗੇ ਨੂੰ ਅੰਨ ਬਸਤਰ, ਸਭ ਦੀਆਂ ਮੁਰਾਂਦਾਂ ਪੂਰੀਆਂ ਹੁੰਦੀਆਂ ਵੇਖ ਕੇ, ਗੁਰੂ ਦੇ ਦੀਵਾਨ ਦੀ ਮਹਿਮਾ ਦੇਖ ਕੇ ਹੈਰਾਨ ਹੋ ਗਿਆ। ਅਗੋਂ ਲਈ ਪ੍ਰਣ

ਕੀਤਾ ਕਿ ਐਸੇ ਵਲੀਆਂ ਨਾਲ ਕਦੀ ਲੜਾਈ ਨਹੀਂ ਕਰਨੀ। ਸਿਰ ਝੁਕਾ ਕੇ ਸਲਾਮ ਕੀਤਾ, ਗੁਰੂ ਜੀ ਦਾ ਉਪਦੇਸ਼ ਪਾ ਕੇ ਫਿਰ ਧਰਮ ਨਿਆਇ ਕਰਨ ਲਗਾ।

## ਰੋਪੜ ਦੇ ਪਠਾਨਾਂ ਨੂੰ ਸੋਧਣਾ

ਇਕ ਵੇਰ ਜੋਧ ਸ਼ਾਹ, ਉਮਰ ਸ਼ਾਹ, ਭਾਈ ਰੂਪ ਆਦਿਕ ਸਿਖ ਗੁਰੂ ਜੀ ਦਾ ਦਰਸ਼ਨ ਕਰਨ ਆਏ, ਘੋੜੇ, ਸ਼ਸਤਰ, ਬਸਤਰ ਅਗੇ ਰਖ ਕੇ ਓਨਾਂ ਮੱਥਾ ਟੇਕਿਆ। ਉਨ੍ਹਾਂ ਦੀ ਸਵਾਣੀਆਂ ਨੇ ਵੀ ਮਾਈਆਂ ਅਗੇ ਜ਼ੇਵਰ ਬਸਤਰ ਆਦਿਕ ਭੇਟ ਰਖੀ। ਇਨ੍ਹਾਂ ਬਹਾਦਰਾਂ ਦਾ ਆਉਣਾ ਸੁਣ ਕੇ ਰਾਜਾ ਤਾਰਾ ਚੰਦ ਤੇ ਹੰਡੂਰੀਏ ਆਦਿਕ ਭੀ ਦਰਸ਼ਨ ਕਰਨ ਆਏ, ਸੈਰ ਤੇ ਸ਼ਿਕਾਰ ਹੋਂਦਾ ਰਿਹਾ। ਰਾਜਿਆਂ ਨੇ ਕਈ ਸ਼ੇਰ ਮਾਰੇ। ਰਾਜਾ ਗਜੈ ਸਿੰਘ ਦਾ ਬਾਪ ਰਾਜਾ ਤਾਰਾ ਚੰਦ ਨਾਲਾਗੜ੍ਹੀਏ ਨੇ ਚਰਨ ਫੜ ਕੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਰੋਪੜੀ ਪਠਾਣਾਂ ਨੇ ਸਾਡੇ ਨਾਲ ਬਹੁਤ ਜ਼ੁਲਮ ਕੀਤਾ ਹੈ, ਸਭ ਕੁਝ ਲੁਟ ਪੁਟ ਕੇ ਲੈ ਗਏ ਨੇ ਤੇ ਪਿੰਡਾਂ ਤੇ ਕਬਜ਼ਾ ਕਰ ਲਿਆ ਹੈ, ਖ਼ਲਕਤ ਨੂੰ ਭੀ ਮਾਰ ਮੁਕਾਇਆ ਹੈ। ਗੁਰੂ ਜੀ ਨੇ ਉਨ੍ਹਾਂ ਦੀ ਬੇਨਤੀ ਮੰਨ ਕੇ ਆਪਣੀ ਸੈਨਾਂ ਨੂੰ ਭੇਜਿਆ। ਜੋਧ ਸ਼ਾਹ, ਰਾਜਾ ਪ੍ਰਤਾਪ ਸਿੰਘ, ਭਾਈ ਚੂਹੜ ਕੁਸ਼ਾਲੀ ਆਦਿ ਸੂਰਬੀਰ ਆਪਣੀ ਸੈਨਾ ਲੈ ਕੇ ਗਏ। ਘਨੌਰ ਪਿੰਡ ਪਾਸ ਜੁੱਧ ਹੋਇਆ। ਸਿਖਾਂ ਨੇ ਚੰਗੇ ਹੱਥ ਵਿਖਾਏ। ਫਿਰ ਸ੍ਰੀ ਗੁਰੂ ਜੀ ਨੇ ਆਪ ਜਾ ਕੇ ਤੀਰਾਂ ਦੀ ਬੁਛਾੜ ਕੀਤੀ, ਪਠਾਣ ਮੈਦਾਨ ਛਡ ਕੇ ਭੱਜ ਗਏ। ਇਸ ਲੜਾਈ ਵਿਚ ਬਹੁਤ ਸਾਰੇ ਹਥਿਆਰ ਤੇ ਘੋੜੇ ਹੱਥ ਆਏ।

ਥੋੜੇ ਦਿਨਾਂ ਬਾਅਦ ਰੋਪੜੀਏ ਪਠਾਣ ਨਵਾਬ ਰਹਿਮਤ ਖਾਂ, ਮੁਹੰਮਦ ਬਖ਼ਸ਼ ਆਦਿ ਸ਼ਿਕਾਰ ਕਰਨ ਸਮੇਂ ਗੁਰੂ ਸਾਹਿਬ ਨੂੰ ਮਿਲੇ ਤੇ ਉਨ੍ਹਾਂ ਵਾਰ ਕਰਨਾ ਚਾਹਿਆ, ਪਰ ਸਾਹਿਬਾਂ ਨੇ ਇਕ ਅਜਿਹਾ ਤੀਰ ਨਵਾਬ ਰਹਿਮਤ ਖਾਂ ਨੂੰ ਮਾਰਿਆ, ਓਹ ਉਥੇ ਹੀ ਤੜਫ ਤੜਫ ਕੇ ਡਿਗ ਪਿਆ। ਬਾਕੀ ਸਭ ਓਸਦੇ ਗਿਰਦ ਹੋ ਗਏ। ਗੁਰੂ ਜੀ ਲੋਕਾਂ ਦਾ ਉਧਾਰ ਕਰਕੇ ਕੀਰਤਪੁਰ ਆ ਬਿਰਾਜੇ।

## ਬਾਹਮਣ ਮਾਜਰੇ ਜੰਗ ਹੋਣਾ

ਗੁਰੂ ਜੀ ਸਤ ਧਰਮ ਦਾ ਉਪਦੇਸ਼ ਦੇਣ ਲਈ ਸੂਰਜ ਗ੍ਰਹਿਣ ਦੇ ਮੇਲੇ ਤੇ ਕੁਰਖੇਤ੍ਰ ਗਏ। ਦੇਰ ਰਾਤ ਤੱਕ ਨਾਮ ਦਾ ਪ੍ਰਵਾਹ ਚਲਿਆ। ਰਾਜੇ ਮਹਾਰਾਜੇ ਜੋ ਇਸ ਅਵਸਰ ਤੇ ਆਏ, ਸਭ ਨੇ ਦਰਸ਼ਨ ਪਾ ਕੇ ਆਨੰਦ ਮਾਣਿਆ। ਗੁਰੂ ਜੀ ਨੇ ਲੋਕਾਂ ਨੂੰ ਭੈੜੇ ਕੰਮ ਤੋਂ ਛੁੜਾ ਕੇ ਭਲੇ ਪਾਸੇ ਲਾਇਆ। ਰਾਜਾ ਰੂਪ ਚੰਦ ਆਦਿਕ ਤਾਂ ਹਰਦੁਆਰ ਨੂੰ ਚਲੇ ਗਏ, ਗੁਰੂ ਜੀ ਓਥੇ ਆ ਕੇ ਬਾਗਾਂ ਵਾਲੇ ਪਾਸ ਉਤਰੇ।

ਇਸ ਮੌਕੇ ਤੇ ਰੋਪੜੀਏ ਪਠਾਣ ਆਪਣੇ ਭਾਈਚਾਰੇ ਨੂੰ ਇਕਠਾ ਕਰਕੇ ਨਗਾਰੇ ਵਜਾਉਂਦੇ ਆ ਪਹੁੰਚੇ। ਬਾਹਮਣ ਮਾਜਰੇ ਪਾਸ ਭਾਰੀ ਜੰਗ ਹੋਇਆ। ਤੀਰ ਤੁਪਕ ਦੀ ਲੜਾਈ ਹੋਣ ਲਗੀ। ਭਾਵੇਂ ਸਿਖ ਥੋੜੇ ਸਨ ਪਰ ਜਾਨ ਤੋੜ ਕੇ ਲੜੇ। ਸਵੇਰ ਤੋਂ ਸੰਝ ਤਕ ਬੜੇ ਘਮਾਸਾਨ ਦਾ ਜੰਗ ਹੋਇਆ। ਸਿਖ ਥੋੜੇ ਸਨ, ਕੀ ਕਰ ਸਕਦੇ ਸਨ। ਇਸ ਕਰਕੇ ਮਹਾਰਾਜ ਆਪ ਅਗੇ ਹੋਏ ਅਤੇ ਉਨ੍ਹਾਂ ਨੂੰ ਵਿੰਨ ਸਿਟਿਆ। ਦੂਸਰੇ ਦਿਨ ਹੋਰ ਫੌਜ ਕੀਰਤਪੁਰੋਂ ਆ ਗਈ। ਭਾਈ ਭਾਰੂ, ਚੂਹੜ, ਰਾਮ, ਸਾਧੂ ਆਦਿਕ ਜੈਕਾਰੇ ਬੁਲਾਉਂਦੇ ਅਗਾਂਹ ਹੋਏ, ਪਠਾਣਾਂ ਦਾ ਘੇਰਾ ਤੋੜ ਕੇ ਫਤੇ ਪਾਈ, ਜਿਸ ਕਰਕੇ ਸਭ ਪਠਾਣ ਨਸ ਗਏ ਤੇ ਦੁਬਾਰਾ ਸ਼ਾਤੀ ਵਾਲਾ ਮਾਹੌਲ ਬਣਿਆ।

## ਟਿਕੇ ਗੁਰਦਿਤੇ ਜੀ ਦਾ ਚਲਾਣਾ

ਕਲਾਨੌਰ ਦਾ ਨਾਗੌਰਾ ਖਤ੍ਰੀ ਆਪਣੇ ਪਰਵਾਰ ਸਮੇਤ ਗੁਰੂ ਜੀ ਦਾ ਦਰਸ਼ਨ ਕਰਨ ਆਇਆ। ਉਸ ਨੇ ਹਥ ਜੋੜ ਕੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ਜੀ! ਮੇਰੀ ਲੜਕੀ ਨੂੰ ਆਪਣੀ ਦਾਸੀ ਕਰੋ। ਸਾਹਿਬਾਂ ਬਚਨ ਕੀਤਾ, ਇਹ ਸਾਡੀ ਲੜਕੀ ਹੈ, ਅਸੀਂ ਇਸ ਨਾਲ ਸ਼ਾਦੀ ਨਹੀਂ ਕਰਵਾਉਣੀ। ਪ੍ਰੰਤੂ ਟਿਕੇ ਗੁਰਦਿਤੇ ਜੀ ਨੇ ਉਸ ਲੜਕੀ ਦਾ ਅਤੀ ਸੁੰਦਰ ਰੂਪ ਦੇਖ ਕੇ ਸ਼ਾਦੀ ਕਰ ਲਈ। ਤਾਂ ਹਰਿ ਰਾਇ ਜੀ ਦੀ ਮਾਂ ਨੇ ਆਪਣੇ ਉਪਰ ਸੌਂਕਣ ਆਈ ਜਾਣ ਕੇ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਟਿਕੇ ਗੁਰਦਿਤੇ ਨੂੰ ਸਦ ਕੇ ਬਹੁਤ

ਸ਼ਰਮਿੰਦਾ ਕੀਤਾ ਤੇ ਆਖਿਆ, ਅਸੀਂ ਉਸ ਨੂੰ ਆਪਣੀ ਲੜਕੀ ਕਹਿ ਚੁਕੇ ਹਾਂ, ਤੇ ਤੂੰ ਉਸ ਨਾਲ ਚੋਰੀ ਜਾ ਕੇ ਸ਼ਾਦੀ ਕਰਵਾ ਲਈ ਹੈ, ਤੂੰ ਹੁਣ ਸਾਨੂੰ ਮੂੰਹ ਨਾ ਵਿਖਾਈਂ। ਇਸ ਕਰਕੇ ੮ ਦਿਨ ਟਿਕਾ ਗੁਰਦਿਤਾ ਜੀ ਬਾਹਰ ਨਾ ਨਿਕਲੇ। ਨੌਵੇਂ ਦਿਨ ਸ਼ਿਕਾਰ ਖੇਡਣ ਗਏ ਤਾਂ ਇਕ ਹਰਨ ਦੇ ਭੁਲੇਖੇ ਗਾਊ ਨੂੰ ਤੀਰ ਵਜ ਗਿਆ ਤੇ ਉਹ ਮਰ ਗਈ। ਟਿਕਾ ਗੁਰਦਿਤਾ ਜੀ ਨੇ ਗਊ ਹਤਿਆ ਦਾ ਪਾਪ ਸਮਝ ਕੇ ਉਸ ਗਊ ਨੂੰ ਜ਼ਿੰਦਾ ਕਰ ਦਿਤਾ। ਜਦ ਗੁਰੂ ਜੀ ਕੋਲ ਆਇਆ ਤਾਂ ਆਪ ਜੀ ਨੇ ਬਚਨ ਕੀਤਾ ਕਿ ਤੂੰ ਹੁਣ ਕਰਾਮਾਤ ਵਿਖਾਣ ਲਗ ਪਿਆ ਹੈਂ, ਕਦੇ ਜੀਆਂ ਨੂੰ ਮਾਰਨਾ ਕਦੇ ਜੀਵਾਉਣਾ, ਇਹ ਕਰਾਮਾਤ ਦਿਖਾਉਣੀ ਕੈਹਰ ਕਰਨ ਤੇ ਰਬ ਨਾਲ ਸ਼ਰੀਕਾ ਕਰਨਾ ਹੈ। ਇਸ ਲਈ ਟਿਕਾ ਜੀ ਨੇ ਆਪਣਾ ਅੰਤ ਜਾਣ ਕੇ ਸੱਪ ਦੀ ਕੁੰਜ ਲਾਹੁਣ ਵਾਂਗ ਬੁਢਨਸ਼ਾਹ ਦੀ ਕਬਰ ਪਾਸ ਜਾ ਕੇ ਆਪਣੇ ਪ੍ਰਾਣ ਤਿਆਗ ਦਿਤੇ। ਮਾਈਆਂ ਰੁਦਨ ਕਰਨ ਲਗੀਆਂ ਤਾਂ ਸਾਹਿਬਾਂ ਨੇ ਸਭ ਨੂੰ ਧੀਰਜ ਦੇ ਕੇ ਸ਼ਾਂਤ ਕਰਾਇਆ ਅਤੇ ਟਿੱਕਾ ਜੀ ਦੀ ਦੇਹ ਦਾ ਸਸਕਾਰ ਕਰਕੇ ਸਭ ਆਪਣੇ ਘਰ ਆ ਗਏ। ਕਹਿੰਦੇ ਹਨ ਕਿ ਟਿਕੇ ਦੇ ਹੱਥ ਦੀ ਸੋਟੀ ਜੋ ਓਨਾਂ ਉਸ ਵੇਲੇ ਗਡੀ ਸੀ, ਹੁਣ ਤਕ ਨਿੰਮ ਦਾ ਦਰਖਤ ਬਣੀ ਹੋਈ ਖੜੀ ਹੈ।

## ਟਿਕੇ ਦੇ ਨਮਿਤ ਪਾਠ

ਗੁਰੂ ਜੀ ਨੇ ਪਾਠ ਕਰਾਉਣ ਲਈ ਧੀਰਮਲ ਨੂੰ ਲਿਖਿਆ ਕਿ ਗੁਰੂ ਗ੍ਰੰਥ ਸਾਹਿਬ ਭੇਜ ਦਿਓ। ਉਸ ਨੇ ਪਿਤਾ ਦੇ ਸ਼ੋਕ ਵਿਚ ਕੋਈ ਜਵਾਬ ਨਾ ਦਿਤਾ, ਨਾ ਆਪ ਆਇਆ, ਜਿਸ ਕਰਕੇ ਗੁਰੂ ਮਹਾਰਾਜ ਜੀ ਨੇ ਬਚਨ ਕੀਤਾ, ਜਿਸ ਗ੍ਰੰਥ ਦਾ ਧੀਰ ਮਲ ਮਾਣ ਕਰਦਾ ਹੈ, ਇਹ ਗੁਰੂ ਗ੍ਰੰਥ ਸਾਹਿਬ ਘਰ ਘਰ ਹੋਵੇਗਾ।

ਸੋ, ਗੁਰੂ ਸਾਹਿਬ ਜੀ ਪੰਜ ਗ੍ਰੰਥੀ ਤੇ ਸਹਸਕ੍ਰਿਤੀ ਸਲੋਕਾਂ ਦਾ ਪਾਠ ਟਿੱਕਾ ਜੀ ਦੇ ਨਮਿਤ ਕਰਾਉਂਦੇ ਰਹੇ, ਸਤਾਰਵੀਂ ਵਾਲੇ ਦਿਨ ਭੋਗ ਪਾ ਕੇ ਸ੍ਰੀ ਹਰਿ ਰਾਇ ਜੀ ਨੂੰ ਦਸਤਾਰ ਬੰਧਵਾਈ।

## ਵਿਧਵਾ ਵਿਵਾਹ ਹੋਣਾ

ਟਿਕਾ ਗੁਰਦਿਤਾ ਜੀ ਜੋ ਨਾਗੋ ਰਾਇ ਦੀ ਬੇਟੀ ਵਿਆਹ ਕੇ ਉਸ ਨਾਲ ਛੋਹੇ ਭੀ ਨਹੀਂ ਸਨ, ਗੁਰੂ ਕਿਆਂ ਨੇ ਉਸ ਦੇ ਬਾਪ ਨੂੰ ਹੁਕਮ ਦਿਤਾ, ਇਸ ਦਾ ਹੋਰ ਵਿਆਹ ਕਰ ਦਿਓ। ਸੋ, ਓਸ ਦੇ ਪਿਤਾ ਨੇ ਉਸ ਕੰਨਿਆ ਦਾ ਆਨੰਦ ਗੁਰੂ ਜੀ ਦੀ ਮਰਜ਼ੀ ਨਾਲ ਇਕ ਹੋਰ ਜਗਾ ਤੇ ਕਰ ਦਿਤਾ। ਸੋ, ਓਸ ਦਿਨ ਤੋਂ ਗੁਰੂ ਜੀ ਦੀ ਆਗਿਆ ਵਿਧਵਾ ਵਿਵਾਹ ਬਾਰੇ ਸਿਖ ਪੰਥ ਵਿਚ ਮੰਨੀ ਜਾਂਦੀ ਹੈ। ਬਹੁਤ ਆਦਮੀ ਜੋ ਟਿਕੇ ਦੀ ਮੁਕਾਣੀ ਆਏ ਹੋਏ ਸਨ, ਅਫਸੋਸ ਪ੍ਰਗਟ ਕਰਨ ਲਗੇ? ਗੁਰੂ ਸਾਹਿਬ ਨੇ ਕਿਹਾ, ਸਭ ਆਵਾਜਾਈ ਹੈ, ਨਦੀ ਦੇ ਪੂਰ ਵਾਂਗ ਲੋਕ ਆਉਂਦੇ ਤੇ ਟੁਰ ਜਾਂਦੇ ਹਨ, ਸਥਿਰ ਕਿਸੇ ਨੇ ਨਹੀਂ ਰਹਿਣਾ।

ਅਜਿਹਾ ਨਿਸਚਾ ਰਖਣਾ ਤੇ ਕਰਤਾਰ ਦੀ ਰਜ਼ਾ ਵਿਚ ਰਹਿਣਾ ਚੰਗਾ ਹੈ।

## ਰਾਜੇ ਬਾਜ਼ ਬਹਾਦਰ ਦਾ ਆਉਣਾ

ਮੁਲਕ ਵਿਚ ਅਮਨ ਚੈਨ ਹੋਣ ਕਰਕੇ ਸੰਗਤਾਂ ਦੂਰੋਂ ਦੂਰੋਂ ਗੁਰੂ ਜੀ ਦੇ ਦਰਸ਼ਨ ਲਈ ਆਉਂਦੀਆਂ ਤੇ ਮਨ ਇਛੇ ਫਲ ਪਾਉਂਦੀਆਂ। ਲੰਗਰ ਕੀਰਤਪੁਰ ਦੋਵੇਂ ਅਟੁਟ ਚਲੇ। ਰਾਜਾ ਬਾਜ ਬਹਾਦਰ ਦੇ ਘਰ ਪੁਤਰ ਹੋਣ ਕਰਕੇ ਉਹ ਬੜੀ ਸ਼ਰਧਾ ਨਾਲ ਗੁਰੂ ਜੀ ਦਰਸ਼ਨ ਕਰਨ ਆਇਆ। ਨਾਨਕ ਮਤੇ ਵਾਲਾ ਸੰਤ ਅਲਮਸਤ ਭੀ ਗੋਰਖਪੁਰ, ਪੀਲੀ ਭੀਤ ਦੀ ਸੰਗਤ ਨੂੰ ਨਾਲ ਲੈ ਕੇ ਆਇਆ। ਸਭ ਨੇ ਦਰਸ਼ਨ ਕਰਕੇ ਮਨ ਦੀਆਂ ਮੁਰਾਂਦਾਂ ਪੂਰੀਆਂ ਕੀਤੀਆਂ।

## ਮਾਈਆਂ ਦੀ ਬੇਨਤੀ

ਇਕ ਦਿਨ ਸੂਰਜ ਮਲ ਦੀ ਮਾਈ ਨੂੰ ਮਸੰਦਾਂ ਨੇ ਸਿਖਾਇਆ ਕਿ ਗੁਰੂ ਸਾਹਿਬ ਹਰਿ ਰਾਇ ਜੀ ਨਾਲ ਬਹੁਤ ਪ੍ਰੇਮ ਕਰਦੇ ਹਨ, ਇਸ ਲਈ ਗੁਰ ਗਦੀ ਓਸ ਨੂੰ ਦੇਣਗੇ। ਤਾਂ ਸੂਰਜ ਮਲ ਦੀ ਮਾਈ ਨੇ ਬੇਨਤੀ ਕੀਤੀ ਕਿ ਸਭ ਲੋਕ ਕਹਿ ਰਹੇ ਹਨ ਕਿ ਗਦੀ ਸ੍ਰੀ ਹਰਿਰਾਇ ਸਾਹਿਬ ਨੂੰ ਦੇਣਗੇ ਕਿਉਂਕਿ ਟਿੱਕਾ ਗੁਰਦਿਤਾ ਜੀ ਜੋ

ਗਦੀ ਦੇ ਲਾਇਕ ਸਨ, ਗੁਰਪੁਰੀ ਸਿਧਾਰ ਗਏ ਹਨ, ਅਤੇ ਉਸ ਦਾ ਵਡਾ ਪੁਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲੈ ਗਿਆ, ਓਹ ਉਸੇ ਦੈ ਆਸੇ ਪਾਸੇ ਆਪ ਨੂੰ ਪਿਆ ਪੁਜਾਵੇਗਾ, ਇਸ ਲਈ ਵਡਾ ਪੁਤਰ ਸੂਰਜ ਮਲ ਅਧਿਕਾਰੀ ਹੈ, ਐਸੇ ਲਾਇਕ ਪੁਤਰ ਬਿਨਾ ਅਪਰਾਧ ਛੱਡ ਕੇ ਪੋਤਰੇ ਨੂੰ ਗੱਦੀ ਦੇਣਾ ਮੁਨਾਸਿਬ ਨਹੀਂ। ਗੁਰੂ ਸਾਹਿਬ ਨੇ ਬਚਨ ਕੀਤਾ, ਇਹ ਬੜੇ ਜਪ, ਤਪ ਦਾ ਫਲ ਹੈ। ਪਰਮੇਸ਼ਰ ਦੂਜੇ ਦੇ ਕਰਮਾਂ ਦਾ ਫਲ ਦੂਜੇ ਨੂੰ ਨਹੀਂ ਦੇਂਦਾ। ਜਿਸ ਦਾ ਭਾਗ ਹੈ, ਸੋ ਲਏਗਾ। ਜੇ ਤੂੰ ਗੁਜ਼ਾਰੇ ਦਾ ਖ਼ਿਆਲ ਕਰਦੀ ਹੈ ਤਾਂ ਗੁਰੂ ਦੇ ਸੇਵਕਾਂ ਮਗਰ ਰਿਧੀਆਂ ਸਿਧੀਆਂ ਪਈਆਂ ਫਿਰਦੀਆਂ ਹਨ। ਪੁਤਰਾਂ ਵਾਸਤੇ ਕੀ ਪ੍ਰਵਾਹ ਹੈ, ਤੇਰੇ ਪੁਤਰ ਦੀ ਸੰਤਾਨ ਵੀ ਸੁਸ਼ੀਲ ਹੋਵੇਗੀ।

ਇਸੇ ਤਰ੍ਹਾਂ ਤੇਗ ਬਹਾਦਰ ਜੀ ਦੇ ਮਾਤਾ ਨਾਨਕੀ ਜੀ ਨੇ ਬੇਨਤੀ ਕੀਤੀ, ਮੇਰਾ ਪੁਤਰ ਤਾਂ ਬਹੁਤ ਭੋਲਾ ਭਾਲਾ, ਸਿਧਾ ਬੰਦਾ ਹੈ। ਇਹ ਸੰਤ ਲੋਕ ਹੈ, ਦੁਨਿਆਵੀ ਕਾਰ-ਵਿਹਾਰ ਨਹੀਂ ਕਰਦਾ, ਮਸੰਦਾਂ ਨਾਲ ਵੀ ਮੇਲ ਨਹੀਂ ਰਖਦਾ ਤਾਂ ਸਾਹਿਬਾ ਬਚਨ ਕੀਤਾ, ਤੂੰ ਭਰੋਸਾ ਰਖ, ਤੇਰਾ ਪੁੱਤਰ ਹਿੰਦ ਧਰਮ ਦੀ ਪਨਾਹ ਹੋਵੇਗਾ ਅਤੇ ਪੋਤਰਾ ਤੇਰਾ ਬੜਾ ਪ੍ਰਤਾਪੀ ਹੋਵੇਗਾ। ਭੋਲਿਆਂ ਨੂੰ ਭੀ ਭਾਗ ਲਗਦਾ ਹੈ-"ਭੋਲੇ ਭਾਇ ਮਿਲੇ ਰਘੁਰਾਇਆ॥ ਅਥਵਾ- ਚਤੁਰਾਈ ਨ ਚਤੁਰਭੁਜੁ ਪਈਐ॥" ਇਕ ਰੁਮਾਲ ਤੇ ਇਕ ਕਟਾਰ ਦੇ ਕੇ ਬਚਨ ਕੀਤਾ, ਇਹ ਰਖ ਛੱਡ ਜਦੋਂ ਇਨ੍ਹਾਂ ਨੂੰ ਗੁਰਿਆਈ ਮਿਲੇਗੀ ਦੇ ਦੇਣੇ। ਇਹ ਸੁਣ ਕੇ ਮਾਤਾ ਨਾਨਕੀ ਜੀ ਬਹੁਤ ਪ੍ਰਸੰਨ ਹੋਈ। ਇਸੇ ਸਾਲ ਸੁੰਦਰ ਸ਼ਾਹ ਜੋ ਬੁਢਨ ਸ਼ਾਹ ਦਾ ਚੇਲਾ ਸੀ, ਭਾਈ ਬਿਧੀ ਚੰਦ, ਬਾਬਕ ਰਬਾਬੀ ਜ਼ਾਤੀ, ਮਲਕ ਆਦਿ ਸਿਖ ਗੁਰਪੁਰੀ ਨੂੰ ਸਿਧਾਰ ਗਏ। ਬਾਬਾ ਮੋਹਨ ਜੀ, ਮੋਹਰੀ ਜੀ ਦਾ ਚਲਾਣਾ ਸੁਣ ਕੇ, ਸ੍ਰੀ ਗੁਰੂ ਜੀ ਨੇ ਆਪਣੇ ਵਲੋਂ ਪ੍ਰਚਾਉਣੀ ਕਰਨ ਵਾਸਤੇ ਭਾਈ ਗੜੀਏ, ਭਾਈ ਕਸ਼ਮੀਰੀ ਮਲ ਨੂੰ ਗੋਂਦਵਾਲ ਟੋਰਿਆ ਤੇ ਅਨੰਦ ਜੀ ਨੂੰ ਕੀਰਤਪੁਰ ਸਦਵਾ ਲਿਆ।

## ਗੁਰੂ ਹਰਿ ਰਾਇ ਜੀ ਦੀ ਗਦੀ ਨਸ਼ੀਨੀ

ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦੀਪ ਮਾਲਾ ਸੰਨ ੧੬੯੮ ਦੇ

ਅਵਸਰ ਤੇ ਵਡਾ ਜੋੜ ਮੇਲ ਕੀਤਾ। ਮੇਵੜੇ ਭੇਜ ਕੇ ਹੁਕਮਨਾਮੇ ਜਾਰੀ ਕਰ ਦਿਤੇ। ਕਾਬਲ, ਕੰਧਾਰ, ਪੋਠੋਹਾਰ, ਮਾਝਾ, ਮਾਲਵਾ, ਦੁਆਬਾ ਆਦਿਕ ਥਾਵਾਂ ਦੀਆਂ ਸੰਗਤਾਂ ਦੂਰ ਦੂਰ ਤੋਂ ਆਈਆਂ। ਸ਼ਹਿਰ ਦੀ ਸਜਾਵਟ ਇਸ ਤਰ੍ਹਾਂ ਹੋਈ ਜਿਵੇਂ ਇੰਦ੍ਰਪੁਰੀ ਬਣੀ ਹੋਵੇ। ੧੧੦੦/- ਦਾ ਕੜਾਹ ਪ੍ਰਸ਼ਾਦ ਕਰਕੇ ਭਾਈ ਭਾਨੇ ਤੋਂ ਸ੍ਰੀ ਗੁਰੂ ਜੀ ਨੇ ਗੁਰ ਗਦੀ ਦਾ ਤਿਲਕ ਲਵਾਇਆ। ਪੰਜ ਪੈਸੇ, ਨਲੀਏਰ ਅਗੇ ਰਖ ਕੇ ਪਹਿਲੇ ਆਪ ਮੱਥਾ ਟੇਕਿਆ, ਤਿੰਨ ਪ੍ਰਕਰਮਾ ਮਗਰੋਂ ਮੱਥਾ ਟੇਕਿਆ, ਫਿਰ ਹੋਰ ਸੰਗਤਾਂ ਤੋਂ ਮੱਥਾ ਟਿਕਵਾਇਆ। ਰਾਜਾ ਦੀਪ ਚੰਦ ਕਹਲੂਰੀਏ ਤੇ ਤਾਰਾ ਚੰਦ ਹੰਡੂਰੀਏ ਆਦਿ ਨੇ ਪੱਗ, ਦੁਸ਼ਾਲਾ ਗੱਦੀ ਨਸ਼ੀਨੀ ਦਾ ਦਿਤਾ ਅਤੇ ਦੋ ਬਰਸ ਪਹਿਲਾਂ ਹੀ ਮਹਾਰਾਜ ਨੇ ਆਪਣੀ ਜ਼ਿੰਦਗੀ ਵਿਚ ਇਹ ਕੰਮ ਸ੍ਰੀ ਹਰਿ ਰਾਇ ਜੀ ਦੇ ਹਵਾਲੇ ਕੀਤਾ।

## ਦਾਰਾ ਸ਼ਿਕੋਹ ਦਾ ਆਵਣਾ

ਸੰਮਤ ੧੭੦੦ ਬਿਕ੍ਰਮੀ ਨੂੰ ਦਾਰਾ ਸ਼ਕੋਹ ਕਸ਼ਮੀਰ ਤੋਂ ਮੁੜ ਕੇ ਪਹਾੜੀ ਰਾਜਿਆਂ ਤੋਂ ਨਜ਼ਰਾਨੇ ਲੈਂਦਾ, ਕੀਰਤਪੁਰ ਉਤਰਿਆ। ਇਹ ਸ਼ਾਹਜਹਾਨ ਦਾ ਪੁਤਰ ਬਹੁਤ ਚੰਗੇ ਵੀਚਾਰਾਂ ਵਾਲਾ ਸੀ। ਭਾਵੇਂ ਇਸ ਨੇ ਕਦੀ ਹੋਰ ਫ਼ਕੀਰਾਂ ਦਾ ਸੰਗ ਕੀਤਾ ਸੀ ਪਰ ਗੁਰੂ ਦੇ ਦਰਸ਼ਨ ਕਰਕੇ ਨਿਹਾਲ ਹੋ ਗਿਆ ਕਿਉਂਕਿ ਪੀਰ ਪਰਹਿ ਕੇਵਾਲੀ, ਪੀਰ ਫਾਜਲ ਈਰਾਨੀ, ਪੀਰ ਹਸਨ ਅਲੀ ਤੋਂ ਗੁਰੂ ਜੀ ਦੀ ਸਿਫਤਿ ਸੁਣੀ ਹੋਈ ਸੀ। ਇਸੇ ਪੀਰ ਨੇ ਬਾਦਸ਼ਾਹ ਨੂੰ ਸਮਝਾਇਆ ਹੋਇਆ ਸੀ ਕਿ ਗੁਰਾਂ ਨਾਲ ਜੰਗ ਕਰਨਾ ਠੀਕ ਨਹੀਂ ਕਿਉਂਕਿ ਤੇਰੇ ਇਲਾਕੇ ਵਿਚ ਜੋ ਪਠਾਣ ਹਨ, ਸਭ ਲੋਕਾਂ ਅਤੇ ਛੋਟੀਆਂ ਰਿਆਸਤਾਂ ਨੂੰ ਤੰਗ ਕਰਦੇ ਹਨ। ਇਹ ਸੁਣ ਕੇ ਬਾਦਸ਼ਾਹ ਚੁਪ ਰਿਹਾ।

## ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜੋਤੀ ਜੋਤਿ ਸਮਾਉਣਾ

ਗੁਰੂ ਪਾਤਿਸ਼ਾਹ ਜੀ ਆਪਣਾ ਅੰਤ ਸਮਾਂ ਨੇੜੇ ਆਇਆ ਜਾਣ ਕੇ ਪਾਤਾਲਪੁਰੀ ਨਾਮ ਦਾ ਕੋਠਾ ਜੋ ਪਹਿਲਾਂ ਹੀ ਬਣਾ ਰਖਿਆ ਸੀ,

ਉਸ ਦੇ ਅੰਦਰ ਆਸਣ ਵਿਛਾ ਲਿਆ ਅਤੇ ਸਭ ਨੂੰ ਹੁਕਮ ਦਿਤਾ ਕਿ ਇਸ ਦੇ ਅੰਦਰ ਕੋਈ ਨਾ ਆਵੇ। ਸੰਗਤਾਂ ਚਾਰ ਦਿਨ ਬਾਹਰ ਹੀ ਭਜਨ ਪਾਠ ਕਰਨ, ਪੰਜਵੇਂ ਦਿਨ ਬੂਹਾ ਖੋਲਣਾ। ਇਤਨਾ ਹੁਕਮ ਦੇ ਕੇ ਗੁਰੂ ਜੀ ਇਸ਼ਨਾਨ ਕਰਕੇ ਨਵੇਂ ਬਸਤਰ ਪਾ ਕੇ ਕੋਠੇ ਅੰਦਰ ਸਮਾਧੀ ਅਸਥਿਤ ਹੋ ਗਏ। ਗੁਰੂ ਹਰਿ ਰਾਇ ਸਾਹਿਬ ਸਭ ਸੰਗਤ ਸਮੇਤ ੪ ਦਿਨ ਬਾਹਰ ਪਾਠ ਭਜਨ ਕਰਦੇ ਰਹੇ। ਪੰਜਵੇਂ ਦਿਨ ਅੰਮ੍ਰਿਤ ਵੇਲੇ ਦਰਵਾਜਾ ਖੋਲ੍ਹ ਕੇ ਦੇਖਿਆ ਤਾਂ ਕੰਧ ਨਾਲ ਪਿਠ ਲਗੀ ਹੋਈ, ਨਾਮ ਆਸਣ ਕਰਦੇ ਗੁਰੂ ਜੀ ਬੈਠੇ ਦੇਖੇ ਅਤੇ ਦਸਵਾਂ ਦੁਆਰ ਫਟਾ ਹੋਇਆ ਵੇਖ ਕੇ ਸਾਰੇ ਅਸਚਰਜ ਰਹਿ ਗਏ। ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਕਰਕੇ ਸਭ ਸ਼ੋਕ ਵਸ ਹੋ ਕੇ ਰੁਦਨ ਕਰਨ ਲਗੇ, ਪ੍ਰੰਤੂ ਗੁਰੂ ਹਰਿ ਰਾਇ ਸਾਹਿਬ ਜੀ ਨੇ ਸਭ ਨੂੰ ਧੀਰਜ ਦਿਤਾ। ਫਿਰ ਇਸ਼ਨਾਨ ਕਰਾ, ਬਸਤਰ ਸਜਾ ਕੇ ਚੰਦਨ ਦੀ ਚਿਖਾ ਬਣਾ ਕੇ ਸਸਕਾਰ ਕੀਤਾ।

ਦਾਬਿਸਤਾਨੇ ਮਜ਼ਾਹਬੀ ਵਿਚ ਲਿਖਿਆ ਹੈ ਕਿ ਰਾਜਾ ਰਾਮ ਪ੍ਰਤਾਪ ਸਿੰਘ ਰਾਜਪੂਤ ਤੇ ਉਸਦਾ ਪੁਤਰ ਰਾਮ ਸਿੰਘ, ਗੁਰੂ ਜੀ ਦੀ ਚਿਖਾ ਵਿਚ ਛਾਲ ਮਾਰ ਕੇ ਸੜ ਮੋਏ। ਹੋਰ ਕਈਆਂ ਨੇ ਅਜਿਹਾ ਇਰਾਦਾ ਕੀਤਾ ਪਰ ਗੁਰੂ ਹਰਿ ਰਾਇ ਸਾਹਿਬ ਜੀ ਨੇ ਸਭ ਨੂੰ ਧੀਰਜ ਦਿਤਾ ਕਿਉਂਕਿ ਇਹ ਰਾਜੇ ਜਿਸ ਤਰ੍ਹਾਂ ਰਾਜਾ ਸ਼ਿਵ ਸਿੰਘ ਜੋ ਬਾਦਸ਼ਾਹੀ ਫੌਜ ਨਾਲ ਲੜ ਕੇ ਆਇਆ। ਰਾਜਾ ਰਾਮ ਪ੍ਰਤਾਪ ਸਿੰਘ ਜੈਸਲਮੇਰ ਦੇ ਰਾਜੇ ਦਾ ਭਰਾ ਤੇ ਉਸਦਾ ਪੁੱਤਰ ਰਾਮ ਸਿੰਘ ਇਸ ਨੂੰ ਜ਼ਬਰਨ ਮੁਸਲਮਾਨ ਕਰਨ ਲਗੇ ਸਨ, ਜੋ ਦੋ ਹੱਥ ਵਿਖਾ ਕੇ ਗੁਰੂ ਸਾਹਿਬ ਪਾਸ ਆ ਗਏ ਸਨ।

ਸਾਂਗ ਰਾਣਾ ਜਿਸ ਦੀ ਭੈਣ ਧਕੇ ਨਾਲ ਸੂਬੇ ਨੇ ਮੰਗ ਲੀਤੀ ਸੀ, ਇਹ ਉਸ ਨੂੰ ਕਤਲ ਕਰਕੇ ਭਜ ਆਇਆ ਸੀ। ਮੰਗਲ ਸ਼ਾਹ, ਬਾਗ ਖਾਂ, ਖ਼ਵਾਜਾ ਹਸਰਾ ਆਦਿਕ ਕਈ ਚੰਗੇ ਚੰਗੇ ਆਦਮੀ ਬਾਦਸ਼ਾਹ ਦੇ ਜ਼ੁਲਮ ਤੋਂ ਡਰਦੇ ਜੋ ਗੁਰੂ ਸਾਹਿਬ ਪਾਸ ਆ ਰਹੇ ਸਨ, ਓਹ ਬਹੁਤ ਹੀ ਸ਼ੋਕਾਂਤਰ ਹੋਏ ਹੋਏ ਪ੍ਰਾਣ ਦੇਣਾ ਚਾਹੁੰਦੇ ਸਨ, ਪ੍ਰੰਤੂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਸਭ ਨੂੰ ਧੀਰਜ ਦਿਤਾ।

ਕੀਰਤਪੁਰ ਵਿਚ ਇਹ ਹਾਲ ਹੋ ਰਿਹਾ ਸੀ, ਮਾਨੋ ਘਰਾਂ ਦੀਆਂ ਕੰਧਾਂ ਤੇ ਕੋਠੇ ਵੀ ਰੋ ਰਹੇ ਸਨ। ਕੋਈ ਪੰਛੀ, ਚਿੜੀ, ਜਨੌਰ ਵੀ ਨਹੀਂ ਸੀ ਫਟਕਦਾ। ਜਿਵੇਂ ਸ੍ਰੀ ਰਾਮ ਚੰਦ ਜੀ ਦੇ ਸਰੀਰ ਤਿਆਗਣ ਸਮੇਂ ਅਯੁਧਿਆ ਪੁਰੀ ਵਿਚ ਸ਼ੋਕ ਹੋਇਆ, ਓਹੀ ਹਾਲ ਅਜ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਬਿਨਾਂ ਕੀਰਤਪੁਰ ਵਿਚ ਹੋ ਰਿਹਾ ਸੀ, ਪਰ ਗੁਰੂ ਸਾਹਿਬ ਜੀ ਨੇ ਸਭ ਨੂੰ ਧੀਰਜ ਦੇ ਕੇ ਸਾਰਾ ਕਾਰਜ ਗੁਰਮਤਿ ਰੀਤੀ ਅਨੁਸਾਰ ਸੰਪੂਰਨ ਕੀਤਾ।

ਅੰਤ ਵਿੱਚ ਪਾਠਕਾਂ ਦੀ ਗਿਆਤ ਲਈ ਇਹ ਲਿਖਣਾ ਉਚਿਤ ਹੋਵੇਗਾ ਕਿ 'ਗੁਰਬਿਲਾਸ ਪਾਤਸ਼ਾਹੀ ੬' ਗ੍ਰੰਥ ਬਾਰੇ ਜਾਣ-ਪਛਾਣ ਕਰਾਉਂਦਿਆਂ ਸ਼ਮਸ਼ੇਰ ਸਿੰਘ ਅਸ਼ੋਕ ਨੇ ਪੰਨਾ ੧੨-੧੫ ਤੇ ਜੋ ਭਰਪੂਰ ਜਾਣਕਾਰੀ ਦਿਤੀ ਹੈ, ਉਸ ਵਿਚ ਅੰਕਿਤ ੩੧ ਅਧਿਆਇ ਦੀ ਸੂਚੀ ਤੇ ਇਕ ਨਜ਼ਰ ਮਾਰੀਏ ਤਾਂ ਸਾਰੀ ਜੀਵਨ ਗਾਥਾ ਦੇ ਸੰਕੇਤ ਸਾਡੇ ਸਾਹਮਣੇ ਆ ਪ੍ਰਗਟ ਹੁੰਦੇ ਹਨ। ਜਿਵੇਂ ਕਿ:-

੧. ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸੰਖੇਪ ਹਾਲ ਤੇ ਮਾਤਾ ਗੰਗਾ ਜੀ ਦੇ ਪੁੱਤਰ- ਪ੍ਰਾਪਤੀ ਲਈ ਜਤਨ।

੨. ਸ੍ਰੀ ਗੁਰੂ ਹਰਿ ਗੋਬਿੰਦ ਜੀ ਦਾ ਜਨਮ ਤੇ ਪ੍ਰਿਥੀਏ ਦਾ ਰੋਸ

੩. ਵਿਦਿਆ ਪ੍ਰਾਪਤੀ, ਨਿੱਤ ਕਰਮ ਤੇ ਤਪ ਸਾਧਨਾ

੪. ਸ੍ਰੀ ਆਦਿ ਗ੍ਰੰਥ ਜੀ ਦੀ ਬੀੜ ਰਚਨਾ

੫. ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਵਿਆਹ

੬. ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਿਰੋਧੀ ਸੁਲਹੀ ਖਾਂ ਦੀ ਮੌਤ ਤੇ ਚੰਦੂ ਪ੍ਰਿਥੀਏ ਦਾ ਮਿਲਾਪ

੭. ਮਹਾਂ ਦੇਵ, ਪ੍ਰਿਥੀ ਚੰਦ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਜੋਤੀ ਜੋਤਿ ਸਮਾਏ।

੮. ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਅਕਾਲ ਤਖਤ ਦੀ ਰਚਨਾ, ਕਿਲ੍ਹਾ ਗੁਰਮਾਲੀਆ ਦਾ ਕਾਰਾਵਾਸ ਤੇ ਰਿਹਾਈ। ਦੁੱਸ਼ਟ ਚੰਦੂ ਦਾ ਨਾਸ਼ ਤੇ ਗੁਰੂ ਜੀ ਦਾ ਵਿਆਹ।

੯. ਬਿਬੇਕ ਧਾਰਨ ਦੀ ਰਚਨਾ, ਚੌਲਾ ਤਿਆਗਣਾ ਤੇ ਮਾਤਾ ਗੰਗਾ ਜੀ ਦਾ ਚਲਾਣਾ, ਜੰਗ ਦੀ ਤਿਆਰੀ ਆਦਿ।

੧੦. ਸ੍ਰੀ ਅੰਮ੍ਰਿਤਸਰ ਦਾ ਜੁੱਧ ਤੇ ਮੁਖਲਿਸ ਖਾਨ ਬੋਧ।

੧੧. ਬੀਬੀ ਵੀਰੋ ਜੀ ਦਾ ਵਿਆਹ।

੧੨. ਮਾਤਾ ਕੌਲਾ ਦਾ ਉਧਾਰ।

੧੩. ਪੈਂਦੇ ਖ਼ਾਨ ਦਾ ਵਿਆਹ।

੧੪. ਨਵਾਬ ਅਬਦੁੱਲਾ ਖ਼ਾਨ ਦਾ ਬੱਧ।

੧੫. ਫੁਟਕਲ ਸਾਖੀਆਂ।

੧੬. ਬਾਬਾ ਬੁੱਢਾ ਜੀ ਜੋਤੀ ਜੋਤਿ ਸਮਾਏ।

੧੭. ਮਾਤਾ ਦਮੋਦਰੀ ਜੀ ਜੋਤੀ ਜੋਤਿ ਸਮਾਏ, ਗੁਰੂ ਸਰ ਮਹਰਾਝ ਦਾ ਜੁੱਧ।

੧੮. ਕਰਤਾਰਪੁਰ ਦਾ ਜੱਸ, ਪੈਂਦੇ ਖਾਨ ਦਾ ਫੌਜ ਸਮੇਤ ਨਾਸ।

੧੯. ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਜੋਤੀ ਸਮਾਏ।



# ਇਤਿਹਾਸਕ ਗੁਰਦੁਆਰੇ
# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
# (ਛੇਵੀਂ ਪਾਤਿਸ਼ਾਹੀ)

| ਲੜੀ ਨੰ: | ਗੁਰਦੁਆਰਾ | ਵੇਰਵਾ |
|---|---|---|
| 1. | **ਗੁਰਦੁਆਰਾ ਗੁਰੂ ਕੀ ਵਡਾਲੀ ਸਾਹਿਬ** | ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਨਗਰ ਵਿਚ ਸੰ. ੧੬੫੦ ਹਾੜ ਦਿਨ ੭ ਸੁਦੀ ਤੀਜ ਪਹਰ ਰਾਤ ਰਹਿੰਦੀ ਅਵਤਾਰ ਧਾਰਿਆ। ਇਹ ਨਗਰ ਰੇਲਵੇ ਸਟੇਸ਼ਨ ਛੇਹਰਟਾ ਤੋਂ ਨੇੜੇ ਹੈ। |
| 2. | **ਗੁਰਦੁਆਰਾ ਡੱਲਾ ਸਾਹਿਬ** | ਇਹ ਅਸਥਾਨ ਸੁਲਤਾਨਪੁਰ ਤੋਂ ੩ ਕੋਹ ਚੜ੍ਹਦੇ ਪਾਸੇ ਹੈ। ਇਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਵਿਵਾਹ (ਅਨੰਦ ਕਾਰਜ) ਹੋਇਆ। ਸੰਮਤ ੧੬੬੧, ੨੨ ਭਾਦਰੋ। |
| 3. | **ਗੁਰਦੁਆਰਾ ਬਾਉਲੀ ਸਾਹਿਬ** | ਇਹ ਬਉਲੀ ਡਲੇ ਪਿੰਡ ਦੇ ਨੇੜੇ ਹੈ। ਜਲ ਦੀ ਤੰਗੀ ਹੋਣ ਕਾਰਨ ਸ੍ਰੀ ਗੁਰੂ ਅਰਜਨ ਸਾਹਿਬ ਨੇ ਆਪ ਟੱਕ ਲਗਾ ਕੇ ਬਉਲੀ ਬਣਵਾਈ ਸੀ। |
| 4. | **ਗੁਰਦੁਆਰਾ ਸ੍ਰੀ ਤਖਤ ਅਕਾਲ ਬੁੰਗਾ ਸਾਹਿਬ** | ਸ੍ਰੀ ਦਰਬਾਰ ਸਾਹਿਬ ਜੀ ਦਰਸ਼ਨੀ ਦਰਵਾਜੇ ਦੇ ਸਾਹਮਣੇ, ਗੁਰੂ ਅਰਜਨ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਗੁਰਿਆਈ ਦੇ ਤਖਤ ਤੇ ਸੁਭਾਇਮਾਨ ਹੋ ਕੇ, ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਸਜਾਈਆਂ। ਸੰਮਤ ੧੬੬੫, ਹਾੜ ਦੇ ਮਹੀਨੇ, ਦਿਨ ਐਤਵਾਰ, ਦੋ ਘੜੀਆਂ ਦਿਨ ਚੜ੍ਹੇ ਅਕਾਲ ਬੁੰਗੇ ਦੀ ਨੀਂਹ ਰਖੀ। ਉਸ ਵਕਤ ਆਪ ਜੀ ਦੀ ਉਮਰ ੧੦ ਬਰਸ ਸੀ। |

| | | |
|---|---|---|
| 5. | **ਗੁਰਦੁਆਰਾ ਮਜਨੂ ਟਿੱਲਾ** | ਇਹ ਅਸਥਾਨ ਜਮਨਾ ਦਰਯਾ ਦੇ ਕਿਨਾਰੇ ਦਿਲੀ ਵਿਖੇ ਹੈ। ਚੰਦੂ ਨੇ ਜਹਾਂਗੀਰ ਬਾਦਸ਼ਾਹ ਅਗੇ ਚੁਗਲੀ ਕਰਕੇ, ਆਪ ਜੀ ਨੂੰ ਇਥੇ ਬੁਲਾਇਆ ਗਿਆ ਸੀ। ਗੁਆਲੀਅਰ ਦੇ ਕਿਲੇ ਵਿਚ ੪੦ ਦਿਨ ਬਾਦਸ਼ਾਹ ਦੀ ਬੀਮਾਰੀ ਦੂਰ ਕਰਨ ਹਿਤ ਦੁਆ ਕਰਨ ਲਈ ਆਪ ਜੀ ਨੂੰ ਭੇਜਿਆ। |
| 6. | **ਗੁਰਦੁਆਰਾ ਮਥਰਾ ਸ਼ਹਿਰ** | ਇਕ ਵਾਰੀ ਬਾਦਸ਼ਾਹ, ਸਤਿਗੁਰ ਸਚੇ ਪਾਤਿਸ਼ਾਹ ਜੀ ਨੂੰ ਆਪਣੇ ਨਾਲ ਆਗਰੇ ਲੈ ਗਿਆ। ਜਾਂਦਿਆਂ ਰਸਤੇ ਵਿਚ ਇਕ ਦਿਨ ਇਥੇ ਠਹਿਰੇ ਸਨ। |
| 7. | **ਗੁਰਦੁਆਰਾ ਆਗਰਾ ਸ਼ਹਿਰ ਮਾਈ ਥਾਨ** | ਮਥਰਾ ਤੋਂ ਅਠਾਰਾਂ ਕੋਹ ਜਹਾਂਗੀਰ ਬਾਦਸ਼ਾਹ ਗੁਰੂ ਜੀ ਨੂੰ ਨਾਲ ਲੈ ਗਿਆ। ਚੰਦੂ ਨੇ ਇਥੇ ਨਜ਼ੂਮੀ ਬੁਲਾਇਆ ਤੇ ਬਾਦਸ਼ਾਹ ਨੂੰ ਆਪਣੀ ਅਰੋਗਤਾ ਲਈ ਸਮਝਾਇਆ ਅਤੇ ਗੁਆਲੀਅਰ ਜਾਣ ਦਾ ਸੁਝਾਓ ਦਿਤਾ। ਪੰਜ ਦਿਨ ਆਪ ਇਥੇ ਰਹੇ। |
| 8. | **ਗੁਰਦੁਆਰਾ ਸਾਹਿਬ ਕਿਲਾ ਗੁਆਲੀਅਰ** | ਚੰਦੂ ਸ਼ਾਹੀ ਦੀਵਾਨ ਦਾ ਕੁੜਮ ਕਿਲੇ ਦੀ ਜੇਹਲ ਦਾ ਦਰੋਗਾ ਸੀ। ਚੰਦੂ ਨੇ ਬਦਲਾ ਲੈਣ ਖ਼ਾਤਰ ਹੀ ਗੁਰੂ ਜੀ ਨੂੰ ਇਥੇ ਭਿਜਵਾਇਆ। 'ਪ੨' ਰਾਜ਼ਪੂਤ ਰਾਜੇ ਇਸ ਕਿਲੇ ਦੀ ਜੇਹਲ ਵਿਚ ਕੈਦ ਸਨ। ਜਿਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਰਹੇ, ਉਸ ਅਸਥਾਨ ਦਾ ਨਾਮ ਜ਼ਾਹਰ ਪੀਰ ਹੈ। ਕਿਲੇ ਵਿਚ ਗੁਰਦੁਆਰਾ ਜ਼ਾਹਰ ਪੀਰ ਹੈ। ਜਿਥੋਂ ਪੰਜ ਸਿਖ ਕਿਲ੍ਹੇ ਹੇਠਾਂ ਜੇਲ ਦੇ ਦਰਵਾਜ਼ੇ ਨਾਲ ਉਤੇ ਉਤਰਦੇ ਰਹੇ, ਉਸ ਦਾ ਨਾਮ ਪੰਜਾਂ ਪੀਰਾਂ ਦਾ ਅਸਥਾਨ ਹੈ। ਬਾਦਸ਼ਾਹ ਆਰੋਗ ਹੋ ਕੇ ਬੜਾ ਪ੍ਰਸੰਨ ਹੋਇਆ, ਕਈ ਦਿਨ ਗੁਰੂ |

| | | |
|---|---|---|
| | | ਜੀ ਨੂੰ ਲਾਹੌਰ ਆਪਣੇ ਪਾਸ ਰਖਿਆ, ਦਰਸ਼ਨ ਤੇ ਸੇਵਾ ਕਰਦਾ ਰਿਹਾ। 'ਮੇਰਾ ਸਾਹਿਬ ਬੰਦੀ ਮੋਚ' ਨੇ ੫੨ ਕਲੀਆਂ ਵਾਲਾ ਚੋਗਾ ਬਣਾ ਕੇ ਇਥੋਂ ਕੈਦੀ ਰਾਜੇ ਛੁੜਵਾਏ। |
| 9. | **ਗੁਰਦੁਆਰਾ ਦਮਦਮਾ ਸਾਹਿਬ** | ਲਾਹੌਰ ਤੋਂ ਚਲ ਕੇ ਗੁਰੂ ਜੀ ਵਡਾਲੀ ਆਏ, ਇਕ ਟਾਹਲੀ ਦੇ ਹੇਠਾਂ ਆ ਬਿਰਾਜਮਾਨ ਹੋਏ। ਨਗਰ ਦੇ ਲੋਕ ਬੜੇ ਪ੍ਰੇਮ ਨਾਲ ਦਰਸ਼ਨ ਕਰਨ ਆਏ। ਇਥੇ ਹੀ ਇਕ ਸੂਰ ਜੋ ਲੋਕਾਂ ਨੂੰ ਦੁਖ ਦੇਂਦਾ ਸੀ, ਜੂਹ ਵਿਚ ਪੁਜੇ। ਸੂਰ ਨੂੰ ਸੰਘਾਰ ਕੇ ਸੰਗਤਾਂ ਨੂੰ ਨਿਰਭੈ ਕੀਤਾ। |
| 10. | **ਗੁਰਦੁਆਰਾ ਪਿਪਲੀ ਸਾਹਿਬ (ਅੰਮ੍ਰਿਤਸਰ)** | ਬਾਦਸ਼ਾਹ ਨੇ ਗੁਰੂ ਮਹਾਰਾਜ ਨੂੰ ਦਰਸ਼ਨ ਦੇਣ ਲਈ ਬੇਨਤੀ ਕੀਤੀ। ਆਲੀਸ਼ਾਨ ਤੰਬੂ ਲਵਾਇਆ। ਬਾਦਸ਼ਾਹ ਇਥੇ ਆ ਕੇ ਗੁਰੂ ਜੀ ਦਾ ਦਰਸ਼ਨ ਕਰਦਾ ਸੀ। ਇਕ ਘਾਹੀ ਸਿਖ ਦਾ ਗੁਰੂ ਜੀ ਨਾਲ ਪ੍ਰੇਮ ਵੇਖ ਕੇ ਸ਼ਾਹ ਜ਼ਹਾਨ ਵਿਸਮਾਦ ਹੁੰਦਾ ਸੀ। |
| 11. | **ਗੁਰਦੁਆਰਾ ਸੰਗਰਾਣਾ ਸਾਹਿਬ** | ਸ੍ਰੀ ਅੰਮ੍ਰਿਤਸਰ ਜੀ ਤੋਂ ਸ੍ਰੀ ਤਰਨਤਾਰਨ ਵਾਲੀ ਸੜਕ ਉਤੇ ਕੋਈ ੩ ਮੀਲ ਦੇ ਫਾਸਲੇ ਉਤੇ ਹੈ। ਚੱਬੇ ਦੀ ਜੂਹ ਵਿਚ ਇਕ ਗੁਰਦੁਆਰਾ ਹੈ। ਇਥੇ ਹੀ ਮਾਈ ਸੁਲੱਖਣੀ ਜਿਸ ਦੇ ਘਰ ਕੋਈ ਪੁਤਰ ਨਹੀਂ ਸੀ ਨੂੰ ਬਾਬਾ ਬੁਢਾ ਜੀ ਦੇ ਕਹਿਣ ਤੇ ਕਿ ਆਪ ਸਾਈਂ ਹੋ, ਜੇ ਅਗੇ ਨਹੀਂ ਲਿਖਿਆ ਤਾਂ ਹੁਣ ਪੁੱਤਰ ਲਿਖ ਦਿਓ। ਕਲਮ ਦਵਾਤ ਮੰਗਵਾ ਕੇ ਕਾਗਜ਼ ਉਤੇ ਲਿਖਣ ਲਗੇ ਤਾਂ ਘੋੜੇ ਦੇ ਪੈਰ ਹਿਲਣ ਨਾਲ ੧ ਤੋਂ ੭ ਹੋ ਗਏ। |
| 12. | **ਗੁਰਦੁਆਰਾ ਗਗੋਬੂਹਾ ਸਾਹਿਬ** | ਭਾਈ ਕੇਦਾਰੇ ਸਿਖ ਦਾ ਪ੍ਰੇਮ ਵੇਖ ਕੇ ਆਪ ਦੋ ਦਿਨ ਇਥੇ ਰਹੇ। ਸੰਗਤਾਂ ਨੂੰ |

| | | |
|---|---|---|
| | | ਵਾਹਿਗੁਰੂ ਦਾ ਨਾਮ ਜਪਣ ਦਾ ਉਪਦੇਸ਼ ਦਿਤਾ, 'ਏਕੋ ਜਪੁ ਏਕੋ ਸਲਾਹਿ'। ਇਹ ਸਥਾਨ ਅੰਮ੍ਰਿਤਸਰ ਤੋਂ ੧੦ ਕੋਹ ਦਖਣ ਵਲ ਹੈ। ਇਥੇ ਹੀ ਬਾਬਾ ਮਹਾਰਾਜ ਸਿੰਘ ਜੀ ਖ਼ਾਲਸਾ ਧਰਮ ਦੇ ਮਹਾਂ ਪ੍ਰਚਾਰਕ ਹੋਏ। |
| 13. | **ਗੁਰਦੁਆਰਾ ਸਾਹਿਬ ਗਲੋਟੀਆ** | ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕਸ਼ਮੀਰ ਜਾਂਦੇ ਹੋਏ ਇਥੇ ਠਹਿਰੇ। ਭਾਈ ਤਖਤ ਮਲ ਅਰੋੜਾ ਜੋ ਗੁਰੂ ਦਾ ਪ੍ਰੇਮੀ ਸਿਖ ਸੀ ਦੇ ਘਰ ਠਹਿਰੇ, ਇਹ ਪਿੰਡ ਵਜੀਰਾਬਾਦ ਤੋਂ ਦਸ ਕੋਹ ਜਿਲਾ ਸਿਆਲਕੋਟ ਵਿੱਚ ਹੈ। |
| 14. | **ਗੁਰਦੁਆਰਾ ਸਰ ਸਾਹਿਬ ਪਿੰਡ ਰਣਜੀਤ ਗੜ੍ਹ** | ਇਸ ਪਿੰਡ ਵਿਚ ਖੂਹ ਖਾਰੇ ਜਲ ਵਿਚ ਸਨ। ਗੁਰੂ ਸਾਹਿਬ ਬਰਛਾ ਮਾਰ ਕੇ ਸੀਤਲ ਤੇ ਮਿੱਠਾ ਜਲ ਕਢ ਕੇ ਨਾਥੇ ਬ੍ਰਾਹਮਣ ਹੰਕਾਰੀ ਨੂੰ ਪਿਲਾਇਆ। ਬ੍ਰਾਹਮਣ ਅਹੰਕਾਰ ਤਿਆਗ ਕੇ ਗੁਰੂ ਜੀ ਦੀ ਚਰਣੀ ਲੱਗਾ। |
| 15. | **ਗੁਰਦੁਆਰਾ ਹਰੀ ਪਰਬਤ** | ਮਾਈ ਭਾਗ ਭਰੀ ਜੋ ਸ੍ਰੀ ਨਗਰ (ਕਸ਼ਮੀਰ) ਦੀ ਰਹਿਣ ਵਾਲੀ ਸੀ, ਨੇ ਲੋਗੜ ਦਾ ਜਾਮਾ ਤਿਆਰ ਕਰ ਕੇ ਰਖਿਆ। ਮਾਈ ਦਾ ਪ੍ਰੇਮ ਵੇਖ ਕੇ ਸਤਿਗੁਰੂ ਜੀ ਇਥੇ ਪਹੁੰਚੇ, ਮਾਈ ਨੂੰ ਦਰਸ਼ਨ ਦਿਤੇ ਤੇ ਚੋਲਾ ਪਹਿਨ ਕੇ ਮਾਈ ਨੂੰ ਨਿਹਾਲ ਕੀਤਾ। |
| 16. | **ਗੁਰਦੁਆਰਾ ਸਾਹਿਬ ਮੁਜ਼ਰਫ਼ਾਬਾਦ** | ਕਸ਼ਮੀਰ ਦੇ ਪ੍ਰਸਿਧ ਨਗਰ ਮੁੱਜ਼ਰਫ਼ਾਬਾਦ ਨਦੀ ਕ੍ਰਿਸ਼ਨ ਗੰਗਾ ਤੋਂ ਪਾਰ ੧ ਮੀਲ ਦੀ ਵਿੱਥ ਉਤੇ ਹੈ, ਜਿਥੇ ਸੁੰਦਰ ਸੁਭਾਏਮਾਨ ਗੁਰਦੁਆਰਾ ਸਾਹਿਬ ਜੀ ਦੇ ਦਰਸ਼ਨ ਹੁੰਦੇ ਹਨ। ਇਥੋਂ ਦੇ ਵਾਸੀ ਭਾਈ ਹੀਰਾ ਸਿੰਘ ਜੀ ਪ੍ਰਤਾਪ ਸਿੰਘ ਜੀ ਗ੍ਰੰਥੀ, ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਸੇਵਾ |

| | | |
|---|---|---|
| | | ਕਰਦੇ ਰਹੇ। |
| 17. | **ਗੁਰਦੁਆਰਾ ਗੁਜਰਾਤ** | ਗੁਰੂ ਹਰਿਗੋਬਿੰਦ ਸਾਹਿਬ ਜੀ ਕਸ਼ਮੀਰ ਤੋਂ ਵਾਪਸੀ ਤੇ ਗੁਜਰਾਤ ਸ਼ਹਿਰ ਵਿਚ ਦੋ ਦਿਨ ਰਹੇ। ਭਾਈ ਬਿਧੀ ਚੰਦ ਪ੍ਰੇਮੀ ਸਿਖ ਨਾਲ ਸੋਹਣਿਆਂ ਘੋੜਿਆਂ ਉਤੇ ਸਵਾਰ ਦੇਖ ਕੇ ਦੌਲੇ ਸ਼ਾਹ ਨੇ ਵਾਰ ਵਾਰ ਬਾਂਕੇ ਜੁਆਨ, ਬਾਂਕੇ ਘੋੜੇ, ਬਾਂਕੇ ਸਿਪਾਹੀ ਕਹਿ ਕੇ ਜਿਥੇ ਮਸਖਰੀ ਕੀਤੀ। ਫਿਰ ਦੌਲੇ ਸ਼ਾਹ ਦੇ ਮੁਰੀਦ ਆਏ ਤੇ ਕਿਹਾ ਕਿ ਤੁਸੀਂ ਵਲੀ ਅੱਲਾ ਹੋ, ਸਾਡੀ ਟਿੰਡ ਦੁੱਧ ਨਾਲ ਭਰ ਦਿਓ। ਗੁਰਦੇਵ ਜੀ ਨੇ ਭਾਈ ਪਿਰਾਣੇ ਨੂੰ ਹੁਕਮ ਕੀਤਾ, ਆਪਣੇ ਗੜਵੇ ਨਾਲ ਟਿੰਡ ਭਰ ਦਿਓ। ਉਸ ਨੇ ਸਤਿ ਕਰਤਾਰ ਕਹਿ ਕੇ ਟਿੰਡ ਭਰ ਦਿੱਤੀ। ਸਾਈ ਦੌਲੇ ਨੇ ਗੁਰੂ ਜੀ ਦੇ ਚਰਨ ਚੁੰਮੇ। ਇਨ੍ਹਾਂ ਪਾਸ ਗੁਰੂ ਜੀ ਦਾ ਹੁਕਮਨਾਮਾ ਹੈ। |
| 18. | **ਗੁਰਦੁਆਰਾ ਗੁਰੂ ਕਾ ਕੋਠਾ ਸਾਹਿਬ** | ਇਹ ਗੁਰਦੁਆਰਾ ਵਜ਼ੀਰਾਬਾਦ ਵਿਚ ਹੈ। ਭਾਈ ਖੇਮ ਚੰਦ ਖਤ੍ਰੀ ਨੇ ਗੁਰੂ ਜੀ ਦਾ ਜਸ ਸੁਣ ਕੇ ਮਨ ਵਿਚ ਦਰਸ਼ਨ ਕਰਨ ਦੀ ਪ੍ਰੇਮ-ਭਰੀ ਸਿੱਕ ਸੀ। ਜਦੋਂ ਗੁਰੂ ਜੀ ਇਥੇ ਆਏ ਤਾਂ ਉਸ ਨੇ ਆਪਣੇ ਨਵੇਂ ਮਕਾਨ ਵਿਚ ਸਤਿਗੁਰੂ ਜੀ ਦੇ ਚਰਨ ਪਵਾਏ। ਗੁਰੂ ਜੀ ਦੇ ਬਚਨ ਸੁਣ ਕੇ ਬੜਾ ਪ੍ਰਸੰਨ ਹੋਇਆ। |
| 19. | **ਗੁਰਦੁਆਰਾ ਸਾਹਿਬ ਹਾਫਜ਼ਾਬਾਦ** | ਭਗਤ ਰਾਮ ਖੱਤ੍ਰੀ ਦਾ ਪ੍ਰੇਮ ਵੇਖ ਕੇ ਆਪ ਇਥੇ ਆਏ। ਇਹ ਸਥਾਨ ਰੇਲਵੇ ਸਟੇਸ਼ਨ ਵਜ਼ੀਰਾਬਾਦ ਤੋਂ ਦੋ ਮੀਲ ਦੀ ਵਿੱਥ ਉਤੇ ਹੈ, ਹਿਲ ਸਾਂਗਲਾ। |
| 20. | **ਗੁਰਦੁਆਰਾ ਸਾਹਿਬ ਭਾਈ ਕੇ ਮਟੂ** | ਹਾਫਜ਼ਾਬਾਦ ਤੋਂ ਚਲ ਕੇ ਗੁਰੂ ਜੀ ਇਥੇ ਆਏ, ਇਕ ਪੰਡਤ ਜੋ ਜਾਤ ਤੇ ਵਿਦਿਆ ਦਾ ਅਭਿਮਾਨੀ ਸੀ, ਜੋ ਸਿਖ |

| | | |
|---|---|---|
| | | ਮਤ ਦਾ ਬਹੁਤ ਵਿਰੋਧੀ ਸੀ, ਉਤੇ ਕਿਰਪਾ ਦ੍ਰਿਸ਼ਟੀ ਕੀਤੀ, ਉਸ ਦਾ ਹੁੱਕਾ ਛੁੜਾ ਦਿੱਤਾ। ਇਥੇ ਗੁਰੂ ਜੀ ੭ ਦਿਨ ਰਹੇ ਅਤੇ ਇਸ ਨੂੰ ਭਾਈ ਦਾ ਖ਼ਿਤਾਬ ਦਿਤਾ। ਇਸ ਕਰਕੇ ਨਗਰ ਦਾ ਨਾਮ ਭਾਈ ਕੇ ਮਟੂ ਹੈ। |
| 21. | **ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ** | ਭਾਈ ਕਿਆਂ ਮਟੂਆਂ ਤੋਂ ਟੁਰ ਕੇ ਗੁਰੂ ਮਹਾਰਾਜ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਅਸਥਾਨ ਦਾ ਦਰਸ਼ਨ ਕਰਨ ਆਏ ਅਤੇ ਗੁਰਦੁਆਰਾ ਤੰਬੂ ਸਾਹਿਬ ਵਿਖੇ ਨਿਵਾਸ ਕੀਤਾ। ਤਿੰਨ ਦਿਨ ਇਥੇ ਰਹੇ। ਇਥੇ ਕਤਕ ਪੁੰਨਿਆ ਦਾ ਮੇਲਾ ਸੰਮਤ ੧੯੩੪ ਮਹੀਨਾ ਕਤਕ ਤੋਂ ਆਰੰਭ ਹੋਇਆ। |
| 22. | **ਗੁਰਦੁਆਰਾ ਸਾਹਿਬ ਮਦਰ ਗਰਾਮ** (ਨਨਕਾਣਾ ਸਾਹਿਬ) | ਨਨਕਾਣਾ ਸਾਹਿਬ ਤੋਂ ਚਲ ਕੇ ਗੁਰਦੇਵ ਮੁਦਰ ਗਰਾਮ ਵਿਖੇ ਆਏ। ਪਿੰਡ ਵਾਸੀਆਂ ਨੇ ਕਿਹਾ ਕਿ ਸਤਿਗੁਰੂ ਜੀ! ਇਥੇ ਆਪ ਜੀ ਦੇ ਪਿਤਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਵਿਤਰ ਚਰਨਾ ਦਾ ਜੋੜਾ ਹੈ। ਗੁਰੂ ਜੀ ਨੇ ਪੁਛਿਆ ਇਥੇ ਜੋੜਾ ਕਿਵੇਂ ਆਇਆ? ਇਕ ਬ੍ਰਿਧ ਬਾਬੇ ਨੇ ਦਸਿਆ, ਗੁਰੂ ਜੀ ! ਇਸ ਨਗਰ ਦੇ ਆਪ ਜੀ ਦੇ ਸਿਖ ਭਾਈ ਕੇਦਾਰਾ ਦੇ ਗਲ ਵਿੱਚ ਅੰਜੀਰਾ (ਹੰਜੀਰਾਂ) ਸਨ, ਜਿਸ ਕਰਕੇ ਉਹ ਬਹੁਤ ਦੁਖੀ ਰਹਿੰਦਾ ਸੀ। ਉਸ ਨੇ ਅੰਮ੍ਰਿਤਸਰ ਜਾ ਕੇ ਬਾਬਾ ਬੁੱਢਾ ਜੀ ਪਾਸ ਆਪਣਾ ਦੁਖ ਸੁਣਾਇਆ। ਬਾਬਾ ਜੀ ਨੇ ਕਿਹਾ, ਪਿਆਰਿਆ! ਜਦ ਗੁਰੂ ਮਹਾਰਾਜ ਦੀਵਾਨ ਵਿਚ ਆਉਣ ਅਤੇ ਜੋੜਾ ਉਤਾਰਨ, ਤੂੰ ਸਨਮੁਖ ਹੋ ਕੇ ਬੇਨਤੀ ਕਰੀਂ, ਪੰਜ ਵਾਰੀ ਜੋੜੇ ਆਪਣੇ ਗਲ |

| | | |
|---|---|---|
| | | ਨਾਲ ਛੂਹਾ ਕੇ ਅਰਜ਼ ਕਰੀਂ। ਕੇਦਾਰੇ ਨੇ ਇਸ ਤਰ੍ਹਾਂ ਕੀਤਾ, ਹੰਜੀਰਾ ਹਟ ਗਈਆਂ। ਓਹ ਜੋੜਾ ਭਾਈ ਕੇਦਾਰੇ ਦੇ ਘਰ ਵਿਚ ਹੈ। ਹੁਣ ਵੀ ਹੰਜੀਰਾਂ ਦੇ ਦੁਖ ਵਾਲੇ ਇਹ ਜੋੜ ਛੂਹ ਕੇ ਠੀਕ ਹੋ ਜਾਂਦੇ ਹਨ। |
| 23. | **ਗੁਰਦੁਆਰਾ ਮਾਂਗਾ ਪਿੰਡ** | ਭਾਈ ਸ਼ੀਂਹੇ ਦਾ ਪ੍ਰੇਮ ਵੇਖ ਕੇ ਆਪ ਇਥੇ ਆਏ ਅਤੇ ਪ੍ਰਵਾਰ ਨੂੰ ਸਤਿਨਾਮ ਦਾ ਉਪਦੇਸ਼ ਦੇ ਕੇ ਸਿਖ ਬਣਾਇਆ। ਉਸ ਦਾ 'ਇਹ ਲੋਕ ਸੁਖੀਏ ਪਰਲੋਕ ਸੁਹੇਲੇ' ਕੀਤਾ। |
| 24. | **ਗੁਰਦੁਆਰਾ ਅਕਾਲ ਸਰ ਖੂਹ ਸਾਹਿਬ** | ਸ੍ਰੀ ਅੰਮ੍ਰਿਤਸਰ ਜੀ ਸ੍ਰੀ ਤਖਤ ਅਕਾਲ ਬੁੰਗੇ ਸਾਹਿਬ ਵਿਖੇ ਬਾਬਾ ਬੁੱਢਾ ਜੀ ਦੀ ਬੇਨਤੀ ਸੁਣ ਕੇ ਸੰਮਤ ੧੬੬੯ ਸੰਗਰਾਂਦ ਵਾਲੇ ਦਿਨ ਬਾਬਾ ਜੀ ਨੇ ਅਰਦਾਸ ਕਰਾਈ ਅਤੇ ਗੁਰੂ ਜੀ ਨੇ ਆਪਣੇ ਪਾਵਨ ਕਰ ਕਮਲਾਂ ਨਾਲ ਖੂਹ ਦਾ ਟੱਕ ਲਾਇਆ, ਇਸ ਦਾ ਜਲ ਅਨੇਕਾਂ ਰੋਗੀਆਂ ਨੂੰ ਛਕਾਇਆ। |
| 25. | **ਗੁਰਦੁਆਰਾ ਗੁਰੂ ਦੇ ਮਹਿਲ** | ਗੁਰੂ ਬਾਜ਼ਾਰ ਅੰਮ੍ਰਿਤਸਰ ਜਾ ਕੇ ਗੁਰੂ ਕੇ ਮਹਿਲ ਬਹੁਤ ਪ੍ਰਸਿਧ ਤੇ ਦਰਸ਼ਨ ਕਰਨ ਜੋਗ ਅਸਥਾਨ ਹੈ। |
| 26. | **ਗੁਰਦੁਆਰਾ ਡਰੌਲੀ ਸਾਹਿਬ** | ਸੰਮਤ ੧੬੭੦ ਵੈਸਾਖ ਦਿਨ ੧੧ ਐਤਵਾਰ ਨੂੰ ਗੁਰੂ ਜੀ ਅਤੇ ਆਪ ਦੇ ਮਹਲ ਦਮੋਦਰੀ ਜੀ ਆਪਣੀ ਪਿਆਰੀ ਭੈਣ ਜੀ ਦੇ ਘਰ ਆਏ। ਸ੍ਰੀ ਦਸਮੇਸ਼ ਜੀ ਵਾਲੀ ਆਦਿ ਬੀੜ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਜੋ ਦੀਵਾਨ ਨੰਦ ਚੰਦ ਸ੍ਰੀ ਅਨੰਦਪੁਰ ਤੋਂ ਦਸਮੇਸ਼ ਜੀ ਦੀ ਆਗਿਆ ਤੋਂ ਬਿਨਾ ਇਥੇ ਲਿਆਏ ਸਨ। |
| 27. | **ਗੁਰਦੁਆਰਾ** | ਇਹ ਅਸਥਾਨ ਡਰੌਲੀ ਪਿੰਡ ਤੋਂ ੧੧ |

| | | |
|---|---|---|
| | **ਮੱਦੋ ਕੇ ਨਗਰ** | ਕੋਹ ਪੂਰਬ ਪਾਸ ਹੈ। ਗੁਰੂ ਜੀ ਨੇ ਭਾਈ ਮਾਧੋ ਦਾ ਪ੍ਰੇਮ ਵੇਖ ਕੇ ਇਥੇ ਚਰਨ ਪਾਏ, ੧੧ ਦਿਨ ਰਾਤ ਇਥੇ ਰਹੇ, ਸੰਗਤਾਂ ਨੂੰ ਸਤਿਨਾਮ, ਵਾਹਿਗੁਰੂ ਦਾ ਮੰਤ੍ਰ ਦ੍ਰਿੜਾਇਆ। |
| 28. | **ਗੁਰਦੁਆਰਾ ਲੋਪੋਕੇ ਪਿੰਡ** | ਇਹ ਅਸਥਾਨ ਮੱਦੋਕਿਆਂ ਤੋਂ ੬ ਕੋਹ ਦਖਣ ਵਲ ਹੈ, ਇਥੇ ਗੁਰੂ ਸਾਹਿਬ ਦੁਪਹਿਰ ਸਮੇਂ ਰਹੇ ਅਤੇ ਪ੍ਰੇਮੀਆਂ ਨੇ ਸੇਵਾ ਕੀਤੀ। |
| 29. | **ਗੁਰਦੁਆਰਾ ਸਿੱਧਮ ਸਾਹਿਬ ਢਾਹੇ ਵਾਲੇ** | ਇਹ ਅਸਥਾਨ ਲੋਪੋਕਿਆਂ ਤੋਂ ੧੨ ਕੋਹ ਪੂਰਬ ਪਾਸੇ ਵਲ ਹੈ। ਜਗਰਾਵਾਂ ਸ਼ਹਿਰ ਤੋਂ ੩ ਕੋਹ ਚੜਦੇ ਦਰਯਾਇ ਸਤਲੁਜ ਦੇ ਨੇੜੇ ਹੈ। |
| 30. | **ਗੁਰਦੁਆਰਾ ਸਿਧਾਰ ਪਿੰਡ** | ਇਥੇ ਸਤਿਗੁਰੂ ਭਾਈ ਪ੍ਰੇਮੇ ਸਿਖ ਦੇ ਪ੍ਰੇਮ ਕਰਕੇ ਆਏ ਅਤੇ ਉਸ ਨੂੰ ਆਪਣੇ ਚਰਨਾ ਦਾ ਜੋੜਾ ਬਖ਼ਸ਼ਿਆ। |
| 31. | **ਗੁਰਦੁਆਰਾ ਸਾਹਿਬ ਗੁਜਰਵਾਲ** | ਸਿਧਾਰ ਪਿੰਡ ਤੋਂ ਚਲ ਕੇ ਗੁਰੂ ਮਹਾਰਾਜ ਇਥੇ ਆਏ। ਜੰਗਲ ਵਿਚ ਡੇਰਾ ਕੀਤਾ। ਇਥੇ ਗੁਰੂ ਦੇ ਬਾਜ ਨੇ ਡੋਰ ਨਿਗਲ ਲਈ। ਗੁਰੂ ਜੀ ਦੇ ਕਹਿਣ ਤੇ ਮੂੰਹ ਵਿਚੋਂ ਡੋਰ ਕਢ ਦਿਤੀ, ਰਾਇਪੁਰ ਤੋਂ ੩ ਕੋਹ ਦੀ ਵਿਥ ਤੇ ਗੁਜਰਵਾਲ ਹੈ। |
| 32. | **ਗੁਰਦੁਆਰਾ ਰਾਹੜਾ ਸਾਹਿਬ** | ਰਾਹੜਾ ਪਿੰਡ ਪਟਿਆਲਾ ਰਾਜ ਵਿਚ ਗਜਰਾਲ ਤੋਂ ਟੁਰ ਕੇ ਇਥੇ ਆਏ, ਤਿੰਨ ਦਿਨ ਇਥੇ ਪ੍ਰਵਾਸ ਕੀਤਾ। ਹੌਲੇ ਮਹੱਲੇ ਦਾ ਮੇਲਾ ਹਰ ਸਾਲ ਹੁੰਦਾ ਹੈ। ਇਥੇ ਸਾਰੀ ਮਰਯਾਦਾ ਸਚਖੰਡ ਸ੍ਰੀ ਹਜੂਰ ਸਾਹਿਬ ਜੀ ਤਰ੍ਹਾਂ ਹੁੰਦੀ ਹੈ। |
| 33. | **ਗੁਰਦੁਆਰਾ ਘੁੜਾਣੀ ਸਾਹਿਬ** | ਇਥੇ ਗੁਰੂ ਸਾਹਿਬ ਤਿੰਨ ਮਹੀਨੇ ਰਹੇ। ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ। |
| 34. | **ਗੁਰਦੁਆਰਾ** | ਇਹ ਅਸਥਾਨ ਨਗਰ ਘੁੜਾਣੀ ਤੋਂ ਤਿੰਨ |

| | | |
|---|---|---|
| | **ਜੰਡਾਲੀ ਸਾਹਿਬ** | ਕੋਹ ਚੜਦੇ ਪਾਸੇ ਵਲ ਹੈ। ਇਥੇ ਗੁਰੂ ਜੀ ਨੇ ਅੰਮ੍ਰਿਤ ਵੇਲੇ ਜਾਗਣ ਦਾ ਉਪਦੇਸ਼ ਅਤੇ ਸੰਗਤ ਦੀ ਮਹਿਮਾ ਕੀਤੀ। |
| 35. | **ਗੁਰਦੁਆਰਾ ਸੋਂਟੀ ਸਾਹਿਬ** | ਇਹ ਗੁਰਦੁਆਰਾ ਨਾਭੇ ਦੇ ਰਾਜ ਵਿਚ ਹੈ। ਸਾਹਿਬਾਂ ਨੇ ਸੰਗਤਾਂ ਨੂੰ ਉਪਦੇਸ਼ ਦੇ ਕੇ ਨਿਹਾਲ ਕੀਤਾ। |
| 36. | **ਗੁਰਦੁਆਰਾ ਅਕੋਈ ਸਾਹਿਬ** | ਇਹ ਅਸਥਾਨ ਸੰਗਰੂਰ ਤੋਂ ੨ ਕੋਹ ਉਤੇ ਹੈ। ਇਥੇ ਮਾਣ ਚੰਦ ਪ੍ਰੇਮੀ ਦੇ ਪ੍ਰੇਮ ਨੂੰ ਮੁਖ ਰਖਦੇ ਹੋਏ ਆਪ ਇਥੇ ਆਏ। |
| 37. | **ਗੁਰਦੁਆਰਾ ਖੁਰਾਣੀ ਸਾਹਿਬ** | ਇਹ ਅਸਥਾਨ ਸੰਗਰੂਰ ਰਾਜਧਾਨੀ ਤੋਂ ੪ ਕੋਹ ਪੂਰਬ ਪਾਸੇ ਵਲ ਹੈ। |
| 38. | **ਗੁਰਦੁਆਰਾ ਘਨੌੜ ਸਾਹਿਬ** | ਇਹ ਖੁਰਾਣੀ ਤੋਂ ੭ ਕੋਹ ਦਖਣ ਵਲ ਹੈ, ਇਥੇ ਗੁਰੂ ਮਹਾਰਾਜ ਦੇ 'ਊਠਤ ਬੈਠਤ ਖਰੇ ਖਰੋਏ, ਮਾਰਗ ਪੰਥ ਧਿਆਵੈਗੋ' ਅਨੁਸਾਰ ਵਾਹਿਗੁਰੂ ਦਾ ਅਰਾਧਨ ਕਰਨਾ ਦਸਿਆ। |
| 39. | **ਗੁਰਦੁਆਰਾ ਕਮਾਲਪੁਰ ਸਾਹਿਬ** | ਇਥੇ ਸਤਿਗੁਰੂ ਜੀ ਨੇ ਵਾਹਿਗੁਰੂ ਜੀ ਦੀ ਭਗਤੀ ਕਰਨ ਦਾ ਉਪਦੇਸ਼ ਕੀਤਾ। ਇਹ ਘਨੌਰ ਤੋਂ ੫ ਕੋਹ ਤੇ ਹੈ। |
| 40. | **ਗੁਰਦੁਆਰਾ ਕਰਗ ਸਾਹਿਬ** | ਕਮਾਲਪੁਰ ਤੋਂ ਟੁਰ ਕੇ ਗੁਰਦੇਵ ਇਸ ਨਗਰ ਵਿਚ ਆਏ। ਕਾਲੂ ਨਾਮ ਦਾ ਨੇਤ੍ਰਹੀਣ, ਪਿੰਗਲਾ, ਮਹਾਂ ਦੁਖੀ ਤੇ ਬਖ਼ਸ਼ਿਸ਼ ਕੀਤੀ, ਅਰੋਗ ਕੀਤਾ। |
| 41. | **ਗੁਰਦੁਆਰਾ ਸਕੇਤ ਤੀਰਥ** | ਕੁਰਖੇਤਰ ਦੇ ਪਾਂਡਿਆਂ ਦਾ ਹੰਕਾਰ ਦੂਰ ਕਰਨ ਲਈ ਆਪ ਥਨੇਸਰ ਪੁਜੇ। ਨਾਮ ਜਪਣ ਦੀ ਮਹਿਮਾ ਵਰਣਨ ਕੀਤੀ। |
| 42. | **ਗੁਰਦੁਆਰਾ ਨਾਨਕ ਮਤਾ ਸਾਹਿਬ** | ਇਹ ਅਸਥਾਨ ਸ੍ਰੀ ਗੁਰੂ ਨਾਨਕ ਸਾਹਿਬ ਜੀ ਬਾਬਾ ਗੁਰਦਿਤਾ ਜੀ ਦੇ ਚੇਲੇ ਦਾ ਹੈ। ਉਦਾਸੀ ਸੰਪ੍ਰਦਾ ਦੇ ਅਲਮਸਤ ਜੀ ਇਥੇ ਰਹਿੰਦੇ ਸਨ। ਪਿਪਲ ਦੇ ਹੇਠ ਗੁਰੂ ਜੀ ਸੁਭਾਇਮਾਨ ਹੋਏ, ਜੋਗੀਆਂ ਨਾਲ ਚਰਚਾ ਹੋਈ। ਇਥੇ ਹੀ 'ਜੋਗੁ ਨਾ ਖਿੰਥਾ |

| | | |
|---|---|---|
| | | ਜੋਗੁ ਨਾ ਡੰਡੈ, ਜੋਗੁ ਨ ਭਸਮੁ ਚੜ੍ਹਾਈਐ' (ਪੰਨਾ ੭੩੦) ਵਾਲਾ ਸ਼ਬਦ ਉਚਾਰਨ ਕੀਤਾ। ਜੋਗੀਆਂ ਨੇ ਪਿਪਲ ਦੇ ਗਿਰਦ ਅਗਨ ਹੀ ਅਗਨ ਕਰ ਦਿਤੀ, ਪਿਪਲ ਦੇ ਪਤੇ ਤੇ ਸ਼ਾਖਾਂ ਸੜ ਗਈਆਂ। ਅੰਤਰਜਾਮੀ ਗੁਰਦੇਵ ਜੀ ਨੇ ਇਥੇ ਪੁਜ ਕੇ ਚੰਦਨ ਦੇ ਛਿਟੇ ਪਿਪਲ ਦੇ ਦਰਖਤ ਉਤੇ ਮਾਰੇ, ਪਿਪਲ ਮੁੜ ਹਰਾ ਹੋ ਗਿਆ। ਓਹ ਛਿਟੇ ਅਜ ਵੀ ਮੌਜੂਦ ਹਨ। ਇਹ ਅਸਥਾਨ ਨੈਨੀਤਾਲ ਪੀਲੀਭੀਤ ਤੋਂ ੨੦ ਕੋਹ ਦੂਰ ਹੈ। |
| 43. | **ਗੁਰਦੁਆਰਾ ਜੰਡ ਸਾਹਿਬ** | ਗੁਰਦੇਵ ਆਪਣੇ ਸਾਂਢੂ ਭਾਈ ਸਾਂਈਦਾਸ ਦੇ ਘਰ ਡਰੌਲੀ ਆ ਕੇ ਕੁਝ ਦਿਨ ਰਹਿ ਕੇ ਦਿਆਲਪੁਰੇ ਆਏ। ਭਾਈ ਰੂਪਾ ਤੇ ਉਨ੍ਹਾਂ ਦੇ ਪਿਤਾ ਭਾਈ ਸਾਧੂ ਜੀ ਜੇਠ ਦੇ ਮਹੀਨੇ ਜੰਗਲ ਕਟਣ ਦਾ ਕੰਮ ਕਰ ਰਹੇ ਸਨ। ਮਿੱਟੀ ਦੀ ਬਤਖ ਜਲ ਨਾਲ ਭਰ ਕੇ ਜੰਡ ਦੇ ਦਰਖਤ ਨਾਲ ਲਟਕਾ ਦਿਤੀ ਤੇ ਪਿਤਾ ਨੇ ਰੂਪ ਚੰਦ ਨੂੰ ਕਿਹਾ ਪਾਣੀ ਪਿਲਾਓ। ਜਦੋਂ ਜੰਡ ਨਾਲੋਂ ਲਟਕਿਆ ਪਾਣੀ ਬਹੁਤ ਠੰਡਾ ਵੇਖਿਆ ਤਾਂ ਮਨ ਵਿਚ ਇਹ ਫੁਰਨਾ ਉਠਿਆ ਕਿ ਇਹ ਜਲ ਤਾਂ ਸਤਿਗੁਰੂ ਜੀ ਦੇ ਪੀਣ ਯੋਗ ਹੈ। ਬਸ ਇਸ ਵਿਚਾਰ ਨੂੰ ਮੁਖ ਰਖਦਿਆਂ ਪਿਉ ਪੁਤਰ ਦੋਵੇਂ ਤਿਹਾਏ ਰਹੇ, ਜਲ ਨਾ ਛਕਿਆ, ਸਤਗੁਰੂ ਸਿੱਖਾਂ ਦਾ ਪ੍ਰੇਮ ਜਾਣ ਕੇ ਦੁਪਹਿਰੇ ਹੀ ਡਰੌਲੀ ਤੋਂ ਟੁਰ ਕੇ ਜੰਗਲ ਵਿਚ ਆ ਗਏ। ਘੋੜੇ ਤੋਂ ਉਤਰਦੇ ਹੀ ਬਚਨ ਕੀਤਾ, ਭਾਈ ਸਿਖੋ ! ਜਲ ਛਕਾਓ। ਪ੍ਰਸੰਨ ਹੋ ਕੇ ਸਿਖਾਂ ਨੇ ਆਪਣੇ ਧੰਨ ਭਾਗ ਜਾਣ ਕੇ ਗੁਰੂ ਚਰਨਾ ਤੇ ਸੀਸ ਰਖ ਦਿਤਾ ਅਤੇ ਜਲ |

| | | |
|---|---|---|
| | | ਛਕਾਇਆ। ਗੁਰੂ ਜੀ ਜਲ ਛਕ ਕੇ ਬਹੁਤ ਪ੍ਰਸੰਨ ਹੋਏ। |
| 44. | **ਗੁਰਦੁਆਰਾ ਚੌਂਤਰਾ ਸਾਹਿਬ** | ਇਹ ਗੁਰ ਅਸਥਾਨ ਜੰਡ ਸਾਹਿਬ ਦੇ ਪਿਛੇ ਪਾਸੇ ਮਲਪੁਰਾ ਨਗਰ ਵਿਚ ਹੈ। ਗੁਰੂ ਜੀ ਨੇ ਦੁਪਹਿਰ ਸਮੇਂ ਇਥੇ ਹੀ ਬਿਸਰਾਮ ਕੀਤਾ, ਸੰਗਤਾਂ ਨੂੰ ਸਤਿਨਾਮ ਦਾ ਉਪਦੇਸ਼ ਦਿਤਾ। |
| 45. | **ਗੁਰਦੁਆਰਾ ਮੰਜਾ ਸਾਹਿਬ** | ਪਿੰਡ ਭਗਤਾ ਦਿਆਲ ਪੁਰੇ ਤੋਂ ਤਿੰਨ ਕੋਹ ਚੜਦੇ ਪਾਸੇ ਵਲ ਹੈ। ਭਾਈ ਭਗਤਾ ਜੀ, ਭਾਈ ਬਹਲੋ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਜ਼ੂਰੀ ਸਿਖ ਹੋਏ। ਇਨ੍ਹਾਂ ਨੇ ਅੰਮ੍ਰਿਤ ਸਰੋਵਰ ਦੀ ਕਾਰ ਸੇਵਾ ਬੜੇ ਪ੍ਰੇਮ ਨਾਲ ਕੀਤੀ। ਗੁਰੂ ਜੀ ਨੇ ਇਨ੍ਹਾਂ ਦਾ ਪ੍ਰੇਮ ਵੇਖ ਕੇ ਪਰਵਾਰ ਨੂੰ ਨਿਹਾਲ ਕੀਤਾ। |
| 46. | **ਗੁਰਦੁਆਰਾ ਕਾਂਗੜਾ ਸਾਹਿਬ** | ਇਥੇ ਭਾਈ ਜੋਧਾ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ। ਗੁਰੂ ਜੀ ਇਨ੍ਹਾਂ ਦੇ ਘਰ ਜਿਸ ਮੰਜੀ ਤੇ ਬੈਠੇ, ਉਹ ਹੁਣ ਵੀ ਮੌਜੂਦ ਹੈ। ਭਾਈ ਭਗਤੇ ਦੀ ਬੰਸ ਵਲੋਂ ਧੂਪ ਦੀਪ ਦੀ ਸੇਵਾ ਕਰਦੇ ਹਨ। |
| 47. | **ਗੁਰਦੁਆਰਾ ਮੰਡਿਆਲੀ ਸਾਹਿਬ** | ਇਥੇ ਗੁਰੂ ਮਹਾਰਾਜ ਜੀ ਦਾ ਵਿਵਾਹ ਹੋਇਆ। ਮਾਤਾ ਮਰਵਾਹੀ ਜੀ ਗੁਰੂ ਜੀ ਦੇ ਮਹਲ ਹਨ, ਇਥੇ ਰਹੇ। |
| 48. | **ਗੁਰਦੁਆਰਾ ਡੱਲਾ ਸਾਹਿਬ** | ਸ੍ਰੀ ਅੰਮ੍ਰਿਤਸਰ ਬੇਨਤੀ ਪਤਰ ਭੇਜ ਕੇ ਸ਼ਾਹ ਜਹਾਨ ਬਾਦਸ਼ਾਹ ਨੇ ਗੁਰੂ ਜੀ ਨੂੰ ਬੁਲਾਇਆ। ਇਹ ਨਗਰ ਲਾਹੌਰ ਤੋਂ ੧੪ ਕੋਹ ਦਖਣ ਵਾਲੇ ਪਾਸੇ ਹੈ। |
| 49. | **ਗੁਰਦੁਆਰਾ ਭੜਾਣਾ ਸਾਹਿਬ** | ਇਹ ਨਗਰ ਲਾਹੌਰ ਤੋਂ ੧੩ ਕੋਹ ਪੂਰਬ ਪਾਸੇ ਵਲ ਹੈ। ਇਥੇ ਗੁਰੂ ਜੀ ਦੋ ਦਿਨ ਰਹੇ। ਸੰਗਤਾਂ ਨੇ ਗੁਰੂ ਜੀ ਦਾ ਬੜਾ ਆਦਰ ਸਤਿਕਾਰ ਕੀਤਾ। |
| 50. | **ਗੁਰਦੁਆਰਾ** | ਇਹ ਗੁਰਦੁਆਰਾ ਸ੍ਰੀ ਅੰਮ੍ਰਿਤਸਰ ਤੋਂ |

| | | |
|---|---|---|
| | **ਸਤਲਾਣੀ ਸਾਹਿਬ** | ਲਾਹੌਰ ਦੇ ਵਿਚਕਾਰ ਹੈ। ਇਥੇ ਗੁਰੂ ਜੀ ਇਕ ਦਿਨ ਰਾਤ ਨਿਵਾਸ ਕੀਤਾ। ਇਸ ਗੁਰਦੁਆਰੇ ਨਾਲ ਬਹੁ ਜ਼ਮੀਨਾਂ ਅਤੇ ੩੬੦ ਧਰਮਸ਼ਾਲਾਂ ਹਨ। |
| 51. | **ਗੁਰਦੁਆਰਾ ਸਾਹਿਬ ਮੁਜੰਗ ਪਿੰਡ** | ਇਹ ਗੁਰਦੁਆਰਾ ਲਾਹੌਰ ਸ਼ਹਿਰ ਤੋਂ ਇਕ ਕੋਹ ਦੇ ਫਾਸਲੇ ਉਤੇ ਹੈ। ਗੁਰੂ ਜੀ ਨੇ ਸ੍ਰੀ ਅਕਾਲ ਤਖਤ ਬੁੰਗਾ ਜੋ ਹੁਕਮ ਸੁਣਾਇਆ ਸੀ ਕਿ ਜੋ ਸਿਖ ਘੋੜਾ ਸ਼ਸਤਰ ਲੈ ਕੇ ਆਵੇਗਾ, ਸੋ ਨਿਹਾਲ ਹੋਵੇਗਾ। ਭਾਈ ਗੋਂਦਾ ਕਾਬਲੋਂ ਘੋੜਾ ਲੈਣ ਲਾਹੌਰ ਪੁਜੇ। ਓਦੋਂ ਸ਼ਾਹ ਜਹਾਨ ਦੀ ਸਵਾਰੀ ਜਾ ਰਹੀ ਸੀ ਘੋੜੇ ਦੀ ਸੁੰਦਰਤਾ ਵੇਖ ਕੇ ਬਾਦਸ਼ਾਹ ਦਾ ਦਿਲ ਬਹੁਤ ਲਲਚਾਇਆ, ਉਹ ਘੋੜਾ ਖਰੀਦਣਾ ਚਾਹੁੰਦਾ ਸੀ, ਸਿਖ ਨੇ ਕਿਹਾ ਕਿ ਇਹ ਘੋੜਾ ਸਚੇ ਪਾਤਿਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਹੈ। ਚੋਬਦਾਰ ਨੇ ਬਾਦਸ਼ਾਹ ਨੂੰ ਦਸ ਦਿਤਾ। |
| 52. | **ਗੁਰਦੁਆਰਾ ਸਾਹਿਬ ਭਾਟੀ ਦਰਵਾਜਾ, ਲਾਹੌਰ** | ਲਾਹੌਰ ਸ਼ਹਿਰ ਵਿਚ ਇਸ ਦਰਵਾਜੇ ਦਾ ਨਾ ਭਾਟੀ ਹੈ। ਇਸ ਦੇ ਨੇੜੇ ਹੀ ਕਾਜ਼ੀ ਦਾ ਘਰ ਹੈ। ਇਸ ਕਾਜ਼ੀ ਦੇ ਘਰ ਹਿੰਦੂਆਂ ਦੀ ਲੜਕੀ ਵਸਦੀ ਹੈ ਜੋ ਕਾਜ਼ੀ ਨੇ ਜ਼ਬਰਨ ਮੁਸਲਮਾਨ ਕਰ ਲਈ ਸੀ। ਇਹ ਬੀਬੀ ਗੁਰੂ ਚਰਨਾ ਵਿਚ ਬਹੁਤ ਬੇਨਤੀਆਂ ਕਰਦੀ ਰਹਿੰਦੀ। ਕਾਜ਼ੀ ਦਾ ਹੰਕਾਰ ਅਤੇ ਕੌਲਾਂ ਦਾ ਪ੍ਰੇਮ ਪੂਰਨ ਕਰਨ ਹਿਤ ਕੌਲਾਂ ਦੇ ਹਥੋਂ ਰੁਪਇਆ ਗਿਣ ਕੇ ਕਾਜ਼ੀ ਦੀ ਝੋਲੀ ਪਾਇਆ। ਕਾਜ਼ੀ ਸ਼ਰਮਿੰਦਾ ਹੋ ਕੇ ਰੁਪਇਆ ਲੈਣ ਲਈ ਲਾਹੌਰ ਪੁਜਾ। |
| 53. | **ਗੁਰਦੁਆਰਾ ਗੁਰੂ ਕੇ ਮਾਂਗਟ ਸਾਹਿਬ** | ਗੁਰੂ ਜੀ ਨੇ ਮਾਂਗਟ ਨਗਰ ਵਿਚ ਚਰਨ ਪਾਏ, ਜਿਸ ਕਰਕੇ ਮਾਂਗਟ ਨਾਮ ਬਦਲ |

| | | |
|---|---|---|
| | | ਕੇ ਗੁਰੂ ਕੇ ਮਾਂਗਟ ਹੋ ਗਿਆ। ਗੁਰੂ ਜੀ ਕੌਲਾਂ ਨੂੰ ਲਪੋਕੇ ਲੈ ਕੇ ਇਥੇ ਆਏ, ਠਹਿਰੇ ਤੇ ਜਲ ਛਕਿਆ। |
| 54. | **ਗੁਰਦੁਆਰਾ ਝਲੀ ਸਾਹਿਬ** | ਝਲੀ ਪਿੰਡ ਲਾਹੌਰੋਂ ੧੧ ਕੋਹ ਤੇ ਹੈ। ਇਥੇ ਗੁਰੂ ਮਹਾਰਾਜ ਘੋੜੇ ਤੇ ਸਵਾਰ ਹੋ ਕੇ ਥੋੜੀ ਦੇਰ ਠਹਿਰੇ। |
| 55. | **ਗੁਰਦੁਆਰਾ ਹੁਡਿਆਰਾ ਸਾਹਿਬ** | ਝਲੀ ਪਿੰਡ ਤੋਂ ਗੁਰੂ ਦੀ ਹੁਡਿਆਰੇ ਆਏ। ਇਥੇ ਰਾਤ ਨਿਵਾਸ ਕੀਤਾ। |
| 56. | **ਗੁਰਦੁਆਰਾ ਰਾਮਪੁਰਾ ਸਾਹਿਬ** | ਹੁਡਿਆਰੇ ਤੋਂ ਚਲ ਕੇ ਗੁਰੂ ਮਹਾਰਾਜ ਰਾਮਪੁਰੇ ਆਏ। ਏਥੋਂ ਦੇ ਚੌਧਰੀ ਮੂਲ ਚੰਦ ਉਸ ਨੇ ਆਪ ਜੀ ਨੂੰ ਚਰਨ ਪਾਉਣ ਲਈ ਬੇਨਤੀ ਕੀਤੀ। ਗੁਰੂ ਜੀ ਨੇ ਬਚਨ ਕੀਤਾ, ਅਨੰਦ ਰਹੋ, ਨਾਮ ਜਪੋ। |
| 57. | **ਗੁਰਦੁਆਰਾ ਮਾਦੋਕੇ ਬੈਰਾੜ** | ਰਾਮਪੁਰੇ ਤੋਂ ਟੁਰਦੇ ਗੁਰੂ ਜੀ ਇਕ ਦਿਨ ਇਥੇ ਰਹੇ। |
| 58. | **ਗੁਰਦੁਆਰਾ ਕੌਲਾਂ ਅਸਥਾਨ (ਸ੍ਰੀ ਅੰਮ੍ਰਿਤਸਰ)** | ਗੁਰੂ ਜੀ ਨੇ ਕੌਲਾਂ ਨੂੰ ਇਸ ਅਸਥਾਨ ਉਤੇ ਨਿਵਾਸ ਦਿਤਾ। |
| 59. | **ਗੁਰਦੁਆਰਾ ਸਰੋਵਰ ਕੌਲ ਸਰ** | ਕੌਲਾਂ ਨੇ ਬੇਨਤੀ ਕੀਤੀ ਕਿ ਮੇਰਾ ਮਨ ਸਦਾ ਆਪ ਜੀ ਦੇ ਚਰਨਾ ਵਿਚ ਰਹੇ। ਗੁਰੂ ਜੀ ਹੁਕਮ ਕੀਤਾ ਕਿ ਸੁਆਸ ਸੁਆਸ ਵਾਹਿਗੁਰੂ ਨਾਮ ਦਾ ਜਾਪ ਕਰਿਆ ਕਰ। ਦੋਵੇਂ ਵਕਤ ਸ੍ਰੀ ਦਰਬਾਰ ਸਾਹਿਬ ਦਾ ਦਰਸ਼ਨ ਕਰਨਾ, ਜਪੁਜੀ ਸਾਹਿਬ ਦਾ ਪਾਠ ਨਿਤ ਕਰੋ। ਇਸ ਤਰ੍ਹਾਂ ਸੰਮਤ ੧੬੬੮ ਮਾਘ ਦੀ ੫ ਮੰਗਲਵਾਰ ਨੂੰ ਕੌਲ ਸਰ (ਸਰੋਵਰ) ਦੀ ਸੇਵਾ ਆਰੰਭ ਕਰਵਾਈ। |
| 60. | **ਗੁਰਦੁਆਰਾ ਬਾਬਾ ਬਕਾਲਾ ਸਾਹਿਬ** | ਸ੍ਰੀ ਅੰਮ੍ਰਿਤਸਰ ਤੋਂ ੨੩ ਮੀਲ ਦੀ ਵਿਥ ਤੇ ਇਹ ਅਸਥਾਨ ਹੈ। ਗੁਰੂ ਜੀ ਦੇ ਮਹਿਲ ਮਾਤਾ ਨਾਨਕੀ ਜੀ ਦੇ ਮਾਤਾ ਪਿਤਾ ਦਾ ਨਿਵਾਸ ੨ ਮਹੀਨੇ ੧੪ ਦਿਨ |

| | | |
|---|---|---|
| | | ਇਥੇ ਹੀ ਰਿਹਾ। ਮਾਤਾ ਜੀ ਨੇ ਬਚਨ ਕੀਤਾ ਸੀ ਕਿ ਸਾਡਾ ਪੰਚ ਭੂਤਕ ਸਰੀਰ ਬਿਆਸ ਵਿਚ ਜਲ ਪ੍ਰਵਾਹ ਕਰਨਾ। ਸੋ ਗੁਰੂ ਜੀ ਨੇ ਆਪਣੇ ਕਰ ਕਮਲਾ ਨਾਲ ਜਲ ਪ੍ਰਵਾਹ ਕੀਤਾ। ਇਥੇ ਦੇਹੁਰਾ ਮਾਤਾ ਗੰਗਾ ਜੀ ਦਾ ਨਾਮ ਪ੍ਰਸਿਧ ਹੈ। |
| 61. | **ਗੁਰਦੁਆਰਾ ਸਰੋਵਰ ਬਿਬਕੇਸਰ** | ਗੁਰੂ ਜੀ ਬਾਬੇ ਬਕਾਲੇ ਤੋਂ ਮੁੜ ਸ੍ਰੀ ਅੰਮ੍ਰਿਤਸਰ ਆਏ। ਸ੍ਰੀ ਰਾਮਸਰ ਤੋਂ ੫੦੦ ਕਦਮ ਚੜਦੇ ਪਾਸੇ ਸੁੰਦਰ ਇਕਾਂਤ ਅਸਥਾਨ ਤੇ ਆ ਬੈਠੇ। ਇਸ ਸਰੋਵਰ ਦਾ ਪ੍ਰਬੰਧ ਭਾਈ ਗੁਰਦਾਸ ਜੀ ਤੋਂ ਅਰਦਾਸਾ ਸੁਧਵਾ ਕੇ ਆਪਣੇ ਕਰ ਕਮਲਾਂ ਨਾਲ ਟੱਕ ਲਾਇਆ। |
| 62. | **ਗੁਰਦੁਆਰਾ ਸ੍ਰੀ ਬਬੇਕ ਸਰ** | ਇਹ ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ ਦੇ ਨੇੜੇ ਹੀ ਹੈ। ਇਥੇ ਆਪ ਹਰ ਰੋਜ਼ ਦੁਪਹਿਰ ਪਿਛੋਂ ਦੀਵਾਨ ਸਜਾਉਂਦੇ ਵਾਰਾਂ ਦੀਆਂ ਧੁਨਾ ਇਥੇ ਬੈਠ ਕੇ ਭਾਈ ਗੁਰਦਾਸ ਜੀ ਤੋਂ ਲਿਖਵਾਈਆਂ। ਇਥੇ 'ਬਾਣੀ ਤ ਕਚੀ ਸਤਿਗੁਰ ਬਾਝਹੁ, ਹੋਰ ਕਚੀ ਬਾਣੀ' ਮਹਾਂਵਾਕ ਦਾ ਨਿਰਣਾ ਕੀਤਾ। |
| 63. | **ਗੁਰਦੁਆਰਾ ਚੁਰਸਤੀ ਅਟਾਰੀ ਸਾਹਿਬ** | ਇਹ ਗੁਰਦੁਆਰਾ ਸ੍ਰੀ ਰਾਮਦਾਸਪੁਰੇ ਦੇ ਮਧ ਵਿਚ ਹੈ। ਦਰਸ਼ਨੀ ਡਿਉਡੀ ਤੋਂ ਲੈ ਕੇ ਇਸ ਅਸਥਾਨ ਤਕ ਬਾਜ਼ਾਰ ਸੰਮਤ ੧੬੭੯ ਨੂੰ ਬਣਵਾਇਆ ਜਿਸ ਦਾ ਨਾ ਗੁਰੂ ਕਾ ਬਾਜ਼ਾਰ ਰਖਿਆ। |
| 64. | **ਗੁਰਦੁਆਰਾ ਅਠਸਠ ਤੀਰਥ ਸਾਹਿਬ** | ਇਹ ਗੁਰਦੁਆਰਾ ਸ੍ਰੀ ਅੰਮ੍ਰਿਤਸਰ ਜੀ ਦੀ ਪ੍ਰਕਰਮਾ ਵਿਚ ਹੈ। |
| 65. | **ਗੁਰਦੁਆਰਾ ਲੋਹਗੜ ਸਾਹਿਬ** | ਇਹ ਅਸਥਾਨ ਸ੍ਰੀ ਅੰਮ੍ਰਿਤਸਰ ਤੋਂ ਮੀਲ ਦੀ ਵਿਥ ਤੇ ਹੈ। ਕਾਠ ਦੀਆਂ ਤੋਪਾਂ ਅਤੇ ਬਰੂਦ ਦੀ ਜਗਾ ਕੰਕਰ ਪਾ ਕੇ ਸਿਖਾਂ ਨੇ ਚਲਾਈਆਂ। ਪਠਾਣਾਂ ਨੂੰ |

| | | |
|---|---|---|
| | | ਭਾਂਜ ਪਈ। |
| 66. | **ਗੁਰਦੁਆਰਾ ਮਾਣਕ ਚੌਂਕ ਸਾਹਿਬ** | ਇਹ ਨਗਰ ਝਬਾਲ ਸ੍ਰੀ ਅੰਮ੍ਰਿਤਸਰ ਜੀ ਤੋਂ ੧੦ ਮੀਲ ਦੀ ਵਿਥ ਤੇ ਹੈ। ਬੀਬੀ ਵੀਰੋ ਜੀ ਦਾ ਅਨੰਦ ਕਾਰਜ ਸੰਮਤ ੧੬੭੯, ਜੇਠ ੨੬ ਇਥੇ ਨੀਯਤ ਕੀਤਾ। ਲਾਵਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਭਾਈ ਬਾਬਕ ਰਬਾਬੀ ਨੇ ਪੜ੍ਹੀਆਂ। |
| 67. | **ਗੁਰਦੁਆਰਾ ਥੰਮ੍ਹ ਸਾਹਿਬ (ਕਰਤਾਰਪੁਰ)** | ਇਹ ਨਗਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਬਾਦ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕੌਲਾਂ ਜੀ ਨੂੰ ਇਥੇ ਭੇਜ ਦਿਤਾ ਸੀ। ਸੰਨ ੧੬੭੯ ਸਾਵਣ ਦੀ ਸੰਗਰਾਦ ਨੂੰ ਕੌਲਾਂ ਗੁਰਪੁਰੀ ਜਾ ਵਸੇ। ਕੌਲਾਂ ਦੀ ਸਮਾਧੀ ਕਰਤਾਰਪੁਰ ਹੈ। |
| 68. | **ਗੁਰਦੁਆਰਾ ਮੰਜੀ ਸਾਹਿਬ (ਕਰਤਾਰਪੁਰ)** | ਇਹ ਗੁਰਦੁਆਰਾ ਕਰਤਾਰਪੁਰ ਸਾਹਿਬ ਵਿਖੇ ਰਾਮਗੜ੍ਹੀਆਂ ਦੇ ਮਹੱਲੇ ਵਿਚ ਹੈ। |
| 69. | **ਗੁਰਦੁਆਰਾ ਗੁਰਜਾ ਸਾਹਿਬ** | ਇਹ ਗੁਰਦੁਆਰਾ ਬਦੋਲ ਅਰਥਾਤ ਇੰਦ੍ਰਗੜ ਖੁਰਦ ਦੇ ਵਿਚਕਾਰ ਹੈ। ਗੁਰੂ ਜੀ ਜਦ ਸ਼ਿਕਾਰ ਕਰਨ ਲਈ ਜੰਗਲ ਵਿਚ ਫਿਰ ਰਹੇ ਸਨ ਤਾਂ ਅਚਨਚੇਤ ਗਰਨੇ ਦੇ ਦਰਖਤ ਨਾਲ ਆਪ ਦਾ ਜਾਮਾ ਅਟਕ ਗਿਆ। ੧ ਦਿਨ ਰਾਤ ਇਥੇ ਨਿਵਾਸ ਕੀਤਾ। |
| 70. | **ਗੁਰਦੁਆਰਾ ਦਮਦਮਾ ਸਾਹਿਬ** | ਗਰਨੇ ਤੋਂ ਚਲ ਕੇ ਗੁਰੂ ਜੀ ਰੁਹੀਲੇ ਪਿੰਡ ਆਏ। ਇਥੇ ਭਗਵਾਨ ਖਤ੍ਰੀ ਘੇਰੜ ਚੰਦ ਦਾ ਭਾਈ ਰਹਿੰਦਾ ਸੀ। ਗੁਰੂ ਜੀ ਨੇ ਨਗਰ ਤੋਂ ਬਾਹਰ ਤੰਬੂ ਲਵਾਏ, ਘੋੜੇ ਆਦਿਕ ਬੰਨੇ ਤੇ ਦੀਵਾਨ ਸਜਾਏ। ਘੇਰੜ ਨੇ ਵਿਰੋਧ ਕੀਤਾ, ਸਤਿਗੁਰੂ ਅਰਜਨ ਦੇਵ ਜੀ ਦਾ ਨਾਮ ਲੈ ਕੇ ਦੁਰ-ਵਾਕ ਕਹੇ। ਗੁਰੂ ਜੀ ਨੇ ਕਿਹਾ ਕਿ ਇਥੇ ਨਗਰ ਬਸਾਵਾਂਗੇ। ਭਾਈ ਬਿਧੀ |

| | | |
|---|---|---|
| | | ਚੰਦ ਨੇ ਘੇਰੜ ਨੂੰ ਮਕਾਨ ਤੇ ਜ਼ਮੀਨ ਤੇ ਪਟਕਾਇਆ। ਉਸ ਦੇ ਪ੍ਰਾਣ ਨਿਕਲ ਗਏ। ਉਸ ਉਤੇ ਦਮਦਮਾ ਬਣਾ ਕੇ ਸਤਿਗੁਰੂ ਬੈਠੇ ਅਤੇ ਨਗਰ ਬਸਾਇਆ। ਗੁਰੂ ਜੀ ਨੇ ਹਰਿਗੋਬਿੰਦਪੁਰਾ ਨਾਮ ਰਖਿਆ। ਵਾਕ ਕਹੇ- ਜੇਹੜਾ ਕਹੇ ਰੁਹੀਲਾ, ਉਸ ਦਾ ਟਬਰ ਨਾ ਕਬੀਲਾ। |
| 71. | **ਗੁਰਦੁਆਰਾ ਗੁਰੂ ਕੇ ਮਹਿਲ** | ਹਰਿਗੋਬਿੰਦਪੁਰੇ ਨਗਰ ਵਿਚ ਗੁਰੂ ਕੇ ਮਹਿਲ ਸਾਹਿਬ ਗੁਰਦੁਆਰਾ ਹੈ। |
| 72. | **ਗੁਰਦੁਆਰਾ ਜ਼ਾਹਰਾ ਜ਼ਹੂਰ ਸਾਹਿਬ** | ਇਹ ਅਸਥਾਨ ਪਿੰਡ ਪੁਰਹੀਰਾ ਹੁਸ਼ਿਆਰਪੁਰ ਤੋਂ ੩ ਮੀਲ ਦੇ ਫਾਸਲੇ ਤੇ ਹੈ। ਇਥੇ ਗੁਰੂ ਜੀ ਇਕ ਦਿਨ ਤੇ ਇਕ ਰਾਤ ਰਹੇ। |
| 73. | **ਗੁਰਦੁਆਰਾ ਟਾਹਲੀ ਸਾਹਿਬ** | ਨਗਰ ਗੋਂਦਪੁਰਾ ਜਿਲਾ ਹੁਸ਼ਿਆਰਪੁਰ ਤੋਂ ੮ ਕੋਹ ਦੀ ਵਿਥ ਤੇ ਹੈ। ਸੰਮਤ ੧੬੬੫ ਫਗਣ ਦੇ ਮਹੀਨੇ ਦੀ ੧੩ ਨੂੰ ਗੁਰੂ ਜੀ ਇਥੇ ਆਏ, ਇਕ ਦਿਨ ਨਿਵਾਸ ਕੀਤਾ। |
| 74. | **ਗੁਰਦੁਆਰਾ ਪਿੰਡ ਬੁਤਾਲਾ** | ਇਹ ਬਿਆਸ ਤੋਂ ੨ ਕੋਹਾਂ ਤੇ ਹੈ। ਭਾਈ ਪੱਲਾ ਜੋ ਗੁਰੂ ਜੀ ਦਾ ਪ੍ਰੇਮੀ ਸੀ, ਨੇ ਦਰਸ਼ਨ ਦੇਣ ਦੀ ਬੇਨਤੀ ਕੀਤੀ, ਆਪ ੧ ਰਾਤ ਰਹੇ, ਅੰਮ੍ਰਿਤ ਵੇਲੇ ਅਗੇ ਪਧਾਰੇ। |
| 75. | **ਗੁਰਦੁਆਰਾ ਸਠਿਆਲਾ ਪਿੰਡ** | ਬੁਤਾਲਿਓਂ ਟੁਰ ਕੇ ਗੁਰੂ ਜੀ ਇਥੇ ਆਏ, ਇਕ ਘੜੀ ਠਹਰੇ। |
| 76. | **ਗੁਰਦੁਆਰਾ ਕੀਰਤਪੁਰ ਸਾਹਿਬ** | ਇਹ ਅਸਥਾਨ ਸਤਲੁਜ ਦਰਿਆ ਪਾਸ ਪਹਾੜ ਵਿਚ ਹੈ। ਬੁਢਣ ਸ਼ਾਹ ਮੁਸਲਮਾਨ ਦੁੱਧ ਲੈ ਕੇ ਹਾਜ਼ਰ ਹੋਇਆ ਸੀ। ਗੁਰੂ ਨਾਨਕ ਦੇਵ ਜੀ ਨੇ ਛੇਵੇਂ ਜਾਮੇ ਵਿਚ ਦੁਧ ਪੀਣ ਦਾ ਬਚਨ ਕੀਤਾ। ਸੋ, ਵਡੇ ਸਾਹਿਬਜ਼ਾਦੇ ਬਾਬਾ ਗੁਰਦਿਤਾ ਜੀ ਨੂੰ ਨਾਲ ਲੈ ਕੇ ਪੂਰਾ ਕੀਤਾ। ਕੀਰਤਪੁਰ |

| | | |
|---|---|---|
| | | ਦੀ ਨੀਂਹ ਬਾਬਾ ਗੁਰਦਿਤਾ ਜੀ ਤੋਂ ਰਖਵਾਈ। |
| 77. | **ਗੁਰਦੁਆਰਾ ਕਾਂਗੜ ਸਾਹਿਬ** | ਕੀਰਤਪੁਰ ਤੋਂ ਭਾਈ ਜੋਧ ਪਾਸ ਕਾਂਗੜ ਮਾਲਵੇ ਪਹੁੰਚੇ, ਉਸ ਨੂੰ ਨਿਹਾਲ ਕੀਤਾ। |
| 78. | **ਗੁਰਦੁਆਰਾ ਥੰਮ੍ਹ ਸਾਹਿਬ** | ਡੁਬੇਲੀ ਪਿੰਡ ਜਾਲੰਧਰ ਸ਼ਹਿਰ ਤੋਂ ੧੦ ਕੋਹ ਚੜਦੇ ਪਾਸੇ ਹੈ। ਇਥੇ ਗੁਰੂ ਜੀ ਚੇਤ ੧ ਵੀਰਵਾਰ ਸੰਮਤ ੧੬੮੯ ਨੂੰ ਆਏ। ਬਾਬੇ ਗੁਰਦਿਤੇ ਦਾ ਵਸਾਇਆ ਕੀਰਤਪੁਰ ਨਗਰ ਵੇਖਣ ਗਏ। |
| 79. | **ਗੁਰਦੁਆਰਾ ਚਰਨ ਕਵਲ ਸਾਹਿਬ** | ਡੁਬੇਲੀ ਤੋਂ ਟੁਰ ਕੇ ਇਥੇ ਆਏ, ਸੁਹੇਲਾ ਘੋੜਾ ਬੀਮਾਰ ਹੋ ਗਿਆ, ਇਕ ਦਿਨ ਇਥੇ ਰਹੇ। |
| 80. | **ਗੁਰਦੁਆਰਾ ਗੁਰੂ ਪਲਾਹ ਸਾਹਿਬ ਪਿੰਡ ਗੋਸਲ** | ਇਹ ਨਗਰ ਬੰਗਿਆਂ ਤੋਂ ਅਧ ਮੀਲ ਤੇ ਹੈ, ਜਿਲਾ ਜਲੰਧਰ ਹੈ। |
| 81. | **ਗੁਰਦੁਆਰਾ ਦੁਰਗਾ ਪੁਰ** | ਇਹ ਨਗਰ ਬੰਗਿਆਂ ਤੋਂ ੧੦ ਕੋਹ ਤੇ ਹੈ। ਨਵੇਂ ਸ਼ਹਿਰ ਤੋਂ ੧ ਮੀਲ ਤੇ ਹੈ। ਗੁਰੂ ਜੀ ਇਥੇ ਰਾਤ ਰਹੇ। |
| 82. | **ਗੁਰਦੁਆਰਾ ਪਾਇਲ ਸਾਹਿਬ** | ਸੁਹੇਲਾ ਘੋੜਾ ਏਥੇ ਚੜ੍ਹਾਈ ਕਰ ਗਿਆ। ਇਸ ਥਾਂ ਗੁਰੂ ਜੀ ਖੂਹ ਲਗਾਉਣ ਦੀ ਆਗਿਆ ਕੀਤੀ। ਭਾਈ ਰਾਮਾ ਸਿਖ ਭੇਜ ਕੇ ਖੂਹ ਲਵਾਇਆ। |
| 83. | **ਗੁਰਦੁਆਰਾ ਖੂਹ ਸਾਹਿਬ** | ਸ੍ਰੀ ਅਨੰਦਪੁਰ ਸਾਹਿਬ ਤੋਂ ਕੀਰਤਪੁਰ ਦੇ ਵਿਚਕਾਰ, ਇਸ ਖੂਹ ਦਾ ਅਰਦਾਸਾ ਕਰਕੇ ਗੁਰੂ ਮਹਾਰਾਜ ਨੇ ਆਪਣੀ ਹਥੀਂ ਟੱਕ ਲਾਇਆ। |
| 84. | **ਗੁਰਦੁਆਰਾ ਹਰਿਮੰਦਰ ਸਾਹਿਬ** | ਇਹ ਗੁਰਦੁਆਰਾ ਸ੍ਰੀ ਕੀਰਤਪੁਰ ਵਿਖੇ ਹੈ। ਕਈ ਵਰ੍ਹੇ ਗੁਰਦੇਵ ਪਰਵਾਰ ਤੇ ਸੰਗਤ ਸਮੇਤ ਇਥੇ ਰਹੇ। 'ਬਾਬਾ ਗੁਰਦਿਤਾ ਦੀਨ ਦੁਨੀ ਦਾ ਟਿਕਾ' ਸੰਮਤ ੧੬੯੬ ਵਿਚ ਗੁਰੂ ਮਹਾਰਾਜ ਜੀ ਦੀ ਹਜ਼ੂਰੀ ਵਿਚ ਜੋਤੀ ਜੋਤਿ ਸਮਾਏ। ਧੀਰ |

| | | |
|---|---|---|
| | | ਮਲ ਦਾ ਬੇਟਾ ਪਿਤਾ ਜੀ ਦੇ ਚਲਾਣੇ ਸਮੇਂ ਨਹੀਂ ਆਇਆ ਅਤੇ ਪਾਠ ਲਈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਵੀ ਨਹੀਂ ਸੀ ਦਿਤਾ। |
| 85. | **ਗੁਰਦੁਆਰਾ ਡੇਹੁਰਾ ਪਤਾਲਪੁਰੀ ਸਾਹਿਬ** | ਕੀਰਤਪੁਰ ਸਾਹਿਬ ਤੋਂ ੧ ਮੀਲ ਦੀ ਵਿਥ ਉਤੇ ਸਤਲੁਜ ਦਰਿਆ ਦੇ ਕਿਨਾਰੇ, ਅਠ ਦਿਨ ਕੋਠੇ ਵਿਚ ਨਿਵਾਸ ਕਰ, ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਆਗਿਆ ਦੇ, ਅਠਵੇਂ ਦਿਨ ਦਰਵਾਜਾ ਖੋਲਣਾ, ਜਦ ਅਠਵਾਂ ਦਿਨ ਆਇਆ ਦੀਵਾਨ ਦੀ ਸਮਾਪਤੀ ਮਗਰੋਂ ਦਰਵਾਜਾ ਖੋਲ੍ਹਿਆ ਤਾਂ ਗੁਰੂ ਮਹਾਰਾਜ ਜੀ ਦੇ ਸਮਾਧੀ ਇਸਥਿਤ ਦਰਸ਼ਨ ਕੀਤੇ। ਆਪ ਜੀ ਚੇਤ ੫ ਦਿਨ ਪੰਚਮੀ ਸੰਮਤ ੧੭੦੧ ਨੂੰ ਦਰਿਆ ਸਤਿਲੁਜ ਦੇ ਕਿਨਾਰੇ ਜੋਤੀ ਜੋਤਿ ਸਮਾਏ। ਆਮ ਤੌਰ ਤੇ ਸਿਖਾਂ ਦੀਆਂ ਅਸਤੀਆਂ ਤੇ ਫੁਲ ਇਥੇ ਹੀ ਜਲ ਪ੍ਰਵਾਹ ਕੀਤੇ ਜਾਂਦੇ ਹਨ। |



ਗਾਥਾ

ਜੀਵਨ ਦਰਸ਼ਨ

# ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ

(ਪਾਤਿਸ਼ਾਹੀ ਸਤਵੀਂ)

# ਪਰਿਵਾਰ ਬਿਉਰਾ
# ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ
## (ਪਾਤਿਸ਼ਾਹੀ ਸਤਵੀਂ)

ਮਾਤਾ : ਨਿਹਾਲ ਕੌਰ ਜੀ

ਪਿਤਾ : ਬਾਬਾ ਗੁਰਦਿਤਾ ਜੀ

ਸੁਪੱਤਨੀ : ਕ੍ਰਿਸ਼ਨ ਕੌਰ ਜੀ
(ਅਨੂਪ ਸ਼ਹਿਰ, ਉਤਰ ਪਰਦੇਸ਼)

ਸੰਤਾਨ : ਸਪੁੱਤਰ
੧) ਸ੍ਰੀ ਰਾਮ ਰਾਏ ਜੀ
੨) ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ



# ਜੀਵਨ ਦਰਸ਼ਨ

# ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ

## (ਪਾਤਿਸ਼ਾਹੀ ਸਤਵੀਂ)

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਬਾਬਾ ਗੁਰਦਿਤਾ ਜੀ ਦੇ ਗ੍ਰਿਹਿ ਵਿਖੇ ੧੩ ਮਾਘ ਸੁਦੀ ੨, ਸੰਨ ੧੬੮੬ ਬਿ. ੧੬੩੧ ਈਸਵੀ, ਐਤਵਾਰ ੧੧ ਘੜੀ ਰਾਤ ਗਈ, ਮਾਤਾ ਨਿਹਾਲ ਕੌਰ ਜੀ ਦੀ ਕੁਖ ਤੋਂ ਕੀਰਤਪੁਰ ਵਿਖੇ ਪ੍ਰਗਟ ਹੋਏ।

### ਸੁਭਾਵ

ਜਦੋਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਗੁਰ-ਗੱਦੀ ਤੇ ਬੈਠੇ, ਆਪ ਜੀ ਨੇ ਕੋਈ ਜੰਗ-ਜੁੱਧ ਨਹੀਂ ਕੀਤਾ ਕਿਉਂਕਿ ਹੁਣ ਕੁਛ ਅਮਨ ਹੋ ਗਿਆ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਭੀ ਹੁਕਮ ਸੀ ਕਿ ੨੨੦੦ ਸਵਾਰ ਨਾਲ ਰਖਣੇ ਪਰ ਜੁੱਧ ਨਹੀਂ ਕਰਨਾ। ਸੋ, ਆਪ ਜੀ ਦਾ ਸੁਭਾਵ ਇਤਨਾ ਨਰਮ ਸੀ ਕਿ ਬਾਲ ਅਵਸਥਾ ਵਿਚ ਇਕ ਵੇਰ ਛੇਵੇਂ ਪਾਤਿਸ਼ਾਹ ਨਾਲ ਬਾਗ਼ ਵਿਚ ਗਏ, ਆਪ ਜੀ ਦੇ ਗਲ ਵਿਚ ਵੱਡਾ ਜਾਮਾ ਪਿਆ ਹੋਇਆ ਸੀ ਅਤੇ ਉਸ ਦਾ ਪੱਲਾ ਲਗ ਕੇ ਫੁਲ ਟੁੱਟ ਪਏ ਤਾਂ ਆਪ ਉਥੇ ਹੀ ਰੁਦਨ ਕਰਨ ਲੱਗ ਪਏ। ਛੇਵੇਂ ਗੁਰੂ ਜੀ ਨੇ ਕੁਛੜ ਚੁਕ ਕੇ ਬਚਨ ਕੀਤਾ ਕਿ ਤੁਰੀਏ ਤਾਂ ਜਾਮਾ ਚੁਕ ਕੇ ਤੁਰੀਏ। ਸੋ, ਓਸ ਦਿਨ ਤੋਂ ਆਪ ਜੀ ਨੇ ਇਸ ਬਚਨ ਨੂੰ ਪਲੇ ਬੰਨ ਲਿਆ। ਸਾਰੀ ਉਮਰ ਜਾਮਾ ਚੁਕ ਕੇ ਤੁਰਦੇ ਰਹੇ।

ਆਪ ਜੀ ਦੀ ਪਹਿਲੀ ਸ਼ਾਦੀ ਅਨੂਪ ਸ਼ੰਕਰ ਦੇ ਦਯਾ ਰਾਮ ਖੱਤ੍ਰੀ ਦੀ ਬੇਟੀ ਨਾਲ ਹੋਈ।

ਜਦੋਂ ਸੂਰਬੀਰ ਬਾਦਸ਼ਾਹੀ ਜ਼ੁਲਮਾਂ ਤੋਂ ਨਸ ਕੇ ਆਪ ਜੀ ਦੀ ਸ਼ਰਨ ਆਏ ਹੋਏ ਸਨ ਤਾਂ ਸਭਨਾਂ ਦੀ ਪਾਲਨਾ ਕਰਦੇ। ਆਪ ਬਹੁਤ ਕੋਮਲ ਸੁਭਾਵ ਦੇ ਮਾਲਕ ਸਨ, ਹਰ ਵੇਲੇ ਦਇਆ ਪਾਲਨ ਦਾ ਹੀ ਕੰਮ ਰਖਦੇ। ਸ਼ਿਕਾਰ ਨਹੀਂ ਸਨ ਖੇਡਦੇ, ਕਿਸੇ ਜੀਵ ਨੂੰ ਮਾਰਨਾ

ਤਾਂ ਇਕ ਪਾਸੇ ਰਿਹਾ, ਗਿਦੜ, ਬਘਿਆੜ, ਸ਼ੇਰ ਆਦਿ ਜਾਨਵਰਾਂ ਨੂੰ ਪਾਲਦੇ, ਜਦੋਂ ਵਡੇ ਹੋ ਜਾਂਦੇ ਤਾਂ ਜੰਗਲ ਵਿਚ ਛਡ ਦਿੰਦੇ।

ਭਾਵੇਂ ਆਪ ਜੀ ਦੇ ਦਰਸ਼ਨਾ ਨਾਲ ਕਈ ਬੀਮਾਰ ਰਾਜ਼ੀ ਹੋ ਜ਼ਾਂਦੇ ਸਨ ਪਰ ਆਪ ਜੀ ਨੇ ਬੀਮਾਰਾਂ ਲਈ ਇਕ ਵਡਾ ਔਸ਼ਧਾਲਯ ਖ੍ਹੋਲ ਦਿਤਾ ਸੀ ਜਿਸ ਵਿਚ ਕੀਮਤੀ ਦਵਾਈਆਂ ਸਭ ਮੁਫਤ ਮਿਲਦੀਆਂ ਸਨ। ਜੋ ਆਪ ਜੀ ਦੇ ਦਰਬਾਰ ਵਿਚ ਆਉਂਦਾ, ਮੂੰਹ ਮੰਗੀਆਂ ਮੁਰਾਦਾਂ ਪਾਉਂਦਾ ਸੀ।

## ਰੋਮ ਦਾ ਵਕੀਲ ਆਉਣਾ

ਰੋਮ ਦੇ ਬਾਦਸ਼ਾਹ ਦਾ ਵਕੀਲ ਸੰਨ ੧੭੦੬ ਬਿ. ਨੂੰ ਗੁਰੂ ਜੀ ਦਾ ਦਰਸ਼ਨ ਕਰਨ ਤੇ ਜਸ ਸੁਣਨ ਲਈ ਦਿਲੀ ਆਇਆ। ਉਹ ਗੁਰੂ ਦਰਬਾਰ ਦੀ ਮਹਿਮਾ ਵੇਖ ਕੇ ਅਸਚਰਜ ਰਹਿ ਗਿਆ। ਉਸ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਅਵਤਾਰਾਂ ਅਤੇ ਪੈਗੰਬਰਾਂ ਵਿਚ ਦੋਜ਼ਖ ਤੋਂ ਬਚਾਉਣ ਵਾਲਾ ਕਿਹੜਾ ਹੈ। ਗੁਰੂ ਜੀ ਬਚਨ ਕੀਤਾ, 'ਸ਼ੁਭ ਕਰਮਾਂ ਤੋਂ ਸਿਵਾਇ ਹੋਰ ਕੋਈ ਬਚਾਉਣ ਵਾਲਾ ਨਹੀਂ, ਕਿਉਂਕਿ ਪੈਗੰਬਰ ਤੇ ਅਵਤਾਰ ਭੀ ਆਪਣੇ ਕਰਮਾਂ ਦਾ ਹੀ ਫਲ ਪਾਉਂਦੇ ਹਨ। ਜੋ ਇਨ੍ਹਾਂ ਦੇ ਭਰੋਸੇ ਤੇ ਜਪ ਤਪ ਛਡ ਕੇ ਵਿਸ਼ੇ ਵਿਕਾਰਾਂ ਵਿਚ ਪੈਂਦੇ ਹਨ। ਇਹ ਸਚੇ ਬਚਨ ਸੁਣ ਕੇ ਰੋਮ ਦਾ ਵਕੀਲ ਬਹੁਤ ਖੁਸ਼ ਹੋਇਆ, ਉਸ ਨੇ ਆਪਣੇ ਸਫ਼ਰਨਾਮੇ ਵਿਚ ਗੁਰੂ ਮਹਾਰਾਜ ਦੀ ਬਹੁਤ ਉਪਮਾ ਲਿਖੀ।

## ਦਾਰਾ ਸ਼ਕੋਹ ਦਾ ਰਾਜ਼ੀ ਹੋਣਾ

ਸ਼ਾਹ ਜਹਾਂਨ ਦੇ ਚੌਦਾਂ ਪੁੱਤਰਾਂ ਦੇ ਗਦੀ ਲੈਣ ਦੇ ਸੰਬੰਧ ਵਿਚ ਔਰੰਗਜ਼ੇਬ ਨੇ ਦਾਰਾ ਸ਼ਕੋਹ ਨੂੰ ਕੋਈ ਜ਼ਹਿਰੀਲੀ ਚੀਜ਼ ਖੁਆ ਦਿਤੀ ਜਿਸ ਕਾਰਨ ਸ਼ਹਜ਼ਾਦਾ ਦਾਰਾ ਸ਼ਕੋਹ ਬਹੁਤ ਬੀਮਾਰ ਹੋ ਗਿਆ। ਕਈ ਇਲਾਜ ਕੀਤੇ ਪਰ ਕੋਈ ਦਵਾ ਵੀ ਕਾਰਗਰ ਸਾਬਤ ਨਾ ਹੋਈ। ਆਖਰ ਹਕੀਮਾਂ ਨੇ ਬਾਦਸ਼ਾਹ ਨੂੰ ਕਿਹਾ ਜੇ ਕਰ ਦਸ ਤੋਲੇ ਦੀ ਹਰੜ ਤੇ ਇਕ ਮਾਸੇ ਦਾ ਲੌਂਗ ਲਭੇ ਤਦ ਇਹ ਰਾਜ਼ੀ ਹੋ ਜਾਵੇਗਾ, ਸਾਰੇ ਦੇਸ਼ ਚੋਂ ਇਹ ਚੀਜ਼ਾਂ ਨਾ ਲਭੀਆਂ ਤਾਂ ਪੀਰ ਹਸਨ ਅਲੀ ਨੇ ਬਾਦਸ਼ਾਹ ਨੂੰ ਪਤਾ ਦਿਤਾ ਕਿ ਗੁਰਾਂ ਦੇ ਔਸ਼ਧਾਲਯ ਵਿਚ

ਇਹ ਵਸਤਾਂ ਹਨ। ਬਾਦਸ਼ਾਹ ਨੇ ਆਕਲ ਖਾਂ ਤੇ ਗੁਲਬੇਗ ਖਾਂ ਉਮਰਾਵ ਭੇਜੇ। ਉਨ੍ਹਾਂ ਨੇ ਬਾਦਸ਼ਾਹ ਵਲੋਂ ਬੇਨਤੀ ਕੀਤੀ, ਗੁਰੂ ਮਹਾਰਾਜ ਨੇ ਖਜ਼ਾਂਚੀ ਕੋਲੋਂ ਮੰਗਵਾ ਕੇ ਦਿਤੀਆਂ। ਜਿਸਦੇ ਖਾਣ ਨਾਲ ਦਾਰਾ ਸ਼ਕੋਹ ਰਾਜ਼ੀ ਹੋ ਗਿਆ। ਰਾਜ਼ੀ ਹੋ ਕੇ ਸੰਨ ੧੭੦੭ ਬਿ. ਨੂੰ ਦਾਰਾ ਸ਼ਕੋਹ ਗੁਰੂ ਜੀ ਦਾ ਧੰਨਵਾਦ ਕਰਨ ਲਈ ਦਰਸ਼ਨਾਂ ਨੂੰ ਆਇਆ। ਬਹੁਤ ਨਿਮਰਤਾ ਸਹਿਤ ਚਰਨ ਪਕੜ ਕੇ ਬਹੁਤ ਰਤਨ ਤੋਹਫੇ ਨਜ਼ਰਾਨੇ ਵਜੋਂ ਭੇਟਾ ਕੀਤੇ ਅਤੇ ਲੰਗਰ ਨਾਲ ਜਾਗੀਰ ਲਾਉਣੀ ਚਾਹੀ। ਪਰ ਗੁਰੂ ਸਾਹਿਬ ਨੇ ਕਿਹਾ, ਅਸੀਂ ਪਰਮੇਸ਼ਰ ਦੇ ਲੰਗਰ ਨੂੰ ਕਿਸੇ ਬੰਦੇ ਦੀ ਜਾਗੀਰ ਦਾ ਦੀਨ ਤੇ ਆਸਵੰਦ ਨਹੀਂ ਬਣਾਉਣਾ ਚਾਹੁੰਦੇ। ਗੁਰੂ ਜੀ ਦੇ ਇਹ ਬਚਨ ਸੁਣ ਕੇ, ਨਿਰਲੋਭ ਸਮਝ ਕੇ ਦਾਰਾ ਸ਼ਕੋਹ ਨੇ ਇਕ ਉਪਮਾ ਫ਼ਾਰਸੀ ਵਿਚ ਗੁਰੂ ਸਾਹਿਬ ਦੇ ਭੇਟ ਕੀਤੀ ਤੇ ਆਪ ਸਿਰੋਪਾਉ ਲੈ ਕੇ ਲਾਹੌਰ ਵਲ ਰਵਾਨਾ ਹੋ ਗਿਆ।

## ਰਾਜਿਆਂ ਦੇ ਪ੍ਰਸੰਗ

ਰਾਜਾ ਬਿਲਾਸਪੁਰੀਆ, ਹੰਡਰੀਆ ਗੁਰੂ ਜੀ ਦੇ ਦਰਸ਼ਨ ਕਰਨ ਆਏ ਤੇ ਰਸਤੇ ਵਿਚ ਸੋਚਿਆ ਕਿ ਅਸੀਂ ਤਾਂ ਗੁਰੂ ਜੀ ਨੂੰ ਜਾਣੀਏ ਜੇ ਜਾਂਦਿਆਂ ਹੀ ਸਾਨੂੰ ਗਰਮ ਗਰਮ ਕੜਾਹ ਪ੍ਰਸ਼ਾਦ ਦੇਣ। ਜਿਸ ਵੇਲੇ ਉਹ ਆਏ ਅਗੇ ਗਰਮ ਗਰਮ ਕੜਾਹ ਪ੍ਰਸ਼ਾਦ ਤਿਆਰ ਸੀ। ਮਹਾਰਾਜ ਨੇ ਆਉਂਦਿਆਂ ਹੀ ਕੜਾਹ ਪ੍ਰਸ਼ਾਦ ਦੇ ਦਿਤਾ। ਓਹ ਖਾ ਕੇ ਬਹੁਤ ਪ੍ਰਸੰਨ ਹੋਏ ਤੇ ਗੁਰੂ ਜੀ ਦੇ ਸਚੇ ਸਿਖ ਬਣ ਗਏ।

ਉਸ ਸਮੇਂ ਕੁਠਾੜ ਵਾਲਾ ਰਾਣਾ ਜੋ ਚਿਰਾਂ ਤੋਂ ਬੀਮਾਰ ਸੀ, ਗੁਰੂ ਜੀ ਦਾ ਜਸ ਸੁਣ ਕੇ ਪਾਲਕੀ ਵਿਚ ਲੈ ਕੇ ਦਰਸ਼ਨ ਕਰਨ ਆਇਆ। ਉਸ ਨੂੰ ਝੋਲ ਦੀ ਜੋ ਸਖ਼ਤ ਬੀਮਾਰੀ ਸੀ, ਗੁਰੂ ਜੀ ਦੀ ਨਿਗਾਹ ਨਾਲ ਰਾਜ਼ੀ ਹੋ ਗਿਆ। ਓਸ ਦੇ ਘਰ ੭੦ ਸਾਲ ਦੀ ਉਮਰ ਵਿਚ ਹੀ ਲੜਕਾ ਪੈਦਾ ਹੋ ਗਿਆ।

ਰਾਜੇ ਬਾਜ ਬਹਾਦਰ ਨੇ ਇਕ ਬੜਾ ਭਾਰੀ ਹਾਥੀ ਚਾਂਦੀ ਦੇ ਹੌਦੇ ਤੇ ਸੋਨੇ ਦੇ ਜੇਵਰਾਂ ਸਮੇਤ ਗੁਰੂ ਮਹਾਰਾਜ ਜੀ ਦੀ ਭੇਟਾ ਕੀਤਾ।

## ਭਾਈ ਗੋਂਦੇ ਦਾ ਪ੍ਰਸੰਗ

ਇਕ ਦਿਨ ਗੁਰੂ ਪਾਤਿਸ਼ਾਹ ਜਿਉਂ ਹੀ ਸਵੇਰ ਦੀ ਸਭਾ ਵਿਚ ਆਪਣੇ ਸਿੰਘਾਸਣ ਤੇ ਬੈਠੇ ਦਿਨ ਚੜ੍ਹ ਗਿਆ, ਆਪ ਰਤੀ ਭਰ ਭੀ ਇਧਰ ਉਧਰ ਨਹੀਂ ਹਿਲੇ, ਚਰਨ ਸੰਕੋਚ ਕੇ ਬੈਠੇ ਰਹੇ। ਸਿਖ ਤਾਂ ਅਸਚਰਜ ਹੋ ਕੇ ਚੁਪ ਰਹੇ ਪਰ ਭਾਈ ਭਾਣੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਇਸ ਦਾ ਕੀ ਕਾਰਨ ਹੈ? ਕਿਰਪਾ ਕਰਕੇ ਦਸੋ। ਕਿਉਂਕਿ ਸੰਗਤ ਬਹੁਤ ਸ਼ੋਕ ਵਿਚ ਪਈ ਹੋਈ ਹੈ। ਸਾਹਿਬਾਂ ਨੇ ਬਚਨ ਕੀਤਾ ਕਿ ਭਾਈ ਗੋਂਦੇ ਦੇ ਕਾਬਲ ਦੀ ਨਦੀ ਤੇ ਇਸ਼ਨਾਨ ਕਰਨ ਲਗਿਆਂ ਧਿਆਨ ਵਿਚ ਮਨ ਇੰਦ੍ਰੇ ਰੋਕ ਕੇ ਸਾਡੇ ਚਰਨ ਫੜ ਰਖੇ ਹਨ ਜੇ ਹਿਲੀਏ ਤਾਂ ਓਹਨੂੰ ਖੇਦ ਹੋਵੇਗਾ, ਸੰਗਤ ਇਹ ਸੁਣ ਕੇ ਹੱਕੀ ਬੱਕੀ ਰਹਿ ਗਈ ਤੇ ਦਿਨ ਵਾਰ, ਵੇਲਾ ਲਿਖ ਛਡਿਆ। ਸੋ, ਜਦ ਭਾਈ ਗੋਂਦਾ ਕਾਬਲ ਦੀ ਸੰਗਤ ਨਾਲ ਗੁਰੂ ਜੀ ਪਾਸ ਆਇਆ ਤਾਂ ਗੋਂਦੇ ਨੇ ਸਿਖਾਂ ਦੇ ਪੁਛਣ ਤੇ ਸਭ ਗਲ ਦੱਸ ਦਿਤੀ ਕਿ ਠੀਕ ਮੈਂ ਤਿੰਨ ਪੈਹਰ ਇਸ਼ਨਾਨ ਕਰਕੇ ਮਹਾਰਾਜ ਦੇ ਚਰਨਾ ਵਿਚ ਪ੍ਰੀਤੀ ਲਾਈ ਬੈਠਾ ਸੀ। ਸੰਗਤ ਸੁਣ ਕੇ ਬੜੀ ਖੁਸ਼ ਹੋਈ।

## ਮਾਈ ਦਾ ਪ੍ਰਸੰਗ

ਜਿਸ ਵੇਲੇ ਰਾਜੇ ਮਹਾਰਾਜੇ ਤੇ ਹੋਰ ਦੂਰ ਦੂਰ ਦੀਆਂ ਸੰਗਤਾਂ ਗੁਰੂ ਜੀ ਦਾ ਦਰਸ਼ਨ ਕਰਨ ਆਈਆਂ ਸਨ, ਉਸ ਸਮੇਂ ਇਕ ਮਾਈ ਜੋ ਅਤਿ ਗਰੀਬਣੀ ਸੀ, ਉਸ ਨੇ ਆਪ ਕਤ ਤੁਮ ਕੇ ਤਿੰਨਾਂ ਪਟਾਂ ਦੀ ਚਾਦਰ ਬਣਾਈ ਤੇ ਦੋ ਰੋਟੀਆਂ ਪਕਾਈਆਂ, ਉਪਰ ਖੰਡ ਘਿਓ ਪਾ ਕੇ ਆਖਣ ਲਗੀ, ਜੇਕਰ ਸੱਚੇ ਪਾਤਿਸ਼ਾਹ ਅੰਤਰਜਾਮੀ ਹਨ ਤਾਂ ਮੈਥੋਂ ਇਹ ਆਪੇ ਹੀ ਮੰਗ ਲੈਣਗੇ। ਕਿਉਂਕਿ ਮੈਂ ਗਰੀਬਣੀ ਦੇ ਅਗੇ ਜਾਣ ਦੀ ਜਾਨ ਨਹੀਂ। ਆਪਣੇ ਦਿਲ ਵਿਚ ਅਰਾਧਨਾ ਤੇ ਸਾਧਨਾ ਕਰਦੀ ਰਹੀ, ਬੇਨਤੀਆਂ ਕਰ ਰਹੀ ਹੈ ਕਿ ਸਚੇ ਪਾਤਿਸ਼ਾਹ, ਜਿਸ ਤਰ੍ਹਾਂ ਕਰਮਾਂ ਬਾਈ ਦੀ ਖਿਚੜੀ, ਭੀਲਣੀ ਦੇ ਬੇਰ, ਬਿਰਦ ਦਾ ਸਾਗ ਅਤੇ ਭਾਈ ਲਾਲੋ ਦੀਆਂ ਕੋਧਰੇ ਦੀਆਂ ਰੋਟੀਆਂ ਛਕੀਆਂ ਸਨ, ਉਸੇ ਤਰ੍ਹਾਂ ਹੁਣ ਇਹਨਾਂ ਨੂੰ ਕਬੂਲਣ ਜੀ।

ਸੋ, ਜਦ ਸਭਾ ਉਠੀ ਤਾਂ ਰਾਜੇ ਮਹਾਰਾਜੇ ਪ੍ਰਸ਼ਾਦ ਛਕਣ ਚਲੇ ਤਾਂ ਗੁਰੂ ਜੀ ਦੇ ਮਨ ਨੂੰ ਬੜੀ ਖਿਚ ਹੋਈ। ਭੀੜ ਵਿਚ ਇਕ ਨੁਕਰ ਵਿੱਚ ਮਾਈ ਨੂੰ ਖੜੋਤੀ ਵੇਖ ਕੇ ਕਹਿਣ ਲਗੇ, ਮਾਈ ! ਸਾਨੂੰ ਬੜੀ ਭੁਖ ਲਗੀ ਹੈ, ਜੋ ਸਾਡੇ ਵਾਸਤੇ ਰੋਟੀ ਲਿਆਂਦੀ ਹੈ, ਉਹ ਦੇ। ਮਾਈ ਨੇ ਉਸੇ ਵੇਲੇ ਝਟ ਰੋਟੀ ਅਗੇ ਰਖ ਦਿਤੀ, ਸਾਹਿਬ ਉਥੇ ਹੀ ਛਕਣ ਲਗ ਪਏ। ਮਾਈ ਨੇ ਜੋ ਚਾਦਰ ਦਿਤੀ ਸੀ, ਓਹ ਉਸ ਉਤੇ ਲੈ ਕੇ ਬਹੁਤ ਸਲਾਹੀ। ਫਿਰ ਸੀਤ ਪ੍ਰਸ਼ਾਦ ਮਾਈ ਨੇ ਛਕਿਆ, ਉਸ ਦੇ ਘਰ ਦਾ ਸਭ ਦਲਿਦਰ ਦੂਰ ਹੋ ਗਿਆ ਤੇ ਬੜੇ ਸ਼ਾਹੂਕਾਰ ਹੋ ਗਏ। ਮਾਈ ਦੇ ਭੀ ਕਪਾਟ ਖੁਲ੍ਹ ਗਏ, ਪਰਮੇਸ਼ਰ ਦਾ ਭਜਨ ਕਰਨ ਵਿਚ ਜੁੱਟ ਗਈ।

## ਭਗਤ ਭਗਵਾਨ ਦਾ ਪ੍ਰਸੰਗ

ਸੰ. ੧੭੦੭ ਬਿਕ੍ਰਮੀ ਨੂੰ ਭਗਤ ਗਿਰ ਗੁਸਾਂਈ ਬੋਧ, ਗਯਾ ਦਾ ਮਹੰਤ ਆਪਣੀ ਜਮਾਤ ਸਮੇਤ ਜਵਾਲਾਮੁਖੀ ਦੇ ਦਰਸ਼ਨ ਕਰਨ ਆਇਆ ਤੇ ਗੁਰੂ ਜੀ ਦਾ ਜਸ ਸੁਣ ਕੇ ਕੀਰਤਪੁਰ ਆ ਗਿਆ। ਉਸਨੇ ਸਿਖਾਂ ਕੋਲੋਂ ਸੁਣਿਆ ਹੋਇਆ ਸੀ ਕਿ ਗੁਰੂ ਸਾਹਿਬ ਵਿਸ਼ਨੂੰ ਅਵਤਾਰ ਹਨ, ਇਸ ਲਈ ਉਸ ਨੇ ਮਨ ਵਿਚ ਧਾਰਿਆ ਜੇਕਰ ਇਹ ਗਲ ਠੀਕ ਹੈ ਤਾਂ ਪਹਿਲਾਂ ਮੈਨੂੰ ਵਿਸ਼ਨੂੰ ਰੂਪ ਵਿਚ ਹੀ ਦਰਸ਼ਨ ਦੇਣ ਤੇ ਗਰਮ ਗਰਮ ਕੁਝ ਖਵਾਉਣ ਤਾਂ ਅਸੀਂ ਇਹ ਗਲ ਸਚੀ ਜਾਣਾਂਗੇ।

ਜਦ ਭਗਤ ਗਿਰ ਗੁਰੂ ਜੀ ਕੋਲ ਆਇਆ ਤਾਂ ਗੁਰੂ ਸਾਹਿਬ ਨੇ ਉਸੇ ਤਰ੍ਹਾਂ ਦਰਸ਼ਨ ਦਿੱਤਾ ਤੇ ਗਰਮ ਗਰਮ ਕੜਾਹ ਪ੍ਰਸ਼ਾਦ ਛਕਾਇਆ, ਜਿਸ ਕਰਕੇ ਓਹ ਚਰਨੀ ਢੱਠਾ ਤੇ ਬੇਨਤੀ ਕੀਤੀ, ਸਚੇ ਪਾਤਿਸ਼ਾਹ! ਮੈਨੂੰ ਆਪਣਾ ਸਿਖ ਕਰੋ, ਗੁਰੂ ਜੀ ਨੇ ਉਸ ਦੀ ਸ਼ਰਧਾ ਭਗਤੀ ਦੇਖ ਕੇ ਚਰਣਾਮ੍ਰਿਤ ਤੇ ਸਤਿਨਾਮ ਦਾ ਉਪਦੇਸ਼ ਦਿਤਾ, ਬਚਨ ਕੀਤਾ, "ਭਗਤ ਭਗਵਾਨ ਦਰਗਹ ਪਰਵਾਨ", ਉਸ ਸਮੇਂ ਉਸ ਦਾ ਨਾਮ ਭਗਤ ਗਿਰ ਦੀ ਥਾਂ ਭਗਤ ਭਗਵਾਨ ਹੋਇਆ। ਉਸ ਦੇ ਨਾਲ ਦੇ ਸਾਧੂ ਭੀ ਸਾਰੇ ਹੀ ਗੁਰੂ ਕੇ ਸਿਖ ਹੋਏ। ਜਵਾਲਾਮੁਖੀ ਦੀ ਥਾਂ ਡੇਰਾ ਬਾਬਾ ਨਾਨਕ ਸਾਹਿਬ ਦੀ

ਯਾਤਰਾ ਕੀਤੀ। ਇਨ੍ਹਾਂ ਨੇ ਗੁਰੂ ਜੀ ਦੀ ਸਿਖੀ ਬਹੁਤ ਫੈਲਾਈ।

## ਅੰਮ੍ਰਿਤਸਰ ਜਾਣਾ

ਸੰਮਤ ੧੭੦੮ ਬਿਕ੍ਰਮੀ ਨੂੰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ, ਸੰਗਤਾਂ ਦੀ ਬੇਨਤੀ ਮੰਨ ਕੇ ਸ੍ਰੀ ਅੰਮ੍ਰਿਤਸਰ ਜੀ ਆਏ। ਰਸਤੇ ਵਿਚ ਕਰਤਾਰਪੁਰ ਧੀਰ ਮਲ ਨੇ ਗੁਰੂ ਸਾਹਿਬ ਦੀ ਬੜੀ ਸੇਵਾ ਕੀਤੀ। ਇਕ ਮੀਲ ਅਗੋਂ ਮਿਲ ਕੇ ਘੋੜਿਆਂ ਵਾਸਤੇ ਘਾਹ ਤੇ ਫੌਜਾਂ ਵਾਸਤੇ ਰਸਦ ਆਦਿਕ ਦਿਤੀ। ਫਿਰ, ਦੀਵਾਲੀ ਵਾਲੇ ਦਿਨ ਗੁਰੂ ਸਾਹਿਬ ਦਾ ਭਾਰੀ ਦੀਵਾਨ ਲਗਾ ਤੇ ਬਹੁਤ ਦੂਰੋਂ ਦੂਰੋਂ ਸੰਗਤਾਂ ਆਈਆਂ, ਦਰਸ਼ਨ ਪਾ ਕੇ ਨਿਹਾਲ ਹੋਈਆਂ। ਛੇ ਮਹੀਨੇ ਗੁਰੂ ਸਾਹਿਬ ਇਥੇ ਰਹੇ, ਫਿਰ ਵਿਸਾਖੀ ਕਰਤਾਰਪੁਰ ਜਾ ਕੀਤੀ। ੧੦ ਮਹੀਨੇ ਇਥੇ ਰਹੇ ਜੋ ਭੇਟ ਪੂਜਾ ਆਈ, ਸਭ ਧੀਰ ਮਲ ਨੂੰ ਦੇ ਦਿੱਤੀ।

ਕਰਤਾਰਪੁਰੋਂ ਚਲ ਕੇ ਗੁਰੂ ਜੀ ਨੂਰ ਪੁਰ ਆ ਰਹੇ। ਇਥੇ ਦੀਵਾਨ ਭਵਾਂ ਗਿਰ ਬ੍ਰਾਹਮਣ ਦੇ ਬਾਗ ਵਿਚ ਡੇਰਾ ਕੀਤਾ, ਦੀਵਾਨ ਨੂੰ ਸਦਾ ਭੇਜਿਆ। ਉਸ ਦੀ ਕਿਸਮਤ ਵਿਚ ਦਰਸ਼ਨ ਨਹੀਂ ਸੀ, ਇਸ ਕਰਕੇ ਓਸ ਨੇ ਆਪਣੇ ਨੰਬਰਦਾਰ ਦੇ ਹੱਥ ਕਹਿ ਭੇਜਿਆ ਕਿ ਦੀਵਾਨ ਸੁਤਾ ਪਿਆ ਹੈ। ਗੁਰੂ ਜੀ ਨੇ ਬਚਨ ਕੀਤਾ, ਸੁਤਾ ਪਿਆ ਹੈ ਤੇ ਸੁਤਾ ਰਹਿਣ ਦਿਓ। ਉਸ ਨੂੰ ਅੰਦਰ ਹੀ ਸੱਪ ਲੜ ਗਿਆ ਤੇ ਸੁੱਤਾ ਹੀ ਰਿਹਾ।

ਨੂਰ ਮਹਿਲ ਦੀ ਹੋਰ ਬਹੁਤ ਸੰਗਤਾਂ ਆਈਆਂ ਤੇ ਫਤੇ ਸ਼ਾਹ ਔਲੀਆ ਭੀ ਗੁੜ ਦੀ ਭੇਲੀ ਤੇ ਰੁਪਇਆ ਲੈ ਹਾਜ਼ਰ ਹੋਇਆ। ਓਥੋਂ ਦੇ ਚੌਧਰੀ ਸੂਦ ਦੇ ਘਰ ਪੁਤਰ ਨਹੀਂ ਸੀ, ਗੁਰੂ ਦੀ ਕਿਰਪਾ ਨਾਲ ਪੁਤਰ ਹੋਇਆ। ਗੁਰੂ ਜੀ ਨੇ ਇਕ ਖੂਹ ਲਾਉਣ ਦੀ ਆਗਿਆ ਦਿਤੀ ਸੀ, ਉਸਨੇ ਆਪਣੇ ਨਾਂ ਦੀ ਇੱਟ ਲਵਾਈ ਤਾਂ ਪਾਣੀ ਖਾਰਾ ਹੋ ਗਿਆ, ਫਿਰ ਉਸ ਨੇ ਗੁਰੂ ਜੀ ਦੇ ਨਾਮ ਦੀ ਇੱਟ ਲਵਾਈ ਤਾਂ ਪਾਣੀ ਮਿੱਠਾ ਹੋ ਗਿਆ। ਉਸੇ ਚੌਧਰੀ ਦਾ ਪੁਤਰ ਜਗਤ ਰਾਇ ਬਹੁਤ ਧਨੀ ਤੇ ਬਹਾਦਰ ਪ੍ਰਸਿਧ ਹੈ।

ਜ਼ਬਰਦਸਤ ਰਾਇ ਓਥੋਂ ਦੇ ਵਾਸੀ ਖਤ੍ਰੀ ਨੂੰ ਬਾਦਸ਼ਾਹ ਨੇ ਇਕ ਰੁਪਇਆ ਨਲੀਏਰ ਦੇ ਰਖਿਆ ਸੀ। ਗੁਰੂ ਦੇ ਸਿਖ ਜਗਤ ਰਾਇ

ਨੇ ਨਾ ਦਿਤਾ। ਓਸ ਨੇ ਉਸ ਨੂੰ ਔਰੰਗਜ਼ੇਬ ਤਕ ਪਹੁੰਚਾਇਆ। ਔਰੰਗਜ਼ੇਬ ਨੇ ਹੱਥ ਪੈਰ ਵਢਣ ਦਾ ਹੁਕਮ ਦਿਤਾ। ਪ੍ਰੰਤੂ ਉਸ ਪਾਸੇ ਦੀ ਸਿਖੀ ਨੇ ਦੋ ਹੱਥ ਬਾਦਸ਼ਾਹ ਨਾਲ ਕਰਨੇ ਚਾਹੇ, ਵਜ਼ੀਰਾਂ ਨੇ ਬਾਦਸ਼ਾਹ ਨੂੰ ਸਮਝਾ ਦਿਤਾ ਕਿ ਮਾਮੂਲੀ ਗਲ ਪਿਛੇ ਫਸਾਦ ਪਾਣਾ ਚੰਗਾ ਨਹੀਂ, ਜਿਸ ਕਰਕੇ ਬਾਦਸ਼ਾਹ ਨੇ ਛਡ ਦਿਤਾ।

ਨੂਰ ਮਹਿਲ ਤੋਂ ਚਲ ਕੇ ਗੁਰੂ ਜੀ ਪਿੰਡਾਂ ਦਾ ਸੁਧਾਰ ਕਰਦੇ ਡਰੋਲੀ ਆਏ ਅਤੇ ਗੁਰੂ ਜੀ ਦੇ ਖੂਹ ਦੀ ਮੁਰੰਮਤ ਤੇ ਸ੍ਰੀ ਦਮੋਦਰੀ ਜੀ ਦੀ ਸਮਾਧ ਦੀ ਸੇਵਾ ਕੀਤੀ।

## ਚੌਧਰੀ ਕਾਲੇ ਤੇ ਫੂਲ ਨੂੰ ਵਰ ਦੇਣਾ

ਮਾਲਵੇ ਦੇਸ਼ ਦੀ ਸੰਗਤ ਨੇ ਗੁਰੂ ਸਾਹਿਬ ਨੂੰ ਦੇਸ਼ ਨੂੰ ਪਵਿਤਰ ਕਰਨ ਲਈ ਬੇਨਤੀ ਕੀਤੀ। ਆਪ ਉਥੇ ਪਧਾਰੇ ਤੇ ਮਾਲਵੇ ਦੇ ਸਿਖਾਂ ਨੇ ਹਜ਼ੂਰ ਦੀ ਬੜੀ ਸੇਵਾ ਕੀਤੀ। ਆਪ ਜਿਸ ਜਗ੍ਹਾ ਜਾਣ, ਭਾਰੀ ਦੀਵਾਨ ਲਗਣ, ਕਥਾ ਕੀਰਤਨ ਹੋਣ, ਸੰਗਤਾਂ ਦੀ ਭੀੜ ਲਗੀ ਰਹੇ। ਇਕ ਪਿੰਡ ਦੇ ਸਿਖ ਦੂਸਰੇ ਪਿੰਡ ਗੁਰੂ ਜੀ ਨੂੰ ਆ ਕੇ ਲੈ ਜਾਣ। ਇਸੇ ਤਰ੍ਹਾਂ ਭਾਈ ਰੂਪੇ ਕਾਂਗੜ ਮਿਲ, ਸੁਖ ਨੰਦ ਆਦਿਕ ਪਿੰਡਾਂ ਵਿਚ ਵਿਚਰਦੇ ਹੋਏ, ਗੁਰੂ ਜੀ ਜਦ ਮਰਾਝ ਪਿੰਡ ਗਏ ਤਾਂ ਮਰਾਝ ਦਿਆਂ ਨੇ ਬੜੀ ਟਹਿਲ ਕੀਤੀ। ਮੋਹਣ ਦੀ ਸੰਤਾਨ ਭਾਈ ਕਾਲੇ ਆਦਿਕ ਨੇ ਤਨ, ਮਨ, ਧਨ ਕਰਕੇ ਬਹੁਤ ਸੇਵਾ ਕੀਤੀ।

ਇਕ ਦਿਨ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਖੁਸ਼ ਵੇਖ ਕੇ ਚੌਧਰੀ ਕਾਲੇ ਨੇ ਆਪਣੇ ਦੋਨਾਂ ਭਤੀਜਿਆਂ ਫੂਲ ਤੇ ਸੰਦਵੀ ਜਿਹੜੇ ਯਤੀਮ ਸਨ ਅਤੇ ਇਸ ਨੇ ਪੁਤਰਾਂ ਵਾਂਗੂੰ ਪਾਲੇ ਸਨ, ਗੁਰੂ ਕਿਆਂ ਪਾਸ ਮੱਥਾ ਟਿਕਾਣ ਲਿਆਇਆ। ਮੱਥਾ ਟੇਕ ਕੇ ਕਾਲੇ ਦੀ ਸਿਖ ਮਤ ਨਾਲ ਢਿਡ ਨੂੰ ਹੱਥ ਮਾਰੇ, ਸਾਹਿਬ ਨੇ ਹਸ ਕੇ ਕਾਲੇ ਨੂੰ ਪੁਛਿਆ, ਇਹ ਛੋਕਰੇ ਕੀ ਆਖਦੇ ਹਨ, ਕਾਲੇ ਨੇ ਬੜੀ ਨਿਮਰਤਾ ਨਾਲ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਇਹ ਲੰਗਰ ਮੰਗਦੇ ਹਨ। ਗੁਰੂ ਜੀ ਨੇ ਆਤਮਿਕ ਸ਼ਕਤੀ ਨਾਲ ਹੋਨਹਾਰ ਬਚੇ ਵੇਖ ਕੇ ਬਚਨ ਕੀਤਾ, ਲੰਗਰ ਦੀ ਤੋਟ ਇਨ੍ਹਾਂ ਕੋਲ ਨਹੀਂ ਰਹੇਗੀ, ਲੱਖਾਂ ਆਦਮੀ ਇਨ੍ਹਾਂ ਦੇ ਲੰਗਰ ਆਸਰੇ ਰਹਿਣਗੇ। ਇਹ ਫੂਲ ਬਹੁਤ ਫਲੇ ਵਧੇਗਾ,

ਇਸ ਦੀ ਸੰਤਾਨ ਦੇ ਕਈ ਥਾਂ ਲੰਗਰ ਚਲਣਗੇ। ਇਸ ਦੀ ਸੰਤਾਨ ਸਤਿਲੁਜ ਤੇ ਜਮਨਾ ਅੰਦਰ ਸਾਰੇ ਮੁਲਕਾਂ ਉਤੇ ਰਾਜ ਕਰੇਗੀ। ਤੂੰ ਇਨ੍ਹਾਂ ਵਾਸਤੇ ਰੋਟੀਆਂ ਮੰਗੀਆਂ, ਅਸਾਂ ਇਨ੍ਹਾਂ ਨੂੰ ਰਾਜ ਬਖ਼ਸ਼ਿਆ।

ਚੌਧਰੀ ਕਾਲੇ ਨੇ ਜਦ ਇਹ ਮੰਗਲ ਸਮਾਚਾਰ ਆਪਣੀ ਇਸਤਰੀ ਨੂੰ ਜਾ ਕੇ ਸੁਣਾਇਆ ਤਾਂ ਉਹ ਨਰਾਜ ਹੋ ਕੇ ਕਹਿਣ ਲਗੀ ਕਿ ਭਤੀਜਿਆਂ ਨੂੰ ਤਾਂ ਤੂੰ ਰਾਜ ਦਿਵਾਇਆ ਪਰ ਜਦ ਓਹ ਰਾਜ ਰਾਜਵਾਹੇ ਹੋਣਗੇ ਤਾਂ ਕੀ ਤੇਰੀ ਸੰਤਾਨ ਉਨ੍ਹਾਂ ਦੀ ਗੁਲਾਮੀ ਕਰੇਗੀ। ਇਹ ਗਲ ਚੌਧਰੀ ਕਾਲੇ ਨੂੰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਪਾਸ ਜਾ ਸੁਣਾਈ ਤਾਂ ਆਪ ਜੀ ਨੇ ਵਰ ਦਿੱਤਾ ਜਾ ਤੇਰੀ ਸੰਤਾਨ ਵੀ ਸੁੰਤਤਰ ਜਾਗੀਰਦਾਰ ਹੋਵੇਗੀ ਭਾਵ ਆਪਣੀ ਵਾਹੀ ਆਪ ਖਾਣਗੇ, ਤੂੰ ਫਿਕਰ ਨਾ ਕਰ। ਗੁਰੂ ਜੀ ਦੇ ਵਾਕ ਸਤ ਹੋਏ, ਚੌਧਰੀ ਕਾਲੇ ਦੀ ਉਬਟ ਦੇ ਸਰਦਾਰ ਮਾਫੀਦਾਰ ਲੋਹ ਗੜੀਏ ਤੇ ਰਾਮਟੀ ਵਾਲੇ, ਹੁਣ ਤਕ ਆਪਣੀ ਉਤਮ ਹਾਲਤ ਵਿਚ ਜਾਗੀਰਾਂ ਦਾ ਸੁਖ ਮਾਣਦੇ ਹਨ ਤੇ ਕਾਲੇ ਦੇ ਭਤੀਜੇ ਚੌਧਰੀ ਫੂਲ ਜਿਨ੍ਹਾਂ ਪਹਿਲਾਂ ਗੁਰੂ ਸਾਹਿਬ ਪਾਸ ਪੇਟ ਵਜਾਇਆ, ਉਸ ਵਿਚੋਂ ਤਿੰਨ ਰਿਆਸਤਾਂ ਰਾਜ ਕਰ ਰਹੀਆਂ ਹਨ, ਪਟਿਆਲਾ, ਨਾਭਾ, ਜੀਂਦ, ਲਖਾਂ ਰਾਏ ਬੰਸ ਦੇ ਹੋਏ ਹਨ।

## ਭਾਈ ਭਗਤੂ ਤੇ ਗੋਰੇ ਦਾ ਪ੍ਰਸੰਗ

ਭਾਈ ਭਗਤੂ ਸ੍ਰੀ ਗੁਰੂ ਅਰਜਨ ਸਾਹਿਬ ਜੀ ਦਾ ਮਸੰਦ ਸੀ ਜਿਸ ਨੂੰ ਆਪ ਜੀ ਨੇ ਮਹਰਾਜ ਦੇ ਬੈਰਾੜਾਂ ਦੀ ਸਿਖੀ ਬਖ਼ਸ਼ੀ ਹੋਈ ਸੀ। ਹਮੇਸ਼ਾਂ ਸੇਵਾ ਵਿਚ ਹਾਜ਼ਰ ਰਹੇ। ਆਪਣਾ ਅੰਤ ਜਾਣ ਕੇ ਇਸ ਨੇ ਪ੍ਰਾਣ ਤਿਆਗ ਦਿਤੇ। ਮਗਰੋਂ ਉਸ ਦੇ ਪੁਤਰ ਭਾਈ ਜੀਵਨ ਤੇ ਗੌਰੇ ਨੂੰ ਗੁਰੂ ਜੀ ਨੇ ਦਸਤਾਰ ਬੰਧਵਾਈ।

ਹੁਣ ਭਾਈ ਭਗਤੂ ਦਾ ਪੁੱਤਰ ਗੌਰਾ ਜੋ ਬੈਰਾੜਾਂ ਦਾ ਪੂਜ ਬਣਿਆ ਹੋਇਆ ਸੀ, ਆਪਣੀ ਬਾਂਹ ਦੇ ਜ਼ੋਰ ਨਾਲ ਬਠਿੰਡੇ ਦਾ ਸਰਦਾਰ ਹੋ ਗਿਆ ਕਿਉਂਕਿ ਇਹ ਅਤੀ ਸੂਰਬੀਰ ਯੋਧਾ ਸੀ। ਗੁਰੂ ਜੀ ਜਦ ਮਾਲਵੇ ਗਏ ਤਾਂ ਸਿਖ ਨੇ ਇਕ ਬਹੁਤ ਚੰਗਾ ਘੋੜਾ ਚਾਂਦੀ ਦੇ ਸਾਜਾਂ ਸਮੇਤ ਤੇ ੫੦੦/-ਰੁਪਏ ਨਕਦ ਮਹਾਰਾਜ ਜੀ ਦੀ ਭੇਟਾ ਕੀਤੇ।

ਇਕ ਵਾਰੀ ਭਾਈ ਜੱਸਾ ਜੋ ਗੁਰੂ ਕਿਆਂ ਉਪਰ ਚਵਰ ਕਰਦਾ ਸੀ ਕਬੋਲ ਬੋਲਣ ਕਰਕੇ ਭਾਈ ਗੋਰੇ ਨੇ ਆਪਣੇ ਸੇਵਕਾਂ ਤੋਂ ਵਢਵਾ ਸੁਟਿਆ ਸੀ। ਇਸ ਕਰਕੇ ਗੁਰੂ ਜੀ ਭਾਈ ਗ਼ੌਰੇ ਨੂੰ ਮੂੰਹੋਂ ਲਾਹ ਛਡਿਆ ਸੀ। ਪ੍ਰੰਤੂ ਭਾਈ ਗੋਰੇ ਦਾ ਡੇਹਰਾ ਜਿਸ ਨਾਲ ਤਿੰਨ ਚਾਰ ਸੋ ਬੈਰਾੜ ਰਹਿੰਦਾ ਸੀ, ਮਹਾਰਾਜ ਦੇ ਪਿਛੇ ਰਹਿੰਦਾ ਸੀ।

ਗੁਰੂ ਕਿਆਂ ਨੂੰ ਇਕ ਵੇਰ ਧੀਰਮਲ ਨੇ ਆਪਣੇ ਪੁਤਰ ਦੇ ਵਿਆਹ ਤੇ ਸਦ ਭੇਜਿਆ, ਗੁਰੂ ਸਾਹਿਬ ਕਰਤਾਰਪੁਰ ਆ ਰਹੇ ਸਨ। ਗੁਰੂ ਜੀ ਨਾਲ ਚਾਂਦੀ ਦੇ ਜੇਵਰਾਂ ਨਾਲ ਸ਼ਿੰਗਾਰੇ ਹੋਏ ਹਾਥੀ ਘੋੜੇ ਸਨ। ਡੋਲੇ ਰਥ ਜ਼ਰੀ ਦੀ ਝਾਲਰਾਂ ਤੇ ਮਖਮਲਾਂ ਨਾਲ ਸਜੇ ਹੋਏ ਸਨ। ਗੁਰੂ ਜੀ ਸਤਿਲੁਜ ਦੇ ਪਤਣ ਤੇ ਫੌਜ ਸਮੇਤ ਆ ਗਏ ਸਨ, ਗੁਰੂ ਜੀ ਦਾ ਬਹੁਤ ਸਾਰਾ ਸਮਾਨ ਤੇ ਮਹਿਲਾਂ ਦੇ ਡੋਲੇ ਪਿਛੇ ਸਨ। ਮੁਖ਼ੱਲਸ ਖਾਂ ਦਾ ਬੇਟਾ ਮੁਹੰਮਦ ਯਾਰ ਖਾਂ ੧000 ਸਵਾਰ ਸਮੇਤ ਦਿਲੀ ਨੂੰ ਜਾਂਦਾ ਹੋਇਆ ਬਹਿਲੋਲਪੁਰ ਉਤਰਿਆ ਹੋਇਆ ਸੀ। ਉਸ ਨੂੰ ਹਾਥੀ, ਘੋੜੇ, ਊਠ ਜਮੀਨ ਤੇ ਡੋਲੇ ਵੇਖ ਕੇ ਪੁਛਿਆ, ਤਾਂ ਪਤਾ ਲਗਾ ਕਿ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦਾ ਡੇਰਾ ਹੈ। ਇਸ ਨੇ ਆਪਣੇ ਬਾਪ ਦਾ ਵੈਰ ਚਿਤਾਰ ਕੇ, ਮੁਖਲਸ ਨੂੰ ਗੁਰੂ ਹਰਿ ਗੋਬਿੰਦ ਜੀ ਨੇ ਜੰਗ ਵਿਚ ਮਾਰਿਆ ਸੀ, ਇਸ ਨੇ ਫ਼ੌਜ ਨੂੰ ਹੁਕਮ ਦਿਤਾ, ਲੁਟ ਲਵੋ। ਗੁਰੂ ਸਾਹਿਬ ਤਾਂ ਅਗਾਂਹ ਸਨ ਪਰ ਭਾਈ ਗੋਰੇ ਦਾ ਡੇਹਰਾ ਜੋ ਹਮੇਸ਼ਾਂ ਪਿਛੇ ਰਹਿੰਦਾ ਸੀ, ਝੱਟ ਆ ਪਿਆ ਤੇ ਬੈਰਾੜਾਂ ਨੇ ਓਹ ਹੱਥ ਦਿਖਾਏ, ਜੋ ਤੁਰਕਾਂ ਨੂੰ ਮਾਰ ਕੁਟ ਕੇ ਭਜਾ ਦਿਤਾ। ਮਾਈਆਂ ਦੇ ਡੋਲੇ ਤੇ ਗੁਰੂ ਜੀ ਦਾ ਅਸਬਾਬ ਸਭ ਸਮਾਨ ਅਮਨ ਨਾਲ ਲੈ ਆਇਆ। ਜਦ ਗੁਰੂ ਜੀ ਨੂੰ ਪਤਾ ਲਗਾ, ਆਪ ਜੀ ਨੇ ਭਾਈ ਗੌਰੇ ਦਾ ਸਤਿਕਾਰ ਕੀਤਾ, ਗੌਰੇ ਨੇ ਆਪਣੀ ਭੁਲ ਦੀ ਖਿਮਾ ਮੰਗੀ। ਭਾਈ ਗੌਰੇ ਦੀ ਹੀਨਤਾ ਵੇਖ ਕੇ ਲੋਕ ਪਰਲੋਕ ਦਾ ਰਾਜ ਬਖ਼ਸ਼ਿਆ। ਉਸ ਨੇ ਗੁਰੂ ਸਾਹਿਬ ਦੀ ਖੁਸ਼ੀ ਲੈਣ ਲਈ ਬਹੁਤ ਚਿਰ ਬਠਿੰਡੇ ਰਾਜ ਕੀਤਾ।

ਇਸ ਦੀ ਸੰਤਾਨ ਵਿਚੋਂ ਕੈਂਥਲ ਵਾਲੇ ਰਾਜੇ ਭਾਈ ਕੇ ਹੋਏ ਸਨ ਅਤੇ ਅਰਨੌਵੀ, ਸੰਧੂ ਦਾਸ, ਝੁੰਬਾ ਆਦਿਕ ਜਗਾ ਦੇ ਰਈਸ ਰਹੇ।

## ਸਤਿਗੁਰੂ ਜੀ ਦਾ ਕਰਤਾਰਪੁਰ ਆਉਣਾ

ਗੁਰੂ ਜੀ, ਧੀਰਮਲ ਦੇ ਪੁਤਰ ਦੇ ਵਿਆਹ ਤੇ ਆਉਣ ਕਰਕੇ ਦੂਰ ਦੂਰ ਦੀਆਂ ਸੰਗਤਾਂ ਦਰਸ਼ਨ ਕਰਨ ਲਈ ਆਉਣ ਲਗੀਆਂ, ਭਾਗ ਮਲ ਕਰਤਾਰਪੁਰ ਵਸਿਆ ਰਹਿਆ। ੧੩ ਮਘਰ ੧੬੧੧ ਨੂੰ ਧੀਰ ਮਲ ਦੇ ਪੁਤਰ ਦਾ ਵਿਆਹ ਬੜੀ ਧੂੰਮ ਧਾਮ ਨਾਲ ਹੋਇਆ।

ਇਸ ਸਮੇਂ ਹੀ ਇਕ ਬ੍ਰਾਹਮਣ ਦਾ ਇਕਲੋਤਾ ਪੁਤਰ ਮਰ ਗਿਆ, ਇਸ ਦੇ ਮਾਤਾ ਪਿਤਾ ਗੁਰੂ ਕਿਆਂ ਦੇ ਬੂਹੇ ਅਗੇ ਲਿਆ ਰਖਿਆ, ਜਾਂ ਤਾਂ ਇਸ ਨੂੰ ਜਿਵਾਓ ਜਾਂ ਅਸੀਂ ਭੀ ਕਟਾਰੀਆ ਖਾ ਕੇ ਤੁਹਾਡੇ ਬੂਹੇ ਅਗੇ ਮਰਦੇ ਹਾਂ। ਸਿੱਖਾਂ ਮਸੰਦਾਂ ਨੇ ਬੜਾ ਹਟਾਇਆ ਪਰ ਉਨ੍ਹਾਂ ਇਕ ਨਾ ਮੰਨੀ, ਸਿਖਾਂ ਨੇ ਅੰਦਰ ਪਤਾ ਭੇਜ ਦਿਤਾ। ਗੁਰੂ ਸਾਹਿਬ ਨੇ ਜਵਾਬ ਦਿਤਾ ਇਹ ਤਾਂ ਪ੍ਰਾਣ ਦੇ ਬਦਲੇ ਪ੍ਰਾਣ ਦੇਣੇ ਹਨ, ਕੋਈ ਦੇਵੇ ਤਾਂ ਜੀਉ ਸਕਦਾ ਹੈ। ਉਸ ਦੇ ਘਰ ਦੇ ਜੋ ਕਟਾਰੀਆਂ ਖਾ ਕੇ ਮਰਨਾ ਚਾਹੁੰਦੇ ਸਨ, ਸਭ ਚੁਪ ਹੋ ਰਹੇ, ਆਪਣੇ ਪ੍ਰਾਣ ਕੌਣ ਤਿਆਗੇ। ਪ੍ਰੰਤੂ ਭਾਈ ਜੀਵਣ ਨੇ ਜੋ ਭਾਈ ਭਗਤੂ ਦਾ ਪੁਤਰ ਸੀ, ਮਨ ਵਿਚ ਸੋਚਿਆ ਕਿ ਇਕ ਦਿਨ ਤਾਂ ਜਰੂਰ ਮਰਣਾ ਹੀ ਹੈ, ਜੇ ਇਸਦਾ ਪੁਤਰ ਜੀਉ ਪਏ ਤਾਂ ਮਰਣਾ ਭੀ ਸਫਲ ਹੈ। ਇਹ ਸੋਚ ਕੇ ਚੁਪ ਕੀਤਾ, ਉਠ ਕੇ ਭਾਈ ਜੀਵਣ ਤੁਰ ਪਿਆ ਤੇ ਘਰ ਜਾ ਕੇ ਕਪੜਾ ਵਿਛਾ ਕੇ ਲੰਮਾ ਪੈ ਗਿਆ ਤੇ ਸਪ ਦੀ ਕੁੰਜ ਲਾਹੁਣ ਵਾਂਗੂ ਪ੍ਰਾਣ ਤਿਆਗ ਦਿਤੇ। ਜਿਸ ਵੇਲੇ ਭਾਈ ਜੀਵਣ ਨੇ ਪ੍ਰਾਣ ਤਿਆਗੇ ਉਸ ਵੇਲੇ ਹੀ ਬ੍ਰਾਹਮਣ ਦਾ ਪੁਤਰ ਜੀਉ ਉਠਿਆ। ਜਦ ਸ੍ਰੀ ਗੁਰੂ ਜੀ ਨੂੰ ਪਤਾ ਲਗਾ, ਉਨ੍ਹਾਂ ਬੈਰਾੜ ਸਿਖਾਂ ਨੂੰ ਸਦ ਕੇ ਭਾਈ ਜੀਵਣ ਦਾ ਸਸਕਾਰ ਭਾਈ ਭਗਤੂ ਦੀ ਸਮਾਧ ਕੋਲ ਕਰਤਾਰਪੁਰ ਕੀਤਾ। ਬੈਰਾੜ ਸਿੱਖਾਂ ਨੂੰ ਪੁਛਣ ਤੇ ਪਤਾ ਲਗਾ ਕਿ ਭਾਈ ਜੀ ਦੀ ਇਸਤਰੀ ਗਰਭਵਤੀ ਹੈ। ਸ੍ਰੀ ਗੁਰੂ ਜੀ ਨੇ ਬਚਨ ਕੀਤਾ, ਇਸ ਤੋਂ ਲੜਕਾ ਜਨਮੇਗਾ, ਉਸਦਾ ਨਾਮ ਸੰਤ ਰਾਮ ਰਖਣਾ, ਉਸ ਦੀ ਔਲਾਦ ਦੇ ਖੇੜੇ ਵਸਣਗੇ।

ਵਿਸਾਖੀ ਦੇ ਮੇਲੇ ਤੇ ਕਰਤਾਰਪੁਰ ਬਹੁਤ ਸੰਗਤ ਆਈ, ਸ੍ਰੀ ਗੁਰੂ ਜੀ ਨੇ ਪੰਜ ਵਡੇ ਵਡੇ ਲੰਗਰ ਕੀਤੇ। ਜੋ ਚੜ੍ਹਾਵਾ ਬਣਿਆ,

ਸਭ ਧੀਰ ਮਲ ਨੂੰ ਦੇ ਦਿਤਾ।

## ਦਾਰਾ ਸ਼ਿਕੋਹ ਦੀ ਸਹਾਇਤਾ

ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਮਾਝੇ ਦੀਆਂ ਸੰਗਤਾਂ ਦੀ ਬੇਨਤੀ ਮੰਨ ਕੇ ਦਰਸ਼ਨ ਦੇਣ ਗਏ। ਹਰੇਕ ਪਿੰਡ ਵਿਚ ਸਭ ਸਿਖਾਂ ਨੂੰ ਤਾਰ ਕੇ ਗੋਇੰਦਵਾਲ ਆ ਉਤਰੇ। ਸੰਮਤ ੧੭੧੩ ਬਿ. ਨੂੰ ਔਰੰਗਜ਼ੇਬ ਤੋਂ ਹਾਰ ਕੇ ਭਜਿਆ ਹੋਇਆ ਦਾਰਾ ਸ਼ਿਕੋਹ ੫੦੦ ਸਿਪਾਹ ਸ਼ਲਾਰਾਂ ਨਾਲ ਗੋਂਦਵਾਲ ਦਰਸ਼ਨ ਕਰਨ ਆਇਆ। ਗੁਰੂ ਜੀ ਨੇ ਆਪਣੀ ਕਿਰਪਾ ਨਾਲ ਇਸ ਨੂੰ ਐਸਾ ਨਿਰਮਲ ਕੀਤਾ ਜੋ ਦੁਨਿਆਵੀ ਚੱਕ੍ਰਵਰਤੀ ਰਾਜ ਦੀ ਇਛਾ ਭੀ ਨਾ ਰਹੀ ਅਤੇ ਮੁਕਤੀ ਦੇ ਸੁਖਾਂ ਦੀ ਇਛਾ ਭੀ ਛਡ ਬੈਠਾ। ਦਾਰਾ ਸ਼ਿਕੋਹ ਦੀ ਅਜਿਹੀ ਸਥਿਤੀ ਵੇਖ ਕੇ ਕਿਹਾ ਕਿ ਦਾਰਾ ਤੂੰ ਯਹੂਦੀਆਂ ਦੀ ਕੁਲ ਵਿਚ ਪ੍ਰਹਿਲਾਦ ਤੇ ਭਭੀਖਨ ਪੈਦਾ ਹੋਇਆ। ਜੇਕਰ ਤੇਰੀ ਰਾਜ ਦੀ ਇਛਾ ਹੈ ਤਾਂ ਸਾਰੇ ਸਿਖ ਤੇਰੇ ਨਾਲ ਹਨ, ਪਰ ਉਸ ਨੇ ਕਿਹਾ, ਮਹਾਰਾਜ ! ਆਪਣੇ ਚਰਨ ਦੀ ਪ੍ਰੀਤੀ ਬਖਸ਼ੋ ਤੇ ਵੈਰਾਗ ਦੇਵੋ। ਜੇਕਰ ਦੁਨਿਆਵੀ ਮੇਰੀ ਕੁਝ ਮਦਦ ਕਰਨੀ ਹੈ ਤਾਂ ਔਰੰਗਜ਼ੇਬ ਦਾ ਲਸ਼ਕਰ ਮੇਰੇ ਉਤੇ ਆ ਰਿਹਾ ਹੈ, ਉਸ ਨੂੰ ਕਿਸੇ ਤਰ੍ਹਾਂ ਅਜ ਦਾ ਦਿਨ ਰੋਕੋ, ਇਤਨੇ ਨੂੰ ਮੈਂ ਦੂਰ ਲੰਘ ਕੇ ਬ੍ਰਹਮਨੰਦ ਦਾ ਅਨੰਦ ਲਵਾਂ। ਇਤਨਾ ਬਚਨ ਕਰ, ਦਾਰਾ ਸ਼ਿਕੋਹ ਮਹਾਰਾਜ ਦੇ ਚਰਨਾ ਤੇ ਮਥਾ ਟੇਕ ਮੁਲਤਾਨ ਦੇ ਰਾਹ ਪਿਆ। ਇਧਰ ਗੁਰੂ ਸਾਹਿਬ ਨੇ ਆਪਣੇ ੨੨੦੦ ਸਵਾਰਾਂ ਨੂੰ ਸੱਨਧ-ਬੱਧ ਕਰਕੇ ਦਰਯਾ ਕਿਨਾਰੇ ਖੜਾ ਕਰ ਦਿਤਾ ਤੇ ਬੇੜੀਆਂ ਆਪਣੇ ਕਾਬੂ ਕਰ ਲਈਆਂ। ਇਤਨੇ ਨੂੰ ਸ਼ਾਹੀ ਲਸ਼ਕਰ ਪਿਛੋਂ ਆ ਗਿਆ। ਉਨ੍ਹਾਂ ਜਾਣਿਆ ਜੇ ਮੁਲਕ ਦਾਰਾ ਸ਼ਿਕੋਹ ਨਾਲ ਮਿਲ ਗਿਆ ਹੈ, ਜੇ ਅਸੀਂ ਬੇੜੀਆਂ ਵਿਚ ਚੜ੍ਹੇ ਤਾਂ ਗੋਲੇ ਮਾਰ ਕੇ ਡੋਬ ਦੇਣਗੇ। ਇਸ ਲਈ ਫੌਜ ਡਰਦੀ ਮਾਰੀ ਦੂਰ ਜਾ ਉਤਰੀ। ਦੂਸਰੇ ਦਿਨ ਔਰੰਗਜ਼ੇਬ ਦੇ ਅਫਸਰਾਂ ਨੇ ਦੇਖਿਆ ਕੇ ਸਿਖਾਂ ਕੋਲੋਂ ਪੁਛਣ ਤੇ ਪਤਾ ਲਗਾ ਕਿ ਅਸੀਂ ਗ਼ਦਰ ਤੋਂ ਡਰ ਕੇ ਆਪਣੇ ਮਾਲ ਅਸਬਾਬ ਦੀ ਰਾਖੀ ਕਰ ਰਹੇ ਸਾਂ, ਜੇ ਤੁਸੀਂ ਪਾਰ ਹੋਣਾ ਹੈ ਤਾਂ ਪਹਿਲਾਂ ਸਾਨੂੰ ਤਰ ਜਾਣ ਦਿਓ। ਉਹਨਾਂ ਇਹ ਗਲ

ਮੰਨ ਲਈ ਕਿਉਂਕਿ ਤ੍ਰਿਕਾਲ ਪੈ ਗਈ ਸੀ, ਦੂਸਰੇ ਦਿਨ ਗੁਰੂ ਕੇ ਸਿਖ ਲੰਘਦੇ ਰਹੇ। ਸੋ, ਸ਼ਾਹੀ ਲਸ਼ਕਰ ਨੂੰ ਦੋ ਦਿਨ ਦੀ ਢਿਲ ਪੈ ਗਈ। ਦਾਰਾ ਸ਼ਿਕੋਹ ਦੂਰ ਚਲਾ ਗਿਆ, ਗੁਰੂ ਸਾਹਿਬ ਕਰਤਾਰਪੁਰ ਆ ਗਏ।

## ਔਰੰਗਜ਼ੇਬ ਦੇ ਜ਼ੁਲਮ

ਜਿਸ ਵੇਲੇ ਔਰੰਗਜ਼ੇਬ ਤਖਤ ਤੇ ਬੈਠਾ ਤਾਂ ਉਸ ਨੇ ਬੈਠਦਿਆਂ ਹੀ ਜ਼ੁਲਮ ਕਰਨ ਤੇ ਲਕ ਬੰਨ੍ਹ ਲਿਆ, ਪਿਉ ਨੂੰ ਕੈਦ ਕਰਕੇ ਭਗਤਾਂ ਨੂੰ ਫ਼ਨਾਹ ਕਰ ਦਿਤਾ। ਹਰੇਕ ਮਜ਼ਹਬ ਨੂੰ ਦੁਖ ਦੇਣਾ ਆਰੰਭ ਦਿਤਾ। ਖਾਸ ਕਰਕੇ ਹਿੰਦੂਆਂ ਨਾਲ ਓਹ ਕੀਤੀ ਜਿਸ ਨੂੰ ਮਹਾਂ ਪ੍ਰਲੋ ਕਿਹਾ ਜਾਵੇ ਤਾਂ ਹਿੰਦੂਆਂ ਵਾਸਤੇ ਘਟ ਨਹੀਂ। ਹਿੰਦੂਆਂ ਦੇ ਮੰਦਰ, ਕਾਸ਼ੀ ਜੀ, ਅਯੁਧਿਆ, ਪ੍ਰਾਗਰਾਜ ਆਦਿਕ ਮੰਦਰਾਂ ਨੂੰ ਢਾਹ ਸੁਟਿਆ ਤੇ ਉਨ੍ਹਾਂ ਦੀ ਪਟੀ ਮੇਸ ਕਰਕੇ ਉਨ੍ਹਾਂ ਦੀ ਥਾਂ ਮਸੀਤਾਂ ਬਣਵਾ ਦਿਤੀਆਂ। ਬਹੁਤ ਸਾਰੇ ਹਿੰਦੂਆਂ ਨੂੰ ਬਦੋ ਬਦੀ ਤੁਰਕ ਕਰ ਦਿੱਤਾ, ਜੋ ਨਾ ਮੰਨੇ, ਉਨ੍ਹਾਂ ਨੂੰ ਕਤਲ ਕਰਵਾ ਸੁਟਿਆ। ਜੈਪੁਰ ਦੇ ਵਡੇ ਵਡੇ ਮੰਦਰ ਤੁੜਵਾ ਕੇ ਮਿਟੀ ਵਿਚ ਰਲਾ ਸੁਟੇ। ਜਿਸ ਨੇ ਜ਼ਰਾ ਕੁ ਉਜ਼ਰ ਕੀਤਾ, ਉਸ ਨੂੰ ਇਲਾਂ ਤੇ ਕੁਤਿਆਂ ਕੋਲੋਂ ਪੜਵਾ ਸੁਟਿਆ। ਜੈਪੁਰ ਦੀ ਪਰਜਾ ਨੇ ਰਾਜੇ ਅਗੇ ਪੁਕਾਰ ਕੀਤੀ ਤਾਂ ਉਸ ਨੇ ਜਵਾਬ ਦਿਤਾ, ਪਰਮੇਸ਼ਰ ਅਗੇ ਪੁਕਾਰ ਕਰੋ। ਕਾਜ਼ੀਆਂ, ਮੌਲਵੀਆਂ, ਸ਼ਰਈਆਂ ਦੇ ਮਗਰ ਲਗ ਕੇ ਨਿਰਾ ਹਿੰਦੂਆਂ ਨਾਲ ਹੀ ਨਹੀਂ ਬਲਕਿ ਮੁਸਲਮਾਨਾਂ ਦੇ ਸਮਦਰਸ਼ੀ ਆਰਫ, ਫ਼ਕੀਰ ਸਨ, ਉਨ੍ਹਾਂ ਦੀ ਭੀ ਬੁਰੀ ਹਾਲਤ ਕੀਤੀ। ਸਰਮਦਾਇਕ ਸਾਈਂ ਲੋਕ ਹਿੰਦੂ ਮੁਸਲਮਾਨ ਆਦਿ ਮਜ਼ਹਬ ਦੀ ਹਦ ਲੰਘ ਕੇ ਰਬ ਨੂੰ ਪਹੁੰਚਿਆ ਹੋਇਆ ਸੀ, ਉਸਦਾ ਬੁਰਾ ਹਾਲ ਕਰਕੇ ਮਾਰ ਸੁਟਿਆ। ਅਜਮੇਰ ਦੇ ਮਜਾਵਰਾਂ ਦੀ ਜਾਂ ਖ਼ਬਰ ਲਈ ਕਿਉਂਕਿ ਓਨਾਂ ਨੇ ਦਾਰਾ ਸ਼ਿਕੋਹ ਦੀ ਕਮਾਣ ਚੜ੍ਹਾਈ ਸੀ।

ਪੁਸ਼ਕਰ ਰਾਜ ਦੇ ਤੀਰਥ ਤੇ ਇਕ ਬੜਾ ਭਾਰੀ ਮੰਦਰ, ਬਰਾਹ ਅਵਤਾਰ ਦਾ ਸੀ ਜੋ ੮੫ ਗਜ ਉਚਾ ਤੇ ੪੯੨ ਗਜ ਚੌੜਾ ਸੀ, ਲਿਖਿਆ ਹੈ, ਉਸ ਦੇ ਢਾਹੁਣ ਉਤੇ ਇਕ ਲਖ ਚੌਂਤੀ ਹਜ਼ਾਰ

ਰੁਪਇਆ ਖਰਚ ਆਇਆ ਸੀ, ਢਾਹ ਕੇ ਪੁਸ਼ਕਰ ਤਲਾਉ ਭਰ ਕੇ ਉਸ ਉਤੇ ਤੰਬੂ ਲਾ ਕੇ ਰਾਤ ਨੂੰ ਮੁਜਰੇ ਕਰਾਏ। ਹਿੰਦੂਆਂ ਨੂੰ ਵੇਦ ਪੜ੍ਹਨ, ਸੰਧਯਾ, ਤੀਰਥ, ਬਰਤ, ਹੋਮ, ਯੱਗ ਕਰਨ ਦੀ ਸਖ਼ਤ ਮਨਾਹੀ ਕਰ ਦਿਤੀ ਸੀ ਤੇ ੧੭੧੪ ਬਿ. ਨੂੰ ਹਿੰਦੂਆਂ ਦੇ ਪੂਜ ਜਿਹਾ ਕਿ ਥੰਮ ਨਾਥ ਜੋਗੀ, ਸ਼ੰਭੂ ਗਿਰ ਸੰਨਿਆਸੀ, ਜਾਨਕੀ ਪ੍ਰਸ਼ਾਦ ਬੈਰਾਗੀ, ਸ਼ਿਵਰਾਮ ਪੰਡਤ, ਇਹ ਮਹਾਂਪੁਰਸ਼ ਜੋ ਮੁਸਲਮਾਨ ਨਹੀਂ ਸਨ ਬਣੇ, ਇਨ੍ਹਾਂ ਨੂੰ ਦਿਲੀ ਵਿਚ ਕਤਲ ਕਰਾਇਆ ਗਿਆ।

## ਔਰੰਗਜ਼ੇਬ ਨੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੂੰ ਦਿਲੀ ਸੱਦਣਾ

ਔਰੰਗਜ਼ੇਬ ਨੇ ਸੋਚਿਆ ਜੇਕਰ ਗੁਰੂ ਹਰਿ ਰਾਇ ਸਾਹਿਬ ਮੁਸਲਮਾਨ ਹੋ ਜਾਣ ਤਾਂ ਕੁਲ ਮੁਲਕਾਂ ਦੇ ਹਿੰਦੂ ਤੇ ਸਿਖ ਸਭ ਆਪੇ ਹੀ ਮੁਸਲਮਾਨ ਹੋ ਜਾਣਗੇ। ਪਹਿਲਾਂ ਤਾਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਦਿਲੀ ਬੜੀ ਨਿਮਰਤਾ ਨਾਲ ਸਦ ਭੇਜਿਆ ਕਿ ਬਾਬਾ ਨਾਨਕ ਦਾ ਘਰ ਬਾਬਾ ਸੁਲਾਹਕੁਨ ਹੈ, ਜਿਸ ਤਰ੍ਹਾਂ ਆਪ ਦੇ ਬੜੇ ਗੁਰੂ ਸਾਨੂੰ ਦਰਸ਼ਨ ਦੇਂਦੇ ਰਹੇ, ਆਪ ਭੀ ਕਿਰਪਾ ਕਰਕੇ ਦਰਸ਼ਨ ਦੇਵੋ। ਆਪ ਨੂੰ ਮਿਲਣ ਤੇ ਮੇਰਾ ਬੜਾ ਦਿਲ ਕਰਦਾ ਹੈ। ਪ੍ਰੰਤੂ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੇ ਪ੍ਰਤਗਯਾ ਕੀਤੀ ਹੋਈ ਸੀ ਕਿ ਜ਼ਾਲਮ ਤੁਰਕ ਦੇ ਮਥੇ ਸਵਾ ਪਹਿਰ ਦਿਨ ਚੜੇ ਤਕ ਨਹੀਂ ਲਗਣਾ। ਇਸ ਲਈ ਲਿਖ ਭੇਜਿਆ, ਅਸੀਂ ਨਹੀਂ ਆ ਸਕਦੇ। ਫਿਰ ਔਰੰਗਜ਼ੇਬ ਨੇ ਜ਼ਾਲਮ ਖਾਂ ਉਮਰਾ ਦਸ ਹਜ਼ਾਰੀ ਫ਼ੌਜ ਦੇ ਕੇ ਭੇਜਿਆ। ਓਹ ਚਾਰ ਮੰਜ਼ਲ ਆਇਆ ਅਤੇ ਉਸ ਨੂੰ ਅਜਿਹਾ ਸੂਲ ਉਠਿਆ ਜਿਸ ਨਾਲ ਉਹ ਮਰ ਗਿਆ। ਫਿਰ ਦੰਦੇ ਖਾਂ ਕੰਧਾਰੀ ਨੂੰ ਭੇਜਿਆ ਤਾਂ ਉਸ ਨੂੰ ਕਿਸੇ ਵੈਰੀ ਨੇ ਸੁਤੇ ਪਏ ਹੀ ਵੱਢ ਸਿੱਟਿਆ। ਤੀਸਰੀ ਵਾਰ ਨਾਹਰ ਖਾਂ ਸਹਾਰਨਪੁਰੀਏ ਨੂੰ ਭੇਜਿਆ ਤਾਂ ਫ਼ੌਜ ਵਿਚ ਹੈਜ਼ਾ ਫੈਲ ਗਿਆ, ਸਭ ਖਿੰਡ ਪੁੰਡ ਕੇ ਭਜ ਗਏ। ਫਿਰ ਤਾਂ ਜਿਸ ਉਮਰਾਉ ਨੂੰ ਹੁਕਮ ਦੇਵੇ, ਓਹ ਟਾਲ ਮਟੋਲਾ ਕਰ ਛਡੇ।

ਦੀਵਾਨ ਸ਼ਿਵ ਦਿਆਲ ਜੋ ਗੁਰੂ ਕਾ ਸਿਖ ਸੀ, ਨੂੰ ਔਰੰਗਜ਼ੇਬ

ਨੇ ਹੁਕਮ ਦਿੱਤਾ। ਤੁਸੀਂ ਪ੍ਰੇਮ ਪੂਰਬਕ ਗੁਰੂ ਹਰਿ ਰਾਇ ਸਾਹਿਬ ਨੂੰ ਲੈ ਜਾਓ। ਸੋ, ਦੀਵਾਨ ਆਇਆ ਤਾਂ ਉਸ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਸੱਚੇ ਪਾਤਿਸ਼ਾਹ, ਆਪ ਕਿਰਪਾ ਕਰਕੇ ਔਰੰਗਜ਼ੇਬ ਨੂੰ ਸੁਮਤਿ ਲਾਓ। ਸੋ, ਗੁਰੂ ਜੀ ਨੇ ਬੇਦੀ, ਭਲੇ, ਸੋਢੀ, ਤੇਹਣ ਜੋ ਉਸ ਵੰਨੇ ਪਏ ਹੋਏ ਸਨ, ਉਨ੍ਹਾਂ ਨੂੰ ਸਮਝਾਇਆ ਕਿ ਅਸਾਂ ਤਾਂ ਪ੍ਰਤੱਗਿਆ ਕੀਤੀ ਹੋਈ ਹੈ। ਤੁਸੀਂ ਜਾਓ ਜੋ ਪ੍ਰਸ਼ਨ ਔਰੰਗਜ਼ੇਬ ਪੁਛੇਗਾ, ਤੁਸੀਂ ਜਵਾਬ ਦਿਓ, ਤੁਸੀਂ ਨਮੂਨਾ ਬਣੋ, ਗੁਰੂ ਨਾਨਕ ਸਾਹਿਬ ਦੇ ਘਰ ਕਿਸੇ ਗਲ ਦੀ ਪ੍ਰਵਾਹ ਨਹੀਂ, ਰਿਧੀ ਸਿਧੀ ਸਭ ਗੁਰੂ ਦੇ ਘਰ ਹੈ, ਮਗਰ ਸੋਢੀਆਂ ਬੇਦੀਆਂ ਨੇ ਇਕ ਨਾ ਮੰਨੀ। ਫਿਰ ਗੁਰੂ ਜੀ ਨੇ ਆਪਣੇ ਵਡੇ ਬੇਟੇ ਰਾਮ ਰਾਇ ਜੀ ਨੂੰ ਦੀਵਾਨ ਸ਼ਿਵ ਦਿਆਲ ਨਾਲ ਆਪਣਾ ਪ੍ਰਤੀਨਿਧ ਬਣਾ ਕੇ ਭੇਜਿਆ। ਰਾਮ ਰਾਇ ਜੀ ਨੇ ਤੁਰਨ ਲਗਿਆਂ ਪੁਛਿਆ ਕਿ ਔਰੰਗਜ਼ੇਬ ਕਰਾਮਾਤ ਮੰਗੇਗਾ ਯਾ ਮੁਸਲਮਾਨ ਕਰੇਗਾ। ਸੋ ਕੀ ਕੀਤਾ ਜਾਵੇ, ਤਾਂ ਗੁਰੂ ਸਾਹਿਬ ਨੇ ਬਚਨ ਕੀਤਾ, ਤੁਸੀਂ ਆਪਣੇ ਘਰ ਵਿਚ ਦ੍ਰਿੜ ਵਿਸ਼ਵਾਸ਼ ਰਖਣਾ, ਜੋ ਚਾਹੋਗੇ ਸੋ ਹੋਵੇਗਾ, ਗੁਰੂ ਸਾਹਿਬ ਆਪ ਦੀ ਰਖਿਆ ਕਰਨਗੇ।

ਰਾਮ ਰਾਇ ਜੀ ਜਿਸ ਵੇਲੇ ਦਿਲੀ ਪਹੰਚੇ ਤਾਂ ਦੀਵਾਨ ਸ਼ਿਵ ਦਿਆਲ ਨੇ ਔਰੰਗਜ਼ੇਬ ਨੂੰ ਖ਼ਬਰ ਦਿਤੀ, ਔਰੰਗਜ਼ੇਬ ਨੇ ਬੜੀ ਸੇਵਾ ਕੀਤੀ। ਮੁਲਾਕਾਤ ਸਮੇਂ ਇਲਾਹੀ ਨੂਰ ਜੋ ਰਾਮ ਰਾਇ ਜੀ ਦੇ ਚੇਹਰੇ ਪਰ ਰੋਸ਼ਨ ਹੋ ਰਿਹਾ ਸੀ, ਤੇ ਹਾਜਰ ਜਵਾਬ ਸੁਣ ਕੇ ਬਾਦਸ਼ਾਹ ਬਹੁਤ ਖੁਸ਼ ਹੋਇਆ ਤੇ ਢਿਲ ਵਿਚ ਖਿਆਲ ਕਰਨ ਲਗਾ, ਜੇ ਕਰ ਇਹ ਮੇਰੇ ਦੀਨ ਵਿਚਨ ਗੁਰੂ ਦਾ ਪੁਤਰ ਆ ਜਾਵੇ, ਸਭ ਦੇਸ਼ ਆਪੇ ਹੀ ਮੁਸਲਮਾਨ ਹੋ ਜਾਊ। ਇਹ ਸੋਚ ਕੇ ਰੋਜ਼ ਦਰਬਾਰ ਵਿਚ ਆਉਣ ਲਈ ਬਾਦਸ਼ਾਹ ਪੀਨਸ ਭੇਜ ਦਿੰਦਾ। ਰਾਮ ਰਾਇ ਜੀ ਨੇ ਸੈਂਕੜੇ ਕਰਾਮਾਤਾਂ ਉਸ ਨੂੰ ਵਿਖਾਈਆਂ ਜਿਨ੍ਹਾਂ ਵਿਚੋਂ ੭੨ ਕਰਾਮਾਤਾਂ ਪ੍ਰਸਿਧ ਹਨ ਜੋ ਸੂਰਜ ਪ੍ਰਕਾਸ਼ ਵਿਚ ਦਰਜ ਹਨ। ਬਾਦਸ਼ਾਹ ਰਾਮਰਾਇ ਦਾ ਬੜਾ ਮੁਹੱਬਤੀ ਤੇ ਅਨੁਸਾਰੀ ਹੋ ਗਿਆ ਸੀ। ਸੱਚਾ ਫ਼ਕੀਰ ਤੇ ਵਲੀ ਉਸ ਨੂੰ ਮੰਨਣ ਲੱਗਾ, ਜੁਲਮ ਕਰਨ ਤੋਂ

ਕੁਝ ਪੈਰ ਪਿਛੇ ਹਟਾਇਆ। ਕਾਜ਼ੀ ਮੌਲਵੀ ਵੀ ਕਰਾਮਾਤਾਂ ਵੇਖ ਕੇ ਰਾਮ ਰਾਇ ਜੀ ਤੋਂ ਡਰਨ ਲਗੇ।

ਇਕ ਦਿਨ ਸੁਭਾਵਿਕ ਹੀ ਸਭਾ ਵਿਚ ਬਾਦਸ਼ਾਹ ਨੇ ਰਾਮ ਰਾਇ ਪਾਸ ਪ੍ਰਸ਼ਨ ਕੀਤਾ ਕਿ ਆਪ ਦੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਸਾ ਕੀ ਵਾਰ ਵਿਚ ਲਿਖਿਆ ਹੈ:-

**"ਮਿਟੀ ਮੁਸਲਮਾਨ ਕੀ, ਪੇੜੈ ਪਈ ਕੁਮਿਆਰ ॥**
**ਘੜਿ ਭਾਂਡੇ ਇਟਾ ਕੀਆ, ਜਲਦੀ ਕਰੇ ਪੁਕਾਰ ॥"**

ਅਰਥਾਤ ਸਾਡੇ ਧਰਮ ਦੀ ਨਿਖੇਧੀ ਕੀਤੀ ਹੈ। ਰਾਮ ਰਾਇ ਨੇ ਬਾਦਸ਼ਾਹ ਨੂੰ ਖੁਸ਼ ਕਰਨ ਹਿਤ ਇਹ ਉਤਰ ਦਿਤਾ ਕਿ ਗੁਰੂ ਨਾਨਕ ਸਾਹਿਬ ਨੇ ਤਾਂ 'ਮਿਟੀ ਬੇਈਮਾਨ ਕੀ' ਲਿਖਿਆ ਸੀ, ਪ੍ਰੰਤੂ ਸਿਖ ਲੋਕ ਜਾਣ ਕੇ 'ਮਿਟੀ ਮੁਸਲਮਾਨ ਕੀ' ਪੜਦੇ ਹਨ। ਇਹ ਸੁਣ ਕੇ ਬਾਦਸ਼ਾਹ ਬਹੁਤ ਖੁਸ਼ ਹੋਇਆ। ਉਸ ਵੇਲੇ ਦਰਬਾਰ ਵਿਚ ਜੋ ਅਹਿਲਕਾਰ ਸਿਖ ਸਨ ਉਨ੍ਹਾਂ ਨੇ ਸੁਣ ਕੇ ਬਹੁਤ ਬੁਰਾ ਮੰਨਿਆ ਤੇ ਗੁਰੂ ਹਰਿ ਰਾਇ ਸਾਹਿਬ ਨੂੰ ਲਿਖ ਭੇਜਿਆ। ਗੁਰੂ ਸਾਹਿਬ ਨੇ ਇਹ ਸੁਣ ਕੇ ਆਪਣੇ ਸਿਖਾਂ ਨੂੰ ਆਗਿਆ ਦਿਤੀ ਕਿ ਰਾਮ ਰਾਇ ਨੂੰ ਜੋ ਮੰਨੇਗਾ ਉਹ ਸਾਡਾ ਸਿਖ ਨਹੀਂ ਹੋਵੇਗਾ ਕਿਉਂਕਿ ਰਾਮ ਰਾਇ ਨੇ ਬਾਦਸ਼ਾਹ ਨੂੰ ਖੁਸ਼ ਕਰਨ ਵਾਸਤੇ ਸਤਿ ਨੂੰ ਤਿਆਗ ਕੇ ਝੂਠ ਬੋਲਿਆ ਹੈ ਤੇ ਗੁਰੂ ਨਾਨਕ ਸਾਹਿਬ ਦੇ ਵਾਕ ਨੂੰ ਉਲਟਾਇਆ ਹੈ। ਕੀ ਬੇਈਮਾਨ ਤੇ ਕੀ ਈਮਾਨਦਾਰ, ਖ਼ਾਕ ਵਿਚ ਤਾਂ ਸਭ ਨੇ ਸਮਾਵਣਾ ਹੈ। ਰਾਮ ਰਾਇ ਨੇ ਜਦੋਂ ਇਹ ਸੁਣਿਆ ਤਾਂ ਮਾਫ਼ੀ ਵਾਸਤੇ ਕੀਰਤਪੁਰ ਆਇਆ ਪਰ ਗੁਰੂ ਜੀ ਨੇ ਮਾਫ਼ੀ ਨਾਹ ਦਿਤੀ। ਇਸ ਕਰਕੇ ਔਰੰਗਜ਼ੇਬ ਪਾਸ ਜਾ ਫਰਯਾਦ ਕੀਤੀ, ਜਿਸ ਕਰਕੇ ਬਾਦਸ਼ਾਹ ਨੇ ਕਿਹਾ ਜਿਸ ਜਗਾ ਚਾਹੋ ਆਪ ਆਪਣਾ ਸ਼ਹਿਰ ਵਸਾ ਲਓ। ਸੋ, ਰਾਮ ਰਾਇ ਨੇ ਡੇਹਰਾਦੂਨ ਜਾ ਵਸਾਇਆ। ਬਾਦਸ਼ਾਹ ਨੇ ਮਾਫੀ ਵਿਚ ਰਾਮ ਰਾਇ ਨੂੰ ਉਸ ਇਲਾਕੇ ਦੀ ਜਾਗੀਰ ਦਿਤੀ।

## ਸੁਥਰੇ ਦੀ ਸਾਖੀ

ਇਕ ਵੇਰ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਵਾਰੀ ਬਹਿਰਾਮਪੁਰੋਂ ਲੰਘ ਰਹੀ ਸੀ ਤਾਂ ਓਥੋਂ ਦੇ ਨੰਦੇ ਨਾਮ ਖਤਰੀ ਦੇ

ਘਰ ਇਕ ਲੜਕਾ ਜੰਮਿਆ ਸੀ। ਜੰਮਦਿਆਂ ਹੀ ਦੰਦ ਹੋਣ ਕਾਰਨ ਜੋਤਸ਼ੀਆਂ ਨੇ ਕੁਲ ਘਾਤਕ ਹੋਣ ਦਾ ਭਰਮ ਪਾ ਕੇ ਬਾਹਰ ਸਿਟਵਾ ਦਿੱਤਾ ਸੀ। ਲੀਰਾਂ ਵਿਚ ਲਪੇਟਿਆ ਹੋਇਆ ਵੇਖ ਕੇ ਗੁਰੂ ਜੀ ਨੇ ਹੁਕਮ ਦਿਤਾ, ਇਸ ਬਾਲਕ ਨੂੰ ਚੁਕ ਲਵੋ। ਜਦ ਇਕ ਸਿਖ ਚੁਕ ਕੇ ਲਿਆਇਆ ਤਾਂ ਲੋਕਾਂ ਨੇ ਆਖਿਆ, ਕੁਥਰਾ ਹੈ, ਗੁਰੂ ਜੀ ਨੇ ਆਖਿਆ, ਆਪੇ ਸੁਥਰਾ ਹੋ ਜਾਉ। ਓਸ ਦਿਨ ਤੋਂ ਇਸ ਦਾ ਨਾਮ ਸੁਥਰਾ ਪੈ ਗਿਆ। ਇਹ ਚੰਗਾ ਸੰਤ ਪ੍ਰੇਮੀ ਸੀ ਪਰ ਚਾਲਾਕ ਹੋਣ ਕਾਰਨ ਕਈ ਹਾਸ ਬਿਲਾਸ ਦੀਆਂ ਗਲਾਂ ਕਰਦਾ ਸੀ। ਗੁਰੂ ਜੀ ਨੇ ਇਸ ਨੂੰ ਥਾਪੀ ਦੇ ਕੇ ਦਿਲੀ ਭੇਜਿਆ। ਇਸ ਨੇ ਦਿਲੀ ਜਾ ਕੇ ਬਾਦਸ਼ਾਹ ਨੂੰ ਬਹੁਤ ਸਮਝਾਇਆ ਪਰ ਜਦ ਓਹ ਨਾ ਸਮਝਿਆ ਤਾਂ ਇਸ ਨੇ ਕਈ ਤਰ੍ਹਾਂ ਦੇ ਚਮਤਕਾਰ ਦਿਖਾਏ ਜਿਸ ਕਰਕੇ ਬਾਦਸ਼ਾਹ ਸੁਥਰੇ ਤੇ ਖੁਸ਼ ਹੋਇਆ ਅਤੇ ਪੈਸਾ ਹਟੀ ਬੰਧਾਨ ਲਾ ਦਿੱਤਾ।

## ਸਿੱਖਾਂ ਦੀਆਂ ਸਾਖੀਆਂ

ਭਾਈ ਪੁੰਗਰ ਪਰਾਏ ਧਨ ਨੂੰ ਅੱਗ ਦਾ ਚਿੰਗਾੜਾ ਸਮਝਦਾ ਸੀ। ਆਪਣੇ ਪਸ਼ੂ ਨੂੰ ਦੂਏ ਦੇ ਖੇਤ ਦਾ ਕੱਖ ਨਹੀਂ ਖਾਣ ਦਿੰਦਾ ਸੀ। ਜੋ ਕਮਾਉਂਦਾ, ਉਸ ਦਾ ਦਸਵੰਧ ਗੁਰੂ ਦੇ ਲੰਗਰ ਵਿਚ ਪਾ ਦਿੰਦਾ।

ਇਕ ਵੇਰ ਉਸਦੀ ਨੀਤ ਦੇਖ ਕੇ ਇਕ ਸੰਤ ਨੇ ਓਸ ਨੂੰ ਰਸੈਣ ਦਾ ਬਿਲ ਭਰਿਆ ਹੋਇਆ ਦਿਤਾ ਤੇ ਸਾਹਮਣੇ ਸੋਨਾ ਬਣਾ ਕੇ ਭੀ ਦਿਖਾ ਦਿਤਾ ਪਰ ਭਾਈ ਪੁੰਗਰ ਨੇ ਓਸੇ ਤਰ੍ਹਾਂ ਰਹਿਣ ਦਿਤਾ। ਸੰਤ ਨੇ ਦੂਸਰੇ ਸਾਲ ਆ ਕੇ ਓਸੇ ਤਰ੍ਹਾਂ ਵੇਖਿਆ ਤੇ ਪੁਛਿਆ, ਭਾਈ ਜੀ! ਦੌਲਤ ਕਿਉਂ ਨਹੀਂ ਬਣਾਈ। ਤਾਂ ਭਾਈ ਪੁੰਗਰ ਨੇ ਆਪਣੇ ਖੇਤ ਵਿਚ ਬਾਦਸ਼ਾਹੀ ਖਜ਼ਾਨਾ ਦਬਿਆ ਹੋਇਆ ਦਿਖਾ ਦਿਤਾ ਤੇ ਕਹਿਆ, ਮੈਂ ਆਪਣੀ ਕਮਾਈ ਤੋਂ ਬਿਨਾਂ ਹੋਰ ਕੁਝ ਨਹੀਂ ਵਰਤਦਾ। ਓਸ ਦਿਨ ਤੋਂ ਸੰਤ ਨੇ ਭੀ ਝੂਠੀ ਰਸੈਣ ਛਡ ਕੇ ਸਚੀ ਨਾਮ ਰਸੈਣ ਗ੍ਰਹਿਣ ਕੀਤੀ।

ਇਕ ਦਿਨ ਭਾਈ ਕਾਲੇ ਦੁੱਲਟ ਨੂੰ ਗੁਰੂ ਕਿਆਂ ਨੇ ਜੋ ਬਾਹਰ ਅਨਾਜ ਦੇ ਬੋਹਲ ਲਗੇ ਹੋਏ ਸਨ, ਅਨਾਜ ਲੈਣ ਲਈ ਮੰਗਤੇ ਇਕਠੇ ਹੋ ਗਏ। ਭਾਈ ਕਾਲੇ ਨੇ ਜਦ ਅਨਾਜ ਇਕਠਾ ਕੀਤਾ ਤਾਂ

ਸਾਰੇ ਮੰਗਤੇ ਇਕਠੇ ਹੋ ਗਏ। ਭਾਈ ਜੀ ਸਾਰਾ ਅਨਾਜ ਵੰਡ ਕੇ ਹਾਜ਼ਰ ਹੋ ਗਏ। ਗੁਰੂ ਜੀ ਨੇ ਪੁਛਿਆ, ਤਾਂ ਓਸ ਬੇਨਤੀ ਕੀਤੀ ਸਚੇ ਪਾਤਿਸ਼ਾਹ ! ਆਪ ਜੀ ਨੇ ਭੀ ਤਾਂ ਲੋਕਾਂ ਨੂੰ ਛਕਾ ਹੀ ਦੇਣਾ ਸੀ, ਸਗੋਂ ਪੀਹਣ ਪਕਾਣ ਦੀ ਖੇਚਲ ਤੋਂ ਛੁਟੇ। ਗੁਰੂ ਸਾਹਿਬ ਸਿੱਖ ਦੀ ਇਹ ਗਲ ਸੁਣ ਕੇ ਬਹੁਤ ਖੁੱਸ਼ ਹੋਏ।

ਭਾਈ ਫੇਰੂ ਡੱਮੀ ਚੁਕ ਕੇ ਪਿੰਡਾਂ ਵਿਚ ਸੌਦਾ ਵੇਚਦਾ ਹੁੰਦਾ ਸੀ। ਇਕ ਵਾਰੀ ਭਾਈ ਜੀ ਫੇਰੂ ਤੋਂ ਸੌਦਾ ਉਧਾਰਾ ਲੈ ਕੇ ਦੇ ਦਿਤਾ। ਜਦ ਫੇਰੂ ਨੇ ਘਰ ਆ ਕੇ ਚੁਪੀ ਦੇਖੀ ਤਾਂ ਭਰੀ ਹੋਈ ਨਜ਼ਰ ਪਈ, ਓਸ ਦਿਨ ਤੋਂ ਗੁਰੂ ਕੇ ਘਰ ਨੂੰ ਕਰਾਮਾਤੀ ਜਾਣ ਸੌਦਾ ਵੇਚਣਾ ਛਡ ਕੇ, ਗੁਰੂ ਜੀ ਦੀ ਚਰਨੀ ਢਠਾ ਤੇ ਲੰਗਰ ਦੀ ਟਹਿਲ ਵਿਚ ਹਾਜ਼ਰ ਰਹਿਣ ਲਗ ਪਿਆ।

ਇਕ ਦਿਨ ਭਾਈ ਫੇਰੂ ਦੇ ਲੰਗਰ ਵਿਚ ਇਕ ਬੜਾ ਜਪੀ ਤਪੀ ਸੰਤ ਭੁਖਾ ਆਇਆ, ਓਸ ਵੇਲੇ ਲੰਗਰ ਵਰਤਾ ਚੁਕਾ ਸੀ, ਲਾਂਗਰੀ ਨੇ ਸੰਤ ਨੂੰ ਇਕ ਰੋਟੀ ਦਿਤੀ ਤੇ ਆਪਣੇ ਸੰਬੰਧੀ ਨੂੰ ਪੰਜ ਰੋਟੀਆਂ ਦਿਤੀਆਂ, ਤਾਂ ਸੰਤ ਬੋਲਿਆ, ਭਾਈ ਫੇਰੂ ਦਾ ਲੰਗਰ ਕਾਣਾ। ਇਹ ਬਚਨ ਸੁਣ ਕੇ ਫੇਰੂ ਨੇ ਅੰਦਰੋਂ ਆਣ ਕੇ ਚਰਨ ਫੜ ਕੇ ਬੇਨਤੀ ਕੀਤੀ ਕਿ ਮੈਂ ਕਾਣਾ ਹੋ ਜਾਵਾਂ ਪਰ ਲੰਗਰ ਨਾ ਕਾਣਾ ਹੋਵੇ। ਉਸ ਦੀ ਸ਼ਰਧਾ ਸਿਦਕ ਕਰਕੇ ਭਾਈ ਫੇਰੂ ਦੀ ਇਕ ਅਖ ਜਾਂਦੀ ਰਹੀ ਪਰ ਲੰਗਰ ਕਾਇਮ ਰਿਹਾ।

ਇਕ ਬਿਧੀ ਚੰਦ ਬ੍ਰਾਹਮਣ ਸੋਸਨ ਪਿੰਡ ਦੇ ਰਹਿਣ ਵਾਲਾ ਜਵਾਲਾ ਜੀ ਦੇ ਦਰਸ਼ਨ ਕਰਨ ਜਾਂਦਾ ਹੋਇਆ ਕੀਰਤਪੁਰ ਉਤਰਿਆ। ਗੁਰੂ ਜੀ ਦੇ ਦਰਸ਼ਨ ਕਰਕੇ ਸਤਿਨਾਮ ਦਾ ਉਸਨੇ ਉਪਦੇਸ਼ ਗ੍ਰਹਿਣ ਕੀਤਾ ਤੇ ਜਵਾਲਾ ਮੁਖੀ ਛਡ ਕੇ ਮਹਾਰਾਜ ਦੇ ਚਰਨਾ ਵਿਚ ਨਿਵਾਸ ਕਰਨ ਲਗਾ।

ਇਕ ਦਿਨ ਗੁਰੂ ਸਾਹਿਬ ਤੀਸਰੇ ਪਹਿਰ ਪਲੰਘ ਪਰ ਬਿਰਾਜੇ ਹੋਏ ਸਨ ਤਾਂ ਅਚਨਚੇਤ ਸ਼ਬਦਾਂ ਦੀ ਆਵਾਜ਼ ਆਈ ਜੋ ਸੰਗਤੀ ਪੜ੍ਹਦੀ ਆ ਰਹੀ ਸੀ। ਸ੍ਰੀ ਗੁਰੂ ਜੀ ਛੇਤੀ ਨਾਲ ਉਠੇ ਤਾਂ ਗੋਡੇ ਨੂੰ ਸੱਟ ਲਗੀ, ਓਸ ਦਿਨ ਤੋਂ ਪਲੰਘ ਪਰ ਬਿਰਾਜਣਾ ਛਡ ਦਿਤਾ,

ਇਸੇ ਤਰ੍ਹਾਂ ਇਹ ਸਮਝਾਇਆ ਕਿ ਗੁਰਬਾਣੀ ਦਾ ਅਦਬ ਕਰਨਾ ਚਾਹੀਦਾ ਹੈ।

ਇਕ ਸਿਖ ਬੜਾ ਗਰੀਬੀ ਤੋਂ ਤੰਗ ਸੀ, ਬਾਲ ਬੱਚੇ ਦਾ ਗੁਜ਼ਾਰਾ ਨਹੀਂ ਸੀ ਚਲਦਾ। ਇਕ ਚਿੜੇ ਤੇ ਚਿੜੀ ਨੂੰ ਜੋ ਪਿਛਲੇ ਜਨਮ ਦੇ ਜਪ ਤਪ ਕਰਕੇ ਗਿਆਨ ਸੀ, ਉਨਾਂ ਦੇ ਘਰ ਦਾ ਅੰਨ ਚੁੰਝ ਵਿਚ ਭਰ ਕੇ ਲੰਗਰ ਵਿਚ ਲੈ ਆਇਆ ਜਿਸ ਕਰਕੇ ਇਨਾਂ ਦੇ ਘਰ ਦਿਨੋ ਦਿਨ ਪਦਾਰਥ ਵਧਣ ਲਗਾ। ਗਲ ਕੀ ਜੋ ਯਥਾ ਸ਼ਕਤੀ ਧਰਮ ਵਿਚ ਪੈ ਕੇ ਆਉਂਦੇ ਹਨ, ਓਹ ਫਲਦੇ ਫੁਲਦੇ ਹਨ।

ਇਸੇ ਤਰ੍ਹਾਂ ਇਕ ਪੁਰਖ ਬੜਾ ਧਨੀ ਸੀ ਪਰ ਗਰੀਬਾਂ ਨੂੰ ਬੜਾ ਦੁਖ ਦਿੰਦਾ ਸੀ ਤੇ ਪਾਪ ਕਰਦਾ ਸੀ। ਓਹੋ ਚਿੜੀ ਚਿੜਾ ਸੰਤਾਂ ਦੇ ਭੰਡਾਰੇ ਤੋਂ ਅੰਨ ਤੇ ਲੂਣ ਦੇ ਕੰਕਰ ਲਿਆ ਕੇ ਉਸ ਧਨੀ ਦੀ ਰਸੋਈ ਦੇ ਸਮਾਨ ਵਿਚ ਪਾ ਦਿਆ ਕਰੇ, ਜਿਸ ਕਰਕੇ ਉਸ ਦੇ ਘਰ ਸਭ ਧਨ ਦਾ ਨਾਸ ਹੋ ਗਿਆ। ਭਾਵ ਇਹ ਕਿ ਪੂਜਾ ਦੇ ਧਾਨ ਵਿਚ ਪੈਣ ਕਰਕੇ ਤੇ ਪਾਪ ਕਰਮ ਕਰਨ ਕਰਕੇ ਘਰ ਦਾ ਨਾਸ ਹੁੰਦਾ ਹੈ।

## ਗੁਰੂ ਜੀ ਦਾ ਜੋਤੀ ਜੋਤਿ ਸਮਾਉਣਾ

ਗੁਰੂ ਜੀ ਨੇ ਆਪਣਾ ਅੰਤ ਸਮਾਂ ਜਾਣ ਕੇ, ਦੂਰ ਦੂਰ ਦੇ ਸਿਖਾਂ ਵਲ ਹੁਕਮਨਾਮੇ ਜਾਰੀ ਕੀਤੇ। ਬੇਦੀ, ਸੋਢੀ, ਤ੍ਰੇਹਣ, ਭਲੇ, ਰਾਜੇ ਅਮੀਰ ਤੇ ਗਰੀਬ ਆਦਿਕ ਸੰਗਤਾਂ ਨੂੰ ਸਦ ਕੇ ਇਕ ਵਡਾ ਦਰਬਾਰ ਸੰਮਤ ੧੭੧੮ ਬਿ. ਅਸੂ ਸੁਦੀ ਦਸਵੀਂ ਨੂੰ ਕਰਕੇ ਆਪਣੇ ਛੋਟੇ ਬੇਟੇ ਹਰਿਕ੍ਰਿਸ਼ਨ ਜੀ ਨੂੰ ਗੁਰਿਆਈ ਗਦੀ ਬਖ਼ਸ਼ ਕੇ ਸਭ ਰਿਧੀ ਸਿਧੀ ਦੇ ਦਿਤੀ।

ਬਾਬਾ ਬੁਢਾ ਜੀ ਦੇ ਪੋਤਰੇ ਭਾਈ ਭਾਣੇ ਜੀ ਦੇ ਹਥੋਂ ਤਿਲਕ ਕਰਾ ਕੇ ਮੱਥਾ ਟੇਕਿਆ, ਤਿੰਨ ਪ੍ਰਕਰਮਾਂ ਕੀਤੀਆਂ, ਫਿਰ ਸਭ ਸੰਗਤਾਂ ਤੇ ਸਾਹਿਬਜ਼ਾਦਿਆਂ ਨੇ ਮੱਥਾ ਟੇਕਿਆ ਤੇ ੧੦੦/-ਰੁਪਏ ਦਾ ਕੜਾਹ ਪ੍ਰਸ਼ਾਦ ਜੋ ਉਸ ਵੇਲੇ ਤਿਆਰ ਸੀ, ਵਰਤਾਇਆ ਗਿਆ। ਗੁਰੂ ਜੀ ਨੇ ਬਚਨ ਕੀਤਾ, ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਸਾਡਾ ਰੂਪ ਮੰਨਣਾ ਤੇ ਜੋ ਕੁਛ ਸਾਡੇ ਕੋਲ ਸੀ, ਸਭ ਇਹਨਾਂ ਨੂੰ

ਅਸਾਂ ਦੇ ਦਿਤਾ ਹੈ।

੨੦੦ ਸਵਾਰ ਜੋ ਗੁਰੂ ਜੀ ਦੀ ਤਾਬੇ ਸੀ, ਯਥਾ ਯੋਗ ਸਭ ਨੂੰ ਇਨਾਮ ਦਿਤਾ ਤੇ ਹੁਕਮ ਕੀਤਾ, ਸਭਨਾਂ ਨੇ ਸ੍ਰੀ ਹਰਿਕ੍ਰਿਸ਼ਨ ਜੀ ਦੀ ਤਾਬਿਆ ਰਹਿਣਾ ਹੈ।

ਕੱਤਕ ਵਦੀ ਨੌਮੀ ਨੂੰ ਐਤਵਾਰ ਇਸ਼ਨਾਨ ਦਾਨ ਕਰਕੇ, ਸ਼ਸਤਰ ਬਸਤਰ ਪਹਿਨ ਅਤਰ ਲਗਾ ਕੇ ਦੀਵਾਨ ਲਾਏ ਸਭਨਾਂ ਨੂੰ ਸਤਿਨਾਮ ਦਾ ਉਪਦੇਸ਼ ਦੇ ਕੇ ਸ੍ਰੀ ਹਰਿ ਰਾਇ ਸਾਹਿਬ ਜੀ ਜੋਤਿ ਜੋਤਿ ਸਮਾਅ ਗਏ। ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਨੇ ਪਿਛਲੀ ਰੀਤੀ ਅਨੁਸਾਰ ਸਸਕਾਰ ਕੀਤਾ, ਮਗਰੋਂ ਓਨਾਂ ਦੇ ਨਮਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਭੋਗ ਪਵਾਏ। ਇਨਾਂ ਦਾ ਅੰਗੀਠਾ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਤਰ੍ਹਾਂ ਸਤਲੁਜ ਵਿਚ ਜਲ ਪ੍ਰਵਾਹ ਕੀਤਾ ਗਿਆ। ਰਾਜਾ ਭੂਪ ਸਿੰਘ ਰੋਪੜੀ ਨੇ ਇਹਨਾਂ ਦੀ ਸਮਾਧ ਕੀਰਤਪੁਰ, ਪਤਾਲ ਪੁਰੀ ਬਣਵਾਈ।



# ਇਤਿਹਾਸਕ ਗੁਰਦੁਆਰੇ
# ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ
## (ਪਾਤਿਸ਼ਾਹੀ ਸੱਤਵੀਂ)

| ਲੜੀ ਨੰ: | ਗੁਰਦੁਆਰਾ | ਗੁਰਦੁਆਰਾ ਸਾਹਿਬ ਦਾ ਇਤਿਹਾਸ |
|---|---|---|
| 1. | **ਗੁਰਦੁਆਰਾ ਸ੍ਰੀ ਹਰਿਮੰਦਰ ਸਾਹਿਬ** | ਕੀਰਤਪੁਰ ਵਿਖੇ ਪਿਤਾ ਬਾਬਾ ਗੁਰਦਿਤਾ ਸਾਹਿਬ ਅਤੇ ਮਾਤਾ ਨਿਰਮਲ ਕੌਰ ਜੀ ਦੀ ਕੁਖ ਤੋਂ ਸ੍ਰੀ ਗੁਰੂ ਹਰਿ ਰਾਇ ਜੀ ਨੇ ਸੰਮਤ ੧੬੮੬ ਮਾਘ ਦੇ ਮਹੀਨੇ ਅਵਤਾਰ ਧਾਰਿਆ। |
| 2. | **ਗੁਰਦੁਆਰਾ ਸ਼ੀਸ਼ ਮਹਿਲ ਸਾਹਿਬ** | ਨਿਵਾਸ ਅਸਥਾਨ ਅਨੂਪ ਸ਼ਹਿਰ ਜੋ ਗੜ ਗੰਗਾ ਦੇ ਕਿਨਾਰੇ ਤੇ ਮੁਰਾਦਾਬਾਦ ਦੇ ਜਿਲੇ ਵਿਚ ਹੈ। |
| 3. | **ਗੁਰਦੁਆਰਾ ਸ੍ਰੀ ਤਖਤ ਸਾਹਿਬ** | ਇਸ ਤਖਤ ਅਸਥਾਨ ਉਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਚੌਦਾਂ ਬਰਸ, ਦੋ ਮਹੀਨੇ, ਤਿੰਨ ਦਿਨ ਬੈਠੇ। ਸੰਮਤ ੧੬੯੯ ਚੇਤ ਪੰਜ ਨੂੰ ਗੁਰਿਆਈ ਦਾ ਤਿਲਕ ਦੇ, ਆਪ ਜੋਤੀ ਜੋਤਿ ਸਮਾਏ। ਸੇਵਾਦਾਰ ਸੋਢੀ ਅਨੰਦਪੁਰ ਸਾਹਿਬ ਜੀ ਵਾਲੇ ਹਨ। |
| 4. | **ਗੁਰਦੁਆਰਾ ਸ੍ਰੀ ਮੰਜੀ ਸਾਹਿਬ** | ਅੰਮ੍ਰਿਤ ਵੇਲੇ ਤੇ ਸੰਧਿਆ ਸਮੇਂ ਇਥੇ ਸੰਗਤਾਂ ਨੂੰ ਉਪਦੇਸ਼ ਦੇ ਕੇ ਨਿਹਾਲ ਕਰਦੇ। ਇਥੇ ਬਾਬਾ ਗੁਰਦਿਤਾ ਜੀ ਦੀ ਟੋਪੀ ਸੇਲੀ ਹੈ। |
| 5. | **ਗੁਰਦੁਆਰਾ ਦਮਦਮਾ ਸਾਹਿਬ** | ਇਹ ਸਥਾਨ ਕੀਰਤਪੁਰ ਸਾਹਿਬ ਤੋਂ ਬਾਹਰ ਹੈ। ਗੁਰਦੇਵ ਸੰਧਯਾ ਸਮੇਂ ਕਦੇ ਕਦੇ ਇਥੇ ਜੰਗਲ ਵਿਚ ਆ ਵਿਚਰਦੇ ਸਨ। ਇਕ ਵਾਰੀ ਦਾਰਾ ਸ਼ਕੋਹ ਬਹੁਤ ਬੀਮਾਰ ਹੋ ਗਿਆ। ਆਪ ਜੀ ਨੇ ੧੫ ਛਟਾਂਕ ਦੀ ਹਰੜ, ੯ ਮਾਸੇ ਦਾ ਲੋਂਗ ਦਿਤਾ। ਇਹ ਖਾ ਕੇ ਪੇਟ ਸਾਫ ਹੋ |

| | | |
|---|---|---|
| | | ਗਿਆ। ਦਾਰਾ ਸ਼ਕੋਹ ਠੀਕ ਹੋ ਗਿਆ। ਗੁਰੂ ਜੀ ਨੂੰ ਇਥੋਂ ਹੀ ਦਿਲੀ ਬੁਲਾਇਆ ਗਿਆ ਸੀ, ਆਪ ਨਾ ਗਏ, ਵਡੇ ਬੇਟੇ ਰਾਮ ਰਾਇ ਨੂੰ ਭੇਜ ਦਿਤਾ ਸੀ, ਉਥੇ ਜਾ ਉਸਨੇ ੭੨ ਕਰਾਮਾਤਾਂ ਵਿਖਾਈਆਂ ਸਨ। |
| 6. | **ਗੁਰਦੁਆਰਾ ਸੇਵਕ ਨਿਹਾਲ ਸਾਹਿਬ** | ਇਹ ਨਗਰ ਬੱਡੀ ਲਾਹਲੀ ਜਿਲਾ ਹੁਸ਼ਿਆਰਪੁਰ ਤੋਂ ੭ ਕੋਹ ਤੇ ਹੈ। ਇਥੇ ਗੁਰੂ ਜੀ ਦੋ ਦਿਨ ਠਹਿਰੇ ਤੇ ਬਚਨ ਕੀਤਾ–'ਸੇਵਕ ਨਿਹਾਲ'। |
| 7. | **ਗੁਰਦੁਆਰਾ ਹਰੀਆਂ ਵੇਲਾਂ ਸਾਹਿਬ** | ਬਾਵਲੀ ਤੋਂ ਚਲ ਕੇ ਇਥੇ ਆਏ। ਪਿੰਡ ਦੇ ਚੌਧਰੀ ਮੁਸਲਮਾਨ ਨੇ ਗੁਰੂ ਜੀ ਨੂੰ ਇਥੇ ਡੇਰਾ ਕਰਨ ਤੋਂ ਰੋਕਿਆ, ਕੁਬਚਨ ਵੀ ਬੋਲੇ। ਗੁਰੂ ਜੀ ਨੇ ਬਚਨ ਕੀਤਾ, ਇਥੇ ਝੰਡਾ ਗੁਰੂ ਦਾ ਅਟਲ ਰਹੇਗਾ। ਹੁਸ਼ਿਆਰਪੁਰ ਤੋਂ ੭ ਕੋਹ ਤੇ ਹੈ। |
| 8. | **ਗੁਰਦੁਆਰਾ ਭੁੰਗਰਨੀ ਸਾਹਿਬ** | ਇਹ ਅਸਥਾਨ ਕਪੂਰ ਸਲਾਗ ਨਗਰ ਫਗਵਾੜਾ ਤੋਂ ੮ ਕੋਹ ਤੇ ਹਰੀਆਂ ਵੇਲਾਂ ਤੋਂ ਇਥੇ ਆਏ। ਨਗਰ ਨਿਵਾਸੀਆਂ ਨੇ ਬੜੀ ਸੇਵਾ ਕੀਤੀ। |
| 9. | **ਗੁਰਦੁਆਰਾ ਚੌਤਰਾ ਸਾਹਿਬ** | ਭੁੰਗਰਨ ਤੋਂ ਚਲ ਕੇ ਇਥੇ ਆਏ, ਰਾਤ ਰਹੇ ਅਤੇ ਸੰਗਤਾਂ ਨੂੰ ਵਾਹਿਗੁਰੂ ਨਾਮ ਦਾ ਜਾਪ ਕਰਨ ਦਾ ਉਪਦੇਸ਼ ਦਿਤਾ। |
| 10. | **ਗੁਰਦੁਆਰਾ ਕਰਤਾਰਪੁਰ ਸਾਹਿਬ** | ਗੁਰੂ ਹਰਿ ਰਾਇ ਸਾਹਿਬ ਇਥੇ ਬਹੁਤ ਚਿਰ ਰਹੇ। ਭਾਈ ਭਗਤੂ ਜੀ ਜਿਨ੍ਹਾਂ ਦੀ ਆਯੂ ੯੫ ਬਰਸ ਸੀ, ਨਾਲ ਪ੍ਰਸੰਨ ਹੋ ਕੇ ਬਚਨ ਕਰਦੇ। |
| 11. | **ਗੁਰਦੁਆਰਾ ਬਾਗ ਸਾਹਿਬ** | ਇਹ ਗੁਰਦੁਆਰਾ ਨੂਰ ਮਹਲ (ਜਿਲਾ ਜਲੰਧਰ) ਤੋਂ ਬਾਹਰ ਹੈ। ਮਾਲਵੇ ਜਾਂਦੇ ਹੋਏ, ਇਥੇ ਗੁਰਦੇਵ ਇਕ ਰਾਤ ਟਿਕੇ ਸਨ। |

| | | |
|---|---|---|
| 12. | **ਗੁਰਦੁਆਰਾ ਪੁਆਦੜੇ ਸਾਹਿਬ** | ਨੂਰ ਮਹਲ ਤੋਂ ਪੁਆਦੜੇ ਪਿੰਡ ਜਾਂਦੇ ਹੋਏ ਦੁਪਹਿਰ ਇਥੇ ਠਹਿਰੇ। ਲੋਕਾਂ ਨੇ ਸੇਵਾ ਕਰਕੇ ਬੇਨਤੀ ਕੀਤੀ, ਗੁਰੂ ਜੀ ਕੁਝ ਦਿਨ ਠਹਿਰੋ। ਬਚਨ ਕੀਤਾ- ਅਨੰਦ ਰਹੋ, ਘਨੇ ਵਸੋ। |
| 13. | **ਗੁਰਦੁਆਰਾ ਮਹਿਲ ਪਿੰਡ** | ਇਹ ਪਿੰਡ ਮਾਲਵੇ ਦੇ ਪ੍ਰਸਿਧ ਨਗਰ ਭਦੌੜ ਤੋਂ ੧੦ ਕੋਹ ਤੇ ਹੈ। ਫੂਲ ਬੰਸ ਦੇ ਲੋਕਾਂ ਤੋਂ ਫਤਿਹ ਕਰਾਏ। ਰਾਜ ਵਰ ਦਿਤਾ। ਫੂਲਕਿਆਂ ਨੂੰ ਕਿਹਾ, "ਜੋ ਤੁਹਾਡੇ ਉਤੇ ਚੜ੍ਹਾਈ ਕਰ ਆਵੇਗਾ, ਆਪਣੀ ਬੰਸ ਦਾ ਨਾਸ਼ ਕਰੇਗਾ, ਵਸੋ ਰਸੋ, ਕਰਤਾਰ ਦਾ ਜਾਪ ਕਰੋ। |
| 14. | **ਗੁਰਦੁਆਰਾ ਖੂਹ ਸਾਹਿਬ** | ਕਰਤਾਰਪੁਰ ਤੋਂ ਮੁੜਦੇ ਹੋਏ ਡਰੌਲੀ ਨਗਰ ਵਾਲੇ ਪਾਣੀ ਨਾ ਮਿਲਣ ਕਰਕੇ ਦੁਖੀ ਸਨ। ਮਾਲਵੇ ਵਿਚ ਪਾਣੀ ਬਹੁਤ ਡੂੰਘੇ ਹੁੰਦੇ ਹਨ। ਤਲਾਬ ਪੁਟ ਕੇ ਬਰਖਾ ਦੇ ਜਲ ਨਾਲ ਭਰਦੇ। ਇਥੇ ਗੁਰੂ ਜੀ ਨੇ ਖੂਹ ਪੁਟਾ ਕੇ ਠੰਡਾ ਜਲ ਕਢਵਾਇਆ ਜੋ ਅਨੇਕਾਂ ਦੁਖਾਂ ਨੂੰ ਦੂਰ ਕਰਦਾ ਹੈ। |
| 15. | **ਗੁਰਦੁਆਰਾ ਮਲਾਹੀ ਸਾਹਿਬ** | ਇਹ ਫਗਵਾੜੇ ਤੋਂ ਦੋ ਕਹੋ ਤੇ ਕਰਤਾਰਪੁਰ ਵਿਖੇ ਹੈ। ਇਥੇ ਤਿੰਨ ਦਿਨ ਸੰਗਤਾਂ ਨੂੰ ਨਿਹਾਲ ਕੀਤਾ। ਇਸ ਅਸਥਾਨ ਤੇ ਹੀ ਭਾਈ ਗੌਰਾ ਜੀ ਨੂੰ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਸਿਰੋਪਾਉ ਦੀ ਬਖ਼ਸ਼ਿਸ਼ ਕੀਤੀ। |
| 16. | **ਗੁਰਦੁਆਰਾ ਤਕੀਆਵਾਦ** | ਇਹ ਬਹੁਤ ਪੁਰਾਣਾ ਸ਼ਹਿਰ ਹੈ। ਇਸ ਵਿਚੋਂ ਨਿਕਲ ਕੇ ਹੀ ਫਗਵਾੜਾ ਆਬਾਦ ਹੋਇਆ। ਗੁਰੂ ਮਹਾਰਾਜ ਇਥੇ ਇਕ ਪਹਿਰ ਠਹਿਰੇ। ਆਪ ਜਲ ਛਕਿਆ ਤੇ ਸੰਗਤਾਂ ਨੂੰ ਜਲ ਛਕਾਇਆ। |

| | | |
|---|---|---|
| 17. | **ਗੁਰਦੁਆਰਾ ਫਗਵਾੜਾ ਸ਼ਹਿਰ** | ਗੁਰੂ ਜੀ ਤਕੀਆਬਾਦ ਤੋਂ ਮੁੜ ਆਏ। ਇਥੇ ਚੌਧਰੀ ਚੂਹੜ ਮਲ ਨੇ ਗੁਰੂ ਜੀ ਦਾ ਸਤਿਕਾਰ ਨਾ ਕੀਤਾ ਅਤੇ ਆਪਣੇ ਹੰਕਾਰ ਵਿਚ ਮਸਤ ਰਿਹਾ। ਗੁਰੂ ਜੀ ਨੇ ਬਚਨ ਉਚਾਰਿਆ, 'ਚਉਧਰੀ ਰਾਉ ਸਦਾਈਐ, ਜਲਿ ਬਲੀਐ ਅਭਿਮਾਨ'। ਫਗਵਾੜਾ ਵਾਸੀ ਭਾਈ ਜੰਤੂ ਲੁਹਾਰ ਨੇ ਸੇਵਾ ਕੀਤੀ। |
| 18. | **ਗੁਰਦੁਆਰਾ ਸਾਹਿਬ ਪਲਾਹ** | ਫਗਵਾੜੇ ਤੋਂ ਡੇਢ ਕੋਹ ਤੇ ਇਹ ਅਸਥਾਨ ਹੈ। ਗੁਰੂ ਮਹਾਰਾਜ ਘੋੜੇ ਤੇ ਚੜ੍ਹੇ ਚੜ੍ਹਾਏ ਥੋੜਾ ਚਿਰ ਇਥੇ ਠਹਿਰੇ। |
| 19. | **ਗੁਰਦੁਆਰਾ ਸਾਹਿਬ ਫਰਾਲਾ ਪਿੰਡ** | ਇਹ ਅਸਥਾਨ ਫਗਵਾੜੇ ਤੋਂ ੭ ਕੋਹ ਤੇ ਹੈ। ਇਥੇ ਇਕ ਰਾਤ ਗੁਰੂ ਜੀ ਨੇ ਨਿਵਾਸ ਕੀਤਾ। ਸੰਗਤਾਂ ਨੂੰ ਸੁਆਸ ਸੁਆਸ ਵਾਹਿਗੁਰੂ ਜਾਪ ਕਰਨ ਦਾ ਉਪਦੇਸ਼ ਦਿਤਾ। |
| 20. | **ਗੁਰਦੁਆਰਾ ਸਾਹਿਬ ਦੁਸਾਜਮ ਸੰਦਾ** | ਫਗਵਾੜੇ ਤੋਂ ਦਖਣ ਵਲ ੫ ਕੋਹ ਤੇ ਇਹ ਅਸਥਾਨ ਹੈ। ਇਥੇ ਸਿਖ ਸੰਗਤ ਨੂੰ ਸੇਵਾ ਤੇ ਸਤਿਸੰਗ ਦਾ ਮਹਾਤਮ ਸੁਣਾਇਆ, ਪਿਛਲੀ ਰਾਤ ਜਾਗਿਆ ਕਰੋ, ਵਾਹਿਗੁਰੂ ਵਾਹਿਗੁਰੂ ਜਪਿਆ ਕਰੋ। |
| 21. | **ਗੁਰਦੁਆਰਾ ਸਾਹਿਬ ਅਨੰਦ ਸਰ (ਹਕੀਮਪੁਰਾ)** | ਹਕੀਮ ਪੁਰਾ ਜਿਲਾ ਜਲੰਧਰ ਵਿਚ ਬਹੁਤ ਵੱਡਾ ਨਗਰ ਹੈ। ਭਾਈ ਸੁਹਾਵੇ ਸਿਖ ਦਾ ਪ੍ਰੇਮ ਵੇਖ ਕੇ ਸਤਿਗੁਰੂ ਜੀ ਨੇ ਇਥੇ ਚਰਨ ਪਾਏ, ਇਥੇ ੭ ਦਿਨ ਰਹੇ। |
| 22. | **ਗੁਰਦੁਆਰਾ ਸਾਹਿਬ ਦੌਲੇਵਾਲ** | ਇਹ ਗੁਰਦੁਆਰਾ ਸ੍ਰੀ ਅਨੰਦਪੁਰ ਸਾਹਿਬ ਤੋਂ ਦੋ ਕੋਹ ਤੇ ਹੈ। ਔਰੰਗਜ਼ੇਬ ਨੇ ਗੁਰੂ ਜੀ ਦਾ ਦਾਰਾ ਸ਼ਕੋਹ ਨਾਲ ਪ੍ਰੇਮ ਸੁਣ ਕੇ ੮੪ ਘੁਮਾਉਂ ਦਾ ਪਰਗਣਾ ਕੁਬਲ ਜੋ ਅਕਬਰ ਬਾਦਸ਼ਾਹ ਦਾ |

| | | |
|---|---|---|
| | | ਅਰਦਾਸ ਕਰਾਇਆ ਹੋਇਆ, ਮੁੜ ਮੋੜ ਲਿਆ ਅਤੇ ਰਾਮ ਰਾਇ ਨੇ ਬਹੁਤ ਕਰਾਮਾਤਾਂ ਦਿਖਾਈਆਂ। 'ਮਿਟੀ ਮੁਸਲਮਾਨ ਕੀ' ਦੀ ਜਗਾ 'ਮਿਟੀ ਬੇਈਮਾਨ ਕੀ' ਆਖਿਆ। ਬਦਲਣ ਕਰਕੇ ਗੁਰੂ ਜੀ ਨੇ ਰਾਮ ਰਾਇ ਨੂੰ ਮੂੰਹ ਨਹੀਂ ਲਾਇਆ। |
| 23. | **ਗੁਰਦੁਆਰਾ ਬੂੰਗਾ ਸਾਹਿਬ** | ਇਹ ਅਸਥਾਨ ਕੀਰਤਪੁਰ ਸਾਹਿਬ ਤੋਂ ੪ ਕੋਹ ਦਖਣ ਵਲ ਹੈ। ਗੁਰੂ ਜੀ ਨੇ ਤਿੰਨ ਮਹੀਨੇ ੪ ਦਿਨ ਏਥੇ ਨਿਵਾਸ ਕੀਤਾ। ਬਾਈ ਸੌ ਘੋੜੇ ਜੋ ਸਦਾ ਗੁਰੂ ਜੀ ਨਾਲ ਰਹਿੰਦਾ ਸੀ, ਉਨ੍ਹਾਂ ਦਾ ਤਬੇਲਾ ਅਤੇ ਖੂਹ ਦੇ ਦਰਸ਼ਨ ਹੁੰਦੇ ਹਨ। |
| 24. | **ਗੁਰਦੁਆਰਾ ਕਾਕਰੂ ਕਾ (ਅੰਬ ਸਾਹਿਬ)** | ਇਹ ਗੁਰਦੁਅਰਾ ਲੰਬੇ ਪਿੰਡ ਮਨੀਮਾਜਰੇ ਤੋਂ ਚਾਰ ਕੋਹ ਪਛਮ ਵਾਲੇ ਪਾਸੇ ਹੈ। ਕਾਕਰੂ ਪ੍ਰੇਮੀ ਜੋ ਗੁਰੂ ਜੀ ਦੀ ਅਰਾਧਨਾ ਕਰ ਰਿਹਾ ਸੀ, ਅੰਤਰਜਾਮੀ ਗੁਰੂ ਜੀ ਨੇ ਉਸ ਨੂੰ ਦਰਸ਼ਨ ਦਿਤਾ ਅਤੇ ਗੁਰੂ ਜੀ ਦਾ ਡੇਰਾ ਅੰਬ ਦੇ ਬ੍ਰਿਛ ਹੇਠ ਕਰਾਇਆ। |
| 25. | **ਗੁਰਦੁਆਰਾ ਪਹੋਆ ਸਾਹਿਬ** | ਨਦੀ ਸੁਰਸ੍ਵਤੀ ਦੇ ਰੇਤ ਥਲ ਅਰਥਾਤ ਬੇਟ ਵਿਚ ਹੈ। ਇਥੇ ਗੁਰੂ ਜੀ ਨੇ ਦੋ ਦਿਨ ਨਿਵਾਸ ਕੀਤਾ। ਇਥੋਂ ਦੇ ਪਾਂਡਿਆਂ ਨੂੰ ਨਾਮ ਜਪਣ ਦਾ ਉਪਦੇਸ਼ ਦਿਤਾ। |
| 26. | **ਗੁਰਦੁਆਰਾ ਥਨੇਸਰ ਸ਼ਹਿਰ** | ਇਹ ਗੁਰਦੁਆਰਾ ਸਰਦਾਰ ਸੰਧਾਵਾਲੀਆ ਦੀ ਹਵੇਲੀ ਵਿਚ ਹੈ। |
| 27. | **ਗੁਰਦੁਆਰਾ ਸ਼ੀਸ਼ ਮਹਲ ਗੁਰਗਦੀ ਅਸਥਾਨ** | ਅਨੇਕ ਸਿਖ ਸੰਗਤਾਂ ਨੂੰ ਨਿਹਾਲ ਕਰਨ ਮਗਰੋਂ, ਗੁਰੂ ਜੀ ਆਪਣੇ ਨਿਜ ਅਸਥਾਨ ਤੇ ਆਏ ਅਤੇ ਆਪਣੇ ਸਪੁੱਤਰ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ |

| | | |
|---|---|---|
| | | ਗੁਰਗਦੀ ਦੇਣ ਦੀ ਤਿਆਰੀ ਕੀਤੀ। ਧੀਰਮਲ ਨੇ ਆਪਣੀ ਮਾਤਾ ਜੀ ਨੂੰ ਕਿਹਾ ਕਿ ਬੜੇ ਬੇਟੇ ਰਾਮ ਰਾਇ ਦੇ ਹੁੰਦਿਆਂ ਸ੍ਰੀ ਹਰਿ ਕ੍ਰਿਸ਼ਨ ਜੀ ਗੁਰਗਦੀ ਕਿਉਂ ਦਿੰਦੇ ਹਨ? ਪ੍ਰੰਤੂ ਸ੍ਰੀ ਗੁਰੂ ਕਰਤਾ ਹਰਿ ਰਾਇ ਸਾਹਿਬ਼ ਜੀ ਨੇ ਉਤਰ ਦਿਤਾ ਕਿ ਗੁਰੂ ਘਰ ਵਿਚ ਵਡੀ ਛੋਟੀ ਉਮਰ ਦਾ ਕੋਈ ਵੀਚਾਰ ਨਹੀਂ, ਯੋਗਤਾ ਲਈ ਪ੍ਰੇਮ ਦੇਖਣਾ ਹੁੰਦਾ ਹੈ। ਸਿਖ ਸੰਗਤਾਂ ਦਾ ਵਡਾ ਜੋੜ ਮੇਲਾ ਤੇ ਦੀਵਾਨ ਸੰਮਤ ੧੭੧੮ ਕਤਕ ੯ ਨੂੰ ਗੁਰਿਆਈ ਬਖ਼ਸ਼ ਕੇ ਜੋਤੀ ਜੋਤਿ ਸਮਾਅ ਗਏ। |
| 28. | **ਗੁਰਦੁਆਰਾ ਪਾਤਾਲਪੁਰੀ ਸਾਹਿਬ** | ਇਹ ਅਸਥਾਨ ਸਤਿਲੁਜ ਨਦੀ ਦੇ ਕਿਨਾਰੇ ਜਿਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪਵਿਤਰ ਸਰੀਰ ਜਲ ਪ੍ਰਵਾਹ ਹੋਇਆ। ਇਥੇ ਹੀ ਗੁਰੂ ਕਰਤਾ ਹਰਿ ਰਾਇ ਸਾਹਿਬ ਜੀ ਦਾ ਪੰਜ ਭੂਤਕ ਸਰੀਰ ਸੰਮਤ ੧੭੧੮ ਨੂੰ ਜਲ ਪ੍ਰਵਾਹ ਹੋਇਆ। |



ਗਾਥਾ

ਜੀਵਨ ਦਰਸ਼ਨ

# ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ

(ਪਾਤਿਸ਼ਾਹੀ ਅੱਠਵੀਂ)

# ਪਰਿਵਾਰ ਬਿਉਰਾ
# ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ
## (ਪਾਤਿਸ਼ਾਹੀ ਅਠਵੀਂ)

ਮਾਤਾ : ਕ੍ਰਿਸ਼ਨ ਕੌਰ ਜੀ

ਪਿਤਾ : ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ

ਸੁਪੱਤਨੀ : ਕ੍ਰਿਸ਼ਨ ਕੌਰ ਜੀ
(ਅਨੂਪ ਸ਼ਹਿਰ, ਉਤਰ ਪਰਦੇਸ਼)

ਗੁਰਗਦੀ ਸਮੇਂ ਉਮਰ ਪੰਜ ਸਾਲ ਦੋ ਮਹੀਨੇ 16 ਦਿਨ ਸੀ।



# ਜੀਵਨ ਦਰਸ਼ਨ
# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ
# (ਪਾਤਿਸ਼ਾਹੀ ਅਠਵੀਂ)

ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਬਿਕ੍ਰਮੀ ਸੰਮਤ ੧੭੧੩ ਸਾਵਨ ੮, ਵਦੀ ਦਸਮੀਂ ਨੂੰ ਬੁਧਵਾਰ ਛੇ ਘੜੀ ਦਿਨ ਚੜੇ, ਕੀਰਤਪੁਰ ਵਿਖੇ ਪਿਤਾ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਘਰ ਮਾਤਾ ਕਿਸ਼ਨ ਕੌਰ ਜੀ ਦੀ ਕੁਖੋਂ ਪ੍ਰਗਟ ਹੋਏ। ੮ ਕੱਤਕ ਸੰਮਤ ੧੭੧੮ (੭ ਅਕਤੂਬਰ, ੧੬੬੧) ਨੂੰ ਗੁਰਗਦੀ ਤੇ ਸੁਸ਼ੋਭਤ ਹੋਏ। ਓਦੋਂ ਆਪ ਜੀ ਦੀ ਉਮਰ ੫ ਬਰਸ, ੨ ਮਹੀਨੇ ੧੬ ਦਿਨ ਦੀ ਸੀ।

## ਗੁਰੂ ਜੀ ਦਾ ਆਚਰਨ

ਇਸ ਵਿਚ ਸੰਦੇਹ ਨਹੀਂ ਕਿ ਆਪ ਉਮਰ ਵਿਚ ਬਹੁਤ ਛੋਟੇ ਸਨ ਪਰ ਧੀਰਜਵਾਨ, ਸੰਤੋਖੀ, ਦਇਆਵਾਨ, ਉਦਾਰਚਿਤ ਤੇ ਅੰਤਰਜਾਮੀ ਸਨ। ਆਪ ਜੀ ਦਾ ਤੇਜ ਪ੍ਰਤਾਪ ਵੀ ਪ੍ਰਥਮ ਗੁਰੂਆਂ ਵਰਗਾ ਸੀ। ਜਿਵੇਂ ਪਹਿਲੇ ਗੁਰੂਆਂ ਦੇ ਵੇਲੇ ਰਾਜੇ ਮਹਾਰਾਜੇ, ਸੰਗਤਾਂ ਹੁਮ ਹੁਮਾ ਕੇ ਦਰਸ਼ਨ ਕਰਨ ਲਈ ਆਉਂਦੀਆਂ ਸਨ, ਉਸੇ ਤਰ੍ਹਾਂ, ਆਪ ਜੀ ਦਾ ਦਰਸ਼ਨ ਕਰਨ ਲਈ ਵੀ ਸੰਗਤਾਂ ਪਿਆਰ ਤੇ ਸਤਿਕਾਰ ਸਹਿਤ ਹੁਮ ਹੁਮਾ ਕੇ ਆਉਂਦੀਆਂ ਅਤੇ ਮਨ ਬਾਂਛਤ ਫਲ ਪਾਉਂਦੀਆਂ ਸਨ।

ਨਿਤ ਸਵੇਰੇ ਉਠ ਕੇ ਗੁਰੂ ਸਾਹਿਬ ਆਈਆਂ ਸੰਗਤਾਂ ਨੂੰ ਉਪਦੇਸ਼ ਅਤੇ ਮਨ ਬਾਂਛਤ ਫਲ ਦੇਂਦੇ ਸਨ। ਬੇਅੰਤ ਸੰਗਤਾਂ ਵਲੋਂ ਜੋ ਭੇਟਾ ਤੇ ਪਦਾਰਥ ਚੜ੍ਹਦੇ ਸਨ, ਆਪ ਸਭ ਅਨਾਥਾਂ ਵਿੱਚ ਵੰਡ ਦੇਂਦੇ ਸਨ।

ਇਕ ਦਿਨ ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ ਸੰਗਤਾਂ ਨੂੰ ਤਾਰਨ ਵਾਸਤੇ ਪਾਲਕੀ ਵਿਚ ਜਾ ਰਹੇ ਸਨ, ਇਕ ਕੁਸ਼ਟੀ ਬ੍ਰਾਹਮਣ ਗੁਰੂ ਜੀ ਦੀ ਪਾਲਕੀ ਅਗੇ ਲੰਮਾ ਪੈ ਕੇ ਰੋਣ ਲਗ ਪਿਆ। ਗੁਰੂ ਜੀ ਨੇ ਪਾਲਕੀ ਠਹਿਰਾ ਕੇ ਆਪਣਾ ਮੂੰਹ ਪੂੰਝਣ ਵਾਲਾ ਰੁਮਾਲ ਦੇ ਕੇ ਉਸ

ਨੂੰ ਆਖਿਆ, ਪਿੰਡੇ ਤੇ ਫੇਰੋ। ਜਿਸ ਵੇਲੇ ਉਸ ਕੋਹੜੀ ਨੇ ਆਪਣੇ ਪਿੰਡੇ ਤੇ ਰੁਮਾਲ ਫੇਰਿਆ ਤਾਂ ਉਸ ਦਾ ਸਰੀਰ ਕੁੰਦਨ ਵਰਗਾ ਲਿਸ਼ਕ ਗਿਆ। ਇਸੇ ਤਰ੍ਹਾਂ ਜੋ ਬੀਮਾਰ ਆਉਂਦੇ, ਆਪ ਜੀ ਦਾ ਦਰਸ਼ਨ ਕਰਕੇ ਰਾਜ਼ੀ ਹੋ ਜਾਂਦੇ। ਇਸੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਬਚਨ ਕੀਤਾ, "ਸ੍ਰੀ ਹਰਿਕ੍ਰਿਸ਼ਨ ਧਿਆਈਐ, ਜਿਸ ਡਿਠੈ ਸਭ ਦੁਖ ਜਾਇ"।

ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੀ ਮਹਿਮਾ ਸਾਰੇ ਦੇਸ਼ ਵਿਚ ਫੈਲ ਰਹੀ ਸੀ ਜਿਸ ਕਰਕੇ ਰਾਮ ਰਾਇ ਨੇ ਗੁਰੂ ਬਣ ਕੇ ਆਪਣੀ ਮਾਨਤਾ ਕਰਾਉਣ ਲਈ ਬਥੇਰੇ ਯਤਨ ਕੀਤੇ ਪਰ ਸਭ ਨਿਸਫਲ ਗਏ। ਫਿਰ ਧੀਰਮਲ ਨਾਲ ਮਿਲ ਕੇ ਦੇਸ਼ ਦੇਸ਼ਾਂਤਰਾਂ ਵਿਚ ਆਪਣੇ ਆਦਮੀ ਭੇਜੇ ਪ੍ਰੰਤੂ ਸਿਖ ਇਹੋ ਹੀ ਕਹਿਣ ਕਿ ਅਸੀਂ ਉਸ ਨੂੰ ਗੁਰੂ ਮੰਨਾਂਗੇ ਜਿਸ ਨੂੰ ਗੁਰੂ ਹਰਿ ਰਾਇ ਸਾਹਿਬ ਗਦੀ ਤੇ ਬਿਠਾ ਗਏ ਹਨ। ਰਾਮ ਰਾਇ ਨੇ ਸਿਖਾਂ ਵਿਚ ਬੜੇ ਮੰਤ੍ਰ ਚਲਾਏ, ਪਰ ਸਿਖਾਂ ਨੇ ਇਨ੍ਹਾਂ ਦੀ ਕਿਸੇ ਨੇ ਕੋਈ ਗਲ ਨਾ ਮੰਨੀ। ਔਰੰਗਜ਼ੇਬ ਨਾਲ ਰਾਮ ਰਾਇ ਦੀ ਚੰਗੀ ਬਣੀ ਹੋਈ ਸੀ, ਇਸ ਲਈ ਇਸਨੇ ਬਾਦਸ਼ਾਹ ਨੂੰ ਸਮਝਾਇਆ ਕਿ ਗੁਰੂ ਨਾਨਕ ਜੀ ਦਾ ਘਰ ਜੋ ਬਾਦਸ਼ਾਹਾਂ ਨਾਲੋਂ ਵੀ ਵੱਡਾ ਹੈ, ਉਸ ਘਰ ਨੂੰ ਗੁਰੂ ਹਰਿ ਕ੍ਰਿਸ਼ਨ ਸਾਹਿਬ ਕਿਸ ਤਰ੍ਹਾਂ ਸੰਮਾਲੇਗਾ? ਕਿਉਂਕਿ ਇਸ ਘਰ ਵਿਚ ਸਾਰੇ ਪਦਾਰਥ ਮੁਕਤ-ਜੁਗਤ ਦੇ ਹੀ ਹਨ, ਲੋਕ ਐਵੇਂ ਹੀ ਲੁਟ ਕੇ ਲੈ ਜਾਣਗੇ। ਸੋ, ਜਿਸ ਤਰ੍ਹਾਂ ਹੋ ਸਕੇ ਆਪ ਗੁਰੂ ਜੀ ਨੂੰ ਇਕ ਵੇਰ ਦਿਲੀ ਜ਼ਰੂਰ ਬੁਲਾਓ। ਔਰੰਗਜ਼ੇਬ ਨੇ ਇਹ ਗਲ ਸੁਣ ਕੇ ਰਾਮ ਰਾਇ ਨੂੰ ਬਥੇਰਾ ਸਮਝਾਇਆ ਕਿ ਪੀਰਾਂ ਨਾਲ ਝਗੜੇ ਨਹੀਂ ਕਰਨੇ ਚਾਹੀਦੇ। ਇਸ ਤਰ੍ਹਾਂ ਕਰਨ ਨਾਲ ਮਾਨਤਾ ਨਹੀਂ ਰਹਿੰਦੀ। ਤੁਹਾਡੇ ਪਾਸ ਬਹੁਤ ਪਦਾਰਥ ਹਨ ਹੋਰ ਜੋ ਚਾਹੋ ਤੁਸੀਂ ਲੈ ਲਵੋ। ਸਿਖੀ ਸੇਵਕੀ ਆਪਣੀ ਬਰਕਤ ਨਾਲ ਕਰ ਸਕਦੇ ਹੋ ਪਰ ਰਾਮ ਰਾਇ ਨੇ ਇਕ ਨਾ ਮੰਨੀ। ਸ਼ਰੀਕਾਂ ਦੇ ਚੁਕੇ ਚੁਕਾਏ, ਇਸ ਨੇ ਇਹ ਹਠ ਕੀਤਾ ਕਿ ਇਕ ਵਾਰੀ ਹਰਿਕ੍ਰਿਸ਼ਨ ਜੀ ਨੂੰ ਦਿਲੀ ਜ਼ਰੂਰ ਬੁਲਾਇਆ ਜਾਏ।

## ਗੁਰੂ ਜੀ ਦਾ ਦਿਲੀ ਜਾਣਾ

ਰਾਮ ਰਾਇ ਦੇ ਹਠ ਕਰਨ ਕਰਕੇ ਔਰੰਗਜ਼ੇਬ ਨੇ ਰਾਜਾ ਜੈ ਸਿੰਘ ਜੋ ਗੁਰੂ ਜੀ ਦਾ ਸੇਵਕ ਸੀ, ਗੁਰੂ ਮਹਾਰਾਜ ਨੂੰ ਬੁਲਾਉਣ ਵਾਸਤੇ ਗਿਆ। ਰਾਜਾ ਜੈ ਸਿੰਘ ਨੇ ਆਪਣੇ ਦੀਵਾਨ ਪਰਸ ਰਾਮ ਨੂੰ ਕੀਰਤਪੁਰ ਤੋਂ ਗੁਰੂ ਜੀ ਨੂੰ ਲੈਣ ਵਾਸਤੇ ਭੇਜਿਆ। ਜਿਸ ਵੇਲੇ ਦੀਵਾਨ ਪਰਸ ਰਾਮ ਕੀਰਤਪੁਰ ਆਇਆ, ਉਸ ਵੇਲੇ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਸੱਜ ਧੱਜ ਕੇ ਸਭਾ ਵਿਚ ਬੈਠੇ ਸਿਖਾਂ ਨੂੰ ਉਪਦੇਸ਼ ਦੇ ਰਹੇ ਸਨ। ਪਰਸ ਰਾਮ ਨੇ ਰਾਜਾ ਜੈ ਸਿੰਘ ਵਲੋਂ ਭੇਟਾ ਅਗੇ ਰਖ ਕੇ ਮਥਾ ਟੇਕਿਆ, ਔਰੰਗਜ਼ੇਬ ਦਾ ਮੁਰਾਸਲਾ ਭੀ ਅਗੇ ਰਖਿਆ। ਮੁਨਸ਼ੀ ਸੰਗਤ ਰਾਇ ਨੇ ਪੜ੍ਹ ਕੇ ਸੁਣਾਇਆ ਜਿਸ ਦਾ ਭਾਵ ਇਹ ਸੀ ਕਿ ਆਪਣੇ ਵਡੇ ਭਰਾਤਾ ਰਾਮ ਰਾਇ ਜੀ ਦੇ ਹਠ ਕਰਕੇ ਆਪ ਨੂੰ ਤਕਲੀਫ ਦਿਤੀ ਹੈ। ਮੇਰਾ ਇਰਾਦਾ ਵੀ ਆਪ ਜੀ ਦੇ ਦਰਸ਼ਨ ਕਰਨ ਦਾ ਸੀ। ਸੋ, ਆਪ ਦਿਲੀ ਦੀਆਂ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰੋ ਜੀ।

ਗੁਰੂ ਜੀ ਨੇ ਉਸ ਵੇਲੇ ਟੁਰਨ ਦੀ ਤਿਆਰੀ ਕਰ ਲਈ ਤੇ ਪਿਛੋਂ ਦਾ ਕੰਮ ਸਿੱਖਾਂ ਨੂੰ ਸੌਂਪ ਕੇ ਆਪ ਟੁਰ ਪਏ। ਓਸ ਵੇਲੇ ਸਭ ਸੰਗਤ ਜੋ ਗੋਇੰਦਵਾਲ ਦੇ ਕਰੀਬ ਸੀ, ਨਾਲ ਜਾਣਾ ਚਾਹੁੰਦੀ ਸੀ ਪਰ ਗੁਰੂ ਜੀ ਨੇ ਪਿਛੇ ਮੋੜ ਦਿਤੀ।

ਗੁਰੂ ਸਾਹਿਬ ਪਿੰਡ ਪਿੰਡ ਸੰਗਤਾਂ ਨੂੰ ਦਰਸ਼ਨ ਦੇਂਦੇ ਹਜਾਰਾਂ ਜੀਆਂ ਨੂੰ ਤਾਰਦੇ ਕੁਰਸ਼ੇਤਰ ਜਾ ਪਹੁੰਚੇ। ਗੁਰੂ ਜੀ ਦੇ ਚਿਹਰੇ ਦੀ ਸਜਾਵਟ ਤੇ ਪ੍ਰਤਾਪ ਵੇਖ ਕੇ ਇਕ ਪੰਡਤ ਜਿਸ ਦਾ ਨਾਮ ਲਾਲ ਜੀ ਸੀ, ਬਹੁਤ ਜਲਿਆ। ਗੁਰੂ ਸਾਹਿਬ ਦੇ ਸਾਹਮਣੇ ਹੋਣ ਦੀ ਤਾਕਤ ਨਹੀਂ ਸੀ ਪਰ ਸਿੱਖਾਂ ਨੂੰ ਆਖਣ ਲੱਗਾ, ਕ੍ਰਿਸ਼ਨ ਜੀ ਨੇ ਗੀਤਾ ਬਣਾਈ ਹੈ, ਇਨ੍ਹਾਂ ਨੂੰ ਤੁਸੀਂ ਉਨ੍ਹਾਂ ਤੋਂ ਵੀ ਵਡੇ ਨਾਮ ਵਾਲਾ ਅਵਤਾਰ ਮੰਨਦੇ ਹੋ। ਜੇ ਇਹ ਗੁਰੂ ਸਾਹਿਬ ਗੀਤਾ ਦੇ ਅਰਥ ਕਰ ਦੇਣ ਤਾਂ ਅਸੀਂ ਇਨ੍ਹਾਂ ਨੂੰ ਸਚੇ ਗੁਰੂ ਹਰਿਕ੍ਰਿਸ਼ਨ ਜੀ ਜਾਣਾਂਗੇ। ਗੁਰੂ ਜੀ ਨੇ ਸਿਖਾਂ ਤੋਂ ਇਹ ਗਲ ਸੁਣ ਕੇ ਉਸ ਪੰਡਿਤ ਨੂੰ ਬੁਲਾਇਆ ਤੇ ਆਖਿਆ ਕਿ ਜੇ ਅਸੀਂ ਗੀਤਾ ਦੇ ਅਰਥ ਸੁਣਾਏ ਤਾਂ ਤੂੰ ਆਖੇਗਾ

ਭਗਵਾਨ ਦੇ ਪੁਤਰ ਹਨ, ਕਿਸੇ ਪੰਡਿਤ ਦੇ ਸਿਖਾਏ ਹੋਏ ਅਰਥ ਕਰਦੇ ਹਨ। ਸੋ, ਤੂੰ ਆਪਣੇ ਪਿੰਡ ਵਿਚੋਂ ਕਿਸੇ ਅਨਪੜ੍ਹ ਆਦਮੀ ਨੂੰ ਲੈ ਆ ਅਸੀਂ ਉਸੇ ਤੋਂ ਤੈਨੂੰ ਗੀਤਾ ਦੇ ਅਰਥ ਕਰਾ ਕੇ ਸੁਣਾ ਦੇਵਾਂਗੇ। ਪੰਡਤ ਇਕ ਭੋਲੇ ਤੇ ਗੁੰਗੇ ਝੀਉਰ ਦੇ ਮੁੰਡੇ ਨੂੰ ਜਿਸ ਦਾ ਨਾਮ ਛਜੂ ਸੀ, ਲੈ ਆਇਆ। ਗੁਰੂ ਜੀ ਨੇ ਓਸ ਨੂੰ ਆਪਣੀ ਆਤਮਿਕ ਸ਼ਕਤੀ ਬਖ਼ਸ਼ੀ ਤਾਂ ਉਸ ਨੇ ਗੀਤਾ ਦਾ ਪਾਠ ਅਤੇ ਅਰਥ ਸੰਸਕ੍ਰਿਤ ਭਾਸ਼ਾ ਵਿਚ ਸੁਣਾਏ। ਜਿਸ ਨੂੰ ਸੁਣ ਕੇ ਪੰਡਿਤ ਦਾਸ ਬਣ ਗਏ ਤੇ ਛੱਜੂ ਵੀ ਅਗੇ ਤੋਂ ਸੁਣਨ ਤੇ ਬੋਲਣ ਲਗ ਪਿਆ। ਇਸੇ ਤਰ੍ਹਾਂ ਗੁਰੂ ਜੀ ਉਪਦੇਸ਼ ਦੇਂਦੇ ਹੋਏ ਰਾਜਾ ਜੈ ਸਿੰਘ ਦੀ ਹਵੇਲੀ ਦਿਲੀ ਜਾ ਉਤਰੇ। ਗੁਰੂ ਜੀ ਦਾ ਆਉਣਾ ਸੁਣ ਕੇ ਸੰਗਤਾਂ ਹੁਮ ਹੁਮਾ ਕੇ ਦਰਸ਼ਨ ਕਰਨ ਆਉਣ ਲਗ ਪਈਆਂ।

## ਰਾਜਾ ਜੈ ਸਿੰਘ ਦੀ ਭਾਵਨੀ ਪੂਰੀ ਹੋਈ

ਜਦ ਔਰੰਗਜ਼ੇਬ ਨੇ ਰਾਜਾ ਜੈ ਸਿੰਘ ਤੋਂ ਸੁਣਿਆ ਕਿ ਗੁਰੂ ਸਾਹਿਬ ਆ ਗਏ ਹਨ ਤਾਂ ਪਿਛਲੇ ਸਰਿਸ਼ਤੇ ਅਨੁਸਾਰ ਢਾਈ ਸੌ ਦੀ ਰਸਦ ਤੇ ੫੦੦/- ਰੁਪਏ ਰੋਜ਼ ਗੁਰੂ ਜੀ ਵਲ ਭੇਜਨ ਦਾ ਹੁਕਮ ਦਿਤਾ ਤੇ ਕਿਹਾ ਕਿ ਕਿਸੇ ਵੇਲੇ ਦਰਬਾਰ ਵਿਚ ਸਦਵਾ ਕੇ ਦਰਸ਼ਨ ਕਰਾਂਗਾ। ਗੁਰੂ ਜੀ ਨੂੰ ਕੋਈ ਇਛਾ ਨਹੀਂ ਸੀ, ਇਸ ਕਰਕੇ ਗੁਰੂ ਜੀ ਨੇ ਰਾਜਾ ਜੈ ਸਿੰਘ ਨੂੰ ਹੁਕਮ ਦਿਤਾ ਕਿ ਬਾਦਸ਼ਾਹੀ ਰਸਦ ਤੇ ਰੁਪਏ ਦਾ ਲੰਗਰ ਜਾਰੀ ਕਰ ਦਿਓ। ਸੋ, ਰਾਜਾ ਜੈ ਸਿੰਘ ਨੇ ਆਪਣੇ ਮਕਾਨ ਵਿਚ ਲੰਗਰ ਆਰੰਭ ਦਿਤਾ ਤੇ ਹੁਕਮ ਦਿਤਾ ਜੋ ਆਵੇ ਸੋ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਲੰਗਰ ਤੋਂ ਛਕੇ। ਇਕ ਦਿਨ ਰਾਜਾ ਜੈ ਸਿੰਘ ਦੀ ਪਟਰਾਣੀ ਨੇ ਗੁਰੂ ਜੀ ਦੇ ਦਰਸ਼ਨ ਕਰਨੇ ਚਾਹੇ ਤਾਂ ਰਾਜਾ ਜੈ ਸਿੰਘ ਮਹਿਲਾਂ ਵਿਚ ਗੁਰੂ ਸਾਹਿਬ ਨੂੰ ਨਾਲ ਲੈ ਗਿਆ। ਅਗੇ ਪਟਰਾਣੀ ਨੇ ਗੁਰੂ ਜੀ ਨੂੰ ਪਰਖਣ ਵਾਸਤੇ ਛੋਟੀਆਂ ਰਾਣੀਆਂ ਤੇ ਗੋਲੀਆਂ ਨੂੰ ਆਪਣੇ ਕਪੜੇ ਪਹਿਨਾ ਦਿਤੇ ਤੇ ਆਪ ਗੋਲੀਆਂ ਦੇ ਕਪੜੇ ਪਹਿਨ ਕੇ ਬੈਠ ਗਈ। ਗੁਰੂ ਜੀ ਜਿਸ ਵੇਲੇ ਰਾਜੇ ਨਾਲ ਗਲਾਂ ਕਰਦੇ ਘਰ ਆ ਗਏ ਤਾਂ ਗੁਰੂ ਜੀ ਨੇ ਓਸ

ਆਦਮੀ ਜਿਨ੍ਹਾਂ ਨੂੰ ਗੁਰੂ ਜੀ ਉਤੇ ਪੂਰਨ ਭਰੋਸਾ ਸੀ, ਓਹ ਸ੍ਰੀ ਗੁਰੂ ਜੀ ਦੀ ਦ੍ਰਿਸ਼ਟੀ ਨਾਲ ਹੀ ਰਾਜ਼ੀ ਹੋ ਗਏ। ਜੋਧ ਸ਼ਾਹ ਸਲੇਮ ਆਦਿ ਇਨ੍ਹਾਂ ਨੇ ਆਪਣੇ ਜ਼ਖ਼ਮ ਅਤੇ ਸ੍ਰੀ ਗੁਰੂ ਜੀ ਦੇ ਜ਼ਖ਼ਮ ਨੂੰ ਭੀ ਸਿਲਾਇਆ।

## ਹਸਨ ਖਾਂ ਸੂਬਾ ਬਣਿਆ

ਗੁਰੂ ਸਾਹਿਬ ਜੀ ਨੇ ਹਸਨ ਖਾਂ ਨੂੰ ਕਾਬਲ ਦਾ ਸੂਬਾ ਹੋ ਜਾਣ ਦਾ ਵਰ ਦੇ ਕੇ ਟੋਰਿਆ ਸੀ ਅਤੇ ਕਿਹਾ ਸੀ ਕਿ ਤੂੰ ਫੌਜ ਨੂੰ ਸੰਭਾਲ ਕੇ ਲੈ ਜਾ, ਸ਼ਾਹੀ ਸਮਾਨ ਤੇ ਘੋੜੇ ਆਦਿਕ ਵੀ ਲਾਹੌਰ ਪਹੁੰਚ ਕੇ ਸਾਰੀ ਗਲ ਵਜ਼ੀਰ ਖਾਂ ਨੂੰ ਸੁਣਾਈ। ਓਹ ਤੇਰੀ ਸਿਫਾਰਸ਼ ਕਰੇਗਾ। ਸੋ, ਹਸਨ ਖਾਂ ਨੇ ਸਾਰੀ ਵਿਥਿਆ ਵਜ਼ੀਰ ਖਾਂ ਨੂੰ ਸੁਣਾਈ, ਓਹ ਬਹੁਤ ਖੁਸ਼ ਹੋਇਆ। ੨੫/-ਰੁਪਏ ਦਾ ਕੜਾਹ ਪ੍ਰਸ਼ਾਦ ਉਸ ਸਿਖ ਤੋਂ ਜੋ ਸੁਖਮਨੀ ਸਾਹਿਬ ਸੁਣਾਂਦਾ ਸੀ, ਕਰਵਾ ਕੇ ਵੰਡਿਆ।

ਹੁਣ ਜਿਹੜੀ ਫੌਜ ਲਾਹੌਰ ਮੁੜੀ ਸੀ, ਉਸ ਵਿਚ ਸਿਵਾਇ ਹਸਨ ਖਾਂ ਦੇ ਕੋਈ ਸਰਦਾਰ ਨਹੀਂ ਸੀ। ਇਸ ਕਰਕੇ ਬਾਦਸ਼ਾਹ ਨੇ ਸਾਰਾ ਹਾਲ ਹਸਨ ਖਾਂ ਤੋਂ ਪੁਛਿਆ, ਉਸ ਨੇ ਸਭ ਸਚੋ ਸਚ ਦਸ ਦਿਤਾ ਕਿਉਂਕਿ ਫੌਜ ਨੇ ਆਪਣੇ ਵਲੋਂ ਘਟ ਬਲ ਨਹੀਂ ਸੀ ਦਿਖਾਇਆ। ਪਰ ਗੁਰੂ ਸਾਹਿਬ ਨਾਲ ਮੁਕਾਬਲਾ ਕਰਨਾ ਠੀਕ ਨਹੀਂ ਸੀ ਕਿਉਂਕਿ ਇਕ ਤਾਂ ਉਹ ਖ਼ੁਦਾ ਦਾ ਨੂਰ ਹਨ, ਦੂਜਾ ਸਿਖ ਓਨਾਂ ਤੋਂ ਜਾਨ ਕੁਰਬਾਨ ਕਰਨੀ ਆਪਣਾ ਫ਼ਰਜ਼ ਸਮਝਦੇ ਹਨ। ਸਿੱਖ ਸਭ ਸਚ ਬੋਲਦੇ ਹਨ, ਰਬ ਤੋਂ ਡਰਦੇ, ਚੋਰੀ ਯਾਰੀ ਨਹੀਂ ਕਰਦੇ, ਧਰਮ ਦੀ ਕਿਰਤ ਕਰਕੇ ਵੰਡ ਖਾਂਦੇ ਹਨ, ਬੀਮਾਰਾਂ ਲੂਲਿਆਂ ਲੰਗੜਿਆਂ, ਅਨਾਥਾਂ ਉਤੇ ਦਇਆ ਕਰਦੇ ਹਨ। ਗੁਰੂ ਮਹਾਰਾਜ ਪਾਸ ਅਜ਼ਗੈਬੀ ਸ਼ਕਤੀ ਹੈ, ਹਿੰਦੂ, ਮੁਸਲਮਾਨ, ਗਰੀਬ ਗੁਰਬਾ ਸਭ ਨੂੰ ਪਾਲਦੇ ਹਨ, ਸੁਲਾਹ ਕੁਨ ਹਨ, ਕਿਸੇ ਨਾਲ ਰਾਗ ਦ੍ਵੈਖ ਨਹੀਂ, ਮੁਗਲੀਆ ਰਾਜ ਦੇ ਹੱਕ ਵਿਚ ਨੇਕ ਦੁਆ ਮੰਗਦੇ ਹਨ ਕਿਉਂਕਿ ਬਾਬੇ ਨਾਨਕ ਨੇ ਜੋ ਬਾਬਰ ਬਾਦਸ਼ਾਹ ਨੂੰ ੭ ਪੀੜੀ ਰਾਜ ਦਾ ਵਰ ਦਿਤਾ ਸੀ, ਉਸ ਹੁਕਮ ਨੂੰ ਰਬ ਦਾ ਹੁਕਮ ਮੰਨਦੇ ਹਨ। ਗੁਰੂ ਜੀ ਨੂੰ ਦੁਨਿਆਵੀ ਰਾਜ ਦੀ ਲੋੜ ਨਹੀਂ, ਓਹ ਤਾਂ ਵਲੀ ਹਨ।

ਆਪ ਉਨ੍ਹਾਂ ਨਾਲ ਕਿਸੇ ਕਿਸਮ ਦਾ ਝਗੜਾ ਨਾ ਕਰੋ। ਬਾਦਸ਼ਾਹ ਨੇ ਵਜ਼ੀਰ ਖਾਂ ਦੀ ਫੁਰਮਾਇਸ਼ ਮੰਨੀ ਕਿਉਂਕਿ ਇਸ ਵੇਲੇ ਉਸ ਤੋਂ ਹੋਰ ਕੋਈ ਲਾਇਕ ਨਹੀਂ ਸੀ ਹਸਨ ਖਾਂ ਨੂੰ ਕਾਬਲ ਦਾ ਸੂਬਾ ਨਿਯੁਕਤ ਕਰ ਦਿਤਾ।

ਹਸਨ ਖਾਂ ਨੇ ਕਾਬਲ ਦੀ ਸੂਬੇਦਾਰੀ ਪਾ ਕੇ ਗੁਰੂ ਸਾਹਿਬ ਦੀ ਬਹੁਤ ਸੇਵਾ ਕੀਤੀ। ਜਲਦ ਹੀ ਊਂਠ ਲੱਦ ਦੇ ਮੇਵਿਆਂ ਦੇ ਅਤੇ ਕਾਬਲੀ ਕਪੜੇ ਆਦਿਕ ਭੇਜਦਾ ਰਿਹਾ। ਇਸ ਨੇ ਐਸੀ ਸਿਖੀ ਧਾਰਨ ਕੀਤੀ ਜੋ ਸਭ ਨਾਲ ਪ੍ਰੇਮ ਕਰਦਾ ਰਹਿੰਦਾ ਸੀ, ਧਰਮ ਦਾ ਨਿਆਂ ਕਰਕੇ ਕਦੇ ਕਿਸੇ ਦਾ ਦਿਲ ਨਹੀਂ ਸੀ ਦੁਖਾਂਦਾ।

## ਪੈਂਦੇ ਖਾਂ ਦੀ ਬੇਈਮਾਨੀ

ਗੁਰੂ ਜੀ ਪੈਂਦੇ ਨਾਲ ਸਦਾ ਹੀ ਭਲਾ ਕਰਦੇ ਸਨ, ਇਸ ਨੂੰ ਬਚਪਨ ਤੋਂ ਹੀ ਪਾਲ ਕੇ ਬੜਾ ਬਲੀ ਕਰ ਦਿਤਾ ਸੀ ਪਰ ਹੁਣ ਇਸ ਨੇ ਬਹੁਤ ਅਨੀਤੀ ਚੁਕ ਰਖੀ ਸੀ। ਹਰ ਵੇਲੇ ਹੰਕਾਰ ਦਾ ਭਰਿਆ ਹੋਇਆ ਸਿਖਾਂ ਨੂੰ ਕਬੋਲ ਬੋਲਣ ਲਗ ਪਿਆ। ਗੁਰੂ ਜੀ, ਇਸ ਨੂੰ ਚੰਗੇ ਸ਼ਸਤਰ ਦੇਂਦੇ। ਇਕ ਵੇਰ ਇਕ ਸਿਖ ਨੇ ਬਹੁਤ ਵਧੀਆ ਪੁਸ਼ਾਕ, ਘੋੜਾ, ਕਲਗੀ ਲਿਆਂਦੀ, ਸਾਹਿਬ ਨੇ ਚੰਗਾ ਸੂਰਬੀਰ ਸਮਝ ਕੇ ਬਤੌਰ ਇਨਾਮ ਪੈਂਦੇ ਨੂੰ ਦੇ ਦਿਤਾ ਪਰ ਪੈਂਦੇ ਨੇ ਆਪ ਨਾ ਪਹਨੀ, ਆਪਣੇ ਜਵਾਈ ਨੂੰ ਦੇ ਦਿਤੀ।

ਇਕ ਵੇਰ ਟਿੱਕਾ ਗੁਰਦਿਤਾ ਜੀ ਦਾ ਬਾਜ਼ ਪੈਂਦੇ ਦੇ ਜਵਾਈ ਨੇ ਚੁਰਾ ਲਿਆ, ਪੁਛਣ ਤੇ ਮੁਕਰ ਗਿਆ। ਗੁਰੂ ਸਾਹਿਬ ਨੇ ਦੀਵਾਨ ਵਿਚ ਉਸ ਦੇ ਘਰੋਂ ਮੰਗਾ ਲਿਆ, ਪਰ ਪੈਂਦਾ ਫਿਰ ਵੀ ਸ਼ਰਮਿੰਦਾ ਨਾ ਹੋਇਆ, ਸਗੋਂ ਆਕੜ ਕੇ ਉਤਰ ਦੇਣ ਲਗ ਪਿਆ, ਕਿਉਂਕਿ ਇਸ ਦੀ ਆਦਤ ਬੜੇ ਅਹੰਕਾਰੀਆਂ ਵਾਲੀ ਹੋ ਗਈ ਸੀ, ਇਹ ਸਿਖਾਂ ਨੂੰ ਤੰਗ ਕਰਦਾ ਸੀ ਜਿਸ ਕਰਕੇ ਸਾਹਿਬਾਂ ਨੇ ਇਸ ਨੂੰ ਕਢ ਦਿਤਾ। ਜਾਣ ਲਗਿਆਂ ਸਿਖਾਂ ਨੂੰ ਬੁਰਾ ਭਲਾ ਕਹਿਣ ਲਗਾ, ਜਿਸ ਕਰਕੇ ਉਨ੍ਹਾਂ ਚੰਗੀ ਕੁਟ ਕੀਤੀ।

ਪੈਂਦੇ ਨੇ ਗੁਰਾਂ ਨਾਲ ਬੜੀ ਨਮਕ-ਹਰਾਮੀ ਕੀਤੀ। ਪਿੰਡਾਂ ਦੇ ਪਠਾਣਾਂ ਨੂੰ ਚੁਕਦਾ ਫਿਰੇ, ਪਰ ਕੁਝ ਨਾ ਬਣਿਆ। ਆਖ਼ਰ

ਰਿਸ਼ਵਤਾਂ ਦੇ ਕੇ ਬਾਦਸ਼ਾਹ ਦੇ ਪੇਸ਼ ਹੋਇਆ ਤੇ ਅਰਜ਼ ਕੀਤੀ, ਮਹਾਰਾਜ ! ਮੈਂ ਗੁਰੂ ਨੂੰ ਹਾਰ ਦੁਆਗਾਂ, ਮੈਂ ਬੜਾ ਬਲੀ ਹਾਂ, ਪਰ ਵਜ਼ੀਰ ਖਾਂ ਨੇ ਸਮਝਾਇਆ ਕਿ ਇਹ ਲੂਣ ਹਰਾਮੀ ਹੈ, ਇਸ ਨੂੰ ਮੱਥੇ ਨਾ ਲਾਓ। ਫਿਰ ਆਪਣੇ ਭਰਾਵਾਂ ਅਗੇ ਜਾ ਕੇ ਰੋਇਆ, ਉਹ ਭੀ ਗੁਰੂ ਜੀ ਤੋਂ ਡਰਦੇ ਚੁਪ ਹੋ ਗਏ।

## ਪੈਂਦੇ ਖਾਂ ਦੀ ਮੌਤ

ਪੈਂਦੇ ਖਾਂ ਨੇ ਜੋ ਜੰਗ ਵਿਚ ਮਰੇ ਸਨ, ਉਨ੍ਹਾਂ ਦੇ ਸਨਬੰਧੀਆਂ ਨੂੰ ਜਾ ਚੁਕਿਆ। ਉਨ੍ਹਾਂ ਬਾਦਸ਼ਾਹ ਨੂੰ ਕਿਹਾ ਕਿ ਅਸੀਂ ਫਤਹ ਪਾਵਾਂਗੇ। ਉਨ੍ਹਾਂ ਦਿਨਾਂ ਵਿਚ ਵਜ਼ੀਰ ਖਾਂ, ਮਾਮਲਾ ਉਗਰਾਹੁਣ ਸਿੰਧ ਵੰਨੀ ਗਿਆ ਹੋਇਆ ਸੀ, ਗੁਰੂ ਦਾ ਭੇਤੀ ਸਾਡੇ ਨਾਲ ਹੈ। ਮੁਖੱਲਸ ਖਾਂ ਜੋ ਜੰਗ ਵਿ ਗੁਰੂ ਜੀ ਦੇ ਹਥੋਂ ਮਾਰਿਆ ਗਿਆ ਸੀ, ਦੇ ਭਰਾ ਕਾਲੇ ਖਾਂ ਜੋ ਬਹੁਤ ਜੰਗੀ ਸਿਪਾਹੀ ਸਰਦਾਰ ਸੀ, ਵਡੇ ਵਡੇ ਜੋਧੇ, ਪੰਜ ਪੰਜ ਸਤ ਸਤ ਹਜ਼ਾਰੀ ਫ਼ੌਜ ਚੜ੍ਹਾ ਕੇ, ਸੰਮਤ ੧੬੯੨, ਜੇਠ ਨੂੰ ਚੜ੍ਹਾ ਲਿਆਏ। ਇਧਰ ਸਿਖਾਂ ਨੇ ਭੀ ਓਹ ਅਜਿਹੇ ਹੱਥ ਦਿਖਾਏ, ਜਿਸ ਨਾਲ ਬਹੁਤ ਸਾਰੀ ਫੌਜ ਕਾਲ ਦੀ ਭੇਟ ਹੋ ਗਈ। ਆਖ਼ਰ ਪੈਂਦੇ ਖਾਂ ਵੀ ਗੁਰੂ ਜੀ ਦੇ ਹਥੋਂ ਮਾਰਿਆ ਗਿਆ। ਕੁਤਬ ਖਾਂ ਕਾਲੇ ਖਾਂ ਨੇ ਪਹਿਲਾਂ ਤਾਂ ਭਜਣ ਦੀ ਸਲਾਹ ਕੀਤੀ, ਆਖਰ ਓਹ ਭੀ ਕਾਲ ਵਸ ਹੋ ਗਏ। ਗੁਰੂ ਜੀ ਨੇ ਸ਼ਹੀਦ ਹੋਏ ਸਿਖਾਂ ਦਾ ਸਸਕਾਰ ਕੀਤਾ ਅਤੇ ਤੁਰਕਾਂ ਨੂੰ ਦਬਾਅ ਦਿਤਾ। ਜੋ ਸਿਖ ਤੇ ਤੁਰਕ (ਦੁਸ਼ਮਨ) ਜ਼ਖ਼ਮੀ ਸੀ, ਸਭਨਾਂ ਦੀ ਮਲਮ ਪਟੀ ਕਰਵਾਈ। ਤ੍ਰਿਭਉਲੀ ਕੜਾਹ ਪ੍ਰਸ਼ਾਦ ਖੁਆ ਕੇ ਰਾਜ਼ੀ ਕੀਤਾ। ਗੁਰੂ ਜੀ ਰਾਗ ਦ੍ਵੈਖ ਤੋਂ ਰਹਿਤ ਸਨ, ਇਸ ਲਈ ਆਪ ਜੀ ਨੇ ਦੋਨਾਂ ਨਾਲ ਇਕੋ ਜਿਹਾ ਵਰਤਾਉ ਕੀਤਾ। ਫ਼ੌਜ ਛੇਤੀ ਰਾਜ਼ੀ ਹੋ ਗਈ ਅਤੇ ਕੋਲੋਂ ਖ਼ਰਚ ਦੇ ਕੇ ਉਨ੍ਹਾਂ ਨੂੰ ਟੋਰਿਆ।

ਜਿਸ ਵੇਲੇ ਜ਼ਖ਼ਮੀ ਫ਼ੌਜ ਰਾਜ਼ੀ ਹੋ ਕੇ ਲਾਹੌਰ ਪਹੁੰਚੀ ਤਾਂ ਬਾਦਸ਼ਾਹ ਭਾਵੇਂ ਬਹੁਤੀ ਫੌਜ ਮਰਨ ਕਰਕੇ ਅੰਦਰੋਂ ਦੁਖੀ ਸੀ, ਪਰ ਉਨ੍ਹਾਂ ਨੇ ਗੁਰੂ ਜੀ ਦੀ ਬਹੁਤ ਸ਼ਲਾਘਾ ਕੀਤੀ, ਆਖਿਆ ਗੁਰੂ ਜੀ

ਨਾਲ ਜੰਗ ਕਰਨਾ, ਆਪਣੀ ਜਾਨ ਗਵਾਉਣੀ ਹੈ।

ਪਤਾ ਨਹੀਂ ਜੰਗ ਦੇ ਪਹਿਲੋਂ ਤਾਂ ਥੋੜੀ ਹੀ ਖ਼ਲਕਤ ਹੁੰਦੀ ਹੈ ਪਰ ਮਗਰੋਂ ਪਤਾ ਨਹੀਂ ਕਿਥੋਂ ਫੌਜ ਟੁਰੀ ਆਉਂਦੀ ਹੈ। ਫਿਰ ਗੁਰੂ ਸਾਹਿਬ ਦੁਸ਼ਮਨਾ ਨਾਲ ਵੀ ਬੁਰਾ ਸਲੂਕ ਨਹੀਂ ਕਰਦੇ, ਸਗੋਂ ਬੀਮਾਰਾਂ ਨੂੰ ਦਵਾਈ ਤੇ ਭੁਖਿਆਂ ਨੂੰ ਅੰਨ ਦਿੰਦੇ ਹਨ। ਜਦ ਬਾਦਸ਼ਾਹ ਨੇ ਉਨ੍ਹਾਂ ਨੂੰ ਰਾਜ਼ੀ ਵੇਖਿਆ ਤਾਂ ਕਿਹਾ ਗੁਰੂ ਜੀ ਤਾਂ ਵਾਕਈ ਵਲੀ ਪੀਰ ਸਮ-ਦਰਸੀ ਹਨ ਪਰ ਸਾਡੇ ਅਮਾਲ ਤੇ ਪੈਂਦੇ ਖਾਂ ਵਰਗੇ ਨਮਕ ਹਰਾਮ, ਖ਼ਾਹ ਮਖ਼ਾਹ ਲੜਾਈ ਕਰਵਾ ਦਿੰਦੇ ਹਨ। ਵਜ਼ੀਰ ਖਾਂ ਬੋਲਿਆ, ਹਜ਼ਰਤ, ਪੀਰਾਂ ਫ਼ਕੀਰਾਂ ਦਾ ਘਰ ਰਬ ਦਾ ਘਰ ਹੁੰਦਾ ਹੈ, ਉਨ੍ਹਾਂ ਨਾਲ ਵੈਰ ਕਰਨ ਵਾਲਿਆਂ ਨਾਲ ਰਬ ਵੈਰ ਕਰਦਾ ਹੈ। ਸੋ, ਬਾਦਸ਼ਾਹ ਨੇ ਉਸ ਦਿਨ ਤੋਂ ਗੁਰੂ ਜੀ ਨਾਲ ਲੜਾਈ ਨਾ ਕਰਨ ਦੀ ਕਸਮ ਖਾਧੀ।

ਧੀਰ ਮਲ ਜੋ ਗੁਰੂ ਦਾ ਪੋਤਰਾ ਸੀ, ਪਹਿਲੇ ਹੀ ਸ਼ਾਹੀ ਫੌਜ ਨੂੰ ਭੇਜ ਦਿੰਦਾ ਰਿਹਾ ਸੀ, ਝੂਠਾ ਖੁਸ਼ਾਮਦੀ ਹੋਣ ਕਰਕੇ ਗੁਰੂ ਸਾਹਿਬ ਇਨ੍ਹਾਂ ਨੂੰ ਮੂੰਹ ਨਹੀਂ ਸਨ ਲਾਉਂਦੇ। ਇਸ ਲਈ ਇਸ ਨੇ ਬਾਦਸ਼ਾਹ ਨੂੰ ਲਿਖਿਆ ਮੈਂ ਆਪ ਦਾ ਖ਼ੈਰ ਖਾਹ ਆਪ ਵਲ ਹਾਂ। ਗੁਰੂ ਜੀ ਨਾਲ ਮੇਰੀ ਦੁਸ਼ਮਨੀ ਹੈ, ਵਜ਼ੀਰ ਖਾਂ ਨੇ ਚਿਠੀ ਪੜ੍ਹੀ ਤਾਂ ਬਾਦਸ਼ਾਹ ਨੇ ਕਿਹਾ ਜੋ ਆਪਣੇ ਬਾਪ ਦਾਦੇ ਦਾ ਨਹੀਂ ਬਣਿਆ, ਉਸ ਨੇ ਦੂਸਰੇ ਦਾ ਕੀ ਬਣਨਾ ਹੈ। ਇਸ ਲਈ ਬਾਦਸ਼ਾਹ ਨੇ ਉਸ ਦੀ ਨਹੀਂ ਸੁਣੀ, ਨਾ ਸਹਾਇਤਾ ਕੀਤੀ, ਕਾਇਰ ਜਾਣਿਆ ਅਤੇ ਕਿਹਾ ਕਿ ਇਸਦਾ ਨਾਮ ਲੈਣਾ ਹੀ ਭੈੜਾ ਹੈ।

ਗੁਰੂ ਜੀ ਜਦੋਂ ਅੰਮ੍ਰਿਤਸਰ ਆਏ ਤਾਂ ਓਨੀ ਦਿਨੀ ਬਾਦਸ਼ਾਹ ਭੀ ਦੌਰਾ ਕਰਦਾ ਗੁਰੂ ਜੀ ਨੂੰ ਆ ਮਿਲਿਆ। ਗੁਰੂ ਜੀ ਨੇ ਬਾਦਸ਼ਾਹ ਦਾ ਸਤਿਕਾਰ ਕੀਤਾ, ਅਮੀਰਾਂ ਵਜ਼ੀਰਾਂ ਨੂੰ ਬਾਦਸ਼ਾਹ ਸਣੇ ਕੜਾਹ ਪ੍ਰਸ਼ਾਦ ਛਕਾਇਆ। ਬਾਦਸ਼ਾਹ ਗੁਰੂ ਦੇ ਦਰਬਾਰ ਦੀ ਮਹਿਮਾ ਤੇ ਲੰਗਰ ਚਲਦਾ ਵੇਖ ਕੇ ਬਹੁਤੇ ਖੁੱਸ਼ ਹੋਇਆ। ਭੁਖੇ ਨੰਗੇ ਨੂੰ ਅੰਨ ਬਸਤਰ, ਸਭ ਦੀਆਂ ਮੁਰਾਂਦਾਂ ਪੂਰੀਆਂ ਹੁੰਦੀਆਂ ਵੇਖ ਕੇ, ਗੁਰੂ ਦੇ ਦੀਵਾਨ ਦੀ ਮਹਿਮਾ ਦੇਖ ਕੇ ਹੈਰਾਨ ਹੋ ਗਿਆ। ਅਗੋਂ ਲਈ ਪ੍ਰਣ

ਕੀਤਾ ਕਿ ਐਸੇ ਵਲੀਆਂ ਨਾਲ ਕਦੀ ਲੜਾਈ ਨਹੀਂ ਕਰਨੀ। ਸਿਰ ਝੁਕਾ ਕੇ ਸਲਾਮ ਕੀਤਾ, ਗੁਰੂ ਜੀ ਦਾ ਉਪਦੇਸ਼ ਪਾ ਕੇ ਫਿਰ ਧਰਮ ਨਿਆਇ ਕਰਨ ਲਗਾ।

## ਰੋਪੜ ਦੇ ਪਠਾਨਾਂ ਨੂੰ ਸੋਧਣਾ

ਇਕ ਵੇਰ ਜੋਧ ਸ਼ਾਹ, ਉਮਰ ਸ਼ਾਹ, ਭਾਈ ਰੂਪ ਆਦਿਕ ਸਿਖ ਗੁਰੂ ਜੀ ਦਾ ਦਰਸ਼ਨ ਕਰਨ ਆਏ, ਘੋੜੇ, ਸ਼ਸਤਰ, ਬਸਤਰ ਅਗੇ ਰਖ ਕੇ ਓਨਾਂ ਮੱਥਾ ਟੇਕਿਆ। ਉਨ੍ਹਾਂ ਦੀ ਸਵਾਣੀਆਂ ਨੇ ਵੀ ਮਾਈਆਂ ਅਗੇ ਜ਼ੇਵਰ ਬਸਤਰ ਆਦਿਕ ਭੇਟ ਰਖੀ। ਇਨ੍ਹਾਂ ਬਹਾਦਰਾਂ ਦਾ ਆਉਣਾ ਸੁਣ ਕੇ ਰਾਜਾ ਤਾਰਾ ਚੰਦ ਤੇ ਹੰਡੂਰੀਏ ਆਦਿਕ ਭੀ ਦਰਸ਼ਨ ਕਰਨ ਆਏ, ਸੈਰ ਤੇ ਸ਼ਿਕਾਰ ਹੋਂਦਾ ਰਿਹਾ। ਰਾਜਿਆਂ ਨੇ ਕਈ ਸ਼ੇਰ ਮਾਰੇ। ਰਾਜਾ ਗਜੈ ਸਿੰਘ ਦਾ ਬਾਪ ਰਾਜਾ ਤਾਰਾ ਚੰਦ ਨਾਲਾਗੜ੍ਹੀਏ ਨੇ ਚਰਨ ਫੜ ਕੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਰੋਪੜੀ ਪਠਾਣਾਂ ਨੇ ਸਾਡੇ ਨਾਲ ਬਹੁਤ ਜ਼ੁਲਮ ਕੀਤਾ ਹੈ, ਸਭ ਕੁਝ ਲੁਟ ਪੁਟ ਕੇ ਲੈ ਗਏ ਨੇ ਤੇ ਪਿੰਡਾਂ ਤੇ ਕਬਜ਼ਾ ਕਰ ਲਿਆ ਹੈ, ਖ਼ਲਕਤ ਨੂੰ ਭੀ ਮਾਰ ਮੁਕਾਇਆ ਹੈ। ਗੁਰੂ ਜੀ ਨੇ ਉਨ੍ਹਾਂ ਦੀ ਬੇਨਤੀ ਮੰਨ ਕੇ ਆਪਣੀ ਸੈਨਾਂ ਨੂੰ ਭੇਜਿਆ। ਜੋਧ ਸ਼ਾਹ, ਰਾਜਾ ਪ੍ਰਤਾਪ ਸਿੰਘ, ਭਾਈ ਚੂਹੜ ਕੁਸ਼ਾਲੀ ਆਦਿ ਸੂਰਬੀਰ ਆਪਣੀ ਸੈਨਾ ਲੈ ਕੇ ਗਏ। ਘਨੌਰ ਪਿੰਡ ਪਾਸ ਜੁੱਧ ਹੋਇਆ। ਸਿਖਾਂ ਨੇ ਚੰਗੇ ਹੱਥ ਵਿਖਾਏ। ਫਿਰ ਸ੍ਰੀ ਗੁਰੂ ਜੀ ਨੇ ਆਪ ਜਾ ਕੇ ਤੀਰਾਂ ਦੀ ਬੁਛਾੜ ਕੀਤੀ, ਪਠਾਣ ਮੈਦਾਨ ਛਡ ਕੇ ਭੱਜ ਗਏ। ਇਸ ਲੜਾਈ ਵਿਚ ਬਹੁਤ ਸਾਰੇ ਹਥਿਆਰ ਤੇ ਘੋੜੇ ਹੱਥ ਆਏ।

ਥੋੜੇ ਦਿਨਾਂ ਬਾਅਦ ਰੋਪੜੀਏ ਪਠਾਣ ਨਵਾਬ ਰਹਿਮਤ ਖਾਂ, ਮੁਹੰਮਦ ਬਖ਼ਸ਼ ਆਦਿ ਸ਼ਿਕਾਰ ਕਰਨ ਸਮੇਂ ਗੁਰੂ ਸਾਹਿਬ ਨੂੰ ਮਿਲੇ ਤੇ ਉਨ੍ਹਾਂ ਵਾਰ ਕਰਨਾ ਚਾਹਿਆ, ਪਰ ਸਾਹਿਬਾਂ ਨੇ ਇਕ ਅਜਿਹਾ ਤੀਰ ਨਵਾਬ ਰਹਿਮਤ ਖਾਂ ਨੂੰ ਮਾਰਿਆ, ਓਹ ਉਥੇ ਹੀ ਤੜਫ ਤੜਫ ਕੇ ਡਿਗ ਪਿਆ। ਬਾਕੀ ਸਭ ਓਸਦੇ ਗਿਰਦ ਹੋ ਗਏ। ਗੁਰੂ ਜੀ ਲੋਕਾਂ ਦਾ ਉਧਾਰ ਕਰਕੇ ਕੀਰਤਪੁਰ ਆ ਬਿਰਾਜੇ।

## ਬਾਹਮਣ ਮਾਜਰੇ ਜੰਗ ਹੋਣਾ

ਗੁਰੂ ਜੀ ਸਤ ਧਰਮ ਦਾ ਉਪਦੇਸ਼ ਦੇਣ ਲਈ ਸੂਰਜ ਗ੍ਰਹਿਣ ਦੇ ਮੇਲੇ ਤੇ ਕੁਰਖੇਤ੍ਰ ਗਏ। ਦੇਰ ਰਾਤ ਤੱਕ ਨਾਮ ਦਾ ਪ੍ਰਵਾਹ ਚਲਿਆ। ਰਾਜੇ ਮਹਾਰਾਜੇ ਜੋ ਇਸ ਅਵਸਰ ਤੇ ਆਏ, ਸਭ ਨੇ ਦਰਸ਼ਨ ਪਾ ਕੇ ਆਨੰਦ ਮਾਣਿਆ। ਗੁਰੂ ਜੀ ਨੇ ਲੋਕਾਂ ਨੂੰ ਭੈੜੇ ਕੰਮ ਤੋਂ ਛੁੜਾ ਕੇ ਭਲੇ ਪਾਸੇ ਲਾਇਆ। ਰਾਜਾ ਰੂਪ ਚੰਦ ਆਦਿਕ ਤਾਂ ਹਰਦੁਆਰ ਨੂੰ ਚਲੇ ਗਏ, ਗੁਰੂ ਜੀ ਓਥੇ ਆ ਕੇ ਬਾਗਾਂ ਵਾਲੇ ਪਾਸ ਉਤਰੇ।

ਇਸ ਮੌਕੇ ਤੇ ਰੋਪੜੀਏ ਪਠਾਣ ਆਪਣੇ ਭਾਈਚਾਰੇ ਨੂੰ ਇਕਠਾ ਕਰਕੇ ਨਗਾਰੇ ਵਜਾਉਂਦੇ ਆ ਪਹੁੰਚੇ। ਬਾਹਮਣ ਮਾਜਰੇ ਪਾਸ ਭਾਰੀ ਜੰਗ ਹੋਇਆ। ਤੀਰ ਤੁਪਕ ਦੀ ਲੜਾਈ ਹੋਣ ਲਗੀ। ਭਾਵੇਂ ਸਿਖ ਥੋੜੇ ਸਨ ਪਰ ਜਾਨ ਤੋੜ ਕੇ ਲੜੇ। ਸਵੇਰ ਤੋਂ ਸੰਝ ਤਕ ਬੜੇ ਘਮਾਸਾਨ ਦਾ ਜੰਗ ਹੋਇਆ। ਸਿਖ ਥੋੜੇ ਸਨ, ਕੀ ਕਰ ਸਕਦੇ ਸਨ। ਇਸ ਕਰਕੇ ਮਹਾਰਾਜ ਆਪ ਅਗੇ ਹੋਏ ਅਤੇ ਉਨ੍ਹਾਂ ਨੂੰ ਵਿੰਨ ਸਿਟਿਆ। ਦੂਸਰੇ ਦਿਨ ਹੋਰ ਫੌਜ ਕੀਰਤਪੁਰੋਂ ਆ ਗਈ। ਭਾਈ ਭਾਰੂ, ਚੂਹੜ, ਰਾਮ, ਸਾਧੂ ਆਦਿਕ ਜੈਕਾਰੇ ਬੁਲਾਉਂਦੇ ਅਗਾਂਹ ਹੋਏ, ਪਠਾਣਾਂ ਦਾ ਘੇਰਾ ਤੋੜ ਕੇ ਫਤੇ ਪਾਈ, ਜਿਸ ਕਰਕੇ ਸਭ ਪਠਾਣ ਨਸ ਗਏ ਤੇ ਦੁਬਾਰਾ ਸ਼ਾਤੀ ਵਾਲਾ ਮਾਹੌਲ ਬਣਿਆ।

## ਟਿਕੇ ਗੁਰਦਿਤੇ ਜੀ ਦਾ ਚਲਾਣਾ

ਕਲਾਨੌਰ ਦਾ ਨਾਗੋਰਾ ਖਤ੍ਰੀ ਆਪਣੇ ਪਰਵਾਰ ਸਮੇਤ ਗੁਰੂ ਜੀ ਦਾ ਦਰਸ਼ਨ ਕਰਨ ਆਇਆ। ਉਸ ਨੇ ਹਥ ਜੋੜ ਕੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ਜੀ! ਮੇਰੀ ਲੜਕੀ ਨੂੰ ਆਪਣੀ ਦਾਸੀ ਕਰੋ। ਸਾਹਿਬਾਂ ਬਚਨ ਕੀਤਾ, ਇਹ ਸਾਡੀ ਲੜਕੀ ਹੈ, ਅਸੀਂ ਇਸ ਨਾਲ ਸ਼ਾਦੀ ਨਹੀਂ ਕਰਵਾਉਣੀ। ਪ੍ਰੰਤੂ ਟਿਕੇ ਗੁਰਦਿਤੇ ਜੀ ਨੇ ਉਸ ਲੜਕੀ ਦਾ ਅਤੀ ਸੁੰਦਰ ਰੂਪ ਦੇਖ ਕੇ ਸ਼ਾਦੀ ਕਰ ਲਈ। ਤਾਂ ਹਰਿ ਰਾਇ ਜੀ ਦੀ ਮਾਂ ਨੇ ਆਪਣੇ ਉਪਰ ਸੌਂਕਣ ਆਈ ਜਾਣ ਕੇ ਬੇਨਤੀ ਕੀਤੀ ਤਾਂ ਗੁਰੂ ਜੀ ਨੇ ਟਿਕੇ ਗੁਰਦਿਤੇ ਨੂੰ ਸਦ ਕੇ ਬਹੁਤ

ਸ਼ਰਮਿੰਦਾ ਕੀਤਾ ਤੇ ਆਖਿਆ, ਅਸੀਂ ਉਸ ਨੂੰ ਆਪਣੀ ਲੜਕੀ ਕਹਿ ਚੁਕੇ ਹਾਂ, ਤੇ ਤੂੰ ਉਸ ਨਾਲ ਚੋਰੀ ਜਾ ਕੇ ਸ਼ਾਦੀ ਕਰਵਾ ਲਈ ਹੈ, ਤੂੰ ਹੁਣ ਸਾਨੂੰ ਮੂੰਹ ਨਾ ਵਿਖਾਈਂ। ਇਸ ਕਰਕੇ ੮ ਦਿਨ ਟਿਕਾ ਗੁਰਦਿਤਾ ਜੀ ਬਾਹਰ ਨਾ ਨਿਕਲੇ। ਨੌਵੇਂ ਦਿਨ ਸ਼ਿਕਾਰ ਖੇਡਣ ਗਏ ਤਾਂ ਇਕ ਹਰਨ ਦੇ ਭੁਲੇਖੇ ਗਾਊ ਨੂੰ ਤੀਰ ਵਜ ਗਿਆ ਤੇ ਉਹ ਮਰ ਗਈ। ਟਿਕਾ ਗੁਰਦਿਤਾ ਜੀ ਨੇ ਗਊ ਹਤਿਆ ਦਾ ਪਾਪ ਸਮਝ ਕੇ ਉਸ ਗਊ ਨੂੰ ਜ਼ਿੰਦਾ ਕਰ ਦਿਤਾ। ਜਦ ਗੁਰੂ ਜੀ ਕੋਲ ਆਇਆ ਤਾਂ ਆਪ ਜੀ ਨੇ ਬਚਨ ਕੀਤਾ ਕਿ ਤੂੰ ਹੁਣ ਕਰਾਮਾਤ ਵਿਖਾਣ ਲਗ ਪਿਆ ਹੈਂ, ਕਦੇ ਜੀਆਂ ਨੂੰ ਮਾਰਨਾ ਕਦੇ ਜੀਵਾਉਣਾ, ਇਹ ਕਰਾਮਾਤ ਦਿਖਾਉਣੀ ਕੈਹਰ ਕਰਨ ਤੇ ਰਬ ਨਾਲ ਸ਼ਰੀਕਾ ਕਰਨਾ ਹੈ। ਇਸ ਲਈ ਟਿਕਾ ਜੀ ਨੇ ਆਪਣਾ ਅੰਤ ਜਾਣ ਕੇ ਸੱਪ ਦੀ ਕੁੰਜ ਲਾਹੁਣ ਵਾਂਗ ਬੁਢਨਸ਼ਾਹ ਦੀ ਕਬਰ ਪਾਸ ਜਾ ਕੇ ਆਪਣੇ ਪ੍ਰਾਣ ਤਿਆਗ ਦਿਤੇ। ਮਾਈਆਂ ਰੁਦਨ ਕਰਨ ਲਗੀਆਂ ਤਾਂ ਸਾਹਿਬਾਂ ਨੇ ਸਭ ਨੂੰ ਧੀਰਜ ਦੇ ਕੇ ਸ਼ਾਂਤ ਕਰਾਇਆ ਅਤੇ ਟਿੱਕਾ ਜੀ ਦੀ ਦੇਹ ਦਾ ਸਸਕਾਰ ਕਰਕੇ ਸਭ ਆਪਣੇ ਘਰ ਆ ਗਏ। ਕਹਿੰਦੇ ਹਨ ਕਿ ਟਿਕੇ ਦੇ ਹੱਥ ਦੀ ਸੋਟੀ ਜੋ ਓਨਾਂ ਉਸ ਵੇਲੇ ਗਡੀ ਸੀ, ਹੁਣ ਤਕ ਨਿੰਮ ਦਾ ਦਰਖਤ ਬਣੀ ਹੋਈ ਖੜੀ ਹੈ।

## ਟਿਕੇ ਦੇ ਨਮਿਤ ਪਾਠ

ਗੁਰੂ ਜੀ ਨੇ ਪਾਠ ਕਰਾਉਣ ਲਈ ਧੀਰਮਲ ਨੂੰ ਲਿਖਿਆ ਕਿ ਗੁਰੂ ਗ੍ਰੰਥ ਸਾਹਿਬ ਭੇਜ ਦਿਓ। ਉਸ ਨੇ ਪਿਤਾ ਦੇ ਸ਼ੋਕ ਵਿਚ ਕੋਈ ਜਵਾਬ ਨਾ ਦਿਤਾ, ਨਾ ਆਪ ਆਇਆ, ਜਿਸ ਕਰਕੇ ਗੁਰੂ ਮਹਾਰਾਜ ਜੀ ਨੇ ਬਚਨ ਕੀਤਾ, ਜਿਸ ਗ੍ਰੰਥ ਦਾ ਧੀਰ ਮਲ ਮਾਣ ਕਰਦਾ ਹੈ, ਇਹ ਗੁਰੂ ਗ੍ਰੰਥ ਸਾਹਿਬ ਘਰ ਘਰ ਹੋਵੇਗਾ।

ਸੋ, ਗੁਰੂ ਸਾਹਿਬ ਜੀ ਪੰਜ ਗ੍ਰੰਥੀ ਤੇ ਸਹਸਕ੍ਰਿਤੀ ਸਲੋਕਾਂ ਦਾ ਪਾਠ ਟਿੱਕਾ ਜੀ ਦੇ ਨਮਿਤ ਕਰਾਉਂਦੇ ਰਹੇ, ਸਤਾਰਵੀਂ ਵਾਲੇ ਦਿਨ ਭੋਗ ਪਾ ਕੇ ਸ੍ਰੀ ਹਰਿ ਰਾਇ ਜੀ ਨੂੰ ਦਸਤਾਰ ਬੰਧਵਾਈ।

## ਵਿਧਵਾ ਵਿਵਾਹ ਹੋਣਾ

ਟਿਕਾ ਗੁਰਦਿਤਾ ਜੀ ਜੋ ਨਾਗੋ ਰਾਇ ਦੀ ਬੇਟੀ ਵਿਆਹ ਕੇ ਉਸ ਨਾਲ ਛੋਹੇ ਭੀ ਨਹੀਂ ਸਨ, ਗੁਰੂ ਕਿਆਂ ਨੇ ਉਸ ਦੇ ਬਾਪ ਨੂੰ ਹੁਕਮ ਦਿਤਾ, ਇਸ ਦਾ ਹੋਰ ਵਿਆਹ ਕਰ ਦਿਓ। ਸੋ, ਓਸ ਦੇ ਪਿਤਾ ਨੇ ਉਸ ਕੰਨਿਆ ਦਾ ਆਨੰਦ ਗੁਰੂ ਜੀ ਦੀ ਮਰਜ਼ੀ ਨਾਲ ਇਕ ਹੋਰ ਜਗਾ ਤੇ ਕਰ ਦਿਤਾ। ਸੋ, ਓਸ ਦਿਨ ਤੋਂ ਗੁਰੂ ਜੀ ਦੀ ਆਗਿਆ ਵਿਧਵਾ ਵਿਵਾਹ ਬਾਰੇ ਸਿਖ ਪੰਥ ਵਿਚ ਮੰਨੀ ਜਾਂਦੀ ਹੈ। ਬਹੁਤ ਆਦਮੀ ਜੋ ਟਿਕੇ ਦੀ ਮੁਕਾਣੀ ਆਏ ਹੋਏ ਸਨ, ਅਫਸੋਸ ਪ੍ਰਗਟ ਕਰਨ ਲਗੇ? ਗੁਰੂ ਸਾਹਿਬ ਨੇ ਕਿਹਾ, ਸਭ ਆਵਾਜਾਈ ਹੈ, ਨਦੀ ਦੇ ਪੂਰ ਵਾਂਗ ਲੋਕ ਆਉਂਦੇ ਤੇ ਟੁਰ ਜਾਂਦੇ ਹਨ, ਸਥਿਰ ਕਿਸੇ ਨੇ ਨਹੀਂ ਰਹਿਣਾ।

ਅਜਿਹਾ ਨਿਸਚਾ ਰਖਣਾ ਤੇ ਕਰਤਾਰ ਦੀ ਰਜ਼ਾ ਵਿਚ ਰਹਿਣਾ ਚੰਗਾ ਹੈ।

## ਰਾਜੇ ਬਾਜ਼ ਬਹਾਦਰ ਦਾ ਆਉਣਾ

ਮੁਲਕ ਵਿਚ ਅਮਨ ਚੈਨ ਹੋਣ ਕਰਕੇ ਸੰਗਤਾਂ ਦੂਰੋਂ ਦੂਰੋਂ ਗੁਰੂ ਜੀ ਦੇ ਦਰਸ਼ਨ ਲਈ ਆਉਂਦੀਆਂ ਤੇ ਮਨ ਇਛੇ ਫਲ ਪਾਉਂਦੀਆਂ। ਲੰਗਰ ਕੀਰਤਪੁਰ ਦੋਵੇਂ ਅਟੁਟ ਚਲੇ। ਰਾਜਾ ਬਾਜ ਬਹਾਦਰ ਦੇ ਘਰ ਪੁਤਰ ਹੋਣ ਕਰਕੇ ਉਹ ਬੜੀ ਸ਼ਰਧਾ ਨਾਲ ਗੁਰੂ ਜੀ ਦਰਸ਼ਨ ਕਰਨ ਆਇਆ। ਨਾਨਕ ਮਤੇ ਵਾਲਾ ਸੰਤ ਅਲਮਸਤ ਭੀ ਗੋਰਖਪੁਰ, ਪੀਲੀ ਭੀਤ ਦੀ ਸੰਗਤ ਨੂੰ ਨਾਲ ਲੈ ਕੇ ਆਇਆ। ਸਭ ਨੇ ਦਰਸ਼ਨ ਕਰਕੇ ਮਨ ਦੀਆਂ ਮੁਰਾਂਦਾਂ ਪੂਰੀਆਂ ਕੀਤੀਆਂ।

## ਮਾਈਆਂ ਦੀ ਬੇਨਤੀ

ਇਕ ਦਿਨ ਸੂਰਜ ਮਲ ਦੀ ਮਾਈ ਨੂੰ ਮਸੰਦਾਂ ਨੇ ਸਿਖਾਇਆ ਕਿ ਗੁਰੂ ਸਾਹਿਬ ਹਰਿ ਰਾਇ ਜੀ ਨਾਲ ਬਹੁਤ ਪ੍ਰੇਮ ਕਰਦੇ ਹਨ, ਇਸ ਲਈ ਗੁਰ ਗਦੀ ਓਸ ਨੂੰ ਦੇਣਗੇ। ਤਾਂ ਸੂਰਜ ਮਲ ਦੀ ਮਾਈ ਨੇ ਬੇਨਤੀ ਕੀਤੀ ਕਿ ਸਭ ਲੋਕ ਕਹਿ ਰਹੇ ਹਨ ਕਿ ਗਦੀ ਸ੍ਰੀ ਹਰਿਰਾਇ ਸਾਹਿਬ ਨੂੰ ਦੇਣਗੇ ਕਿਉਂਕਿ ਟਿੱਕਾ ਗੁਰਦਿਤਾ ਜੀ ਜੋ

ਗਦੀ ਦੇ ਲਾਇਕ ਸਨ, ਗੁਰਪੁਰੀ ਸਿਧਾਰ ਗਏ ਹਨ, ਅਤੇ ਉਸ ਦਾ ਵਡਾ ਪੁਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲੈ ਗਿਆ, ਓਹ ਉਸੇ ਦੈ ਆਸੇ ਪਾਸੇ ਆਪ ਨੂੰ ਪਿਆ ਪੁਜਾਵੇਗਾ, ਇਸ ਲਈ ਵਡਾ ਪੁਤਰ ਸੂਰਜ ਮਲ ਅਧਿਕਾਰੀ ਹੈ, ਐਸੇ ਲਾਇਕ ਪੁਤਰ ਬਿਨਾ ਅਪਰਾਧ ਛੱਡ ਕੇ ਪੋਤਰੇ ਨੂੰ ਗੱਦੀ ਦੇਣਾ ਮੁਨਾਸਿਬ ਨਹੀਂ। ਗੁਰੂ ਸਾਹਿਬ ਨੇ ਬਚਨ ਕੀਤਾ, ਇਹ ਬੜੇ ਜਪ, ਤਪ ਦਾ ਫਲ ਹੈ। ਪਰਮੇਸ਼ਰ ਦੂਜੇ ਦੇ ਕਰਮਾਂ ਦਾ ਫਲ ਦੂਜੇ ਨੂੰ ਨਹੀਂ ਦੇਂਦਾ। ਜਿਸ ਦਾ ਭਾਗ ਹੈ, ਸੋ ਲਏਗਾ। ਜੇ ਤੂੰ ਗੁਜ਼ਾਰੇ ਦਾ ਖ਼ਿਆਲ ਕਰਦੀ ਹੈ ਤਾਂ ਗੁਰੂ ਦੇ ਸੇਵਕਾਂ ਮਗਰ ਰਿਧੀਆਂ ਸਿਧੀਆਂ ਪਈਆਂ ਫਿਰਦੀਆਂ ਹਨ। ਪੁਤਰਾਂ ਵਾਸਤੇ ਕੀ ਪ੍ਰਵਾਹ ਹੈ, ਤੇਰੇ ਪੁਤਰ ਦੀ ਸੰਤਾਨ ਵੀ ਸੁਸ਼ੀਲ ਹੋਵੇਗੀ।

ਇਸੇ ਤਰ੍ਹਾਂ ਤੇਗ ਬਹਾਦਰ ਜੀ ਦੇ ਮਾਤਾ ਨਾਨਕੀ ਜੀ ਨੇ ਬੇਨਤੀ ਕੀਤੀ, ਮੇਰਾ ਪੁਤਰ ਤਾਂ ਬਹੁਤ ਭੋਲਾ ਭਾਲਾ, ਸਿਧਾ ਬੰਦਾ ਹੈ। ਇਹ ਸੰਤ ਲੋਕ ਹੈ, ਦੁਨਿਆਵੀ ਕਾਰ-ਵਿਹਾਰ ਨਹੀਂ ਕਰਦਾ, ਮਸੰਦਾਂ ਨਾਲ ਵੀ ਮੇਲ ਨਹੀਂ ਰਖਦਾ ਤਾਂ ਸਾਹਿਬਾ ਬਚਨ ਕੀਤਾ, ਤੂੰ ਭਰੋਸਾ ਰਖ, ਤੇਰਾ ਪੁੱਤਰ ਹਿੰਦ ਧਰਮ ਦੀ ਪਨਾਹ ਹੋਵੇਗਾ ਅਤੇ ਪੋਤਰਾ ਤੇਰਾ ਬੜਾ ਪ੍ਰਤਾਪੀ ਹੋਵੇਗਾ। ਭੋਲਿਆਂ ਨੂੰ ਭੀ ਭਾਗ ਲਗਦਾ ਹੈ-"ਭੋਲੇ ਭਾਇ ਮਿਲੇ ਰਘਰਾਇਆ॥ ਅਥਵਾ- ਚਤੁਰਾਈ ਨ ਚਤੁਰਭੁਜੁ ਪਈਐ॥" ਇਕ ਰੁਮਾਲ ਤੇ ਇਕ ਕਟਾਰ ਦੇ ਕੇ ਬਚਨ ਕੀਤਾ, ਇਹ ਰਖ ਛੱਡ ਜਦੋਂ ਇਨ੍ਹਾਂ ਨੂੰ ਗੁਰਿਆਈ ਮਿਲੇਗੀ ਦੇ ਦੇਣੇ। ਇਹ ਸੁਣ ਕੇ ਮਾਤਾ ਨਾਨਕੀ ਜੀ ਬਹੁਤ ਪ੍ਰਸੰਨ ਹੋਈ। ਇਸੇ ਸਾਲ ਸੁੰਦਰ ਸ਼ਾਹ ਜੋ ਬੁਢਨ ਸ਼ਾਹ ਦਾ ਚੇਲਾ ਸੀ, ਭਾਈ ਬਿਧੀ ਚੰਦ, ਬਾਬਕ ਰਬਾਬੀ ਜ਼ਾਤੀ, ਮਲਕ ਆਦਿ ਸਿਖ ਗੁਰਪੁਰੀ ਨੂੰ ਸਿਧਾਰ ਗਏ। ਬਾਬਾ ਮੋਹਨ ਜੀ, ਮੋਹਰੀ ਜੀ ਦਾ ਚਲਾਣਾ ਸੁਣ ਕੇ, ਸ੍ਰੀ ਗੁਰੂ ਜੀ ਨੇ ਆਪਣੇ ਵਲੋਂ ਪ੍ਰਚਾਉਣੀ ਕਰਨ ਵਾਸਤੇ ਭਾਈ ਗੜੀਏ, ਭਾਈ ਕਸ਼ਮੀਰੀ ਮਲ ਨੂੰ ਗੋਂਦਵਾਲ ਟੋਰਿਆ ਤੇ ਅਨੰਦ ਜੀ ਨੂੰ ਕੀਰਤਪੁਰ ਸਦਵਾ ਲਿਆ।

## ਗੁਰੂ ਹਰਿ ਰਾਇ ਜੀ ਦੀ ਗਦੀ ਨਸ਼ੀਨੀ

ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦੀਪ ਮਾਲਾ ਸੰਨ ੧੬੯੮ ਦੇ

ਅਵਸਰ ਤੇ ਵਡਾ ਜੋੜ ਮੇਲ ਕੀਤਾ। ਮੇਵੜੇ ਭੇਜ ਕੇ ਹੁਕਮਨਾਮੇ ਜਾਰੀ ਕਰ ਦਿਤੇ। ਕਾਬਲ, ਕੰਧਾਰ, ਪੋਠੋਹਾਰ, ਮਾਝਾ, ਮਾਲਵਾ, ਦੁਆਬਾ ਆਦਿਕ ਥਾਵਾਂ ਦੀਆਂ ਸੰਗਤਾਂ ਦੂਰ ਦੂਰ ਤੋਂ ਆਈਆਂ। ਸ਼ਹਿਰ ਦੀ ਸਜਾਵਟ ਇਸ ਤਰ੍ਹਾਂ ਹੋਈ ਜਿਵੇਂ ਇੰਦ੍ਰਪੁਰੀ ਬਣੀ ਹੋਵੇ। ੧੧੦੦/- ਦਾ ਕੜਾਹ ਪ੍ਰਸ਼ਾਦ ਕਰਕੇ ਭਾਈ ਭਾਨੇ ਤੋਂ ਸ੍ਰੀ ਗੁਰੂ ਜੀ ਨੇ ਗੁਰ ਗਦੀ ਦਾ ਤਿਲਕ ਲਵਾਇਆ। ਪੰਜ ਪੈਸੇ, ਨਲੀਏਰ ਅਗੇ ਰਖ ਕੇ ਪਹਿਲੇ ਆਪ ਮੱਥਾ ਟੇਕਿਆ, ਤਿੰਨ ਪ੍ਰਕਰਮਾ ਮਗਰੋਂ ਮੱਥਾ ਟੇਕਿਆ, ਫਿਰ ਹੋਰ ਸੰਗਤਾਂ ਤੋਂ ਮੱਥਾ ਟਿਕਵਾਇਆ। ਰਾਜਾ ਦੀਪ ਚੰਦ ਕਹਲੂਰੀਏ ਤੇ ਤਾਰਾ ਚੰਦ ਹੰਡੂਰੀਏ ਆਦਿ ਨੇ ਪੱਗ, ਦੁਸ਼ਾਲਾ ਗੱਦੀ ਨਸ਼ੀਨੀ ਦਾ ਦਿਤਾ ਅਤੇ ਦੋ ਬਰਸ ਪਹਿਲਾਂ ਹੀ ਮਹਾਰਾਜ ਨੇ ਆਪਣੀ ਜ਼ਿੰਦਗੀ ਵਿਚ ਇਹ ਕੰਮ ਸ੍ਰੀ ਹਰਿ ਰਾਇ ਜੀ ਦੇ ਹਵਾਲੇ ਕੀਤਾ।

## ਦਾਰਾ ਸ਼ਿਕੋਹ ਦਾ ਆਵਣਾ

ਸੰਮਤ ੧੭੦੦ ਬ੍ਰਿਕਮੀ ਨੂੰ ਦਾਰਾ ਸ਼ਕੋਹ ਕਸ਼ਮੀਰ ਤੋਂ ਮੁੜ ਕੇ ਪਹਾੜੀ ਰਾਜਿਆਂ ਤੋਂ ਨਜ਼ਰਾਨੇ ਲੈਂਦਾ, ਕੀਰਤਪੁਰ ਉਤਰਿਆ। ਇਹ ਸ਼ਾਹਜਹਾਨ ਦਾ ਪੁਤਰ ਬਹੁਤ ਚੰਗੇ ਵੀਚਾਰਾਂ ਵਾਲਾ ਸੀ। ਭਾਵੇਂ ਇਸ ਨੇ ਕਦੀ ਹੋਰ ਫ਼ਕੀਰਾਂ ਦਾ ਸੰਗ ਕੀਤਾ ਸੀ ਪਰ ਗੁਰੂ ਦੇ ਦਰਸ਼ਨ ਕਰਕੇ ਨਿਹਾਲ ਹੋ ਗਿਆ ਕਿਉਂਕਿ ਪੀਰ ਪਰਹਿ ਕੇਵਾਲੀ, ਪੀਰ ਫਾਜਲ ਈਰਾਨੀ, ਪੀਰ ਹਸਨ ਅਲੀ ਤੋਂ ਗੁਰੂ ਜੀ ਦੀ ਸਿਫਤਿ ਸੁਣੀ ਹੋਈ ਸੀ। ਇਸੇ ਪੀਰ ਨੇ ਬਾਦਸ਼ਾਹ ਨੂੰ ਸਮਝਾਇਆ ਹੋਇਆ ਸੀ ਕਿ ਗੁਰਾਂ ਨਾਲ ਜੰਗ ਕਰਨਾ ਠੀਕ ਨਹੀਂ ਕਿਉਂਕਿ ਤੇਰੇ ਇਲਾਕੇ ਵਿਚ ਜੋ ਪਠਾਣ ਹਨ, ਸਭ ਲੋਕਾਂ ਅਤੇ ਛੋਟੀਆਂ ਰਿਆਸਤਾਂ ਨੂੰ ਤੰਗ ਕਰਦੇ ਹਨ। ਇਹ ਸੁਣ ਕੇ ਬਾਦਸ਼ਾਹ ਚੁਪ ਰਿਹਾ।

## ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜੋਤੀ ਜੋਤਿ ਸਮਾਉਣਾ

ਗੁਰੂ ਪਾਤਿਸ਼ਾਹ ਜੀ ਆਪਣਾ ਅੰਤ ਸਮਾਂ ਨੇੜੇ ਆਇਆ ਜਾਣ ਕੇ ਪਾਤਾਲਪੁਰੀ ਨਾਮ ਦਾ ਕੋਠਾ ਜੋ ਪਹਿਲਾਂ ਹੀ ਬਣਾ ਰਖਿਆ ਸੀ,

ਉਸ ਦੇ ਅੰਦਰ ਆਸਣ ਵਿਛਾ ਲਿਆ ਅਤੇ ਸਭ ਨੂੰ ਹੁਕਮ ਦਿਤਾ ਕਿ ਇਸ ਦੇ ਅੰਦਰ ਕੋਈ ਨਾ ਆਵੇ। ਸੰਗਤਾਂ ਚਾਰ ਦਿਨ ਬਾਹਰ ਹੀ ਭਜਨ ਪਾਠ ਕਰਨ, ਪੰਜਵੇਂ ਦਿਨ ਬੂਹਾ ਖੋਲਣਾ। ਇਤਨਾ ਹੁਕਮ ਦੇ ਕੇ ਗੁਰੂ ਜੀ ਇਸ਼ਨਾਨ ਕਰਕੇ ਨਵੇਂ ਬਸਤਰ ਪਾ ਕੇ ਕੋਠੇ ਅੰਦਰ ਸਮਾਧੀ ਅਸਥਿਤ ਹੋ ਗਏ। ਗੁਰੂ ਹਰਿ ਰਾਇ ਸਾਹਿਬ ਸਭ ਸੰਗਤ ਸਮੇਤ ੪ ਦਿਨ ਬਾਹਰ ਪਾਠ ਭਜਨ ਕਰਦੇ ਰਹੇ। ਪੰਜਵੇਂ ਦਿਨ ਅੰਮ੍ਰਿਤ ਵੇਲੇ ਦਰਵਾਜਾ ਖੋਲ੍ਹ ਕੇ ਦੇਖਿਆ ਤਾਂ ਕੰਧ ਨਾਲ ਪਿਠ ਲਗੀ ਹੋਈ, ਨਾਮ ਆਸਣ ਕਰਦੇ ਗੁਰੂ ਜੀ ਬੈਠੇ ਦੇਖੇ ਅਤੇ ਦਸਵਾਂ ਦੁਆਰ ਫਟਾ ਹੋਇਆ ਵੇਖ ਕੇ ਸਾਰੇ ਅਸਚਰਜ ਰਹਿ ਗਏ। ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਕਰਕੇ ਸਭ ਸ਼ੋਕ ਵਸ ਹੋ ਕੇ ਰੁਦਨ ਕਰਨ ਲਗੇ, ਪ੍ਰੰਤੂ ਗੁਰੂ ਹਰਿ ਰਾਇ ਸਾਹਿਬ ਜੀ ਨੇ ਸਭ ਨੂੰ ਧੀਰਜ ਦਿਤਾ। ਫਿਰ ਇਸ਼ਨਾਨ ਕਰਾ, ਬਸਤਰ ਸਜਾ ਕੇ ਚੰਦਨ ਦੀ ਚਿਖਾ ਬਣਾ ਕੇ ਸਸਕਾਰ ਕੀਤਾ।

ਦਾਬਿਸਤਾਨੇ ਮਜ਼ਾਹਬੀ ਵਿਚ ਲਿਖਿਆ ਹੈ ਕਿ ਰਾਜਾ ਰਾਮ ਪ੍ਰਤਾਪ ਸਿੰਘ ਰਾਜਪੂਤ ਤੇ ਉਸਦਾ ਪੁਤਰ ਰਾਮ ਸਿੰਘ, ਗੁਰੂ ਜੀ ਦੀ ਚਿਖਾ ਵਿਚ ਛਾਲ ਮਾਰ ਕੇ ਸੜ ਮੋਏ। ਹੋਰ ਕਈਆਂ ਨੇ ਅਜਿਹਾ ਇਰਾਦਾ ਕੀਤਾ ਪਰ ਗੁਰੂ ਹਰਿ ਰਾਇ ਸਾਹਿਬ ਜੀ ਨੇ ਸਭ ਨੂੰ ਧੀਰਜ ਦਿਤਾ ਕਿਉਂਕਿ ਇਹ ਰਾਜੇ ਜਿਸ ਤਰ੍ਹਾਂ ਰਾਜਾ ਸ਼ਿਵ ਸਿੰਘ ਜੋ ਬਾਦਸ਼ਾਹੀ ਫੌਜ ਨਾਲ ਲੜ ਕੇ ਆਇਆ। ਰਾਜਾ ਰਾਮ ਪ੍ਰਤਾਪ ਸਿੰਘ ਜੈਸਲਮੇਰ ਦੇ ਰਾਜੇ ਦਾ ਭਰਾ ਤੇ ਉਸਦਾ ਪੁੱਤਰ ਰਾਮ ਸਿੰਘ ਇਸ ਨੂੰ ਜ਼ਬਰਨ ਮੁਸਲਮਾਨ ਕਰਨ ਲਗੇ ਸਨ, ਜੋ ਦੋ ਹੱਥ ਵਿਖਾ ਕੇ ਗੁਰੂ ਸਾਹਿਬ ਪਾਸ ਆ ਗਏ ਸਨ।

ਸਾਂਗ ਰਾਣਾ ਜਿਸ ਦੀ ਭੈਣ ਧਕੇ ਨਾਲ ਸੂਬੇ ਨੇ ਮੰਗ ਲੀਤੀ ਸੀ, ਇਹ ਉਸ ਨੂੰ ਕਤਲ ਕਰਕੇ ਭਜ ਆਇਆ ਸੀ। ਮੰਗਲ ਸ਼ਾਹ, ਬਾਗ ਖਾਂ, ਖ਼ਵਾਜਾ ਹਸਰਾ ਆਦਿਕ ਕਈ ਚੰਗੇ ਚੰਗੇ ਆਦਮੀ ਬਾਦਸ਼ਾਹ ਦੇ ਜ਼ੁਲਮ ਤੋਂ ਡਰਦੇ ਜੋ ਗੁਰੂ ਸਾਹਿਬ ਪਾਸ ਆ ਰਹੇ ਸਨ, ਓਹ ਬਹੁਤ ਹੀ ਸ਼ੋਕਾਂਤਰ ਹੋਏ ਹੋਏ ਪ੍ਰਾਣ ਦੇਣਾ ਚਾਹੁੰਦੇ ਸਨ, ਪ੍ਰੰਤੂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਸਭ ਨੂੰ ਧੀਰਜ ਦਿਤਾ।

ਕੀਰਤਪੁਰ ਵਿਚ ਇਹ ਹਾਲ ਹੋ ਰਿਹਾ ਸੀ, ਮਾਨੋ ਘਰਾਂ ਦੀਆਂ ਕੰਧਾਂ ਤੇ ਕੋਠੇ ਵੀ ਰੋ ਰਹੇ ਸਨ। ਕੋਈ ਪੰਛੀ, ਚਿੜੀ, ਜਨੌਰ ਵੀ ਨਹੀਂ ਸੀ ਫਟਕਦਾ। ਜਿਵੇਂ ਸ੍ਰੀ ਰਾਮ ਚੰਦ ਜੀ ਦੇ ਸਰੀਰ ਤਿਆਗਣ ਸਮੇਂ ਅਯੁਧਿਆ ਪੁਰੀ ਵਿਚ ਸ਼ੋਕ ਹੋਇਆ, ਓਹੀ ਹਾਲ ਅਜ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਬਿਨਾਂ ਕੀਰਤਪੁਰ ਵਿਚ ਹੋ ਰਿਹਾ ਸੀ, ਪਰ ਗੁਰੂ ਸਾਹਿਬ ਜੀ ਨੇ ਸਭ ਨੂੰ ਧੀਰਜ ਦੇ ਕੇ ਸਾਰਾ ਕਾਰਜ ਗੁਰਮਤਿ ਰੀਤੀ ਅਨੁਸਾਰ ਸੰਪੂਰਨ ਕੀਤਾ।

ਅੰਤ ਵਿੱਚ ਪਾਠਕਾਂ ਦੀ ਗਿਆਤ ਲਈ ਇਹ ਲਿਖਣਾ ਉਚਿਤ ਹੋਵੇਗਾ ਕਿ 'ਗੁਰਬਿਲਾਸ ਪਾਤਸ਼ਾਹੀ ੬' ਗ੍ਰੰਥ ਬਾਰੇ ਜਾਣ-ਪਛਾਣ ਕਰਾਉਂਦਿਆਂ ਸ਼ਮਸ਼ੇਰ ਸਿੰਘ ਅਸ਼ੋਕ ਨੇ ਪੰਨਾ ੧੨-੧੫ ਤੇ ਜੋ ਭਰਪੂਰ ਜਾਣਕਾਰੀ ਦਿਤੀ ਹੈ, ਉਸ ਵਿਚ ਅੰਕਿਤ ੩੧ ਅਧਿਆਇ ਦੀ ਸੂਚੀ ਤੇ ਇਕ ਨਜ਼ਰ ਮਾਰੀਏ ਤਾਂ ਸਾਰੀ ਜੀਵਨ ਗਾਥਾ ਦੇ ਸੰਕੇਤ ਸਾਡੇ ਸਾਹਮਣੇ ਆ ਪ੍ਰਗਟ ਹੁੰਦੇ ਹਨ। ਜਿਵੇਂ ਕਿ:-

੧. ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸੰਖੇਪ ਹਾਲ ਤੇ ਮਾਤਾ ਗੰਗਾ ਜੀ ਦੇ ਪੁੱਤਰ- ਪ੍ਰਾਪਤੀ ਲਈ ਜਤਨ।

੨. ਸ੍ਰੀ ਗੁਰੂ ਹਰਿ ਗੋਬਿੰਦ ਜੀ ਦਾ ਜਨਮ ਤੇ ਪ੍ਰਿਥੀਏ ਦਾ ਰੋਸ

੩. ਵਿਦਿਆ ਪ੍ਰਾਪਤੀ, ਨਿੱਤ ਕਰਮ ਤੇ ਤਪ ਸਾਧਨਾ

੪. ਸ੍ਰੀ ਆਦਿ ਗ੍ਰੰਥ ਜੀ ਦੀ ਬੀੜ ਰਚਨਾ

੫. ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਵਿਆਹ

੬. ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵਿਰੋਧੀ ਸੁਲਹੀ ਖਾਂ ਦੀ ਮੌਤ ਤੇ ਚੰਦੂ ਪ੍ਰਿਥੀਏ ਦਾ ਮਿਲਾਪ

੭. ਮਹਾਂ ਦੇਵ, ਪ੍ਰਿਥੀ ਚੰਦ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਜੋਤੀ ਜੋਤਿ ਸਮਾਏ।

੮. ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਅਕਾਲ ਤਖਤ ਦੀ ਰਚਨਾ, ਕਿਲ੍ਹਾ ਗੁਰਮਾਲੀਆ ਦਾ ਕਾਰਾਵਾਸ ਤੇ ਰਿਹਾਈ। ਦੁੱਸ਼ਟ ਚੰਦੂ ਦਾ ਨਾਸ਼ ਤੇ ਗੁਰੂ ਜੀ ਦਾ ਵਿਆਹ।

੯. ਬਿਬੇਕ ਧਾਰਨ ਦੀ ਰਚਨਾ, ਚੌਲਾ ਤਿਆਗਣਾ ਤੇ ਮਾਤਾ ਗੰਗਾ ਜੀ ਦਾ ਚਲਾਣਾ, ਜੰਗ ਦੀ ਤਿਆਰੀ ਆਦਿ।

੧੦. ਸ੍ਰੀ ਅੰਮ੍ਰਿਤਸਰ ਦਾ ਜੁੱਧ ਤੇ ਮੁਖਲਿਸ ਖਾਨ ਬੋਧ।

੧੧. ਬੀਬੀ ਵੀਰੋ ਜੀ ਦਾ ਵਿਆਹ।

੧੨. ਮਾਤਾ ਕੌਲਾ ਦਾ ਉਧਾਰ।

੧੩. ਪੈਂਦੇ ਖ਼ਾਨ ਦਾ ਵਿਆਹ।

੧੪. ਨਵਾਬ ਅਬਦੁੱਲਾ ਖ਼ਾਨ ਦਾ ਬੱਧ।

੧੫. ਫੁਟਕਲ ਸਾਖੀਆਂ।

੧੬. ਬਾਬਾ ਬੁੱਢਾ ਜੀ ਜੋਤੀ ਜੋਤਿ ਸਮਾਏ।

੧੭. ਮਾਤਾ ਦਮੋਦਰੀ ਜੀ ਜੋਤੀ ਜੋਤਿ ਸਮਾਏ, ਗੁਰੂ ਸਰ ਮਹਰਾਝ ਦਾ ਜੁੱਧ।

੧੮. ਕਰਤਾਰਪੁਰ ਦਾ ਜੱਸ, ਪੈਂਦੇ ਖਾਨ ਦਾ ਫੌਜ ਸਮੇਤ ਨਾਸ।

੧੯. ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਦਾ ਜੋਤੀ ਸਮਾਏ।



# ਇਤਿਹਾਸਕ ਗੁਰਦੁਆਰੇ
# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ
# (ਛੇਵੀਂ ਪਾਤਿਸ਼ਾਹੀ)

| ਲੜੀ ਨੰ: | ਗੁਰਦੁਆਰਾ | ਵੇਰਵਾ |
|---|---|---|
| 1. | **ਗੁਰਦੁਆਰਾ ਗੁਰੂ ਕੀ ਵਡਾਲੀ ਸਾਹਿਬ** | ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਨਗਰ ਵਿਚ ਸੰ. ੧੬੫੦ ਹਾੜ ਦਿਨ ੭ ਸੁਦੀ ਤੀਜ ਪਹਰ ਰਾਤ ਰਹਿੰਦੀ ਅਵਤਾਰ ਧਾਰਿਆ। ਇਹ ਨਗਰ ਰੇਲਵੇ ਸਟੇਸ਼ਨ ਛੇਹਰਟਾ ਤੋਂ ਨੇੜੇ ਹੈ। |
| 2. | **ਗੁਰਦੁਆਰਾ ਡੱਲਾ ਸਾਹਿਬ** | ਇਹ ਅਸਥਾਨ ਸੁਲਤਾਨਪੁਰ ਤੋਂ ੩ ਕੋਹ ਚੜ੍ਹਦੇ ਪਾਸੇ ਹੈ। ਇਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਵਿਵਾਹ (ਅਨੰਦ ਕਾਰਜ) ਹੋਇਆ। ਸੰਮਤ ੧੬੬੧, ੨੨ ਭਾਦਰੋਂ। |
| 3. | **ਗੁਰਦੁਆਰਾ ਬਾਉਲੀ ਸਾਹਿਬ** | ਇਹ ਬਉਲੀ ਡਲੇ ਪਿੰਡ ਦੇ ਨੇੜੇ ਹੈ। ਜਲ ਦੀ ਤੰਗੀ ਹੋਣ ਕਾਰਨ ਸ੍ਰੀ ਗੁਰੂ ਅਰਜਨ ਸਾਹਿਬ ਨੇ ਆਪ ਟੱਕ ਲਗਾ ਕੇ ਬਉਲੀ ਬਣਵਾਈ ਸੀ। |
| 4. | **ਗੁਰਦੁਆਰਾ ਸ੍ਰੀ ਤਖਤ ਅਕਾਲ ਬੁੰਗਾ ਸਾਹਿਬ** | ਸ੍ਰੀ ਦਰਬਾਰ ਸਾਹਿਬ ਜੀ ਦਰਸ਼ਨੀ ਦਰਵਾਜੇ ਦੇ ਸਾਹਮਣੇ, ਗੁਰੂ ਅਰਜਨ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਗੁਰਿਆਈ ਦੇ ਤਖਤ ਤੇ ਸੁਭਾਇਮਾਨ ਹੋ ਕੇ, ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਸਜਾਈਆਂ। ਸੰਮਤ ੧੬੬੫, ਹਾੜ ਦੇ ਮਹੀਨੇ, ਦਿਨ ਐਤਵਾਰ, ਦੋ ਘੜੀਆਂ ਦਿਨ ਚੜ੍ਹੇ ਅਕਾਲ ਬੁੰਗੇ ਦੀ ਨੀਂਹ ਰਖੀ। ਉਸ ਵਕਤ ਆਪ ਜੀ ਦੀ ਉਮਰ ੧੦ ਬਰਸ ਸੀ। |

| | | |
|---|---|---|
| 5. | **ਗੁਰਦੁਆਰਾ ਮਜਨੂ ਟਿੱਲਾ** | ਇਹ ਅਸਥਾਨ ਜਮਨਾ ਦਰਯਾ ਦੇ ਕਿਨਾਰੇ ਦਿਲੀ ਵਿਖੇ ਹੈ। ਚੰਦੂ ਨੇ ਜਹਾਂਗੀਰ ਬਾਦਸ਼ਾਹ ਅਗੇ ਚੁਗਲੀ ਕਰਕੇ, ਆਪ ਜੀ ਨੂੰ ਇਥੇ ਬੁਲਾਇਆ ਗਿਆ ਸੀ। ਗੁਆਲੀਅਰ ਦੇ ਕਿਲੇ ਵਿਚ ੪੦ ਦਿਨ ਬਾਦਸ਼ਾਹ ਦੀ ਬੀਮਾਰੀ ਦੂਰ ਕਰਨ ਹਿਤ ਦੁਆ ਕਰਨ ਲਈ ਆਪ ਜੀ ਨੂੰ ਭੇਜਿਆ। |
| 6. | **ਗੁਰਦੁਆਰਾ ਮਥਰਾ ਸ਼ਹਿਰ** | ਇਕ ਵਾਰੀ ਬਾਦਸ਼ਾਹ, ਸਤਿਗੁਰ ਸਚੇ ਪਾਤਿਸ਼ਾਹ ਜੀ ਨੂੰ ਆਪਣੇ ਨਾਲ ਆਗਰੇ ਲੈ ਗਿਆ। ਜਾਂਦਿਆਂ ਰਸਤੇ ਵਿਚ ਇਕ ਦਿਨ ਇਥੇ ਠਹਿਰੇ ਸਨ। |
| 7. | **ਗੁਰਦੁਆਰਾ ਆਗਰਾ ਸ਼ਹਿਰ ਮਾਈ ਥਾਨ** | ਮਥਰਾ ਤੋਂ ਅਠਾਰਾਂ ਕੋਹ ਜਹਾਂਗੀਰ ਬਾਦਸ਼ਾਹ ਗੁਰੂ ਜੀ ਨੂੰ ਨਾਲ ਲੈ ਗਿਆ। ਚੰਦੂ ਨੇ ਇਥੇ ਨਜ਼ੂਮੀ ਬੁਲਾਇਆ ਤੇ ਬਾਦਸ਼ਾਹ ਨੂੰ ਆਪਣੀ ਅਰੋਗਤਾ ਲਈ ਸਮਝਾਇਆ ਅਤੇ ਗੁਆਲੀਅਰ ਜਾਣ ਦਾ ਸੁਝਾਓ ਦਿਤਾ। ਪੰਜ ਦਿਨ ਆਪ ਇਥੇ ਰਹੇ। |
| 8. | **ਗੁਰਦੁਆਰਾ ਸਾਹਿਬ ਕਿਲਾ ਗੁਆਲੀਅਰ** | ਚੰਦੂ ਸ਼ਾਹੀ ਦੀਵਾਨ ਦਾ ਕੁੜਮ ਕਿਲੇ ਦੀ ਜੇਹਲ ਦਾ ਦਰੋਗਾ ਸੀ। ਚੰਦੂ ਨੇ ਬਦਲਾ ਲੈਣ ਖ਼ਾਤਰ ਹੀ ਗੁਰੂ ਜੀ ਨੂੰ ਇਥੇ ਭਿਜਵਾਇਆ। 'ਪ੨' ਰਾਜਪੂਤ ਰਾਜੇ ਇਸ ਕਿਲੇ ਦੀ ਜੇਹਲ ਵਿਚ ਕੈਦ ਸਨ। ਜਿਥੇ ਗੁਰੂ ਹਰਿਗੋਬਿੰਦ ਸਾਹਿਬ ਜੀ ਰਹੇ, ਉਸ ਅਸਥਾਨ ਦਾ ਨਾਮ ਜ਼ਾਹਰ ਪੀਰ ਹੈ। ਕਿਲੇ ਵਿਚ ਗੁਰਦੁਆਰਾ ਜ਼ਾਹਰ ਪੀਰ ਹੈ। ਜਿਥੋਂ ਪੰਜ ਸਿਖ ਕਿਲ੍ਹੇ ਹੇਠਾਂ ਜੇਲ ਦੇ ਦਰਵਾਜ਼ੇ ਨਾਲ ਉਤੇ ਉਤਰਦੇ ਰਹੇ, ਉਸ ਦਾ ਨਾਮ ਪੰਜਾਂ ਪੀਰਾਂ ਦਾ ਅਸਥਾਨ ਹੈ। ਬਾਦਸ਼ਾਹ ਆਰੋਗ ਹੋ ਕੇ ਬੜਾ ਪ੍ਰਸੰਨ ਹੋਇਆ, ਕਈ ਦਿਨ ਗੁਰੂ |

| | | |
|---|---|---|
| | | ਜੀ ਨੂੰ ਲਾਹੌਰ ਆਪਣੇ ਪਾਸ ਰਖਿਆ, ਦਰਸ਼ਨ ਤੇ ਸੇਵਾ ਕਰਦਾ ਰਿਹਾ। 'ਮੇਰਾ ਸਾਹਿਬ ਬੰਦੀ ਮੋਚ' ਨੇ ੫੨ ਕਲੀਆਂ ਵਾਲਾ ਚੋਗਾ ਬਣਾ ਕੇ ਇਥੋਂ ਕੈਦੀ ਰਾਜੇ ਛੁੜਵਾਏ। |
| 9. | **ਗੁਰਦੁਆਰਾ ਦਮਦਮਾ ਸਾਹਿਬ** | ਲਾਹੌਰ ਤੋਂ ਚਲ ਕੇ ਗੁਰੂ ਜੀ ਵਡਾਲੀ ਆਏ, ਇਕ ਟਾਹਲੀ ਦੇ ਹੇਠਾਂ ਆ ਬਿਰਾਜਮਾਨ ਹੋਏ। ਨਗਰ ਦੇ ਲੋਕ ਬੜੇ ਪ੍ਰੇਮ ਨਾਲ ਦਰਸ਼ਨ ਕਰਨ ਆਏ। ਇਥੇ ਹੀ ਇਕ ਸੂਰ ਜੋ ਲੋਕਾਂ ਨੂੰ ਦੁਖ ਦੇਂਦਾ ਸੀ, ਜੂਹ ਵਿਚ ਪੁਜੇ। ਸੂਰ ਨੂੰ ਸੰਘਾਰ ਕੇ ਸੰਗਤਾਂ ਨੂੰ ਨਿਰਭੈ ਕੀਤਾ। |
| 10. | **ਗੁਰਦੁਆਰਾ ਪਿਪਲੀ ਸਾਹਿਬ (ਅੰਮ੍ਰਿਤਸਰ)** | ਬਾਦਸ਼ਾਹ ਨੇ ਗੁਰੂ ਮਹਾਰਾਜ ਨੂੰ ਦਰਸ਼ਨ ਦੇਣ ਲਈ ਬੇਨਤੀ ਕੀਤੀ। ਆਲੀਸ਼ਾਨ ਤੰਬੂ ਲਵਾਇਆ। ਬਾਦਸ਼ਾਹ ਇਥੇ ਆ ਕੇ ਗੁਰੂ ਜੀ ਦਾ ਦਰਸ਼ਨ ਕਰਦਾ ਸੀ। ਇਕ ਘਾਹੀ ਸਿਖ ਦਾ ਗੁਰੂ ਜੀ ਨਾਲ ਪ੍ਰੇਮ ਵੇਖ ਕੇ ਸ਼ਾਹ ਜ਼ਹਾਨ ਵਿਸਮਾਦ ਹੁੰਦਾ ਸੀ। |
| 11. | **ਗੁਰਦੁਆਰਾ ਸੰਗਰਾਣਾ ਸਾਹਿਬ** | ਸ੍ਰੀ ਅੰਮ੍ਰਿਤਸਰ ਜੀ ਤੋਂ ਸ੍ਰੀ ਤਰਨਤਾਰਨ ਵਾਲੀ ਸੜਕ ਉਤੇ ਕੋਈ ੩ ਮੀਲ ਦੇ ਫਾਸਲੇ ਉਤੇ ਹੈ। ਚੱਬੇ ਦੀ ਜੂਹ ਵਿਚ ਇਕ ਗੁਰਦੁਆਰਾ ਹੈ। ਇਥੇ ਹੀ ਮਾਈ ਸੁਲੱਖਣੀ ਜਿਸ ਦੇ ਘਰ ਕੋਈ ਪੁਤਰ ਨਹੀਂ ਸੀ ਨੂੰ ਬਾਬਾ ਬੁਢਾ ਜੀ ਦੇ ਕਹਿਣ ਤੇ ਕਿ ਆਪ ਸਾਈਂ ਹੋ, ਜੇ ਅਗੇ ਨਹੀਂ ਲਿਖਿਆ ਤਾਂ ਹੁਣ ਪੁੱਤਰ ਲਿਖ ਦਿਓ। ਕਲਮ ਦਵਾਤ ਮੰਗਵਾ ਕੇ ਕਾਗਜ਼ ਉਤੇ ਲਿਖਣ ਲਗੇ ਤਾਂ ਘੋੜੇ ਦੇ ਪੈਰ ਹਿਲਣ ਨਾਲ ੧ ਤੋਂ ੭ ਹੋ ਗਏ। |
| 12. | **ਗੁਰਦੁਆਰਾ ਗਗੋਬੂਹਾ ਸਾਹਿਬ** | ਭਾਈ ਕੇਦਾਰੇ ਸਿਖ ਦਾ ਪ੍ਰੇਮ ਵੇਖ ਕੇ ਆਪ ਦੋ ਦਿਨ ਇਥੇ ਰਹੇ। ਸੰਗਤਾਂ ਨੂੰ |

ਕਹਿਆ, ਖ਼ਿਮਾ ਰਖਣੀ ਚਾਹੀਦੀ ਹੈ, 'ਅੰਮ੍ਰਿਤਸਰੀਏ ਅੰਦਰ ਸੜੀਏ' ਹਨ।

ਗੁਰੂ ਸਾਹਿਬ ਬਾਹਰੋਂ ਹੀ ਦਰਸ਼ਨ ਕਰਕੇ ਵਲੇ ਪਿੰਡ ਜਾ ਰਹੇ। ਜਦ ਸ਼ਹਿਰ ਵਿਚ ਇਸ ਗਲ ਦੀ ਖ਼ਬਰ ਹੋਈ ਤਾਂ ਸਭ ਸੰਗਤਾਂ ਭਜ ਕੇ ਓਥੇ ਗਈਆਂ। ਚਰਨ ਫੜ ਕੇ ਖਿਮਾ ਮੰਗੀ। ਸੰਗਤਾਂ ਨੇ ਗੁਰੂ ਜੀ ਦਾ ਦਰਸ਼ਨ ਕਰਕੇ ਅਨੰਦ ਮਾਣਿਆ। ਅੰਮ੍ਰਿਤਸਰੀਆਂ ਨੇ ਬੇਨਤੀ ਕੀਤੀ ਕਿ ਆਪ ਸ਼ਹਿਰ ਚਲੋ, ਪਰ ਮਹਾਰਾਜ ਨੇ ਬਚਨ ਕੀਤਾ, ਅਸਾਂ ਵਿਰੋਧ ਵਿਚੋਂ ਕੀ ਲੈਣਾ ਹੈ?। ਸੰਗਤਾਂ ਨੇ ਬੇਨਤੀ ਕੀਤੀ, ਮਹਾਰਾਜ ਜੀ ਬਖ਼ਸ਼ੋ। ਤਾਂ ਗੁਰੂ ਜੀ ਨੇ ਬਚਨ ਕੀਤਾ, ਇਹ ਗਲ ਪੁਜਾਰੀਆਂ ਵਾਸਤੇ ਹੈ। ਉਨ੍ਹਾਂ ਵਿਚ ਹੀ ਰਹੇਗੀ। ਜੋ ਗੁਰੂ ਦੇ ਪਿਆਰੇ ਭਗਤੀ ਭਾਵਨਾ ਵਾਲੇ ਹਨ, ਗੁਰੂ ਜੀ ਉਨ੍ਹਾਂ ਪਿਆਰਿਆਂ ਉਤੇ ਸਦਾ ਹੀ ਖੁਸ਼ ਰਹਿੰਦੇ ਹਨ, 'ਅੰਮ੍ਰਿਤਸਰ ਸਿਫਤੀ ਦਾ ਘਰ ਹੈ', ਇਸ ਪ੍ਰਕਾਰ ਗੁਰੂ ਦੀ ਖੁਸ਼ੀ ਲੈ ਕੇ ਸੰਗਤਾਂ ਸ਼ਹਿਰ ਵਿਚ ਆਈਆਂ। ਮਖਣ ਸ਼ਾਹ ਵੀ ਗੁਰੂ ਜੀ ਪਾਸੋਂ ਖੁਸ਼ੀਆਂ ਲੈ ਕੇ ਆਪਣੇ ਪਿੰਡ ਟਾਂਡੇ ਚਲਾ ਗਿਆ। ਤਾਂ ਗੁਰੂ ਜੀ ਸਿਖਾਂ ਨੂੰ ਤਾਰਦੇ ਤਾਰਦੇ ਬਕਾਲੇ ਵਿਚ ਆ ਗਏ।

ਗੁਰੂ ਕੇ ਕੋਠੇ ਦਾ ਮੇਲਾ ਵਰ੍ਹੇ ਪਿਛੋਂ ਬੜਾ ਭਰਦਾ ਹੈ। ਅੰਮ੍ਰਿਤਸਰ ਦੀ ਸੰਗਤ ਨੇ ਸੇਵਾ ਕਰਕੇ ਹੁਣ ਬੜਾ ਸੁੰਦਰ ਮੰਦਰ ਬਣਵਾ ਦਿਤਾ ਹੈ।

ਇਕ ਦਿਨ ਚਰਨ ਦਾਸ ਸਾਧੂ ਨੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਜੀ ਪਾਸ ਲਿਆ ਕੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਜਦ ਸਾਰਾ ਮਾਲ ਅਸਬਾਬ ਆਪ ਜੀ ਨੇ ਧੀਰ ਮਲ ਨੂੰ ਭੇਜਿਆ ਸੀ ਤਾਂ ਸਿਖਾਂ ਨੇ ਗੁਰਗਦੀ ਦਾ ਹਕ ਸਮਝ ਕੇ ਗੁਰੂ ਗ੍ਰੰਥ ਸਾਹਿਬ ਮੇਰੇ ਕੋਲ ਅਮਾਨਤ ਰਖਿਆ ਹੋਇਆ ਸੀ, ਸੋ, ਤੁਸੀਂ ਲੈ ਲਵੋ। ਗੁਰੂ ਜੀ ਨੇ ਕਿਹਾ, ਅਸੀਂ ਨਹੀਂ ਲੈਂਦੇ, ਤੁਸੀਂ ਧੀਰਮਲ ਨੂੰ ਹੀ ਦੇ ਆਵੋ, ਕਿਉਂਕਿ ਇਸ ਕਰਕੇ ਉਸ ਦੀ ਉਪਜੀਵਕਾ ਬਣੀ ਹੋਈ ਹੈ। ਸਾਧੂ ਨੇ ਕਿਹਾ, ਸਚੇ ਪਾਤਿਸ਼ਾਹ ! ਮੈਂ ਉਸ ਗੁਰਧ੍ਰੋਹੀ ਦੇ ਮੱਥੇ ਨਹੀਂ ਲਗਣਾ ਚਾਹੁੰਦਾ, ਇਸ ਲਈ ਤੁਸੀਂ ਕਿਸੇ ਹੋਰ ਨੂੰ ਭੇਜ ਦੇਵੋ। ਗੁਰੂ

ਜੀ ਨੇ ਬਹੁਤ ਕਿਹਾ ਪਰ ਕਿਸੇ ਸਿਖ ਨੇ ਵੀ ਧੀਰਮਲ ਪਾਸ ਪਾਵਨ ਸਰੂਪ ਪਹੁੰਚਾਣਾ ਨਾ ਮੰਨਿਆ, ਸਗੋਂ ਕਹਿਆ ਕਿ ਇਥੇ ਰਖੋ। ਗੁਰੂ ਸਾਹਿਬ ਨੇ ਕਿਹਾ ਕਿ ਅਸਾਂ ਗ੍ਰੰਥ ਸਾਹਿਬ ਤੇ ਚੜ੍ਹਾਵਾ ਚੜਿਆ ਵਰਤਣਾ ਨਹੀਂ ਕਿਉਂਕਿ ਇਹ ਕਨਿਸ਼ਟ ਪਦਾਰਥ ਹੈ, ਇਸੇ ਕਰਕੇ ਧੀਰਮਲ ਦੀ ਸੰਤਾਨ ਦੀ ਉਪਜੀਵਕਾ ਬਣੀ ਰਹਿਣੀ ਹੈ, ਤੁਸੀਂ ਓਥੇ ਭੇਜ ਦੇਵੋ।

ਜਦ ਕੋਈ ਸਿੱਖ ਲਿਜਾਣਾ ਨਹੀਂ ਸੀ ਚਾਹੁੰਦਾ ਤਾਂ ਗੁਰੂ ਜੀ ਨੇ ਮੰਜੀ ਸਮੇਤ ਰੁਮਾਲਾ ਲਪੇਟ ਕੇ ਬਿਆਸਾ ਦਰਯਾ ਵਿਚ ਰਖ ਕੇ ਹੁਕਮ ਕੀਤਾ ਕਿ ਇਹ ਧੀਰਮਲ ਦੀ ਅਮਾਨਤ ਹੈ, ਜਦ ਆਵੇਗਾ ਲੈ ਜਾਵੇਗਾ। ਇਹ ਸਾਡੀ ਅਮਾਨਤ ਵਿਗੜੇ ਨਾਂ। ਧੀਰ ਮਲ ਨੂੰ ਇਕ ਰਾਹੀ ਹਥ ਪਤਾ ਦੇ ਕੇ ਭੇਜਿਆ ਤਾਂ ਧੀਰਮਲ ਸੁਣ ਕੇ ਬਹੁਤ ਪ੍ਰਸੰਨ ਹੋਇਆ ਪਰ ਉਸ ਦੇ ਖੋਟੇ ਮਸੰਦ ਸ਼ੀਹੇਂ ਨੇ ਆਉਣ ਨਾ ਦਿਤਾ। ਉਸ ਰਾਹੀ ਨੇ ਬਥੇਰਾ ਸਮਝਾਇਆ ਕਿ ਗੁਰੂ ਗ੍ਰੰਥ ਸਾਹਿਬ ਮੇਰੇ ਸਾਹਮਣੇ ਬਿਆਸ ਵਿਚ ਰਖਿਆ ਹੈ, ਆਪਣੀ ਔਲਾਦ ਦਾ ਅੱਗਾ ਨਾ ਮਾਰ। ਇਸ ਮੰਦਮਤੀਏ ਮਸੰਦ ਦੇ ਮਗਰ ਲਗ ਕੇ ਅਮੋਲਕ ਵਸਤੂ ਨੂੰ ਕਿਉਂ ਹਥੋਂ ਗੁਵਾਉਂਦਾ ਹੈਂ। ਸ਼ੀਂਹਾ ਫੇਰ ਬੋਲਿਆ, ਜੇ ਕਰ ਰਖ ਗਏ ਸਨ ਤਾਂ ਉਹਨਾਂ ਨੇ ਬਹੁਤ ਮਾੜਾ ਕੀਤਾ ਹੈ। ਸਾਡੇ ਘਰੋਂ ਭੀ ਗਵਾਯਾ ਤੇ ਆਪ ਭੀ ਨਾ ਰਖਿਆ। ਹੁਣ ਰੁੜ ਕੇ ਖ਼ਬਰੇ ਕਿਥੇ ਗਿਆ ਹੋਵੇਗਾ, ਜਿਹੜਾ ਪਰਬਤ ਹੈ, ਜਿਹੜਾ ਦਰਯਾ ਵਿਚ ਪਿਆ ਰਹੇਗਾ। ਸ਼ੀਂਹੇ ਦੀਆਂ ਗਲਾਂ ਸੁਣ ਕੇ ਧੀਰਮਲ ਚੁੱਪ ਰਿਹਾ, ਰਾਹੀ ਆਪਣੇ ਰਸਤੇ ਪਿਆ।

ਇਕ ਦਿਨ ਰਾਤ ਨੂੰ ਧੀਰਮਲ ਦੀ ਸੁਪਨੇ ਵਿਚ ਆਵਾਜ ਆਈ ਕਿ ਤੂੰ ਇਸ ਮੰਦਮਤੀਏ ਮਸੰਦ ਦੇ ਆਖੇ ਲਗ ਕੇ ਇਹ ਅਮੋਲਕ ਵਸਤੂ ਜੋ ਆਪਣੇ ਵਡਿਆਂ ਦੀ ਨਿਸ਼ਾਨੀ ਹੈ, ਨੂੰ ਨਾ ਗਵਾ। ਇਸ ਲਈ ਤੇਰੀ ਔਲਾਦ ਦੀ ਮਾਨ ਹਾਨੀ ਹੋਣੀ ਹੈ, ਤੂੰ ਗੁਰੂ ਗ੍ਰੰਥ ਸਾਹਿਬ ਨੂੰ ਲੈ ਆ। ਫਿਰ ਤਾਂ ਧੀਰਮਲ ਨੇ ਮਸੰਦ ਦੀ ਇਕ ਨਾ ਮੰਨੀ, ਆਪ ਗੁਰੂ ਸੇਵਕਾਂ ਨੂੰ ਨਾਲ ਲੈ ਕੇ ਦਰਯਾ ਕਿਨਾਰੇ ਗਿਆ, ਰਾਹੀ ਦੇ ਪਤੇ ਪੁਰ ਅਰਦਾਸ ਕਰਕੇ ਮੱਥਾ ਟੇਕਿਆ ਤੇ ਦਰਯਾ ਵਿਚ ਇਕ

ਟੁਬੀ ਹੀ ਲਾਈ ਸੀ ਤਾਂ ਗੁਰੂ ਗ੍ਰੰਥ ਸਾਹਿਬ ਨਿਕਲ ਆਇਆ, ਬੜਾ ਖੁਸ਼ ਹੋਇਆ। ਕਹਾਰਾਂ ਨੂੰ ਇਨਾਮ ਦਿਤਾ, ਵੇਖਿਆ ਤਾਂ ਸਿਵਾਏ ਹਾਸ਼ੀਏ ਦੇ, ਇਕ ਅਖਰ ਵੀ ਨਾ ਵਿਗੜਿਆ। ਸਭ ਆਦਮੀ ਗੁਰੂ ਤੇਗ ਬਹਾਦਰ ਜੀ ਨੂੰ ਧੰਨ ਧੰਨ ਕਹਿ ਕੇ ਵਾਜੇ ਗਾਜੇ ਨਾਲ ਧੀਰਮਲ ਦੇ ਘਰ ਲੈ ਆਏ, ਜੋ ਹੁਣ ਤੀਕ ਉਸਦੀ ਸੰਤਾਨ ਪਾਸ ਕਰਤਾਰਪੁਰ ਵਿਚ ਹੈ।

## ਸੋਢੀਆਂ ਦੀ ਦੀਨਤਾ

ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਸੋਢੀ, ਮਸੰਦਾਂ ਅਗੇ ਡਾਢੇ ਦੀਨ ਹੋਏ ਕਿਉਂਕਿ ਮਸੰਦ ਜਿਵੇਂ ਚਾਹੁੰਣ, ਲੋਕਾਂ ਨੂੰ ਪ੍ਰੇਰਨ। ਸੋ ਜੇਹੜਾ ਸੋਢੀ ਕੁਝ ਵਧ ਹੋਵੇ, ਉਹ ਉਸ ਵਲ ਹੀ ਲੋਕਾਂ ਨੂੰ ਲੈ ਜਾਣ। ਉਸ ਵੇਲੇ ਮਸੰਦਾਂ ਵਿਚ ਇਤਨਾ ਹੰਕਾਰ ਹੋ ਗਿਆ ਕਿ ਅਸੀਂ ਜਿਸ ਨੂੰ ਚਾਹੀਏ ਗੁਰੂ ਬਣਾ ਸਕਦੇ ਹਾਂ। ਇਥੋਂ ਤਕ ਬਕਬਾਦ ਕਰਨ ਲਗ ਪਏ ਕਿ ਅਸੀਂ ਕੁੜਤੇ ਦੀ ਬਾਂਹ ਹਿਲਾਈਏ ਜਾਂ ਇਟ ਚਕੀਏ ਤਾਂ ਉਥੋਂ ਹੀ ਗੁਰੂ ਪ੍ਰਗਟ ਹੋ ਜਾਂਦਾ ਹੈ। ਕਈ ਮਸੰਦ ਤਾਂ ਪ੍ਰਿਥੀ ਚੰਦ ਦੀ ਸੰਤਾਨ ਵਲ ਖਿਚਣ, ਕੋਈ ਰਾਮ ਰਾਇ ਤੇ ਕੋਈ ਧੀਰ ਮਲ ਤੇ ਸੂਰਜ ਮਲ ਅਗੇ ਸੰਗਤਾਂ ਨੂੰ ਲੈ ਜਾਵੇ। ਇਸ ਲਈ ਸੋਢੀ ਮਸੰਦਾਂ ਅਗੇ ਦੀਨ ਹੋਏ। ਦੁਕਾਨਦਾਰਾਂ ਦੀ ਤਰ੍ਹਾਂ ਆਪਣੇ ਵਲ ਖਿਚ ਰਹੇ ਸਨ ਪਰ ਗੁਰੂ ਜੀ ਦੇ ਪ੍ਰਗਟ ਹੋਣ ਕਰਕੇ ਸਭ ਪਿਛੇ ਪੈ ਗਏ। ਸੰਗਤਾਂ, ਗੁਰੂ ਤੇਗ ਬਹਾਦਰ ਜੀ ਦੀ ਢੂੰਢ ਭਾਲ ਕਰਦੀਆਂ ਆਪੇ ਹੀ ਆ ਰਹੀਆਂ ਸਨ। ਉਸ ਵੇਲੇ ਬਕਾਲੇ ਦੀ ਜੋ ਸੋਭਾ ਸੀ, ਕਹੀ ਨਹੀਂ ਜਾ ਸਕਦੀ, ਸੰਗਤਾਂ ਦੇ ਸੰਸੇ ਦੂਰ ਹੋ ਰਹੇ ਸਨ ਅਤੇ ਗੁਰੂ ਤੇਗ ਬਹਾਦਰ ਸਾਹਿਬ ਚਾਰ ਪਦਾਰਥ ਆਪਣੇ ਸੇਵਕਾਂ ਨੂੰ ਬਖ਼ਸ਼ ਰਹੇ ਸਨ।

## ਗੁਰੂ ਜੀ ਦਾ ਕੀਰਤਪੁਰ ਜਾਣਾ

ਮਾਤਾ ਕ੍ਰਿਸ਼ਨ ਕੌਰ ਜੀ ਨੂੰ ਸੂਰਜ ਮਲ ਪਰੇਰੇ ਕਿ ਕਿਸੇ ਤਰ੍ਹਾਂ ਮੇਰੇ ਪੋਤਰੇ ਨੂੰ ਲੈ ਕੇ ਤੁਸੀਂ ਗੋਦੀ ਲੈ ਕੇ ਸੰਗਤਾਂ ਵਲ ਹੁਕਮਨਾਮੇ ਲਿਖ ਦੇਵੋ ਪਰ ਮਾਤਾ ਜੀ ਨੇ ਇਹ ਗਲ ਨਾ ਮੰਨੀ, ਝੂਠ ਨੂੰ ਛਡ ਕੇ

ਸਚ ਨੂੰ ਗ੍ਰਹਿਣ ਕੀਤਾ। ਗੁਰੂ ਤੇਗ ਬਹਾਦਰ ਜੀ ਨੂੰ ਕੀਰਤਪੁਰ ਸਦਕੇ ਸਭ ਗੁਰਿਆਈ ਦਾ ਸਮਾਨ, ਸ਼ਸਤਰ ਬਸਤਰ ਬੈਠਣ ਦਾ ਤਖ਼ਤ ਆਦਿਕ ਸੌਂਪ ਦਿਤਾ। ਗੁਰੂ ਜੀ ਨੇ ਮਾਈ ਜੀ ਨੂੰ ਆਪਣਾ ਸਹਾਇਕ ਸਮਝ ਕੇ ਸਭ ਕਾਰੋਬਾਰ ਉਨ੍ਹਾਂ ਦੇ ਹਵਾਲੇ ਕਰ ਦਿਤਾ। ਇਥੇ ਹੀ ਪਿਛਲੇ ਗੁਰੂਆਂ ਵਾਂਗ ਦੋ ਵਾਰ ਦੀਵਾਨ ਲਗਦਾ, ਓਸੇ ਤਰ੍ਹਾਂ ਰਾਜੇ ਮਹਾਰਾਜੇ ਤੇ ਸੰਗਤਾਂ ਆਉਣ ਲਗ ਪਈਆਂ। ਗੁਰੂ ਜੀ ਦਾ ਜਸ ਚਹੁਕੁੰਟੀ ਵਿਚ ਫੈਲ ਗਿਆ। ਕੀਰਤਪੁਰ ਵਿਚ ਪਹਿਲੇ ਗੁਰੂਆਂ ਵਾਂਗ ਰੌਣਕ ਹੋਣ ਲਗੀ। ਗੁਰੂ ਜੀ ਸੂਰਜ ਮਲ ਨੂੰ ਭੀ ਆਪਣਾ ਵੱਡਾ ਭਾਈ ਸਮਝ ਕੇ ਬਹੁਤ ਪਦਾਰਥ ਦੇਂਦੇ, ਤਦ ਭੀ ਉਹ ਵਿਚੇ ਵਿਚ ਸੜਦਾ ਰਹਿੰਦਾ ਸੀ। ਦੂਜਿਆਂ ਦੇ ਸਿਖਾਏ ਤੇ ਪਹਿਲੇ ਮਾਤਾ ਨਾਨਕੀ ਜੀ ਤੇ ਗੁਜਰੀ ਨਾਲ ਮਾਤਾ ਕ੍ਰਿਸ਼ਨ ਕੌਰ ਨੂੰ ਲੜਵਾ ਦਿਤਾ, ਫਿਰ ਇਧਰ ਉਧਰ ਚੂਹੇ ਛਡਣ ਲਗਾ। ਗੁਰੂ ਜੀ ਤਾਂ ਪਹਿਲੋਂ ਹੀ ਨਹੀਂ ਸਨ ਆਉਣਾ ਚਾਹੁੰਦੇ। ਇਥੇ ਵਿਰੋਧ ਹੋਂਦਾ ਵੇਖ ਕੇ ਗੁਰੂ ਜੀ ਨੇ ਕਲੇਸ਼ ਨੂੰ ਨਵਿਰਤ ਕਰਨ ਲਈ ਹੋਰ ਜਗ੍ਹਾ ਆਪਣਾ ਨਗਰ ਵਸਾਉਣ ਦੀ ਸਲਾਹ ਕੀਤੀ। ਸੂਰਜ ਮਲ ਨੇ ਆਪਣੀ ਬੇ-ਸਮਝੀ ਨਾਲ ਕੀਰਤਪੁਰ ਦੀ ਰੌਣਕ ਘਟਾ ਦਿਤੀ। ਰੌਣਕ ਤਾਂ ਸਤਿਗੁਰਾਂ ਨਾਲ ਹੈ:-

**ਜਿਥੈ ਜਾਇ ਬਹੈ ਮੇਰਾ ਸਤਿਗੁਰੂ,**
**ਸੋ ਥਾਨ ਸੋਹਾਵਾ ਰਾਮ ਰਾਜੇ ॥**
**ਗੁਰਸਿਖੀ ਸੋ ਥਾਨੁ ਭਾਲਿਆ, ਲੈ ਧੂਰ ਮੁਖਿ ਲਾਵਾ ॥**

## ਅਨੰਦਪੁਰ ਵਸਾਉਣਾ

ਗੁਰੂ ਜੀ ਨੇ ਕੀਰਤਪੁਰ ਨੂੰ ਕਲੇਸ਼ ਦਾ ਘਰ ਹੁੰਦਾ ਦੇਖ ਕੇ ਰਾਜਾ ਦੀਪਕ ਚੰਦ ਕਹਲੂਰੀ ਤੋਂ ਮਾਖੋਵਾਲ ਪਿੰਡ ਜੋ ਕਿਸੇ ਸਮੇਂ ਮਹਿਖੇ ਦੈਂਤ ਦਾ ਸੀ, ਭੂਤਾਂ ਪ੍ਰੇਤਾਂ ਦਾ ਰੌਲਾ ਹੋਣ ਕਰਕੇ ਲੋਕ ਇਥੇ ਨਹੀਂ ਸਨ ਰਹਿੰਦੇ। ਲਿਖਿਆ ਹੈ ਕਿ ਜਦ ਗੁਰੂ ਸਾਹਿਬ ਆਏ ਤਾਂ ਉਨ੍ਹਾਂ ਨੂੰ ਹੁਕਮ ਹੋਇਆ ਕਿ ਤੁਸੀਂ ਸਰਹੰਦ ਜਾ ਰਹੋ, ਉਥੇ ਬਹੁਤ ਹਵੇਲੀਆਂ ਵੈਰਾਨ ਪਈਆਂ ਹਨ। ਇਸ ਕਰਕੇ ਸਭ ਭੂਤ ਪ੍ਰੇਤ ਭਜ ਗਏ।

ਹੁਣ ਇਸ ਜਗਾ ਤੇ ਗੁਰੂ ਜੀ ਨੇ ਸੰਮਤ ੧੭੨੧, ੨੬ ਅਸੂ ਨੂੰ ਅਨੰਦਪੁਰ ਸ਼ਹਿਰ ਵਸਾਇਆ। ਫਿਰ ਸੰਗਤਾਂ ਇਥੇ ਆਉਣ ਲਗ ਪਈਆਂ। ਇਸ ਸ਼ਹਿਰ ਦੀ ਸੋਭਾ ਕਹਿਣ ਤੋਂ ਬਾਹਰ ਹੈ ਮਾਨੋ, ਇੰਦਰ ਭੀ ਇਸ ਸ਼ਹਿਰ ਨੂੰ ਵੇਖ ਕੇ ਸ਼ਰਮਾਂਦਾ ਸੀ। ਗਲ ਕੀ, ਆਨੰਦਪੁਰ ਸਾਹਿਬ ਅਨੰਦ ਦਾ ਹੀ ਘਰ ਬਣ ਗਿਆ।

## ਪੀਰ ਮੌਲੇ ਸ਼ਾਹ ਦਾ ਆਉਣਾ

ਪੀਰ ਮੌਲੇ ਸ਼ਾਹ ਆਪਣੇ ਮੁਰੀਦਾਂ ਤੋਂ ਕਾਰ ਭੇਟ ਲੈਂਦਾ ਸੀ, ਜੋ ਗੁਰੂ ਜੀ ਦਾ ਜਸ ਸੁਣ ਕੇ ਗੁਰੂ ਜੀ ਦਾ ਦਰਸ਼ਨ ਕਰਨ ਆਇਆ। ਗੁਰੂ ਕਾ ਅਤੁਟ ਲੰਗਰ ਚਲਦਾ ਵੇਖ ਕੇ ਅਸਚਰਜ ਰਹਿ ਗਿਆ। ਗੁਰੂ ਦਰਬਾਰ ਦੀ ਬੇਅੰਤ ਮਹਿਮਾ ਵੇਖ ਕੇ ਬੜਾ ਖੁੱਸ਼ ਹੋਇਆ। ਬਾਹਰ ਆ ਕੇ ਅਨੰਦਪੁਰ ਦੀ ਸਜਾਵਟ ਸਰਾਵਾਂ, ਮੰਦਰ, ਖੂਹ ਬਾਗ਼ ਬਗ਼ੀਚੇ ਸਜੇ ਹੋਏ ਵੇਖ ਕੇ ਕਹਿਣ ਲਗਾ, ਗੁਰੂ ਨਾਨਕ ਸਾਹਿਬ ਦਾ ਕਥਨ ਹੈ:-

**ਜਿਨੀ ਚਲਣੁ ਜਾਣਿਆ, ਸੇ ਕਿਉ ਕਰਹਿ ਵਿਥਾਰ॥**
**ਚਲਣ ਸਾਰ ਨ ਜਾਣਨੀ, ਕਾਜ ਸਵਾਰਣਹਾਰ॥੧॥**

**[ਪੰਨਾ ੭੮੭**

ਇਹ ਗੁਰੂ ਆਪਣੇ ਆਪ ਨੂੰ ਵੈਰਾਗਵਾਨ ਸਦਾਉਂਦੇ ਹਨ, ਪਰ ਨਾਲ ਹੀ ਐਨੇ ਅਡੰਬਰ ਕਿਉਂ ਕਰਦੇ ਹਨ? ਜਦ ਗੁਰੂ ਜੀ ਨੂੰ ਸਿਖਾਂ ਨੇ ਇਹ ਗਲ ਸੁਣਾਈ ਤਾਂ ਗੁਰੂ ਜੀ ਨੇ ਮੌਲੇ ਸ਼ਾਹ ਨੂੰ ਪ੍ਰਸ਼ਾਦ ਛਕਾਇਆ ਤਾਂ ਉਸ ਨੂੰ ਨੀਂਦਰ ਆ ਗਈ। ਸੁਪਨੇ ਵਿਚ ਕੀ ਦੇਖਦਾ ਹੈ ਕਿ ਓਹ ਬਹਿਸ਼ਤ ਵਿਚ ਪਹੁੰਚ ਗਿਆ। ਇਕ ਜੀਵ ਨੂੰ ਬਹਿਸ਼ਤ ਵਿਚ ਸਭ ਤੋਂ ਵਧ ਕੇ ਮਾਣ ਵਡਿਆਈ ਮਿਲੀ ਹੋਈ ਹੈ। ਤਾਂ ਉਸਨੇ ਕਿਹਾ ਕਿ ਮੈਂ ਪਿਛਲੇ ਜਨਮ ਵਿਚ ਸ਼ੇਰ ਸਾਂ, ਮੇਰਾ ਘੁਰਾ ਬਹੁਤ ਚੰਗਾ ਬਣਿਆ ਹੋਇਆ ਸੀ। ਇਕ ਵਾਰ ਸ਼ਿਵਨਾਥ ਵਿਚ ਬਹੁਤ ਬਾਰਸ਼ ਹੋਈ, ਦੋ ਰਾਹੀ ਮੇਰੇ ਘੁਰੇ ਵਿਚ ਆ ਵੜੇ, ਮੈਂ ਉਨ੍ਹਾਂ ਨੂੰ ਸੁਖ ਵਿਚ ਦੇਖ ਕੇ ਆਪ ਬਾਹਰ ਹੀ ਖੜਾ ਰਿਹਾ। ਪਾਲੇ ਦੇ ਮਾਰੇ ਮੇਰੀ ਜਾਨ ਨਿਕਲ ਗਈ। ਇਸ ਪਰਉਪਕਾਰ ਦੇ ਬਦਲੇ ਮੈਂ

ਇਤਨਾ ਸੁਖ ਭੋਗ ਰਿਹਾ ਹਾਂ। ਜੇ ਕੋਈ ਪਰਉਪਕਾਰ ਵਾਸਤੇ ਮਕਾਨ, ਖੂਹ, ਬਉਲੀਆਂ, ਸਰਾਵਾਂ, ਧਰਮਸਾਲਾਂ, ਮਸੀਤਾਂ ਬਣਵਾਉਂਦੇ ਹਨ, ਓਹ ਸਭ ਸੁਖ ਨੂੰ ਪ੍ਰਾਪਤ ਹੁੰਦੇ ਹਨ। ਇਤਨੇ ਨੂੰ ਪੀਰ ਦੀ ਜਾਗ ਖੁਲ੍ਹ ਗਈ। ਜਦ ਬਾਹਰ ਆਇਆ ਤਾਂ ਬਚੇ ਰੇਤ ਦੇ ਕੋਟ, ਘਰ, ਹਾਥੀ ਘੋੜੇ ਬਣਾਂਦੇ ਅਤੇ ਫੇਰ ਢਾਹ ਦਿੰਦੇ ਸਨ ਵੇਖੇ। ਓਹ ਕੋਈ ਮੋਹ ਸ਼ੋਕ ਨਹੀਂ ਸਨ ਕਰਦੇ। ਇਹ ਦੇਖ ਕੇ ਪੀਰ ਨੂੰ ਨਿਸਚਾ ਹੋ ਗਿਆ ਕਿ ਗੁਰ ਸਾਹਿਬ ਤਾਂ ਰਾਗ ਦ੍ਵੈਖ ਤੋਂ ਰਹਿਤ ਹਨ। ਇਹਨਾਂ ਦੇ ਮੰਦਰ ਬਣਾਉਣੇ ਪਰਉਪਕਾਰ ਵਾਲੇ ਹਨ, ਆਪਣੇ ਸੁਖ ਵਾਸਤੇ ਨਹੀਂ ਹਨ, ਨਾ ਹੀ ਆਪ ਜੀ ਦਾ ਮਨ ਇਨ੍ਹਾਂ ਵਿਚ ਹੈ। ਇਹ ਸੋਚ ਕੇ ਗੁਰੂ ਜੀ ਦੇ ਚਰਨ ਫੜ ਲਏ ਚਰਨਾ ਤੇ ਢਠਾ, ਆਪਣੀ ਭੁੱਲ ਦੀ ਖਿਮਾ ਮੰਗੀ। ਅਗੇ ਤੋਂ ਪੀਰ ਭੀ ਆਪਣੇ ਮੁਰੀਦਾਂ ਤੋਂ ਸਰਾਵਾਂ ਤਕੀਏ, ਧਰਮਸਾਲਾ, ਮਸੀਤਾਂ ਬਣਵਾਉਣ ਲਗ ਪਿਆ। ਆਪ, ਕਈ ਵਾਰ ਗੁਰੂ ਜੀ ਦਾ ਦਰਸ਼ਨ ਕਰਨ ਆਇਆ ਅਤੇ ਸਤਿਸੰਗ ਕਰਕੇ ਜੀਵਨ ਦਾ ਅਨੰਦ ਮਾਣਿਆ:-

**ਪਰਉਪਕਾਰ ਨਿਤ ਚਿਤਵਤੇ, ਨਾਹੀ ਕਛੁ ਪੋਚ ॥ [ਪੰਨਾ ੮੧੫**

# ਗੁਰੂ ਜੀ ਦਾ ਮਾਲਵੇ ਦੇਸ਼ ਵਿਚ ਵਿਚਰਨਾ

ਮਾਲਵੇ ਦੀਆਂ ਸੰਗਤਾਂ ਵਲੋਂ ਬੇਨਤੀ ਕਰਨ ਤੇ ਆਪ ਜੀ ਦਰਸ਼ਨ ਦੇਣ ਲਈ ਗਏ। ਪਿੰਡ ਪਿੰਡ ਦਰਬਾਰ ਕਰਦੇ ਜਦ ਮੂਲੋਵਾਲ ਆਏ ਤਾਂ ਉਥੋਂ ਦੇ ਪੈਂਚ ਗੋਂਦੇ ਨੇ ਮਾਇਆ ਦੇ ਕੇ ਗੁਰੂ ਜੀ ਦੇ ਲੰਗਰ ਵਾਸਤੇ ਰਸਦ ਆਂਦੀ। ਗੁਰੂ ਜੀ ਨੇ ਪਾਣੀ ਬਾਰੇ ਪੁਛਿਆ ਤਾਂ ਓਨਾਂ ਬੇਨਤੀ ਕੀਤੀ। ਪਾਣੀ ਬਹੁਤ ਦੂਰ ਹੈ, ਆਹ ਜੇਹੜਾ ਨੇੜੇ ਦਾ ਖੂਹ ਹੈ, ਇਸ ਦਾ ਪਾਣੀ ਖਾਰਾ ਤੇ ਕੌੜਾ ਹੈ। ਗੁਰੂ ਜੀ ਨੇ ਬਚਨ ਕੀਤਾ ਇਥੋਂ ਹੀ ਲੈ ਆਵੋ, ਇਹੋ ਹੀ ਮਿੱਠਾ ਹੋ ਜਾਵੇਗਾ। ਓਹ ਬਚਨ ਮੰਨ ਕੇ ਓਥੋਂ ਹੀ ਪਾਣੀ ਲੈ ਆਏ, ਪੀਤਾ ਤਾਂ ਮਿੱਠਾ ਹੋਇਆ। ਫੇਰ ਤਾਂ ਸਭ ਪਿੰਡ ਓਥੋਂ ਹੀ ਪਾਣੀ ਭਰਨ ਲਗ ਪਿਆ। ਗੁਰੂ ਜੀ ਦੀ ਸ਼ਕਤੀ ਵੇਖ ਕੇ ਹਿੰਦੂ ਮੁਸਲਮਾਨ ਸਭ ਪੈਰੀਂ ਪਏ। ਗੁਰੂ ਜੀ ਨੇ ਮਾਈਏ ਨੂੰ ਪੈਂਚਾਈ ਦਾ ਵਰ ਤੇ ਸਿਰੋਪਾਓ ਬਖ਼ਸ਼ਿਆ। ਇਹ ਗੁਰਦੁਆਰਾ ਮਹਾਰਾਜਾ ਕਰਮ ਸਿੰਘ ਜੀ

ਪਟਿਆਲੇ ਵਾਲੇ ਨੇ ੧੯੯੨ ਵਿਚ ਬਣਵਾ ਕੇ ਨਾਲ ਜਾਗੀਰ ਲਾਈ।

ਇਥੋਂ ਚਲ ਕੇ ਗੁਰੂ ਜੀ ਸੇਖੇ ਪਿੰਡ ਜਾ ਉਤਰੇ। ਇਥੇ ਮਲੂਕਾ ਚੌਧਰੀ ਬੜਾ ਜ਼ਾਲਮ ਤੇ ਗ਼ਰੀਬਾਂ ਨੂੰ ਦੁਖ ਦੇਂਦਾ ਸੀ। ਪਿੰਡ ਵਾਲਿਆਂ ਦੀ ਫ਼ਰਿਆਦ ਸੁਣ ਕੇ ਗੁਰੂ ਮਹਾਰਾਜ ਨੇ ਬਚਨ ਕੀਤਾ, "ਜਵੰਦੇ ਅਕਲ ਦੇ ਅੰਧੇ" ਏਹਨਾ ਦਾ ਬਾਈਆ ਤੇਈਆ, ਹੋਸੀ ਥੇਈਆ ਥੇਈਆ।" ਇਹ ਬਚਨ ਜਦ ਮਲੂਕੇ ਸੁਣਿਆ ਤਾਂ ਸਵਾ ਰੁਪਇਆ, ਥਾਨ, ਗੁੜ ਦੀ ਭੇਲੀ ਲੈ ਚਰਨੀ ਢਠਾ। ਇਨ੍ਹਾਂ ਦਾ ਸਾਰਾ ਪਿੰਡ ਗਿਲਜਿਆਂ ਨੇ ਸਮਾਂ ਪਾ ਕੇ ਉਜਾੜ ਦਿਤਾ। ਇਨ੍ਹਾਂ ਵਿਚੋਂ ਹੀ ਬਲਮ ਗੜ ਵਾਲਾ ਰਾਜਾ ਸੀ, ਜੋ ਸੰਮਤ ੧੯੧੪ ਬਿ. ਨੂੰ ਕਾਲਿਆਂ ਦੇ ਗ਼ਦਰ ਸਮੇਂ ਕਾਲਿਆਂ ਨੂੰ ਰਸਦ ਦੇਣ ਕਰਕੇ ਅੰਗਰੇਜ਼ ਸਰਕਾਰ ਨੇ ਫਾਂਸੀ ਦੇ ਦਿਤੀ ਸੀ।

ਏਸੇ ਸਮੇਂ, ਯੋਗੀ ਰਾਜ ਇਕ ਬ੍ਰਿਧ ਸੰਤ ਦਲੇਉ ਪਿੰਡ ਦੇ ਬਾਹਰ ਰਹਿੰਦਾ ਸੀ ਜੋ ਹਮੇਸ਼ਾਂ ਗੁਰੂ ਜੀ ਦਾ ਜਸ ਸੁਣ ਸੁਣ ਕੇ ਗੁਰੂ ਜੀ ਦੇ ਦਰਸ਼ਨਾ ਦੀ ਤੀਬਰ ਵੈਰਾਗਮਈ ਇਛਾ ਲਾਈ ਬੈਠਾ ਸੀ। ਗੁਰੂ ਜੀ ਉਸਦਾ ਪ੍ਰੇਮ ਵੇਖ ਕੇ ਭਜ ਗਏ ਅਗੇ ਓਹ ਗੁਰੂ ਜੀ ਦੇ ਪ੍ਰੇਮ ਵਿਚ ਲਿਵ ਲਾਈ ਸਮਾਧੀ ਲਾਈ ਬੈਠਾ ਸੀ, ਗੁਰੂ ਜੀ ਨੇ ਆਪਣੀ ਆਤਮਕ ਸ਼ਕਤੀ ਨਾਲ ਓਹ ਸਰੂਪ ਜਿਸ ਵਿਚ ਓਹ ਮਗਨ ਸੀ, ਖਿਚ ਲਿਆ। ਘਬਰਾ ਕੇ ਉਸ ਦੀ ਸਮਾਧੀ ਖੁਲ੍ਹ ਗਈ। ਜਿਸ ਸਰੂਪ ਦਾ ਉਹ ਧਿਆਨ ਧਰਦਾ ਸੀ, ਓਹ ਸਾਖਿਆਤ ਸਚਾ ਗੁਰੂ ਸਾਹਮਣੇ ਨਜ਼ਰ ਆਇਆ। ਦੇਖਦਿਆਂ ਹੀ ਪ੍ਰੇਮ ਵਿਚ ਲਿਪਟ ਗਿਆ। ਫਿਰ ਉਸ ਨੇ ਚਾਰ ਪ੍ਰਕਰਮਾ ਕਰਕੇ ੧੬ ਪ੍ਰਕਾਰ ਦੀ ਪੂਜਾ ਕੀਤੀ, ਹਥ ਜੋੜ ਕੇ ਉਸਤਤਿ ਕਰਨ ਲਗਾ, ਸਚੇ ਪਾਤਿਸ਼ਾਹ ! ਮੈਂ ਜਪ, ਤਪ, ਵਰਤ, ਨੇਮ ਸਾਧੇ ਹਨ, ਚਿਤ੍ਰ ਕੂੰਟ ਕਾਂਸ਼ੀ ਆਦਿਕ ਸਭ ਤੀਰਥ ਪਰਸੇ ਹਨ, ਪਰ ਮੇਰਾ ਮਨ ਸ਼ਾਂਤ ਨਹੀਂ ਹੋਇਆ, ਸ਼ਾਤੀ ਨਹੀਂ ਹੋਈ, ਨਾ ਹੀ ਆਤਮਾ ਦਾ ਸਾਖਿਆਤ ਗਿਆਨ ਹੋਇਆ ਹੈ, ਆਪ ਕਿਰਪਾ ਕਰਕੇ ਮੈਨੂੰ ਸੱਚਾ ਉਪਦੇਸ਼ ਦੇ ਕੇ ਤਾਰੋ, ਤਾਂ ਗੁਰੂ ਜੀ ਨੇ ਉਸ ਦਾ ਸਚਾ ਪ੍ਰੇਮ ਵੇਖ ਕੇ ਇਹ ਸ਼ਬਦ

ਉਚਾਰਿਆ:-

**੧ੴ ਸਤਿਗੁਰ ਪ੍ਰਸਾਦਿ ॥**
**ਧਨਾਸਰੀ ਮਹਲਾ ੯ ॥**
**ਕਾਹੇ ਰੇ ਬਨ ਖੋਜਨ ਜਾਈ ॥**
**ਸਰਬ ਨਿਵਾਸੀ ਸਦਾ ਅਲੇਪਾ,**
**ਤੋਹੀ ਸੰਗਿ ਸਮਾਈ॥੧॥ ਰਹਾਉ॥**
**ਪੁਹਪ ਮਧਿ ਜਿਉ ਬਾਸੁ ਬਸਤੁ ਹੈ,**
**ਮੁਕਰ ਮਾਹਿ ਜੈਸੇ ਛਾਈ ॥**
**ਤੈਸੇ ਹੀ ਹਰਿ ਬਸੇ ਨਿਰੰਤਰਿ,**
**ਘਟ ਹੀ ਖੋਜਹੁ ਭਾਈ॥੧॥**
**ਬਾਹਰਿ ਭੀਤਰਿ ਏਕੋ ਜਾਨਹੁ,**
**ਇਹੁ ਗੁਰ ਗਿਆਨ ਬਤਾਈ॥**
**ਜਨ ਨਾਨਕ ਬਿਨੁ ਆਪਾ ਚੀਨੈ,**
**ਮਿਟੈ ਨ ਭ੍ਰਮ ਕੀ ਕਾਈ॥੨॥੧॥** **[ਪੰਨਾ ੬੮੪**

ਗੁਰੂ ਜੀ ਨੇ ਆਪਣੀ ਆਤਮਕ ਸ਼ਕਤੀ ਦੇ ਕੇ ਉਸ ਨੂੰ ਬ੍ਰਹਮ ਗਿਆਨ ਦ੍ਰਿੜਾਇਆ। ਇਹ ਸ਼ਬਦ ਸੁਣ ਕੇ ਉਸ ਦਾ ਮਨ ਸ਼ਾਂਤ ਹੋ ਗਿਆ।

ਇਥੋਂ ਅਗੇ ਗੰਢੂ ਪਿੰਡ ਵਿਚ ਭਾਈ ਮੁਗਲੂ ਨਾਮੇ ਇਕ ਗ੍ਰਿਹਸਤੀ ਸਿਖ ਦੇ ਘਰ ਜਾ ਉਤਰੇ। ਇਸ ਸਿਖ ਨੇ ਛੇਵੇਂ ਗੁਰੂ ਸਮੇਂ ਬੜੀਆਂ ਬੜੀਆਂ ਬਹਾਦਰੀਆਂ ਕੀਤੀਆਂ। ਇਹ ਗੁਰੂ ਜੀ ਦਾ ਬਹੁਤ ਸ਼ਰਧਾਵਾਨ ਸਿਖ ਸੀ, ਇਸ ਲਈ ਇਸ ਨੇ ਬੇਨਤੀ ਕੀਤੀ ਸੀ ਕਿ ਸਚੇ ਪਾਤਿਸ਼ਾਹ ! ਦਾਸ ਨੂੰ ਅੰਤ ਵੇਲੇ ਆਪ ਜੀ ਦੇ ਦਰਸ਼ਨ ਹੋਣੇ ਮੀਰੀ ਪੀਰੀ ਦੇ ਮਾਲਕ ਸ੍ਰੀ ਹਰਿਗੋਬਿੰਦ ਸਾਹਿਬ ਜੀ ਨੇ ਬਚਨ ਕੀਤਾ ਸੀ ਅਤੇ ਕਹਿਆ ਸੀ ਕਿ ਅਜੇ ੨੨-੨੩ ਵਰੇ ਹੋਰ ਆਪ ਨੇ ਜੀਉਣਾ ਹੈ। ਇਸ ਲਈ ਦੂਸਰੇ ਰੂਪ ਵਿਚ ਤੈਨੂੰ ਦਰਸ਼ਨ ਦੇਵਾਂਗੇ। ਓਹ ਆਪਣਾ ਅੰਤ ਸਮਾਂ ਜਾਣ ਕੇ ਗੁਰੂ ਜੀ ਨੂੰ ਚਿਤਾਰ ਰਿਹਾ ਸੀ, ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਦਰਸ਼ਨ ਦਿਤਾ ਤਾਂ ਉਸ ਨੇ ਚਰਨ ਫੜ ਲਏ, ਨਿਹਾਲ ਹੋ ਗਿਆ, ਥੋੜੇ ਚਿਰ ਵਿਚ ਹੀ ਚੋਲਾ ਛਡ ਕੇ ਗੁਰਪੁਰੀ ਨੂੰ ਸਿਧਾਰ ਗਿਆ।

ਇਸੇ ਤਰ੍ਹਾਂ ਗੁਰੂ ਸਾਹਿਬ ਦੇਸ਼ ਨੂੰ ਤਾਰਦੇ ਹੋਏ, ਖਿਆਲੇ ਪਿੰਡ ਆ ਰਹੇ। ਏਥੇ ਗੰਗਾ ਰਾਮ ਬ੍ਰਾਹਮਣ ਨੇ ਗੁਰੂ ਮਹਾਰਾਜ ਦੀ ਬੜੀ ਸੇਵਾ ਕੀਤੀ, ਮਹਾਰਾਜ ਨੇ ਸਭ ਸੇਵਕਾਂ ਨੂੰ ਭਲੇ ਪਾਸੇ ਲਾਇਆ, ਇਥੋਂ ਅਗੇ ਮੋੜੀ ਪਿੰਡ ਇਕ ਜੰਡ ਦੇ ਦਰਖ਼ਤ ਹੇਠ ਜਾ ਉਤਰੇ। ਲੋਕਾਂ ਆਖਿਆ, ਇਥੇ ਭੂਤ ਰਹਿੰਦੇ ਹਨ। ਗੁਰੂ ਜੀ ਨੇ ਬਚਨ ਕੀਤਾ, ਸਭ ਚਲੇ ਜਾਣਗੇ। ਸੋ ਰਾਤ ਨੂੰ ਜਦ ਪਿਸਾਚ ਤੇ ਦੇਉ ਆਏ, ਗੁਰੂ ਜੀ ਦੇ ਹੁਕਮ ਨਾਲ ਸਰਹੰਦ ਵਲ ਚਲੇ ਗਏ ਅਤੇ ਆਪਣੇ ਪ੍ਰਤਾਵੇ ਵਾਸਤੇ ਕਈ ਦਰਖਤ ਤੋੜ ਗਏ। ਹੰਢਾਏ ਪਿੰਡ ਇਕ ਪੈਂਚ ਦੇ ਪੁਤਰ ਨੂੰ ਪੁਰਾਣਾ ਤਾਪ ਚੜਦਾ ਸੀ, ਗੁਰੂ ਜੀ ਨੇ ਬਚਨ ਕੀਤਾ, ਇਸ ਟੋਬੇ ਵਿਚ ਨਹਾ ਲੈ। ਸੋ, ਓਥੇ ਨਹਾਉਣ ਕਰਕੇ ਓਸ ਦਾ ਤਾਪ ਜਾਂਦਾ ਰਿਹਾ। ਏਸੇ ਤਰ੍ਹਾਂ ਅਨੇਕਾਂ ਨੂੰ ਆਰਾਮ ਆਇਆ। ਲੋਕਾਂ ਨੇ ਇਸ ਟੋਬੇ ਦਾ ਨਾਂ ਹੀ 'ਗੁਰੂ ਸਰ' ਰਖ ਦਿਤਾ।

## ਸੁਲਤਾਨੀਆ ਦਾ ਸੁਧਾਰ

ਗੁਰੂ ਜੀ ਦੇ ਪ੍ਰਤਾਪ ਦਾ ਸਦਕਾ ਸੁਲਤਾਨ ਨੂੰ ਮੰਨਣ ਵਾਲੇ ਲੋਕ ਗੁਰੂ ਜੀ ਦੇ ਚਰਨਾ ਤੇ ਢਠੇ ਤੇ ਗੁਰੂ ਜੀ ਦਿਤੀ ਸਿਖਿਆ ਗ੍ਰਹਿਣ ਕੀਤੀ। ਗੁਰੂ ਜੀ ਨੇ ਸਭਨਾਂ ਨੂੰ ਸਤਿਨਾਮ ਦਾ ਉਪਦੇਸ਼ ਦੇ ਚੰਗੇ ਪਾਸੇ ਲਾਇਆ। ਫਿਰ ਸਮਾਉ ਪਿੰਡ ਦੇ ਸਿੱਖਾਂ ਦੀ ਬੇਨਤੀ ਤੇ ਉਨ੍ਹਾਂ ਦੀ ਸ਼ਰਧਾ ਵੇਖ ਕੇ ਇਥੇ ਆ ਉਤਰੇ। ਇਥੇ ਹੀ ਪਿਸ਼ੌਰ ਦੀ ਸੰਗਤ ਜੋ ਅਨੰਦਪੁਰੋਂ ਵਾਪਸ ਆਈ ਸੀ, ਇਥੇ ਪਹੁੰਚੀ, ਗੁਰੂ ਜੀ ਨੇ ਤੰਬੂ ਲਗਵਾ ਦਿਤਾ, ਜੋ ਮੇਵਾ ਸੰਗਤ ਲਿਆਈ ਸੀ, ਸਭ ਵਰਤਾਇਆ ਗਿਆ। ਇਕ ਸਿਖ ਜਿਸ ਦਾ ਖੇਤ ਨੇੜੇ ਸੀ, ਉਸ ਨੇ ਸਾਰੀ ਸੰਗਤ ਨੂੰ ਜੋ ਲੱਖਾਂ ਦੀ ਗਿਣਤੀ ਵਿਚ ਸੀ, ਲੱਸੀ ਛਕਾਈ, ਗੁਰੂ ਜੀ ਨੇ ਵਰ ਦਿਤਾ, ਤੇਰੇ ਸਦਾ ਦੁਧ ਰਹੇਗਾ। ਇਸ ਤਰ੍ਹਾਂ ਸਭ ਸੁਲਤਾਨੀਏ ਸੁਧਰ ਗਏ।

ਇਥੋਂ ਇਕ ਸੁਲਤਾਨ ਦੇਸੂ ਚਾਹਲ ਜੱਟ ਗੁਰੂ ਜੀ ਦਾ ਜਸ ਸੁਣ ਕੇ ਦਰਸ਼ਨ ਕਰਨ ਆਇਆ। ਚਰਨ ਫੜ ਕੇ ਬੇਨਤੀ ਕੀਤੀ, ਸਚੇ ਪਾਤਿਸ਼ਾਹ, ਸੁਲਤਾਨੀਆਂ ਨੂੰ ਸੁਲਤਾਨ ਦੀ ਕਥਾ ਸੁਣਾਓ। ਗੁਰੂ ਜੀ ਨੇ ਕਿਹਾ ਜਿਸ ਨੂੰ ਤੁਸੀਂ ਸੁਲਤਾਨ ਕਹਿੰਦੇ ਹੋ, ਇਸ ਦਾ ਨਾਮ

ਸਯਦ ਅਹਿਮਦ ਸੀ। ਓਸ ਦੀ ਮਾਸੀ ਦੇ ਪੁਤਰ ਭਾਈਆਂ ਨੇ ਆਪਣੇ ਪਿੰਡ ਵਿਚੋਂ ਜੋ ਸੁਲਤਾਨ ਪਾਸ ਸੀ, ਕੱਢ ਛਡਿਆ। ਫੇਰ ਉਨ੍ਹਾਂ ਤੋਂ ਡਰਦਾ ਉਹ ਨੱਸ ਕੇ ਧੌਂਕਲ ਪਿੰਡ ਵਜ਼ੀਰਾਬਾਦ ਬਣ ਕੇ ਪ੍ਰਗਣੇ ਜਾ ਵਸਿਆ। ਜਦ ਓਨਾਂ ਓਥੇ ਭੀ ਓਸ ਨੂੰ ਜਾ ਫੜਿਆ ਤਾਂ ਰਾਤ ਨੂੰ ਦੌੜ ਕੇ ਨੂਰ ਪੁਰ ਦੇ ਥਲਾਂ ਵਿਚ ਪ੍ਰਗਣੇ, ਇਸਮਾਈਲ ਖਾਂ ਦੇ ਡੇਰੇ ਜਾ ਲੁਕਿਆ। ਓਥੇ ਹੀ ਨਗਾਹੇ ਪਿੰਡ ਵਸਦੇ ਨੂੰ ਓਸਦੇ ਵੈਰੀਆਂ ਨੂੰ ਜਾ ਕੇ ਫੜ ਕੇ ਬੁਰੀ ਦੁਰਦਸ਼ਾ ਨਾਲ ਮਾਰ ਸੁਟਿਆ। ਭਰਾਈ ਕੌਮ ਦੇ ਮੰਗਤੇ ਜੋ ਓਸਦੇ ਸੇਵਕ ਬਣੇ ਸਨ, ਝੂਠੀਆਂ ਸਚੀਆਂ ਸੁਣਾ ਸੁਣਾ ਘਰ ਘਰ ਢੋਲ ਵਜਾ ਪੇਟ ਦੀ ਖ਼ਾਤਰ ਮੰਗਦੇ ਫਿਰਦੇ ਹਨ। ਮੂਰਖ ਲੋਕ ਐਵੇ ਹੀ ਇਨ੍ਹਾਂ ਦੇ ਮਗਰ ਲਗਦੇ ਹਨ। ਜੇਹੜਾ ਆਪ ਹੀ ਆਪਣੇ ਵੈਰੀਆਂ ਤੋਂ ਲੁਕਦਾ ਫ਼ਿਰਿਆ ਹੋਵੇ ਓਹ ਦੂਸਰੇ ਨੂੰ ਕੀ ਬਚਾਅ ਸਕਦਾ ਹੈ। ਜੋ ਬਹਾਦਰੀ ਨਾਲ ਲੜ ਕੇ ਮਰਦਾ ਹੈ, ਉਹ ਸ਼ਹੀਦ ਹੁੰਦਾ ਹੈ। ਜੋ ਕਾਇਰ ਹੋ ਕੇ ਆਪ ਹੀ ਕਾਲ ਦੀ ਚਬੀਨੀ ਬਣਦਾ ਹੈ, ਓਹ ਮੌਤ ਪਿਛੋਂ ਕਿਸੇ ਦਾ ਕੀ ਸਵਾਰ ਸਕਦਾ ਹੈ? ਦੁਖ ਸੁਖ ਆਪਣੇ ਕਰਮਾਂ ਦਾ ਫਲ ਹੈ, ਉਸ ਤੋਂ ਕੋਈ ਭੀ ਕਿਸੇ ਨੂੰ ਨਹੀਂ ਛਡਾ ਸਕਦਾ।

ਇਹ ਸੁਣ ਕੇ ਬਹੁਤ ਲੋਕਾਂ ਨੇ ਝੂਠੇ ਪਾਖੰਡ ਛਡ ਕੇ ਗੁਰੂ ਜੀ ਦੀ ਸ਼ਰਨ ਲਈ। ਦੇਸੂ ਨੇ ਗੁਰੂ ਦੇ ਚਰਨ ਫੜ ਕੇ ਕਿਹਾ, ਸਚੇ ਪਾਤਿਸ਼ਾਹ ! ਬਖਸ਼ੋ। ਗੁਰੂ ਜੀ ਨੇ ਦੇਸੂ ਦੀ ਹਲੀਮੀ ਦੇਖ ਕੇ ਉਸ ਨੂੰ ੫ ਤੀਰ ਬਖਸ਼ੇ ਤੇ ਵਰ ਦਿਤਾ ਜਿਤਨਾ ਚਿਰ ਤੇਰੇ ਘਰ ਇਹ ਤੀਰ ਰਹਿਣਗੇ, ਤੇਰਾ ਰਾਜ ਭਾਗ ਬਣਿਆ ਰਹੇਗਾ। ਜਿਤਨਾ ਚਿਰ ਇਸ ਦੀ ਬੇਅਦਬੀ ਨਾ ਕਰੋਗੇ ਤੇਰੀ ਸੰਤਾਨ ਇਸਦੀ ਪ੍ਰਤਿਸ਼ਟਾ ਪਾਏਗੀ। ਗੁਰੂ ਜੀ ਦੇ ਤੀਰ ਆਪਣੇ ਘਰ ਲੈ ਗਿਆ, ਅਤੇ ਗੁਰੂ ਜੀ ਦਾ ਪੱਕਾ ਸਿਖ ਹੋਇਆ। ਥੋੜੇ ਚਿਰ ਮਗਰੋਂ ਦੇਸੂ ਦੀ ਤੀਵੀਂ ਨੇ ਗੁਰਾਂ ਦੇ ਤੀਰ ਪਥਰਾਂ ਨਾਲ ਭੰਨ ਕੇ ਸੁੱਟ ਦਿਤੇ ਤੇ ਮੁੜ ਪੀਰ ਦੀ ਖੂੰਡੀ ਉਸ ਦੇ ਮੋਢੇ ਤੇ ਰਖਾ ਦਿਤੀ। ਗੁਰੂ ਜੀ ਨੇ ਸੁਣ ਕੇ ਬਚਨ ਕੀਤਾ, ਦੇਸੂ ਦੀ ਤੀਵੀਂ ਨੇ ਤੀਰ ਨਹੀਂ ਤੋੜੇ, ਆਪਣੀ ਸੰਤਾਨ ਮਰੋੜੀ ਹੈ। ਇਸ ਜੰਡ ਵਿਚ ਜਦ ਪਿਪਲ ਜਮੇਗਾ, ਦੇਸੂ ਦਾ ਬੰਸ

ਨਹੀਂ ਰਹੇਗਾ, ਸੋ ਸਭ ਸਚ ਹੋਇਆ। ਦੇਸੂ ਮਰ ਗਿਆ। ਪੁਤਰ ਉਸਦਾ ਮਾਲਕ ਮੁਲਕ ਹੋ ਕੇ ਆਪਣੇ ਸਾਕਾਂ ਦੇ ਹਥੋਂ ਮਾਰਿਆ ਗਿਆ। ਰਾਜ ਉਨ੍ਹਾਂ ਦਾ ਬਾਬਾ ਆਲਾ ਸਿੰਘ ਨੇ ਦਬਾ ਲਿਆ। ਹੁਣ ਉਸ ਦੀ ਕੁਲ ਦਾ ਨਾਮੋ ਨਿਸ਼ਾਨ ਨਹੀਂ ਹੈ।

ਗੁਰੂ ਜੀ ਨੇ ਮਾਲਵੇ ਵਿਚ ਵਿਚਰ ਕੇ ਚੋਰਾਂ, ਠੱਗਾਂ, ਡਾਕੂਆਂ ਨੂੰ ਸੁਧਾਰ ਕੇ ਭਗਤੀ ਵਲ ਲਾਇਆ। ਗੁਰੂ ਜੀ ਦੇ ਪਵਿਤਰ ਸ਼ਬਦ ਪੜ੍ਹ ਕੇ ਸਭ ਨੇ ਆਪਣਾ ਮਨ ਸ਼ੁੱਧ ਕੀਤਾ। ਇਸ ਤਰ੍ਹਾਂ ਗੁਰੂ ਜੀ ਨੇ ਮਾਲਵੇ ਦੇਸ਼ ਦਾ ਸੁਧਾਰ ਕੀਤਾ।

## ਸੋਢੀਆਂ ਦੀ ਸ਼ਰੀਕਤ ਤੇ ਰਾਮਰਾਇ ਦੀ ਫ਼ਰਿਆਦ

ਗੁਰੂ ਜੀ ਦਾ ਪ੍ਰਤਾਪ ਵੇਖ ਕੇ ਸੋਢੀ ਖ਼ੁਸ਼ ਨਹੀਂ ਸਨ। ਓਹ ਬਥੇਰੇ ਹੀਲੇ ਕਰਦੀ, ਕਿਸੇ ਤਰ੍ਹਾਂ ਲੋਕ ਉਨ੍ਹਾਂ ਨੂੰ ਗੁਰੂ ਮੰਨਣ ਪਰ ਬਿਨਾ ਕਰਨੀ ਤੋਂ ਕੋਣ ਪੁੱਛੇ? ਅੰਤ, ਇਕ ਦਿਨ ਧੀਰਮਲ ਨੇ ਸਭ ਸੋਢੀਆਂ ਨੂੰ ਸਦਿਆ ਤੇ ਰਾਮਰਾਇ ਭੀ ਦਿਲੀਓ ਆ ਕੇ ਸ਼ਾਮਲ ਹੋਇਆ। ਸਭਨਾ ਨੇ ਰਾਮਰਾਇ ਨੂੰ ਵਡਿਆ ਕੇ ਆਖਿਆ ਅਜ ਤੂੰ ਹੀ ਸਾਡੀ ਕੁਲ ਵਿਚ ਅਜ਼ਮਤ ਤੇ ਪ੍ਰਤਾਪ ਦਾ ਸੂਰਜ ਹੈਂ ਜਿਸਨੇ ੭੨ ਕਰਾਮਾਤਾਂ ਦਿਖਾ ਕੇ ਔਰੰਗਜ਼ੇਬ ਨੂੰ ਕਚਿਹਰੀ ਸਮੇਤ ਆਪਣੀ ਵੱਸ ਕਰ ਰਖਿਆ ਹੈ। ਐਨਾ ਸਮਰਥ ਹੋ ਕੇ ਫਿਰ ਤੂੰ ਆਪਣਾ ਹੱਕ ਗੁਰਿਆਈ ਕਿਉਂ ਨਹੀਂ ਸਾਂਭਦਾ। ਤੇਗ ਬਹਾਦਰ ਜੀ ਨੂੰ ਕਿਸੇ ਗੁਰੂ ਨੇ ਗਦੀ ਨਹੀਂ ਦਿਤੀ, ਨਾ ਹੀ ਭਾਈਚਾਰੇ ਅਤੇ ਮਸੰਦਾਂ ਨੇ ਗੁਰੂ ਥਾਪਿਆ ਹੈ। ਕੇਵਲ ਇਕ ਮਖਣ ਸ਼ਾਹ ਕਮੀਨੀ ਜ਼ਾਤ ਲੁਬਾਣੇ ਸਿਖ ਨੇ ਰੌਲਾ ਚੁਕ ਪਾਇਆ ਕਿ ਮੇਰਾ ਜਹਾਜ਼ ਇਨ੍ਹਾਂ ਨੇ ਬੰਨੇ ਲਾਇਆ ਹੈ ਜਿਸ ਬਾਬਤ ਮੈਂ ਪੰਜ ਸੌ ਮੁਹਰ ਗੁਰੂ ਜੀ ਨੂੰ ਸੁਖੀ ਸੀ, ਓਹ ਗੁਰੂ ਤੇਗ ਬਹਾਦਰ ਜੀ ਤੋਂ ਬਿਨਾ ਹੋਰ ਕਿਸੇ ਨਹੀਂ ਮੰਗੀ। ਇਹ ਇਕ ਕਰਾਮਾਤ ਦੀ ਗਲ ਉਘੀ ਕਰਕੇ ਆਪਣੇ ਆਪ ਹੀ ਉਸ ਨੂੰ ਗੁਰੂ ਥਾਪਿ ਦਿਤਾ। ਭਾਵੇਂ ਗੁਰੂ ਤੇਗ ਬਹਾਦਰ ਸ਼ਕਲ ਦਾ ਸੋਹਣਾ ਜੁਆਨ ਹੈ, ਜਪੀ ਤਪੀ ਉਦਾਰ ਹੋਣ ਵਿਚ ਵੀ ਕਸਰ ਨਹੀਂ, ਪਰ ਗੁਰਿਆਈ ਕਰਨ ਦੀ ਅਕਲ ਨਹੀਂ। ਡਰਾਕਲ ਅਜੇਹਾ ਹੈ ਜੇ ਤੁਸੀਂ ਇਕ ਵਾਰ ਬਾਦਸ਼ਾਹ ਨੂੰ ਕਹਿ ਕੇ ਦਿਲੀ

ਬੁਲਾਓ ਤਾਂ ਓਸੇ ਘੜੀ ਗੁਰਿਆਈ ਛਡ ਕੇ ਨਸ ਜਾਏਗਾ। ਅਜੇਹੇ ਕੰਦਰਾਂ ਵਿਚ ਜਾ ਲੁਕੇਗਾ, ਜਿਥੋਂ ਲਭਿਆਂ ਭੀ ਨਾ ਲਭੇ। ਇਕ ਵਾਰੀ ਸਾਡੀਆਂ ਉਰਲੀਆਂ ਸੁਣਦੇ ਸਾਰ ਹੀ ਕੀਰਤਪੁਰ ਛਡ ਕੇ ਦੋ ਦਰਯਾ ਟਪ ਗਿਆ ਸੀ, ਬਕਾਲੇ ਜਾ ਕੇ ਸਾਹ ਲਿਆ। ਜੇ ਕਦੇ ਪਰਲੀਆਂ ਭੀ ਸੁਣ ਲੈਂਦਾ ਤਾਂ ਖ਼ਬਰ ਨਹੀਂ ਕਿਥੇ ਪਹੁੰਚਦਾ। ਤੂੰ ਬਾਦਸ਼ਾਹ ਨੂੰ ਕਹਿ ਕੇ ਦਿਲੀ ਬੁਲਵਾ। ਇਸ ਨੇ ਉਸੇ ਘੜੀ ਗੁਰਿਆਈ ਦੇ ਦੇਣੀ ਹੈ, ਅਸੀਂ ਸਭ ਤੇਰੇ ਪਿਛੇ ਹਾਂ। ਤੇਰੇ ਤਾਬੇਦਾਰ ਤੇ ਕੰਮ ਸੁਧਾਰ ਬਣੇ ਰਹਾਂਗੇ। ਬੇਸ਼ਕ ਸਾਥੋਂ ਲਿਖਤ ਕਰਵਾ ਲੈ। ਜਿਸ ਜਿਸ ਪਰਗਣੇ ਦੀ ਸਿੱਖੀ ਤੂੰ ਖ਼ੁੱਸ਼ ਹੋ ਕੇ ਦੇਵੇਂਗਾ, ਓਹ ਹੀ ਲੈ ਕੇ ਅਸੀਂ ਖੁਸ਼ ਰਹਾਂਗੇ ਕਿਉਂਕਿ ਤੂੰ ਸਤਵੇਂ ਗੁਰੂ ਦਾ ਵਡਾ ਪੁਤਰ ਕਰਾਮਾਤ ਦਾ ਸਮੁੰਦਰ ਹੈਂ। ਗਦੀ ਗੁਰਿਆਈ ਦਾ ਮਾਲਕ ਬਾਦਸ਼ਾਹ ਤਕ ਮੰਨਿਆ ਹੋਇਆ, ਸਭ ਤਰ੍ਹਾਂ ਲਾਇਕ ਹੈ। ਇਸ ਤਰ੍ਹਾਂ ਸਾਨੂੰ ਨਹੀਂ ਸਾਰੇ ਦੇਸ਼ ਨੂੰ ਲਾਭ ਮਿਲੇਗਾ। ਨਹੀਂ ਤਾਂ ਸਾਨੂੰ ਜ਼ਰਾ ਕੂ ਸੀਤਾ ਵਾਲਾ ਹੁਕਮ ਦੇ ਫਿਰ ਹਨੂੰਮਾਨ ਦੀ ਤਰ੍ਹਾਂ ਇਨ੍ਹਾਂ ਦੀ ਗੁਰਿਆਈ ਦੇ ਬਾਗ ਨੂੰ ਵੈਰਾਨ ਕਰਨ ਲਈ ਅਸੀਂ ਬਤੇਰੇ ਤਕੜੇ ਹਾਂ।

ਸ਼ਰੀਕਾਂ ਭਾਈਆਂ ਦੀ ਏਹੋ ਜਿਹੀਆਂ ਸਿਖ ਮਤਾਂ ਸੁਣ ਕੇ ਰਾਮ ਰਾਇ ਤਾਂ ਸਚਮੁਚ ਆਪਣੇ ਆਪ ਨੂੰ ਸੋਢੀ ਬੰਸ ਦਾ ਸੂਰਜ ਮੰਨ ਬੈਠਾ। ਅਜੇਹਾ ਫੁਲਿਆ ਜਾਮੇ ਦੀਆਂ ਤਣੀਆਂ ਟੁਟ ਗਈਆਂ। ਖ਼ਿਆਲੀ ਖੁਸ਼ੀ ਵਿਚ ਆਖਣ ਲਗਾ, ਤਾਇਆ ਜੀ ! ਮੈਂ ਆਪ ਦਾ ਅਨੁਸਾਰੀ ਹਾਂ, ਜਿਥੋਂ ਤਕ ਮੇਰੀ ਵਾਹ ਲਗੀ ਆਗਿਆ ਪਾਲਣ ਲਈ ਜ਼ੋਰ ਲਾਵਾਂਗਾ। ਮੈਨੂੰ ਭਰੋਸਾ ਹੈ ਜਦ ਤੁਸੀਂ ਮੇਰੇ ਵਲ ਹੋਏ ਤਾਂ ਇਹ ਕੰਮ ਸਹਜੇ ਹੀ ਕਰ ਲਵਾਂਗੇ। ਚਾਰ ਗਿਦੜਾਂ ਨੇ ਇਕਮੁੱਠ ਹੋ ਕੇ ਹਾਥੀ ਮਾਰ ਲਿਆ ਸੀ ਤੇ ਚਾਰ ਯਾਰ ਬਕਰੇ ਨੂੰ ਕੁਤਾ ਠਹਿਰਾ ਕੇ ਛਕ ਗਏ ਸੀ, ਫਿਰ ਅਸੀਂ ਤੁਸੀਂ ਗੁਰੂ ਦੀ ਅੰਸ, ਤਾਂ ਸਭਨਾਂ ਗੱਲਾਂ ਦੇ ਸਮਰਥ ਮੰਨੇ ਜਾਂਦੇ ਹਾਂ। ਹੁਣ ਤੁਸੀਂ ਨਿਸਚਿੰਤ ਰਹੋ। ਦਿਲੀ ਹਿਮਾਲੇ ਵਿਚ ਜੇਹੜਾ ਗਿਆ, ਓਹ ਬਚ ਕੇ ਨਹੀਂ ਆਇਆ। ਮੈਂ ਆਪ ਕਿਉਂ ਕੌੜੇ ਬੋਲ ਬੋਲਾਂ, ਬੰਦੀਖਾਨੇ ਭਿਜਵਾ ਕੇ

ਉਸੇ ਥਾਂ ਮੁਕਾ ਛਡਾਂਗੇ। ਇਹ ਹੰਕਾਰ ਦੀ ਗਲ ਰਾਮ ਰਾਇ ਦੇ ਮੂੰਹੋਂ ਸੁਣ ਕੇ ਦੁਸ਼ਟ ਚੌਕੜੀ ਬਹੁਤ ਖੁਸ਼ ਹੋਈ। ਰਾਮ ਰਾਇ ਤਾਂ ਦਿਲੀ ਟੁਰ ਗਿਆ, ਬਾਕੀ ਆਪੋ ਆਪਣੀ ਘਰੀਂ ਪੁਜ ਗਏ।

ਇਕ ਦਿਨ ਰਾਮ ਰਾਇ ਨੇ ਕਿਸੇ ਢੰਗ ਨਾਲ ਬਾਦਸ਼ਾਹ ਪਾਸ ਗੁਰੂ ਘਰ ਦੀ ਗਲ ਚਲਾ ਦਿਤੀ। ਜਦ ਔਰੰਗਜ਼ੇਬ ਨੇ ਪੁਛਿਆ, ਹੁਣ ਬਾਬੇ ਨਾਨਕ ਸ਼ਾਹ ਦੀ ਗਦੀ ਉਤੇ ਕੌਣ ਹੈ, ਤਾਂ ਰਾਮ ਰਾਇ ਨੇ ਆਖਿਆ, ਭਰਾ ਤਾਂ ਮੇਰਾ ਸੀ, ਪਰ ਮੇਰੇ ਓਥੇ ਨਾ ਹੋਣ ਕਰਕੇ ਹੀ ਸਿਖਾਂ ਤੇ ਮਸੰਦਾਂ ਨੇ ਆਪਣੇ ਹੱਥ ਰੰਗਣ ਲਈ ਇਕ ਮਸਤ ਜੇਹੇ ਸੋਢੀ ਨੂੰ ਜੋ ਮੇਰਾ ਬਾਬਾ ਲਗਦਾ ਹੈ, ਗੁਰੂ ਗੁਰੂ ਉਜਾਗਰ ਕਰ ਰਖਿਆ ਹੈ। ਸਾਰਾ ਭਾਈਚਾਰਾ ਉਸ ਨੂੰ ਗੁਰੂ ਨਹੀਂ ਮੰਨਣਾ ਚਾਹੁੰਦਾ, ਇਸ ਵਾਸਤੇ ਕਿਸੇ ਨੇ ਦਸਤਾਰ ਭੀ ਨਹੀਂ ਬੰਧਾਈ। ਓਹ ਤਾਂ ਮਸਤ ਜਿਹਾ ਅੰਦਰ ਬੈਠਾ ਰਹਿੰਦਾ ਹੈ, ਇਸ ਲਈ ਮੇਰੇ ਤੇ ਆਪ ਕਿਰਪਾ ਕਰੋ, ਗੁਰਿਆਈ ਦੀ ਪਦਵੀ ਲੈ ਦਿਓ ਕਿਉਂਕਿ ਹਕ ਮੇਰਾ ਹੈ। ਬਾਦਸ਼ਾਹ ਨੇ ਕਿਹਾ, ਆਪ ਪੀਰ ਫ਼ਕੀਰ ਹੋ ਕੇ ਲਾਲਚ ਕਿਉਂ ਕਰਦੇ ਹੋ? ਆਪ ਕੋਲ ਬਹੁਤ ਪਦਾਰਥ ਹੈ। ਗਦੀ ਵੀ ਓਸੇ ਦੀ ਹੈ ਜਿਸਨੂੰ ਗਦੀ ਦਾ ਮਾਲਕ ਮੁੱਕਰਰ ਕਰ ਗਿਆ ਹੋਵੇ। ਭਾਵੇਂ ਰਾਮ ਰਾਇ ਨੇ ਬੜਾ ਜ਼ੋਰ ਲਾਇਆ। ਇਕ ਵਾਰੀ ਹਜ਼ੂਰ ਆਪਣੇ ਰੂਬਰੂ ਬੁਲਾ ਕੇ ਉਸ ਦੀ ਲਾਇਕੀ ਤੇ ਕਰਾਮਾਤ ਤਾਂ ਦੇਖੋ। ਬਾਦਸ਼ਾਹ ਬੋਲਿਆ, ਪੀਰ ਜੀ ! ਤੇਰੇ ਜਿਤਨੀ ਅਜ਼ਮਤ ਕਿਸੇ ਵਿਚ ਨਹੀਂ, ਅਸਾਂ ਜੋ ਕੁਝ ਦੇਖਣਾ ਹੋਇਆ, ਤੇਰੇ ਪਾਸੋਂ ਦੇਖ ਲਵਾਂਗੇ। ਉਸ ਵਿਚਾਰੇ ਨੂੰ ਬੁਲਾਣ ਦੀ ਕੀ ਖੇਚਲ ਕਰਨੀ ਹੈ। ਪਰ ਇਹੋ ਜਿਹੇ ਮਸਤ ਰਹਿਣ ਵਾਲੇ ਕਰਾਮਾਤ ਤੋਂ ਖਾਲੀ ਭੀ ਨਹੀਂ ਰਹਿੰਦੇ। ਇਹ ਸੁਣ ਕੇ ਰਾਮ ਰਾਇ ਦੀ ਆਕੜ ਚੰਗੀ ਤਰ੍ਹਾਂ ਝੜ ਗਈ ਤੇ ਬਾਕੀ ਦੇ ਸੋਢੀ ਵੀ ਸੁਣ ਕੇ ਚੁਪ ਹੋ ਗਏ।

## ਗੁਰੂ ਜੀ ਦੀ ਤੀਰਥ ਯਾਤਰਾ

ਲੋਕਾਂ ਦੇ ਸੁਧਾਰ ਤੇ ਉਧਾਰ ਹਿਤ ਗੁਰੂ ਜੀ ਨੇ ਤੀਰਥਾਂ ਦੀ ਯਾਤਰਾ ਲਈ ਵਿਚਰਨਾ ਚਾਹਿਆ। ਕਿਉਂਕਿ ਮਾਤਾ ਨਾਨਕੀ ਨੇ ਵੀ ਕਈ ਵੇਰ ਆਖਿਆ ਸੀ। ਸੋ, ਗੁਰੂ ਜੀ ਨੇ ਤੀਰਥ ਯਾਤਰਾ ਦੀ

ਤਿਆਰੀ ਕੀਤੀ। ਅਨੰਦਪੁਰ ਨਗਰ ਤੇ ਪਿੰਡ ਕਾਰ-ਵਿਹਾਰ ਵਾਸਤੇ ਭਾਈ ਭਾਗ ਮਲ ਅਰੋੜੇ ਸਿਖ ਨੂੰ ਮੁੱਕਰਰ ਕੀਤਾ। ਇਸਦੇ ਨਾਲ ਰਾਮੇ ਸੰਧੂ, ਸਾਧੂ ਮੁਲਤਾਨੀ, ਬਹਿਲੋ ਕੇ, ਦੇਸ ਰਾਜ ਆਦਿਕ, ਕਈ ਇਜ਼ਤਦਾਰ ਸਿੱਖਾਂ ਦੇ ਅਨੰਦਪੁਰ ਦਾ ਕਾਰ-ਵਿਹਾਰ ਸੌਂਪ ਕੇ ਹੁਕਮ ਕੀਤਾ ਕਿ ਸਾਡੇ ਆਉਦਿਆਂ ਤਕ ਇਕ ਖੂਹ ਤੇ ਇਕ ਲੰਗਰ ਦੀ ਜਗਾ ਤਿਆਰ ਕਰਨੀ। ਗੁਰੂ ਜੀ ਦੀ ਤੀਰਥਾਂ ਵਲ ਤਿਆਰੀ ਵੇਖ ਕੇ ਰਾਜੇ ਦੀਪ ਚੰਦ ਕਹਿਲੂਰ ਪਤੀ ਨੇ ਮਥਾ ਆ ਟੇਕਿਆ ਤੇ ਬੇਨਤੀ ਕੀਤੀ, ਕੋਈ ਟਹਿਲ ਦਸੋ, ਤਾਂ ਗੁਰੂ ਸਾਹਿਬ ਨੇ ਭਾਈ ਭਾਗ ਮਲ ਅਰੋੜੇ ਦੀ ਬਾਂਹ ਫੜ ਕੇ ਬਚਨ ਕੀਤਾ, ਨਗਰੀ ਸਮੇਤ ਇਨਾਂ ਦਾ ਖਿਆਲ ਰਖਣਾ। ਜਦੋਂ ਗੁਰੂ ਜੀ ਟੁਰੇ ਤਾਂ ਸ਼ਹਿਰ ਗੁਰੂ ਮਹਾਰਾਜ ਜੀ ਦੇ ਮਗਰ ਆਇਆ। ਮਹਾਰਾਜ ਨੇ ਦੋ ਕੋਹਾਂ ਤੇ ਡੇਰਾ ਕਰ ਲਿਆ। ਜਿਵੇਂ ਰਾਮ ਚੰਦਰ ਜੀ ਦੇ ਬਨਬਾਸ ਸਮੇਂ ਲੋਕੀ ਉਦਾਸ ਹੋਏ ਸਨ, ਉਸੇ ਤਰ੍ਹਾਂ ਹੁਣ ਅਨੰਦਪੁਰ ਦੀ ਸੰਗਤ ਉਦਾਸ ਹੋਈ। ਗੁਰੂ ਜੀ ਨੇ ਵੈਰਾਗਮਈ ਬਾਣੀ ਨਾਲ ਸਭ ਦਾ ਮੋਹ ਦੂਰ ਕੀਤਾ। ਦਿਲੀ ਦੀ ਸੰਗਤ ਜੋ ਗੁਰੂ ਜੀ ਦਾ ਦਰਸ਼ਨ ਕਰਨ ਆਈ ਸੀ, ਮਹਾਰਾਜ ਨੇ ਸਭ ਸਿਖਾਂ ਦੀਆਂ ਕਾਮਨਾਵਾਂ ਪੂਰੀਆਂ ਕੀਤੀਆਂ। ਦਿਲੀ ਵਾਲੇ ਸਿੱਖਾਂ ਨੇ ਰਾਮ ਰਾਇ ਦੀ ਕਥਾ ਸੁਣਾਈ ਜੋ ਦੂਜੇ ਸੋਢੀਆਂ ਦੇ ਚੁਕੇ ਚੁਕਾਏ ਤੇ ਆਖਿਆ ਸੀ ਅਤੇ ਜੋ ਉਤਰ ਮਿਲਿਆ, ਉਹ ਭੀ ਸੁਣਾਇਆ। ਗੁਰੂ ਜੀ ਨੇ ਸੁਣ ਕੇ ਆਖਿਆ, ਰਾਮ ਰਾਇ ਅਨੰਦ ਲਵੇ, ਸਾਡਾ ਤੁਹਾਡਾ ਰਾਖਾ ਗੁਰੂ ਨਾਨਕ ਸਾਡੇ ਨਾਲ ਹੈ, ਤੁਸੀਂ ਵਾਹਿਗੁਰੂ ਵਾਹਿਗੁਰੂ ਜਪੋ।

## ਭਾਈ ਮੀਂਹੇ ਦਾ ਪ੍ਰਸੰਗ

ਗੁਰੂ ਜੀ ਮਾਲਵੇ ਦੇ ਇਲਾਕਿਆਂ ਚੋਂ ਵਿਚਰਦੇ ਬਾਂਗਰ ਦੇਸ ਆਏ। ਗੁਰੂ ਜੀ ਨਾਲ ਸੇਵਾ ਕਰਨ ਵਾਲੀਆਂ ਬਹੁਤ ਸੰਗਤਾਂ ਸਨ। ਜਿਥੇ ਵੀ ਜਾਣ, ਉਥੋਂ ਦੇ ਲੋਕ ਪ੍ਰੇਮ ਸ਼ਰਧਾ ਸਹਿਤ ਸਿਖ ਹੋ ਜਾਣ, ਭਗਤੀ ਕਰਨ ਤੇ ਗੁਰੂ ਜੀ ਦਾ ਪਾਵਨ ਉਪਦੇਸ਼ ਸੁਣ ਕੇ ਆਪਣਾ ਜਨਮ ਸਫਲ ਕਰਨ। ਇਸ ਯਾਤਰਾ ਵਿਚ ਨੰਦ ਲਾਲ ਸੋਹਣੂ ਦੇ ਪੁਤਰ ਮੀਂਹੇ ਨੇ ਗੁਰੂ ਸੰਗਤਾਂ ਦੀ ਬਹੁਤ ਸੇਵਾ ਕੀਤੀ। ਪਾਣੀ,

ਲੰਗਰ ਵਿਚ, ਘੋੜਿਆਂ ਬੈਲਾਂ ਅਤੇ ਆਦਮੀਆਂ ਨੂੰ ਪਿਲਾਉਂਦਾ ਰਿਹਾ, ਤਾਂ ਹੀ ਸੰਗਤਾਂ ਉਸ ਨੂੰ ਮੀਂਹਾਂ ਕਰਕੇ ਸਦਦੀਆਂ ਸਨ। ਇਸ ਨੇ ਕਿਸੇ ਵੇਲੇ ਵੀ ਸਿਰ ਤੋਂ ਮੁੰਡਾਸਾ ਨਹੀਂ ਸੀ ਉਤਾਰਿਆ ਜਿਸ ਕਰਕੇ ਇਸ ਦੇ ਸਿਰ ਵਿਚ ਜ਼ਖ਼ਮ ਹੋ ਗਏ ਤੇ ਕੀੜੇ ਪੈ ਗਏ ਸਨ। ਇਕ ਵੇਰ ਮੁੰਡਾਸਾ ਸਵਾਰਨ ਲਗਿਆਂ ਕੀੜੇ ਡਿਗ ਪਏ ਤਾਂ ਇਸ ਨੇ ਆਪਣੇ ਸਿਰ ਵਿਚ ਇਸ ਕਰਕੇ ਸੁਟ ਲਏ ਕਿ ਇਨ੍ਹਾਂ ਨੂੰ ਹੋਰ ਕਿਥੋਂ ਖਾਣ ਨੂੰ ਲਭਣਾ ਹੈ, ਮੇਰਾ ਸਿਰ ਹੀ ਕਿਉਂ ਨਾ ਖਾਣ, ਇਹ ਸਰੀਰ ਕਿਸ ਕੰਮ ਆਉਣਾ ਹੈ। ਮਾਤਾ ਜੀ ਚਿਕ ਵਿਚੋਂ ਦੇਖਦੇ ਸਨ, ਉਨ੍ਹਾਂ ਨੇ ਗੁਰੂ ਸਾਹਿਬ ਨੂੰ ਦਸਿਆ। ਗੁਰੂ ਸਾਹਿਬ ਨੇ ਮੁੰਡਾਸਾ ਉਤਰਵਾ ਕੇ ਉਸ ਦੇ ਸਿਰ ਦਾ ਜ਼ਖ਼ਮ ਠੀਕ ਕੀਤਾ ਤੇ ਆਖਿਆ, ਤੂੰ ਸਚੀ ਭਗਤੀ ਕੀਤੀ ਹੈ, ਇਸ ਲਈ ਤੇਰੀ ਘਾਲ ਥਾਇਂ ਪਈ ਹੈ। ਗੁਰੂ ਜੀ ਨੇ ਉਸ ਨੂੰ ਰਿਧੀ ਸਿਧੀ ਬਖ਼ਸ਼ ਕੇ ਗੁਰੂ ਘਰ ਦੀ ਮਸੰਦੀ ਬਖ਼ਸ਼ੀ। ਇਸ ਨੇ ਪੂਰਬ ਵਾਲੇ ਪਾਸੇ ਜਾ ਕੇ ਬੜਾ ਪ੍ਰਚਾਰ ਕੀਤਾ।

## ਪ੍ਰਸੰਗ ਦਗੋ ਚੌਧਰੀ

ਬਾਂਗਰ ਦੇਸ਼ ਵਿਚ ਵਿਚਰਦੇ ਹੋਏ ਗੁਰੂ ਜੀ ਧਮਧਾਣ ਪਿੰਡ ਆਏ। ਇਥੇ ਇਕ ਤਾਲ ਦੇ ਕਿਨਾਰੇ ਜੋ ਬਹੁਤ ਪੁਰਾਣਾ ਲਊ ਕੁਸ਼ ਦੇ ਵੇਲੇ ਦਾ ਹੈ, ਉਤਰੇ। ਬਾਂਗਰ ਦੇਸ਼ ਦੇ ਜਟ ਲੋਕਾਂ ਦੀਆਂ ਗਊਆਂ ਮਹੀਆਂ ਬਾਹਰੋਂ ਚਰਦੀਆਂ ਚੁਰਾ ਲਿਆਉਂਦੇ ਸਨ। ਕੱਟੇ ਵੱਛੇ ਰੋਂਦੇ ਮਾਲਕਾਂ ਦੇ ਘਰ ਰਹਿ ਜਾਂਦੇ ਸਨ। ਇਹ ਮੂੜੀ ਚੜ੍ਹਾ ਕੇ ਦੁਧ ਚੋਂ ਲੈਂਦੇ ਸਨ। ਜਿਸ ਕਰਕੇ ਡੰਗਰਾਂ ਨੂੰ ਬਹੁਤ ਤਕਲੀਫ ਹੁੰਦੀ ਸੀ। ਦਗੋ ਚੋਧਰੀ ਇਕ ਗਾਗਰ ਦੁਧ ਦੀ ਭਰ ਕੇ ਗੁਰੂ ਸਾਹਿਬ ਪਾਸ ਲੈ ਆਇਆ। ਗੁਰੂ ਸਾਹਿਬ ਨੇ ਬਚਨ ਕੀਤਾ, ਇਹ ਦੁਧ ਸਾਡੇ ਕੰਮ ਦਾ ਨਹੀਂ, ਤੁਸੀਂ ਮੂੜੀ ਚੜਾ ਕੇ ਚੋਇਆ ਹੈ। ਦੱਗੋ ਚੌਧਰੀ ਨੇ ਗੁਰੂ ਜੀ ਨੂੰ ਅੰਤਰਜਾਮੀ ਜਾਣ ਕੇ ਚਰਨਾ ਤੇ ਢਠਾ ਤੇ ਆਖਿਆ, ਗੁਰੂ ਜੀ ਬਖ਼ਸ਼ੋ। ਗੁਰੂ ਜੀ ਨੇ ਬਚਨ ਕੀਤਾ, ਪਰਾਇਆ ਧਨ ਲੈਣਾ, ਡੰਗਰਾਂ ਤੇ ਬੇਰਹਿਮੀਆਂ ਕਰਨੀਆਂ, ਪਾਪਾਂ ਦਾ ਭਾਗੀ ਬਣਨਾ ਹੈ। ਇਸ ਲਈ ਤੁਸੀਂ ਇਹਨਾਂ ਤੋਂ ਬਚੋ। ਇਸ ਤਰ੍ਹਾਂ ਸਭਨਾ ਨੇ ਇਹ

ਆਦਤ ਛਡ ਕੇ ਆਪਣੀਆਂ ਭੁੱਲਾਂ ਬਖ਼ਸ਼ਵਾਈਆਂ। ਲੋਕਾਂ ਦੇ ਡੰਗਰ ਲੋਕਾਂ ਦੇ ਘਰ ਘਰ ਪੁਜਾਏ। ਦਗੋ ਚੌਧਰੀ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਏਥੇ ਹੀ ਗੁਰੂ ਜੀ ਨੂੰ ਪੋਠੋਹਾਰ ਦੀ ਸੰਗਤ ਜੋ ਦਰਸ਼ਨ ਨੂੰ ਆਈ ਸੀ, ਆ ਮਿਲੀ। ਗੁਰੂ ਜੀ ਨੇ ਸਤਿਨਾਮ ਦਾ ਉਪਦੇਸ਼ ਦੇ ਕੇ ਸਭ ਨੂੰ ਨਿਹਾਲ ਕੀਤਾ। ਗੁਰੂ ਜੀ ਨੇ ਧਮਧਾਣ ਪਿੰਡ ਤੋਂ ਤੁਰਨ ਲਗਿਆਂ ਓਥੋਂ ਦੇ ਦਗੋ ਚੌਧਰੀ ਨੂੰ ਬਹੁਤ ਸਾਰੀ ਦੌਲਤ ਦੇ ਕੇ ਬਚਨ ਕੀਤਾ, ਏਥੇ ਇਕ ਧਰਮਸਾਲਾ ਖੂਹ, ਬਾਗ਼ ਬਣਵਾ ਦੇਣਾ, ਆਏ ਸਿੱਖਾਂ ਦੀ ਟਹਿਲ ਕਰਨਾ। ਇਥੇ ਗੁਰੂ ਕੇ ਝੰਡੇ ਤੇ ਹਾਥੀ ਝੁਲਣਗੇ। ਨਾਮ ਤੇ ਅੰਨ ਦਾ ਸਦਾ-ਵਰਤ ਚਲੇਗਾ। ਇਸ ਰੁਪਏ ਨੂੰ ਤੂੰ ਨਾ ਖਾਵੀਂ, ਧਰਮ ਅਰਥ ਲਾਵੀਂ ਕਿਉਂਕਿ ਗ੍ਰਿਹਸਤੀ ਨੂੰ ਧਰਮ ਦਾ ਪੈਸਾ ਕਚੇ ਮਸਾਣੇ ਤੇ ਪਾਰੇ ਤੁਲ ਹੈ। ਪਹਿਲੇ ਤਾਂ ਦਗੋ ਗੁਰੂ ਜੀ ਦੇ ਬਨ ਪਾਲਦਾ ਰਿਹਾ, ਮਗਰੋਂ ਉਸ ਰੁਪਏ ਵਿਚੋਂ ਆਪਣੇ ਖੇਤ ਵਿਚ ਖੂਹ ਲਵਾ ਲਿਆ ਜੋ ਹੁਣ ਵਿੰਗਾ ਖੜਾ ਹੈ। ਵੰਸ ਉਸਦਾ ਸਭ ਉਜੜ ਗਿਆ ਹੈ। ਇਥੇ ਹੀ ਮਹਾਰਾਜਾ ਮਹਿੰਦਰ ਸਿੰਘ ਪਟਿਲੇਸ਼ਰ ਨੇ ਪੱਕੇ ਮੰਦਰ ਬਣਵਾਏ ਹੋਏ ਹਨ। ਛੇ ਹਜ਼ਾਰ ਰੁਪਏ ਦੀ ਜਾਗੀਰ ਇਸ ਨਾਲ ਹੈ। ਬੜਾ ਲੰਗਰ ਚਲਦਾ ਹੈ, ਸਭ ਵਿਚ ਦੁਧ ਵਰਤਾਇਆ ਜਾਂਦਾ ਹੈ, ਰਿੜਕਦੇ ਨਹੀਂ।

ਇਥੋਂ ਚਲ ਕੇ ਗੁਰੂ ਸਾਹਿਬ ਪਟਕੜ ਪਿੰਡ ਗਏ, ਇਥੋਂ ਦੇ ਲੋਕ ਸੇਵਾ ਤੋਂ ਰਹੇ ਹੋਏ ਸਨ, ਇਸ ਲਈ ਇਨ੍ਹਾਂ ਨੇ ਸੇਵਾ ਦੀ ਥਾਂ ਗੁਰੂ ਕਿਆ ਦੇ ਘੋੜੇ ਚੁਰਾਣੇ ਚਾਹੇ। ਜਦ ਰਾਤ ਨੂੰ ਸਲਾਹ ਕਰਕੇ ਆਏ ਤਾਂ ਅੰਨ੍ਹੇ ਹੋ ਗਏ, ਫੇਰ ਛਡ ਆਏ ਤਾਂ ਦਿਸਣ ਲਗ ਪਿਆ। ਜਦ ਇਕ ਦੋ ਵਾਰ ਇਸ ਤਰ੍ਹਾਂ ਹੋਇਆ, ਸਵੇਰੇ ਪੰਚਾਇਤ ਜੋੜ ਕੇ ਗੁਰੂ ਜੀ ਦੀ ਚਰਨੀ ਆ ਢਠੇ, ਬੇਨਤੀ ਕੀਤੀ, ਬਖ਼ਸ਼ੋ ਜੀ। ਗੁਰੂ ਜੀ ਸਮਦਰਸ਼ੀ ਬ੍ਰਹਮ-ਗਿਆਨੀ ਹਨ, ਇਸ ਲਈ ਆਪ ਨੇ ਬਖ਼ਸ਼ ਕੇ ਆਖਿਆ, ਤਸੀਂ ਕੀ ਮੰਗਦੇ ਹੋ? ਉਨ੍ਹਾਂ ਕਿਹਾ, ਸਚੇ ਪਾਤਿਸ਼ਾਹ ਜੀ ! ਸਾਡੇ ਪਿੰਡ ਖੂਹਾਂ ਦਾ ਪਾਣੀ ਖਾਰਾ ਹੈ, ਮਿੱਠਾ ਹੋ ਜਾਵੇ। ਗੁਰੂ ਸਾਹਿਬ ਤੀਰ ਚਲਾ ਕੇ ਆਖਿਆ, ਜਿਥੋਂ ਤਕ ਸਾਡਾ ਤੀਰ ਗਿਆ ਹੈ ਇਤਨੀ ਦੂਰ ਤਕ ਪਿੰਡ ਤੋਂ ਚੁਫੇਰੇ ਮਿੱਠਾ ਜਲ ਨਿਕਲੇਗਾ। ਹੁਣ

ਓਸ ਹੱਦ ਦੇ ਅੰਦਰ ਖੂਹ ਮਿਠੇ ਤੇ ਬਾਹਰ ਦੇ ਖਾਰੇ ਪਾਣੀ ਹਨ। "ਫਰੀਦਾ, ਬੁਰੇ ਦਾ ਭਲਾ ਕਰਿ, ਗੁਸਾ ਮਨਿ ਨ ਹਢਾਇ॥ ਦੇਹੀ ਰੋਗੁ ਨ ਲਗਈ, ਪਲੈ ਸਭੁ ਕਿਛੁ ਪਾਇ" । ਇਨ੍ਹਾਂ ਨੇ ਗੁਰੂ ਜੀ ਦੀ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਚੋਰੀ ਛੁਡਵਾ ਕੇ ਇਨ੍ਹਾਂ ਨੂੰ ਭਗਤੀ ਵਲ ਲਾਇਆ। ਇਹ ਵੀ ਆਏ ਸਿੱਖਾਂ ਸੰਤਾਂ ਦੀ ਸੇਵਾ ਕਰਕੇ ਗੁਰੂ ਗੁਰੂ ਜਪਣ ਲਗੇ।

ਇਥੋਂ ਚਲ ਕੇ ਗੁਰੂ ਜੀ ਜੀਂਦ ਆਦਿਕ ਨਗਰ ਦਾ ਸੁਧਾਰ ਕਰਕੇ ਬਾਹਰ ਜੱਖ ਪਾਸ ਮਹੰਤ ਤ੍ਰਿਲੋਕ ਦਾਸ ਵੈਰਾਗੀ ਨੂੰ ਤਾਰਿਆ। ਕੈਂਥਲ ਥਾਨੇਸਰ ਆਦਿ ਦੀਆਂ ਸੰਗਤਾਂ ਨੂੰ ਤਾਰ ਕੇ ਮਾਣਕ ਪੁਰ ਵਿਚ ਮਲੂਕ ਦਾਸ ਜੋਗੀ ਨੂੰ ਜੋ ਗੁਰੂ ਹਰਿ ਰਾਇ ਸਾਹਿਬ ਦਾ ਸੇਵਕ ਸੀ, ਦਰਸ਼ਨ ਦੇਣ ਗਏ ਕਿਉਂਕਿ ਇਹ ਦਰਸ਼ਨ ਨੂੰ ਲੋਚ ਰਿਹਾ ਸੀ। ਇਸ ਨੇ ਗੁਰੂ ਮਹਾਰਾਜ ਵਾਸਤੇ ਮਖਮਲ ਦਾ ਵਿਛੋਣਾ ਵਿਛਾ ਕੇ ਪਲੰਘ ਤੇ ਬੈਠਾਇਆ ਅਤੇ ਆਪਣੀ ਜਮਾਤ ਸਮੇਤ ਗੁਰੂ ਦਾ ਸਿਖ ਹੋਇਆ। ਗੁਰੂ ਕਿਆਂ ਨੇ ਗੁਰੂ ਨਾਨਕ ਸਾਹਿਬ ਦੀ ਬਾਣੀ ਦਾ ਪੁਸਤਕ ਇਸ ਨੂੰ ਬਖ਼ਸ਼ਿਆ ਜੋ ਹੁਣ ਤਕ ਉਥੇ ਹੈ। ਇਸ ਤਰ੍ਹਾਂ ਜਿਥੇ ਵੀ ਗੁਰੂ ਜੀ ਜਾਣ, ਅਗੇ ਪਲੰਘ ਵਿਛਵਾ ਛਡਣ ਤੇ ਮਨ ਵਿਚ ਅਰਾਧਨਾ ਕਰਨ, ਸੰਗਤਾਂ ਲਈ ਪ੍ਰਸ਼ਾਦ ਭੋਜਨ ਤਿਆਰ ਰਖਣ।

ਸਚੇ ਪਾਤਿਸ਼ਾਹ ਫਿਰ ਆਗਰੇ ਆਏ ਅਤੇ ਸੰਗਤਾਂ ਦਾ ਉਧਾਰ ਕੀਤਾ। ਜੋ ਸੰਗਤ ਪਪੀਹੇ ਵਤ ਦਰਸ਼ਨ ਨੂੰ ਲੋਚ ਰਹੀਆਂ ਹਨ, ਉਨ੍ਹਾਂ ਦੇ ਮਨੋਰਥ ਪੂਰੇ ਕੀਤੇ। ਪ੍ਰਯਾਗ, ਕਾਂਸ਼ੀ ਤੇ ਸੰਗਤਾਂ ਨੂੰ ਸਤਿਨਾਮ ਦਾ ਮੰਤ੍ਰ ਦੇ ਕੇ ਗੁਰੂ ਜੀ ਗਯਾ ਤੀਰਥ ਤੇ ਗਏ। ਏਥੇ ਗੁਰੂ ਜੀ ਨੇ ਜਨੇਊ ਪਾਉਣ ਤੇ ਪਿੰਡ ਭਰਾਉਣ ਦੀ ਨਿਖੇਧੀ ਕੀਤੀ। ਸਚੀ ਭਗਤੀ ਦਾ ਮਾਰਗ ਧਾਰਨ ਕਰਨ ਲਈ ਉਪਦੇਸ਼ ਦਿੱਤਾ ਜਿਸ ਨਾਲ ੨੧ ਕੁਲਾਂ ਦਾ ਉਧਾਰ ਹੁੰਦਾ ਹੈ, ਭੁਲਿਆਂ ਨੂੰ ਸਚੇ ਮਾਰਗ ਲਾਇਆ। ਬ੍ਰਾਹਮਣਾਂ ਦੀ ਦੀਨਤਾਈ ਵੇਖ ਕੇ ਗੁਰੂ ਜੀ ਨੇ ਸਰਬੰਸ ਦਾਨ ਦਿਤਾ, ਭਾਵ ਆਪਣੇ ਕਪੜੇ ਰਖ ਕੇ ਲਖਾਂ ਰੁਪਇਆਂ ਦਾ ਦਾਨ ਦਿਤਾ। ਇਥੇ ਹੀ ਰਾਜਾ ਬਿਸ਼ਨ ਸਿੰਘ ਜੋਧਪੁਰੀਏ ਨੇ ਗੁਰੂ

ਜੀ ਦੇ ਚਰਨ ਫੜ ਕੇ ਸਿਖੀ ਗ੍ਰਹਿਣ ਕੀਤੀ ਸੀ।

## ਗੁਰੂ ਜੀ ਦਾ ਪਟਨੇ ਜਾਣਾ

ਸਤਿਗੁਰੂ ਜੀ ਆਗਰੇ, ਕਾਸ਼ੀ, ਗਯਾ ਆਦਿਕ ਤੀਰਥਾਂ ਉਤੇ ਸੰਗਤਾਂ ਦਾ ਉਧਾਰ ਕਰਦੇ ਪਟਨੇ ਗਏ, ਇਥੇ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਹੋਇਆ। ਸ੍ਰੀ ਗੁਰੂ ਜੀ ਨੇ ਪਟਨੇ ਸ਼ਹਿਰ ਵਿੱਚ ਇਕ ਇਮਲੀ ਦੇ ਦਰਖਤ ਹੇਠ ਡੇਰਾ ਲਾਇਆ, ਜੋ ਹੁਣ ਗੁਰੂ ਕਾ ਬਾਗ਼ ਸਦਾਉਂਦਾ ਹੈ, ਸ਼ਹਿਰ ਦੀਆਂ ਸੰਗਤਾਂ ਹੁਮ ਹੁਮਾ ਕੇ ਆ ਗਈਆਂ। ਬੜੇ ਬੜੇ ਅਮੀਰਾਂ ਨੇ ਬੇਨਤੀ ਕੀਤੀ ਕਿ ਆਪ ਸਾਡਾ ਘਰ ਪਵਿਤਰ ਕਰੋ ਪਰ ਜੈਤਾ ਸੇਠ ਜੋ ਹਰ ਵੇਲੇ ਆਏ ਸਿਖ ਨੂੰ ਪ ਕਚੌਰੀਆਂ ਅਗੇ ਧਰਦਾ ਸੀ, ਗੁਰੂ ਜੀ ਨੂੰ ਆਲਮ ਗੰਜ ਵਿਚ ਆਪਣੇ ਘਰ ਲੈ ਗਿਆ ਅਤੇ ਜੈਤੇ ਨੇ ਮੁਫ਼ਤ ਹੀ ਦੁਕਾਨ ਦਾ ਸੌਦਾ ਲਾ ਦਿਤਾ। ਜੈਤੇ ਦੇ ਘਰ ਜਗਾ ਥੋੜੀ ਸੀ, ਇਸ ਲਈ ਇਕ ਸਿਖ ਨੇ ਵਡੀ ਹਵੇਲੀ ਗੰਗਾ ਕਿਨਾਰੇ ਗੁਰੂ ਜੀ ਦੇ ਅਰਪਨ ਕੀਤੀ, ਹਰ ਰੋਜ਼ ਦੋ ਵੇਰ ਦੀਵਾਨ ਲਗੇ ਤੇ ਸੰਗਤਾਂ ਹੁਮ ਹੁਮਾ ਕੇ ਆਉਣ। ਗੁਰੂ ਜੀ ਨੇ ਸਭ ਨੂੰ ਸਤਿਨਾਮ ਦਾ ਉਪਦੇਸ਼ ਦੇ ਕੇ ਸਤਿ ਮਾਰਗ ਵਿਚ ਲਾਇਆ।

## ਰਾਜਾ ਬਿਸ਼ਨ ਸਿੰਘ ਦੀ ਸਹਾਇਤਾ ਕਰਨੀ

ਗੁਰੂ ਜੀ ਦਾ ਪਟਨੇ ਆਗਮਨ ਸੁਣ ਕੇ ਬਿਸ਼ਨ ਸਿੰਘ ਜੋਧਪੁਰੀਆ ਚਰਨੀਂ ਆ ਢੱਠਾ ਤੇ ਬੇਨਤੀ ਕੀਤੀ, ਸਚੇ ਪਾਤਿਸ਼ਾਹ! ਔਰੰਗਜ਼ੇਬ ਬਾਦਸ਼ਾਹ ਨੇ ਮੈਨੂੰ ਆਸਾਮ ਫਤੇ ਕਰਨ ਵਾਸਤੇ ਭੇਜਿਆ ਹੈ, ਉਧਰ ਅਗੇ ਕਈ ਮਰ ਗਏ ਹਨ ਕਿਉਂਕਿ ਉਸ ਪਾਸੇ ਜਾਦੂ ਦਾ ਬੜਾ ਜ਼ੋਰ ਹੈ। ਆਪ ਗੁਰੂ ਨਾਨਕ ਜੀ ਦਾ ਰੂਪ ਹੋ, ਜਿਵੇਂ ਹੋ ਸਕੇ, ਮੇਰੇ ਨਾਲ ਚਲੋ ਕਿਉਂਕਿ ਗੁਰੂ ਨਾਨਕ ਸਾਹਿਬ ਨੇ ਉਧਰ ਦੇ ਆਦਮੀਆਂ ਨੂੰ ਸੁਧਾਰਿਆ ਸੀ, ਇਕ ਉਨ੍ਹਾਂ ਦਾ ਉਧਾਰ ਹੋਵੇਗਾ, ਦੂਸਰਾ ਮੇਰੇ ਤੇ ਉਪਕਾਰ ਹੋਵੇਗਾ। ਜੇ ਆਪ ਜਾਉਗੇ ਤਾਂ ਮੇਰੇ ਪ੍ਰਾਨ ਹੀ ਉਧਰ ਰਹਿਣਗੇ ਕਿਉਂਕਿ ਔਰੰਗਜ਼ੇਬ ਨੇ ਮੇਰੇ ਮੁਕਾਉਣ ਵਾਸਤੇ ਇਹ ਤਰੀਕਾ ਕੀਤਾ ਹੈ। ਸੋ, ਜਿਸ ਤਰ੍ਹਾਂ ਹੋ ਸਕੇ, ਆਪ ਮੇਰੇ

ਨਾਲ ਚਲੋ। ਗੁਰੂ ਮਹਾਰਾਜ ਨੇ ਅਧਰਕੇ ਨਾਮ ਵਾਲੇ ਅਰੋੜੇ ਸਿਖ ਨੂੰ ਭਗਤੀ ਭਾਵ ਵਿਚ ਰਤਾ ਦੇਖ ਕੇ ਸਾਲਸ ਰਾਇ ਜੌਹਰੀ ਦੀ ਧਰਮਸਾਲ ਜਿਥੇ ਗੁਰੂ ਨਾਨਕ ਜੀ ਨੇ ਚਤ੍ਰ-ਮਾਸਾ ਕੀਤਾ ਸੀ। ਇਸ ਜਗ੍ਹਾ ਸਾਰਾ ਕੰਮ ਭਾਈ ਅਧਰਕੇ ਅਰੋੜੇ ਸਿਖ ਨੂੰ ਸੌਂਪ ਕੇ ਆਪ ਗੁਰੂ ਤੇਗ ਬਹਾਦਰ ਸਾਹਿਬ ਰਾਜੇ ਬਿਸ਼ਨ ਸਿੰਘ ਨਾਲ ਗਏ।

ਗੁਰੂ ਸਾਹਿਬ ਰਸਤੇ ਵਿਚ ਸੰਗਤਾਂ ਦਾ ਉਧਾਰ ਕਰਦੇ ਗਏ ਕਿਉਂਕਿ ਇਸ ਪਾਸੇ ਗੁਰੂ ਨਾਨਕ ਜੀ ਦੀ ਬਹੁਤ ਸਿਖੀ ਪਿੰਡ ਪਿੰਡ ਸਤਿ ਧਰਮ ਦਾ ਉਪਦੇਸ਼ ਦੇਂਦੇ ਆਪ ਢਾਕੇ ਸ਼ਹਿਰ ਪਹੁੰਚੇ। ਇਥੇ ਬੁਲਾਕੀ ਦਾਸ ਸਿਖ ਨੇ ਗੁਰੂ ਜੀ ਵਾਸਤੇ ਪਲੰਘ ਵਿਛਾ ਛਡਿਆ ਸੀ ਅਤੇ ਰੋਜ਼ ਉਸ ਦਾ ਦਰਸ਼ਨ ਕਰਦਾ ਕਿ ਗੁਰੂ ਜੀ ਕਦ ਆਉਣਗੇ। ਗੁਰੂ ਮਹਾਰਾਜ ਉਸਦੇ ਘਰ ਹੀ ਚਲੇ ਗਏ। ਅਗੋਂ ਓਹ ਘਰ ਨਹੀਂ ਸੀ, ਉਸ ਦੀ ਮਾਈ ਗੁਰੂ ਜੀ ਨੂੰ ਦੇਖਦਿਆਂ ਹੀ ਚਰਨਾ ਤੇ ਲਿਪਟ ਗਈ। ਚਰਨ ਚੁੰਮ ਕੇ ਸਾਥੀਆਂ ਨੂੰ ਉਤਾਰਾ ਦਿਤਾ। ਮਾਈ ਨੇ ਜੋ ਪੁਸ਼ਾਕ ਆਪਣੀ ਹੱਥੀਂ ਤਿਆਰ ਕੀਤੀ ਸੀ, ਭੇਟਾ ਕੀਤੀ। ਸਭ ਨੂੰ ਦੁੱਧ ਮਿਸ਼ਰੀ ਛਕਾਇਆ। ਢਾਕੇ ਸ਼ਹਿਰ ਦੀ ਸੰਗਤ ਹੁਮ ਹੁਮਾ ਕੇ ਆ ਗਈ, ਵਡੇ ਖੁਲੇ ਮੈਦਾਨ ਵਿਚ ਗੁਰੂ ਜੀ ਨੂੰ ਉਤਾਰਿਆ। ਰਾਤ ਨੂੰ ਸਾਰੇ ਸਿਖਾਂ ਨੇ ਮਿਲ ਕੇ ਸ਼ਬਦ ਬਾਣੀ ਪੜ੍ਹ ਕੇ ਗੁਰੂ ਜੀ ਦੀ ਆਰਤੀ ਉਤਾਰੀ। ਬੁਲਾਕੀ ਦਾਸ ਨੇ ਮਥਾ ਟੇਕਿਆ, ਇਥੇ ਗੁਰਦੁਆਰਾ ਹੈ, ਸੰਗਤਾਂ ਵਲੋਂ ਸਤਿਸੰਗਤ ਤੇ ਕਥਾ ਕੀਰਤਨ ਹੁੰਦਾ ਹੈ।

ਢਾਕੇ ਤੋਂ ਚਲ ਕੇ ਗੁਰੂ ਜੀ ਮਥਰਾ ਪੁਰ ਗਏ। ਏਥੇ ਅਲਮਸਤ ਸੰਤ ਦਾ ਚੇਲਾ, ਨੱਥੇ ਸ਼ਾਹ ਰਹਿੰਦਾ ਸੀ, ਉਸ ਨੇ ਬੜੀ ਸੇਵਾ ਕੀਤੀ। ਗੁਰੂ ਜੀ ਵਾਸਤੇ ਤੰਬੂ ਕਨਾਤਾਂ ਲਗਵਾ ਕੇ ਰਾਜੇ ਤੋਂ ਵਖਰਾ ਹੀ ਡੇਰਾ ਰਹਿੰਦਾ ਸੀ ਕਿਉਂਕਿ ਬਾਦਸ਼ਾਹੀ ਲਸ਼ਕਰ ਤੋਂ ਭੀ ਵਧੇਰੇ ਗੁਰੂ ਕੇ ਦਰਸ਼ਨਾਂ ਦੀ ਭੀੜ ਰਹਿੰਦੀ ਸੀ। ਇਥੇ ਸੰਗਤਾਂ ਨੇ ਚਰਨੀ ਪੈ ਕੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਇਥੇ ਰਹੋ। ਗੁਰੂ ਜੀ ਨੇ ਪੰਜ ਗ੍ਰੰਥੀ ਪੋਥੀ ਦੇ ਕੇ ਬਚਨ ਕੀਤਾ, ਇਸ ਨੂੰ ਪੜ ਕੇ ਵਿਚਾਰ ਕੇ ਅਮਲ ਕਰੋ, ਸਾਡਾ ਦਰਸ਼ਨ ਹੋਵੇਗਾ।

## ਰਾਜੇ ਬਿਸ਼ਨ ਸਿੰਘ ਦਾ ਮਿਲਾਪ

ਗੁਰੂ ਸਾਹਿਬ ਰੰਗਾ ਮਾਟੀ ਨਗਰ ਆਣ ਪਹੁੰਚੇ ਜਿਥੇ ਰਾਜਾ ਮਾਨ ਸਿੰਘ ਗੁਜਰਿਆ ਸੀ। ਦਰਯਾ ਬ੍ਰਹਮਪੁਤਰ ਦੇ ਕਿਨਾਰੇ ਵਡੀ ਉਚੀ ਜਗ੍ਹਾ ਤੇ ਮਹਾਰਾਜ ਨੇ ਆਪਣੇ ਡੇਰਾ ਕੀਤਾ। ਰਾਜਾ ਬਿਸ਼ਨ ਸਿੰਘ ਨੇ ਆਪਣੀ ਜਿਤ ਵਾਸਤੇ ਬੇਨਤੀ ਕੀਤੀ। ਗੁਰੂ ਜੀ ਨੇ ਕਿਹਾ ਧੀਰਜ ਕਰੋ, ਸਤਿਗੁਰੂ ਭਲੀ ਕਰਨਗੇ। ਉਧਰ ਆਸਾਮ ਪਤੀ ਮਹਾਰਾਜਾ ਪਰਣ ਪਾਲ ਸ਼ਾਹੀ ਲਸ਼ਕਰ ਲੈ ਆਇਆ, ਸੁਣ ਕੇ ਆਪਣੀ ਫੌਜ ਨੂੰ ਤਿਆਰ ਕਰਕੇ ਦਰਯਾ ਕਿਨਾਰੇ ਖੜਾ ਕੀਤਾ। ਹੋਮ ਯੱਗ ਬਲੀਦਾਨ ਕਰਕੇ, ਸਿਧੀਆਂ ਕਰਕੇ ਦਰਯਾ ਨੂੰ ਉਲਟਾਣਾ ਚਾਹਿਆ। ਗੁਰੂ ਜੀ ਨੇ ਰਾਜਾ ਬਿਸ਼ਨ ਸਿੰਘ ਨੂੰ ਕਿਹਾ ਕਿ ਆਪਣਾ ਲਸ਼ਕਰ ਤਿੰਨ ਕੋਹ ਪਿਛਾਂਹ ਉਚੀ ਜਗ੍ਹਾ ਰਖਣਾ ਕਿਉਂਕਿ ਰਾਤ ਨੂੰ ਦਰਯਾ ਉਲਟਣਾ ਹੈ। ਰਾਜਾ ਬਿਸ਼ਨ ਸਿੰਘ ਤਾਂ ਆਪਣੇ ਲਸ਼ਕਰ ਸਮੇਤ ਤਿੰਨ ਕੋਹ ਪਿਛਾਂਹ ਪਹਾੜੀ ਉਪਰ ਉਤਰਿਆ ਪਰ ਮੁਸਲਮਾਨਾਂ ਦੀ ੧੨ ਹਜ਼ਾਰ ਫੌਜ ਜੋ ਨਾਲ ਸੀ, ਉਸ ਨੇ ਯਕੀਨ ਨਾ ਕੀਤਾ ਤੇ ਉਸੇ ਥਾਂ ਉਤਰੀ ਰਹੀ। ਅਧੀ ਰਾਤ ਨੂੰ ਜਦ ਆਸਾਮਪਤੀ ਨੇ ਦਰਯਾ ਉਲਟਾਇਆ ਤਾਂ ਸ਼ਾਹੀ ਫੌਜ ਬਹੁਤ ਰੁੜ ਗਈ। ਸਾਰਾ ਸਮਾਨ ਤੇ ਘੋੜੇ ਵੀ ਰੁੜ੍ਹ ਗਏ, ਬੁਰਾ ਹਾਲ ਹੋਇਆ। ਇਹ ਜਾਦੂ ਯਾ ਕਰਤਬ ਹੀ ਸਮਝੋ ਪਰ ਆਸਾਮਪਤੀ ਨੇ ਬੁਰਾ ਹਾਲ ਕੀਤਾ ਭਾਵੇਂ ਉਨ੍ਹਾਂ ਕਿਸੇ ਖਾੜੀ ਵਿਚ ਪਾ ਕੇ ਦਰਯਾ ਸੁਟਿਆ ਸੀ ਪਰ ਤਦ ਭੀ ਇਨ੍ਹਾਂ ਨੇ ਜਾਦੂ ਹੀ ਮੰਨਿਆ। ਜਿਹੜੇ ਸੂਰਬੀਰ ਬਚੇ ਸਨ, ਉਨ੍ਹਾਂ ਦੇ ਮੂੰਹ ਪੀਲੇ ਹੋ ਗਏ, ਉਨ੍ਹਾਂ ਭਜਣਾ ਚਾਹਿਆ, ਪਰ ਰਾਜੇ ਬਿਸ਼ਨ ਸਿੰਘ ਨੇ ਕਿਸੇ ਨੂੰ ਭਜਣ ਨਾ ਦਿਤਾ, ਆਖਿਆ, ਛਤ੍ਰੀਰਾਜਪੂਤਾਂ ਦਾ ਧਰਮ ਨਹੀਂ ਜੋ ਪਿਛੇ ਹਟੀਏ ਪਰ ਇਹ ਦਰਯਾ ਤਾਂ ਤੁਸਾਂ ਜਾਣ ਬੁਝ ਕੇ ਮੂਰਖਪੁਣੇ ਵਿਚ ਕੀਤਾ ਹੈ। ਸਤਿਗੁਰੂ ਨੇ ਤੁਹਾਡੇ ਰਾਹੀਂ ਹੀ ਪਿਛੇ ਹਟਣ ਦਾ ਹੁਕਮ ਦਿਤਾ ਸੀ ਪਰ ਤੁਸੀਂ ਆਪ ਹੀ ਨਹੀਂ ਸੀ ਹਟੇ। ਇਹ ਤੁਹਾਡੇ ਹੰਕਾਰ ਦਾ ਫਲ ਤੁਹਾਨੂੰ ਮਿਲਿਆ ਹੈ। ਰਾਜਾ ਬਿਸ਼ਨ ਸਿੰਘ ਸਵੇਰੇ ਹੀ ਗੁਰੂ ਜੀ ਦੀ ਚਰਨੀ ਢਠਾ, ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਏਨਾਂ ਤੋਂ

ਬਚਾਓ। ਗੁਰੂ ਜੀ ਨੇ ਆਗਿਆ ਕੀਤੀ, ਸਤਿਨਾਮ ਦਾ ਜਾਪ ਜਪੋ, ਤੁਹਾਡਾ ਵਾਲ ਵਿੰਗਾ ਨਹੀਂ ਹੋਵੇਗਾ, ਜ਼ਿੱਤ ਹੋਵੇਗੀ।

ਗਿਆਨੀ ਗਿਆਨ ਸਿੰਘ ਨੇ ਤਵਾਰੀਖ ਗੁਰੂ ਖ਼ਾਲਸਾ ਵਿਚ ਲਿਖਿਆ ਹੈ ਕਿ ਕਾਮ ਰੂਪ ਦੇ ਰਾਜੇ ਨੇ ਅਨੇਕਾਂ ਜੰਤ੍ਰ ਮੰਤ੍ਰ ਵਾਲੀਆਂ ਇਸਤਰੀਆਂ ਭੇਜੀਆਂ ਜਿਨ੍ਹਾਂ ਨੇ ਕਈ ਕਰਤਬ ਕੀਤੇ ਪਰ ਕੁਝ ਨਾ ਬਣਿਆ। ਰਾਜੇ ਨੇ ਕਹਿਆ ਕਿ ਅਗਰ ਤੁਸੀਂ ਮਾਰ ਨਹੀਂ ਸਕਦੀਆਂ ਤਾਂ ਭਾਂਜ ਹੀ ਪਾ ਦਿਓ। ਇਸ਼ਤਰੀਆਂ ਭੇਜੀਆਂ ਜਿਨ੍ਹਾਂ ਨੇ ਕਈ ਕਰਤਬ ਕੀਤੇ ਪਰ ਕੁਝ ਨਾ ਬਣਿਆ। ਰਾਜੇ ਨੇ ਕਹਿਆ ਕਿ ਅਗਰ ਤੁਸੀਂ ਮਾਰ ਨਹੀਂ ਸਕਦੀਆਂ ਤਾਂ ਭਾਜੜ ਹੀ ਪਾ ਦਿਉ। ਉਨ੍ਹਾਂ ਅਨੇਕਾਂ ਪ੍ਰਕਾਰ ਦੇ ਕਰਤਬ ਕੀਤੇ। ਕੋਈ ਦਰਖਤ ਪਟ ਕੇ ਲੈ ਆਈ, ਕੋਈ ਕੰਧ ਦੋੜਾਵੇ, ਕੋਈ ਸ਼ੇਰ ਤੇ ਚੜ ਕੇ ਅੱਗ ਵਰਸਾਵੇ। ਗੁਰੂ ਜੀ ਨੇ ਤੋਪਾਂ ਵਿਚ ਗੁਰਮੰਤ੍ਰ ਲਿਖ ਕੇ ਤੋਪ ਚਲਾਈ ਤਾਂ ਜਿਥੇ ਜਿਥੇ ਤੋਪਾਂ ਦੀ ਆਵਾਜ਼ ਗਈ, ਸਭ ਡਰ ਕੇ ਡਿਗ ਪਏ। ਸਭਨਾਂ ਦੇ ਜਾਦੂ ਮਾਤ ਪੈ ਗਏ। ਪਰ ਇਕ ਧੋਬਣ ਉਪਕਾਰ ਕਰਦੀ ਰਹੀ, ਕਦੇ ਅਗ ਬਰਸਾਵੇ, ਕਦੇ ਪਥਰ ਚਲਾਵੇ ਪਰ ਜਦੋਂ ਗੁਰੂ ਸਾਹਿਬ ਬਾਹਰ ਨਿਕਲੇ ਤਾਂ ਉਹ ਭੀ ਜ਼ਮੀਨ ਉਤੇ ਡਿਗ ਪਈ। ਗੁਰੂ ਜੀ ਨੇ ਉਸੇ ਥਾਂ ਬ੍ਰਿਛ ਨਾਲ ਬੰਧਵਾ ਦਿਤੀ। ਬਾਕੀ ਦੇ ਜਾਦੂਗਰਾਂ ਨੇ ਰਾਜੇ ਨੂੰ ਜਾ ਦਸਿਆ ਕਿ ਗੁਰੂ ਨਾਨਕ ਸਾਹਿਬ ਦੀ ਗਦੀ ਵਾਲੇ ਸਤਿਗੁਰੂ ਸ਼ਾਹੀ ਲਸ਼ਕਰ ਨਾਲ ਹਨ, ਇਸ ਲਈ ਤੁਸੀਂ ਉਨ੍ਹਾਂ ਦੀ ਸ਼ਰਨ ਜਾਓ।

ਗੁਰੂ ਜੀ ਦਾ ਆਉਣਾ ਸੁਣ ਕੇ ਰਾਜਾ ਪਰਣਪਾਲ ਨਾਲ ਗੁਰੂ ਸਾਹਿਬ ਪਾਸ ਆਇਆ, ਬੇਨਤੀ ਕੀਤੀ, ਆਪ ਹਿੰਦੂ ਧਰਮ ਨੂੰ ਬਚਾਉਣ ਆਏ ਹੋ, ਮੈਨੂੰ ਹਾਰ ਦਿਵਾ ਕੇ ਤੁਰਕਾਂ ਦੇ ਅਧੀਨ ਨਾ ਕਰੋ। ਮੈਂ ਅਜ ਤਕ ਤੁਰਕਾਂ ਦੇ ਹੱਥ ਨਹੀਂ ਲਗਿਆ, ਏਥੇ ਲਸ਼ਕਰ ਵਿਚ ਤੁਰਕ ਹਨ। ਤੁਸੀਂ ਰਾਜਾ ਬਿਸ਼ਨ ਸਿੰਘ ਸਮੇਤ ਪਾਰ ਚਲ ਕੇ ਮੇਰੇ ਦੇਸ਼ ਨੂੰ ਪਵਿਤਰ ਕਰੋ। ਆਪ ਜੀ ਦੀ ਜੋ ਆਗਿਆ ਹੋਵੇਗੀ, ਅਸੀਂ ਦੋਵੇਂ ਮੰਨਾਂਗੇ। ਗੁਰੂ ਜੀ ਨੇ ਆਖਿਆ, ਅਸਾਂ ਤੇਰੀ ਇਜਤ ਤੇ ਮਾਣ ਵਡਿਆਈ ਬਿਸ਼ਨ ਸਿੰਘ ਕੋਲੋਂ ਅਵੱਸ਼ ਰਖਾਵਾਂਗੇ ਕਿਉਂਕਿ

ਤੂੰ ਆਪ ਚਲ ਕੇ ਸਾਡੇ ਕੋਲ ਆਇਆ ਹੈਂ, ਨਹੀਂ ਤਾਂ ਲਖਾਂ ਜੀਆਂ ਦਾ ਖ਼ਾਤਮਾ ਹੋਣਾ ਸੀ। ਇਸ ਪੁੰਨ ਦਾ ਫਲ ਤੈਨੂੰ ਈਸ਼ਵਰ ਭੁਗਾਵੇਗਾ, ਸਭ ਕਾਰ ਵਿਹਾਰ ਤੇਰੀ ਇਛਾ ਨਾਲ ਚਲੇਗਾ। ਗੁਰੂ ਜੀ ਨੇ ਸਿਰੋਪਾਉ ਦੇ ਕੇ ਰਾਜੇ ਨੂੰ ਵਿਦਾਅ ਕੀਤਾ, ਰਾਜਾ ਬਿਸ਼ਨ ਸਿੰਘ ਨੂੰ ਸਦਵਾ ਕੇ ਸਭ ਗਲ ਕੀਤੀ, ਸਮਝਾਈ। ਬਿਸ਼ਨ ਸਿੰਘ ਸੁਣ ਕੇ ਬਹੁਤ ਖੁੱਸ਼ ਹੋਇਆ। ਫਿਰ ਗੁਰੂ ਸਾਹਿਬ ਉਸ ਨੂੰ ਨਾਲ ਲੈ ਪਾਰ ਗਏ। ਦੋਹਾਂ ਪਾਸਿਆਂ ਤੋਂ ਤੋਹਫ਼ੇ ਆਪਸ ਵਿਚ ਲਿਤੇ ਦਿਤੇ। ਗੁਰੂ ਜੀ ਨੇ ਆਖਿਆ, ਦੋਵੇਂ ਰਾਜੇ ਤੁਸੀਂ ਗੁਰਸਿਖੀ ਦੀ ਸਾਂਝ ਕਰਕੇ ਆਪਸ ਵਿਚ ਭਾਈ ਬਣੋ। ਸੋ, ਦੋਨਾਂ ਰਾਜਿਆਂ ਨੇ ਦਸਤਾਰ ਵਟਾ ਕੇ ਗਲਵਕੜੀ ਪਾਈ, ਪ੍ਰੇਮ ਨਾਲ ਪ੍ਰਸ਼ਾਦਾ ਛਕਿਆ। ਗੁਰੂ ਜੀ ਨੇ ਕਿਹਾ, ਅਸੀਂ ਤਾਂ ਤੁਹਾਡਾ ਦੋਹਾਂ ਦਾ ਮੇਲ ਕਰਾਉਣਾ ਆਏ ਹਾਂ, ਤੁਰਕਾਂ ਦੇ ਅਧੀਨ ਕਰਾਉਣ ਨਹੀਂ ਆਏ। ਹਾਂ, ਰਾਜੇ ਪਰਣਪਾਲ ਨੇ ਗੁਰੂ ਜੀ ਦੀ ਬੜੀ ਸੇਵਾ ਕੀਤੀ। ਇਥੇ ਦੋਵਾਂ ਰਾਜਿਆਂ ਦਾ ਹੱਕ ਕਾਇਮ ਕਰਕੇ ਗੁਰੂ ਕਿਆਂ ਨੇ ਖੰਜਰ ਛਡਿਆ ਸੀ, ਉਸਦਾ ਨਾਮ ਗੁਰੂ ਖੰਜਰਪੁਰ ਹੈ, ਜਿਥੇ ਧੋਬਣ ਨੂੰ ਫੜ ਕੇ ਬੰਨ੍ਹਿਆ ਸੀ, ਓਹ ਧੋਬਣ ਪੁਰ ਹੈ। ਇਹ ਦੋਵੇਂ ਪਿੰਡ ਗੁਰੂ ਕੇ ਉਘੇ ਹਨ।

ਇਸੇ ਥਾਂ ਤੇ ਹੀ ਇਕ ਸਿਖ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਅਵਤਾਰ ਧਾਰਨ ਦਾ ਵਧਾਈ ਪੱਤਰ ਲੈ ਕੇ ਆਇਆ ਜਿਸ ਕਰਕੇ ਰਾਜਿਆਂ ਨੇ ਇਥੇ ਬੜੇ ਉਤਸ਼ਾਹ ਕੀਤੇ। ਫ਼ੌਜ ਨੇ ਖੁਸ਼ੀ ਸ਼ਲਕ ਕੀਤੇ, ਤੋਪਾਂ ਜੰਬੂਰੇ ਦਾਗੇ। ਰਾਜੇ ਪਰਣ ਪਾਲ ਨੇ ਭੀ ਬਹੁਤ ਉਤਸ਼ਾਹ ਕੀਤਾ ਅਤੇ ਰਾਜਾ ਬਿਸ਼ਨ ਸਿੰਘ ਨੇ ਇਸ ਖੁੱਸ਼ੀ ਸਦਕਾ ਲਸ਼ਕਰ ਵਿਚ ਮਿਠਿਆਈ ਵੰਡੀ। ਇਸ ਇਲਾਕੇ ਵਿਚ ਇਕ ਹੋਰ ਰਾਮ ਰਾਜਾ ਗੋਰੀਪੁਰ ਵਾਲਾ ਸੀ ਗੁਰੂ ਕਾ ਸਿਖ ਹੋਇਆ। ਮੂਰਤੀ ਪੂਜਾ ਛਡ ਕੇ ਇਸ ਨੇ ਸਚੀ ਸਿਖੀ ਪ੍ਰਾਪਤ ਕੀਤੀ। ਰਾਜੇ ਰਾਣੀ ਸਮੇਤ ਇਸ ਨੇ ਆਦਰ ਉਤਸ਼ਾਹ ਕੀਤਾ ਤੇ ਇਕ ਪੁਤਰ ਵਾਸਤੇ ਬੇਨਤੀ ਕੀਤੀ। ਗੁਰੂ ਜੀ ਨੇ ਆਪਣੇ ਹਥ ਦੀ ਛੋਹ ਰਾਜੇ ਦੇ ਪੇਟ ਤੇ ਧਰ ਕੇ ਕੀਤਾ, ਇਸ ਨਿਸ਼ਾਨ ਵਾਲਾ ਪੁਤਰ ਤੇਰੇ ਘਰ ਹੋਵੇਗਾ। ਵਰ ਸੁਣ ਕੇ ਰਾਜੇ ਰਾਣੀ ਨੇ ਬੜੀ ਖੁਸ਼ੀ ਮਨਾਈ। ਰਾਜਾ ਬਿਸ਼ਨ

ਸਿੰਘ ਨਾਲ ਇਸ ਰਾਜੇ ਦੀ ਵੀ ਗੁਰੂ ਕਿਆਂ ਨੇ ਮੁਲਾਕਾਤ ਕਰਾਈ। ਇਹਨਾਂ ਭੀ ਆਪਸ ਵਿਚ ਤੋਹਫੇ ਲਿਤੇ ਦਿਤੇ। ਜੋ ਬਹੁਤ ਪਦਾਰਥ ਗੁਰੂ ਜੀ ਦੀ ਭੇਟਾ ਹੋਇਆ ਸੀ, ਸਭ ਅਨਾਥਾਂ, ਗਰੀਬਾਂ ਵਿਚ ਵੰਡ ਦਿਤਾ ਪਰ ਜੋ ਲਖ ਤੋਂ ਵਧੀਕ ਆਇਆ, ਰਾਜਾ ਬਿਸ਼ਨ ਸਿੰਘ ਜੋ ਸਮਾਨ ਲਿਆਇਆ ਸੀ, ਓਹ ਪਟਨੇ ਆ ਮਾਤਾ ਜੀ ਦੀ ਭੇਟਾ ਕੀਤਾ। ਗੁਰੂ ਜੀ ਦੀ ਆਗਿਆ ਲੈ, ਰਾਜਾ ਬਿਸ਼ਨ ਸਿੰਘ ਦਿਲੀ ਆਇਆ ਅਤੇ ਬਾਦਸ਼ਾਹ ਔਰੰਗਜ਼ੇਬ ਨੇ ਬੜਾ ਖੁਸ਼ ਹੋਇਆ, ਉਸ ਨੂੰ ਬਹੁਤ ਸਾਰਾ ਇਨਾਮ ਤੇ ਸਵਾ ਲਖ ਰੁਪਏ ਦੀ ਖਿਲਤ ਬਖ਼ਸ਼ੀ। ਰਾਜੇ ਨੇ ਦਰਬਾਰ ਕਰਕੇ ਗੁਰੂ ਜੀ ਦਾ ਬੜਾ ਧੰਨਵਾਦ ਕੀਤਾ।

## ਗੁਰੂ ਜੀ ਦਾ ਕਲਕਤੇ (ਜਗਨਾਥ ਆਦਿਕ) ਵਲ ਜਾਣਾ

ਗੁਰੂ ਸਾਹਿਬ ਟੁਰਨ ਲਗਿਆਂ ਇਕ ਪੋਥੀ ਰਾਜਾ ਪ੍ਰਾਣ ਪਾਲ ਨੂੰ ਬਖ਼ਸ਼ ਆਏਂ ਜੋ ਹੁਣ ਤਕ ਮੰਨੀ ਤੇ ਪੂਜੀ ਜਾਂਦੀ ਹੈ। ਆਪ ਇਕ ਮਹੀਨਾ ਰਾਮ ਰਾਜੇ ਦੇ ਰਹਿ ਕੇ ਬਾਲਵਾ ਕੁੰਡ ਤੀਰਥ ਪਰ ਜਾ ਕੇ ਸਿਖਾਂ ਦਾ ਉਧਾਰ ਕੀਤਾ ਤੇ ਕਲਕਤੇ ਪਹੁੰਚੇ ਜੋ ਓਹ ਕਲਿਕਾਟ ਨਾਮ ਕਰਕੇ ਛੋਟਾ ਜਿਹਾ ਪਿੰਡ ਸੀ, ਇਥੇ ਰਾਜਾ ਹਜੂਰੀ ਸਿੰਘ ਨੇ ਬੜੀ ਸੇਵਾ ਕੀਤੀ। ਗੁਰੂ ਜੀ ਨੇ ਇਕ ਕਟਾਰ ਤੇ ਇਕ ਪੁਸਤਕ ਬਖ਼ਸ਼ਸ਼ ਕੀਤਾ। ਸੋ, ਹੁਣ ਵਿਲੀਮਅ ਫੋਰਟ ਕਿਲ੍ਹੇ ਵਿਚ ਦਸੀਦੇ ਹਨ, ਏਸੇ ਦੀ ਬਣਾਈ ਹੋਈ ਬੜੀ ਸੰਗਤ ਹੈ। ਦੋਨਾਂ ਦੇ ਮਕਾਨਾਂ ਦੇ ਕਰਾਏ ਪੁਰ ਲੰਗਰ ਚਲਦਾ ਹੈ। ਪਹਿਲਾਂ ਤਾਂ ਬੜਾ ਬਾਜ਼ਾਰ ਹਜੂਰੀ ਸਿੰਘਾਂ ਦਾ ਸੀ ਪਰ ਇਸ ਦੀ ਸੰਤਾਨ ਨਾ ਹੋਣ ਕਰਕੇ ਸਰਕਾਰ ਪਾਸ ਚਲਾ ਗਿਆ। ਇਥੋਂ ਟੁਰ ਕੇ ਰਸਤੇ ਵਿਚ ਹੋਰ ਸੰਗਤਾਂ ਨੂੰ ਤਾਰ ਕੇ ਰਥ ਯਾਤਰਾ ਦੇ ਮੌਕੇ ਤੇ ਜਗਨ ਨਾਥ ਪਹੁੰਚੇ, ਇਥੇ ਕਈਆਂ ਨੂੰ ਸਤਿ ਉਪਦੇਸ਼ ਦੇ ਕੇ ਸਤਿ ਮਾਰਗ ਤੇ ਪਾਇਆ। ਗੁਰੂ ਨਾਨਕ ਸਾਹਿਬ ਜੀ ਦੀ ਬਾਵਲੀ ਤੇ ਧਰਮਸਾਲਾ ਨੂੰ ਬਣਾ ਕੇ ਰਸਤੇ ਵਿਚ ਲੋਕਾਂ ਨੂੰ ਤਾਰਦੇ ਹੋਏ, ਪਟਨੇ ਪਹੁੰਚੇ, ਆ ਕੇ ਸਾਹਿਬਜ਼ਾਦੇ ਨੂੰ ਵੇਖਿਆ, ਬੜਾ ਉਤਸ਼ਾਹ ਕਰਕੇ ਗਰੀਬਾਂ ਅਨਾਥਾਂ ਲੋਕਾਂ ਨੂੰ ਬਹੁਤ ਕੁਝ ਵੰਡਿਆ, ਇਸੇ ਤਰ੍ਹਾਂ ਗੁਰੂ ਜੀ ਉਪਦੇਸ਼ ਕਰਦੇ ੨੨ ਵੈਸਾਖ

ਸੰਮਤ ੧੭੨੫ ਬਿ. ਨੂੰ ਅਨੰਦਪੁਰ ਸਾਹਿਬ ਨੂੰ ਆ ਬਿਰਾਜੇ।

ਜਿਸ ਵੇਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਨੰਦਪੁਰ ਆਏ ਤਾਂ ਘਰ ਘਰ ਖੁਸ਼ੀ ਦੀ ਲਹਿਰ ਦੌੜ ਗਈ। ਸੰਗਤਾਂ ਦੂਰੋਂ ਦੂਰੋਂ ਆਉਣ ਲਗ ਪਈਆਂ। ਗੁਰੂ ਜੀ ਸਤਿ ਧਰਮ ਦਾ ਉਪਦੇਸ਼ ਤੇ ਹਰੀ ਜਸ ਕਰਨ ਦੀ ਸਿਖਿਆ ਦੇਣ। ਗੁਰੂ ਜੀ ਭਾਈ ਗੁਰਦਿਤੇ ਬਾਬੇ ਬੁਢੇ ਦੇ ਪੜੋਤੇ ਨੇ ਇਕ ਬਾਜ਼ ਗੁਰੂ ਜੀ ਦੀ ਭੇਟਾ ਕੀਤਾ। ਦਿਨ ਰਾਤ ਅਨੰਦ ਬਣਿਆ ਰਹੇ। ਗੁਰੂ ਗੋਬਿੰਦ ਸਿੰਘ ਜੀ ਨੂੰ ਸਭ ਪ੍ਰਕਾਰ ਦੀ ਸ਼ਸਤਰ ਵਿਦਿਆ, ਆਤਮ ਵਿਦਿਆ ਹੋਰ ਸਭ ਪ੍ਰਕਾਰ ਦ ਇਲਾਹੀ ਵਿਵਹਾਰ ਮੂਜਬ ਸਿਖਿਆ ਦਾ ਗਿਆਨ ਸੀ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਦਾ ਸ਼ਾਂਤ ਨਾਲ ਰਹਿੰਦੇ। ਭਾਵੇਂ ਸ਼ਰੀਕ ਕਈ ਪ੍ਰਕਾਰ ਦਾ ਵਿਰੋਧ ਕਰਦੇ ਪਰ ਆਪ ਸ਼ਾਂਤੀ ਦੇ ਪੁਤਲੇ, ਰਾਗ ਦੋਖ ਤੋਂ ਰਹਿਤ, ਕਿਸੇ ਵਲ ਖਿਆਲ ਨਹੀਂ ਸਨ ਕਰਦੇ। ਗੁਰੂ ਗੋਬਿੰਦ ਸਿੰਘ ਜੀ ਚੰਗੇ ਸੂਰਬੀਰ, ਸ਼ਸਤਰ-ਵਿਦਿਆ ਦੇ ਧਨੀ, ਕਾਰ-ਵਿਵਹਾਰ ਚੋਂ ਨਿਪੁੰਨ ਹੋ ਗਏ। ਸਨ। ਗੁਰੂ ਜੀ ਆਪਣਾ ਅੰਤਮ ਸਮਾਂ ਨੇੜੇ ਜਾਣਦੇ ਹੋਏ, ਗੁਰੂ ਗੋਬਿੰਦ ਸਿੰਘ ਜੀ ਦਾ ਵਿਆਹ ਆਪਣੀ ਹੱਥੀਂ ਕਰ ਦਿਤਾ।

## ਔਰੰਗਜ਼ੇਬ ਦਾ ਹਿੰਦੂਆਂ ਤੇ ਜ਼ੁਲਮ

ਔਰੰਗਜ਼ੇਬ ਨੇ ਤਖਤ ਤੇ ਬੈਠਦਿਆਂ ਹੀ ਆਪਣੇ ਤਿੰਨਾਂ ਭਾਈਆਂ ਨੂੰ ਕਤਲ ਤੇ ਬਾਪ ਨੂੰ ਕੈਦ ਕਰ ਦਿਤਾ। ਦੀਨੇ-ਇਸਲਾਮ ਦੀ ਉਨਤੀ ਵਾਸਤੇ, ਮੁਲਕੀ ਤੇ ਫ਼ੌਜੀ ਹਿੰਦੂ ਅਫ਼ਸਰ ਹੋਣ ਦਾ ਹੁਕਮ ਬੰਦ ਕਰ ਦਿਤਾ। ਕਈ ਇਸ ਲਾਲਚ ਦੇ ਮਾਰੇ ਮੁਸਲਮਾਨ ਹੋ ਗਏ, ਜ਼ਮੀਨਾਂ ਦੇ ਹੱਕ ਖੋ ਕੇ ਜੱਟਾਂ ਨੂੰ ਮੁਸਲਮਾਨ ਕੀਤਾ। ਹਿੰਦੂਆਂ ਨੂੰ ਚੰਗਾ ਪਹਿਨਣ ਤੋਂ ਰੋਕਿਆ। ਹਿੰਦੂਆਂ ਦੇ ਤੀਰਥ ਢਾਹ ਕੇ ਮਸੀਤਾਂ ਬਣਵਾਈਆਂ, ਮੰਦਰ ਮੂਰਤੀਆਂ ਮਲੀਆ ਮੇਟ ਕਰ ਦਿੱਤੀਆਂ। ਆਪਣੇ ਸੂਬਿਆਂ ਨੂੰ ਇਹ ਹੁਕਮ ਕੀਤਾ ਕਿ ਦੀਨ ਇਸਲਾਮ ਵਧਾਓ, ਸਾਰੇ ਹਿੰਦੁਸਤਾਨ ਨੂੰ ਮੁਸਲਮਾਨ ਕਰ ਦਿਓ। ਜਿਥੋਂ ਤਕ ਹੋ ਸਕਿਆ, ਸੂਬੇਦਾਰਾਂ ਨੇ ਜ਼ੋਰ ਲਾ ਕੇ ਹਿੰਦੂਆਂ ਨੂੰ ਦੀਨ ਇਸਲਾਮ ਵਿਚ ਲਿਆਉਣ ਦੀ ਕੋਸ਼ਿਸ਼ ਕੀਤੀ, ਜਿਹੜਾ ਅੜਿਆ

ਕਤਲ ਹੋਇਆ। ਬੜੇ ਬੜੇ ਸੰਤ ਭਗਤ ਕਤਲ ਕੀਤੇ ਜਾਣ ਲਗੇ। ਉਸ ਵੇਲੇ ਦੋ ਹਰਫ਼ ਹੀ ਵਰਤੇ ਜਾਂਦੇ ਸਨ, ਕਤਲ ਜਾਂ ਕਲਮਾਂ। ਇਸੇ ਹੁਕਮ ਨੇ ਸ਼ਹਿਰਾਂ ਦੇ ਸ਼ਹਿਰ ਮੁਸਲਮਾਨ ਕਰ ਦਿਤੇ। ਹਿੰਦੂਆਂ ਦੇ ਆਚਾਰਜੀ ਦੀ ਮਾਨਨੀਕ ਪੁਰਸ਼ਾਂ ਨੂੰ ਭੀ ਮੁਸਲਮਾਨ ਹੋਣ ਦਾ ਹੁਕਮ ਦਿਤਾ, ਜੋ ਅੜਿਆ ਸੋ ਕਾਲ ਦੀ ਭੇਟ ਹੋ ਗਿਆ।

ਜਦ ਬਾਦਸ਼ਾਹ ਨੇ ਅਨੇਕ ਹਿੰਦੂਆਂ ਨੂੰ ਮੁਸਲਮਾਨ ਕੀਤਾ ਤਾਂ ਵਡੇ ਵਡੇ ਪੰਡਤ, ਧਨੀ, ਯੋਗ ਪੁਰਸ਼ਾਂ ਨੂੰ ਭੀ ਮੁਸਲਮਾਨ ਹੋਣ ਦਾ ਹੁਕਮ ਹੋਇਆ। ਓਹਨਾਂ ਕਿਹਾ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੋ ਏਸ ਜ਼ਮਾਨੇ ਦੇ ਈਸ਼ਵਰੀ ਅਵਤਾਰ ਅਤੇ ਸ੍ਰੀ ਗੁਰੂ ਨਾਨਕ ਸਾਹਿਬ ਦੀ ਜੋਤਿ ਹਨ, ਸਾਡੇ ਧਰਮ ਦੇ ਆਗੂ ਹਨ, ਜਿਤਨਾ ਚਿਰ ਓਹ ਸਾਨੂੰ ਮੁਸਲਮਾਨ ਹੋਣ ਦੀ ਆਗਿਆ ਨਹੀਂ ਦੇਂਦੇ, ਅਸੀਂ ਕਦਾ ਚਿਤ ਨਹੀਂ ਹੋ ਸਕਦੇ। ਸੋ, ਸੂਬਿਆਂ ਨੇ ਹੁਕਮ ਕੀਤਾ, ਤੁਸੀਂ ਓਹਨਾਂ ਤੋਂ ਪੁਛੋ। ਇਧਰ ਬਾਦਸ਼ਾਹ ਨੂੰ ਭੀ ਖਿਆਲ ਹੋ ਗਿਆ ਕਿ ਜਿਤਨਾ ਚਿਰ ਹਿੰਦੂ ਧਰਮ ਦਾ ਗੁਰੂ ਦੀਨ-ਇਸਲਾਮ ਦੇ ਝੰਡੇ ਹੇਠ ਨਹੀਂ ਆਏਗਾ, ਸਾਰੇ ਹਿੰਦੁਸਤਾਨ ਵਿਚ ਦੀਨ-ਇਸਲਾਮ ਦਾ ਝੰਡਾ ਨਹੀਂ ਝੁਲੇਗਾ। ਬਾਦਸ਼ਾਹ ਨੇ ਕਈ ਜਤਨ ਕੀਤੇ ਪਰ ਕੁਛ ਨਾ ਬਣਿਆ। ਇਹਨਾਂ ਦੇ ਜਜਮਾਨ ਆਖਣਗੇ, ਤੁਸੀਂ ਜੋ ਸਾਥੋਂ ਇਸ ਤਰ੍ਹਾਂ ਲੁਟ ਕੇ ਖਾਂਦੇ ਹੋ, ਸੋ ਹੁਣ ਤੁਹਾਨੂੰ ਚਾਹੀਦਾ ਹੈ ਕਿ ਸਾਡੀ ਮਦਦ ਕਰੋ, ਪਰ ਤੁਸੀਂ ਖ਼ਿਆਲ ਹੀ ਨਹੀਂ ਕਰਦੇ, ਇਹ ਠੀਕ ਨਹੀਂ। ਕਸ਼ਮੀਰੀ ਪੰਡਤਾਂ ਨੇ ਅੰਨ ਜਲ ਛਡ ਕੇ ਅਮਰਨਾਥ ਜੀ ਦੇ ਮੰਦਰ ਅਗੇ ਧਰਨਾ ਮਾਰਿਆ ਜਦ ਕੁਝ ਨਾ ਬਣਿਆ, ਤਦ ਇਕ ਸਾਧ ਨੇ ਆ ਕੇ ਕਹਿਆ (ਜਿਸਨੂੰ ਬ੍ਰਾਹਮਣਾਂ ਨੇ ਸ਼ਿਵ ਜੀ ਸਮਝਿਆ ਸੀ, ਕਿ ਤੁਸੀਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਜਾਵੋ, ਧਰਮ ਹਿੰਦੂ ਰਖਣ ਨੂੰ ਓਹੀ ਸਮਰਥ ਹਨ। ਇਧਰ ਸੋਢੀਆਂ ਨੇ ਭੀ ਹਿੰਦੂਆਂ ਨੂੰ ਚੁਕਿਆ ਕਿ ਗੁਰੂ ਤੇਗ ਬਹਾਦਰ ਜੀ ਪਾਸ ਹੀ ਜਾ ਕੇ ਅਰਦਾਸ ਕਰੋ, ਓਹੀ ਤੁਹਾਨੂੰ ਸਭਨਾ ਨੂੰ ਬਚਾਉਣਗੇ।

ਹਿੰਦ ਦੇ ਸਭ ਪ੍ਰਤਿਸ਼ਟ ਸਜਣ ਕਈ ਜਤਨ ਕਰਕੇ ਗੁਰੂ ਜੀ ਦੀ ਸ਼ਰਨ ਆਏ, ਬੇਨਤੀ ਕੀਤੀ, ਸਚੇ ਪਾਤਿਸ਼ਾਹ ਜੀ ! ਆਪ ਜੀ

ਤੋਂ ਬਿਨਾ ਸਾਡਾ ਕੋਈ ਰਾਖਾ ਨਹੀਂ। ਯੱਗ ਹੋਮ ਕਰ ਚੁਕੇ ਹਾਂ। ਦੇਵੀ ਦੇਵਤੇ ਮੰਨ ਚੁਕੇ ਹਾਂ, ਹੁਣ ਸਿਵਾਏ ਤੁਹਾਡੇ, ਸਾਡਾ ਕੋਈ ਆਸਰਾ ਨਹੀਂ। ਜੇ ਹੁਣ ਤੁਸੀਂ ਸਾਡੀ ਸਹਾਇਤਾ ਨਾ ਕਰੋਗੇ ਤਾਂ ਅਸੀਂ ਆਪ ਜੀ ਦੇ ਬੂਹੇ ਤੇ ਪ੍ਰਾਣ ਤਿਆਗ ਦੇਵਾਂਗੇ। ਸੋ, ਜਿਤਨਾ ਚਿਰ ਆਪ ਰਖਿਆ ਨਾ ਕਰੋਗੇ, ਸਾਡਾ ਕੁਝ ਨਹੀਂ ਬਣੇਗਾ। ਜਦ ਸਾਡੇ ਘਰ ਗਊ ਡੰਗਰ ਬੀਮਾਰ ਹੁੰਦਾ ਹੈ ਤਾਂ ਸਾਨੂੰ ਕਾਜ਼ੀ ਨੂੰ ਖ਼ਬਰ ਦੇਣੀ ਪੈਂਦੀ ਹੈ ਓਹ ਸਾਡੇ ਘਰ ਆ ਕੇ ਜ਼ਿਬਾ ਕਰਕੇ ਮਾਸ ਵੰਡ ਕੇ ਲੈ ਜਾਂਦੇ ਹਨ। ਜੇਕਰ ਅਸੀਂ ਖ਼ਬਰ ਨਾ ਦੇਈਏ ਤਾਂ ਸਾਨੂੰ ਇਸ ਕਰਕੇ ਸਜ਼ਾ ਦਿੰਦੇ ਹਨ ਕਿ ਹਲਾਲ ਨਾ ਕਰਨ ਕਰਕੇ ਦੁਨੀਆ ਦੋਜ਼ਖ ਨੂੰ ਜਾਂਦੀ ਹੈ। ਅਨੇਕ ਪ੍ਰਕਾਰ ਦੇ ਜ਼ੁਲਮ ਸਾਡੇ ਤੇ ਹੁੰਦੇ ਹਨ ਜੋ ਬਿਆਨ ਨਹੀਂ ਹੋ ਸਕਦੇ।

ਗੁਰੂ ਜੀ ਨੇ ਬ੍ਰਾਹਮਣਾਂ ਦੇ ਔਗੁਣ ਭੁਲਾ ਕੇ ਤਰਸ ਖਾਧਾ ਉਨ੍ਹਾਂ ਦੇ ਦੁਖ ਵੇਖ ਕੇ ਸੋਚੀਂ ਪੈ ਗਏ। ਗੁਰੂ ਗੋਬਿੰਦ ਸਿੰਘ ਜੀ ਨੂੰ ਪੁਛਿਆ ਤਾਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬਚਨ ਕੀਤਾ ਕਿ ਕੋਈ ਬੜੇ ਸ਼ੁਭ ਲਖਣਾ ਵਾਲਾ ਇਸ ਵੇਲੇ ਆਪਣਾ ਜੀਵਨ ਬਲੀਦਾਨ ਕਰੇ ਤਾਂ ਹਿੰਦੂ ਧਰਮ ਬਚ ਸਕਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਉਤਰ ਦਿਤਾ, ਇਸ ਵੇਲੇ ਆਪ ਜੀ ਤੋਂ ਵੱਧ ਸ਼ੁੱਭ ਲਖਣਾਂ ਵਾਲਾ ਕੌਣ ਹੈ? ਸੋ, ਗੁਰੂ ਜੀ ਨੇ ਉਨ੍ਹਾਂ ਬ੍ਰਾਹਮਣਾਂ ਅਤੇ ਯੋਗ ਹਿੰਦੂ ਪੁਰਸ਼ਾਂ ਨੂੰ ਧੀਰਜ ਦਿਤਾ ਤੇ ਆਖਿਆ, ਅਸੀਂ ਆਪ ਨੂੰ ਬਚਾਂਵਾਂਗੇ। ਸੋ, ਹਿੰਦੂਆਂ ਨੇ ਲਾਹੌਰ ਦੇ ਸੂਬੇ ਪਾਸ ਅਰਜ਼ੀ ਦੇ ਦਿਤੀ ਕਿ ਸਾਡੇ ਗੁਰੂ ਤੋਂ ਪੁਛਿਆ ਜਾਵੇ, ਜਿਸ ਤਰ੍ਹਾਂ ਓਹਨਾਂ ਦੀ ਖੁੱਸ਼ੀ ਹੋਵੇ ਕਰਨ, ਜੇ ਓਹ ਹੁਕਮ ਕਰਨ ਤਾਂ ਅਸੀਂ ਸਭ ਮੁਸਲਮਾਨ ਹੋ ਜਾਵਾਂਗੇ।

ਪੰਜਾਬ ਦੇ ਸੂਬੇ ਜ਼ਾਲਮ ਖਾਂ ਨੇ ਹਿੰਦੂਆਂ ਦੀ ਅਰਜ਼ੀ ਲੈ ਕੇ ਔਰੰਗਜ਼ੇਬ ਪਾਸ ਭੇਜ ਦਿਤੀ। ਔਰੰਗਜ਼ੇਬ ਭੀ ਚਾਹੁੰਦਾ ਸੀ ਕਿ ਕਿਸੇ ਤਰ੍ਹਾਂ ਹਿੰਦੂਆਂ ਦਾ ਪੀਰ ਪਹਿਲੇ ਜੇ ਦੀਨ ਇਸਲਾਮ ਕਬੂਲ ਕਰ ਲਵੇ ਤਾਂ ਸਾਰਾ ਹਿੰਦੁਸਤਾਨ ਹੀ ਮਗਰੋਂ ਆਪੇ ਹੀ ਮੁਸਲਮਾਨ ਬਣ ਜਾਵੇਗਾ।

ਬਾਦਸ਼ਾਹ ਨੇ ਕਾਜ਼ੀ ਮੁੱਲਾਂ ਤੋਂ ਸਲਾਹ ਲੈ ਕੇ ਗੁਰੂ ਜੀ ਵਲ ਪਰਵਾਨਾ ਭੇਜ ਦਿਤਾ ਕਿ ਆਪ ਦਰਸ਼ਨ ਦੇ ਜਾਵੋ। ਗੁਰੂ ਜੀ ਨੇ ਪੜ੍ਹ ਕੇ ਬਚਨ ਕੀਤਾ, ਅਸੀਂ ਪਹੁੰਚ ਜਾਵਾਂਗੇ। ਰਾਮ ਰਾਇ ਨੇ ਪਹਿਲਾਂ ਹੀ ਬਾਦਸ਼ਾਹ ਨੂੰ ਆਖ ਛਡਿਆ ਸੀ ਕਿ ਜੇ ਗੁਰੂ ਸਾਹਿਬ ਆਉਣ ਦਾ ਬਚਨ ਕਰਨ ਤਾਂ ਪੱਕਾ ਸਮਝਣਾ ਕਿਉਂਕਿ ਉਹ ਕਦੇ ਝੂਠ ਨਹੀਂ ਬੋਲਦੇ। ਅਹਿਦੀਆ ਪਰਵਾਨਾ ਦੇ ਕੇ ਚਲਾ ਗਿਆ। ਇਧਰ ਗੁਰੂ ਸਾਹਿਬ ਨੇ ਸਾਰਾ ਕੰਮ ਗੁਰੂ ਗੋਬਿੰਦ ਸਿੰਘ ਜੀ ਨੂੰ ਸੌਂਪ ਦਿਤਾ ਤੇ ਆਪਣੀ ਆਤਮ-ਸ਼ਕਤੀ ਬਖ਼ਸ਼ੀ ਕਿਉਂਕਿ ਗੁਰੂ ਜੀ ਨੂੰ ਪਤਾ ਸੀ ਕਿ ਗੁਰੂ ਜੀ ਨੂੰ ਉਨ੍ਹਾਂ ਨੇ ਆਪਣਾ ਬਲੀਦਾਨ ਦੇਣਾ ਹੈ, ਇਸ ਲਈ ਗੁਰੂ ਹਰਿਗੋਬਿੰਦ ਸਾਹਿਬ ਜੀ ਵਾਲੇ ਸ਼ਸਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਜਾਏ ਤੇ ਗੁਰਿਆਈ ਦਾ ਤਿਲਕ ਦੇ ਕੇ ਆਖਿਆ ਕਿ ਮੈਂ ਤਾਂ ਹੁਣ ਦੇਸ਼ ਦੀ ਖ਼ਾਤਰ ਆਪਣਾ ਬਲੀਦਾਨ ਦੇਣ ਚਲਿਆ ਹਾਂ, ਤੁਸੀਂ ਪਿਛੋਂ ਦੇਸ਼ ਤੇ ਧਰਮ ਦੀ ਰਖਿਆ ਕਰਨੀ। ਇਹ ਆਖ ਕੇ ਰਸਤੇ ਵਿਚ ਸਤਿ ਧਰਮ ਦਾ ਉਪਦੇਸ਼ ਦੇਂਦੇ ਹੋਏ ਆਪ ਦਿਲੀ ਨੂੰ ਟੁਰ ਪਏ। ਰਸਤੇ ਵਿਚ ਸੈਫ਼ਾਬਾਦ ਜੋ ਹੁਣ ਬਹਾਦਰਗੜ੍ਹ ਹੈ, ਸੈਫ ਅਲੀ ਖਾਂ ਦੇ ਪ੍ਰੇਮ ਕਰਕੇ ਉਸ ਨੂੰ ਮਿਲੇ। ਇਥੇ ਹੀ ਮੁਹੰਮਦ ਬਖ਼ਸ਼ ਮੜਲ ਰਾਜਪੂਤ ਜੋ ਸਮਾਣੇ ਦਾ ਹਾਕਮ ਸੀ, ਗੁਰੂ ਜੀ ਦਾ ਸੇਵਕ ਹੋਇਆ, ਇਹ ਵੀ ਆਪਣੇ ਪਿੰਡ ਤਕ ਗੁਰੂ ਜੀ ਦੇ ਨਾਲ ਗਿਆ। ਇਸ ਨੇ ਸੇਵਾ ਕਰਨ ਮਗਰੋਂ ਪੁੱਛਿਆ ਤਾਂ ਗੁਰੂ ਜੀ ਰਾਗ ਦ੍ਵੈਖ ਤੋਂ ਰਹਿਤ ਪ੍ਰਸੰਨ ਹੋ ਕੇ ਆਖਣ ਲਗੇ, ਅਸੀਂ ਹੁਣ ਦਿਲੀ ਸਰੀਰ ਤਿਆਗਣ ਚਲੇ ਹਾਂ ਤੂੰ ਰਤਾ ਭਰ ਵੀ ਗ਼ਮ ਨਾ ਕਰ, ਨਿਰਮੋਹ ਰਹੁ। ਇਸ ਸੇਵਾ ਵਿਚ ਪੀਰ ਪੈਗ਼ੰਬਰ ਸਭ ਗੁਜ਼ਰ ਗਏ ਹਨ, ਅਸੀਂ ਭੀ ਇਹ ਠੀਕਰਾ ਔਰੰਗਜ਼ੇਬ ਦੇ ਸਿਰ ਭੰਨਣਾ ਹੈ, ਆਤਮਾ ਨੂੰ ਕੋਈ ਦੁਖ ਨਹੀਂ:-

**ਜਗ ਰਚਨਾ ਸਭ ਝੂਠ ਹੈ, ਜਾਨਿ ਲੇਹੁ ਰੇ ਮੀਤ ॥**
**ਕਹਿ ਨਾਨਕ ਥਿਰ ਨਾ ਰਹੇ,**
**ਜਿਉ ਬਾਲੂ ਕੀ ਭੀਤ॥੪੯॥** [ਪੰਨਾ ੧੪੨੯

ਇਸ ਤਰ੍ਹਾਂ ਗੁਰੂ ਜੀ ਨੇ ਸ਼ਬਦ ਸੁਣਾਇਆ, ਉਸ ਦਾ ਮਨ ਸ਼ਾਂਤ

ਕੀਤਾ ਤੇ ਆਪ ਦਿਲੀ ਨੂੰ ਜਾ ਪਹੁੰਚੇ।

## ਗੁਰੂ ਜੀ ਦਾ ਦਿੱਲੀ ਪਹੁੰਚਣਾ

ਗੁਰੂ ਜੀ ਦਾ ਦਿਲੀ ਆਉਣਾ ਸੁਣ ਕੇ ਔਰੰਗਜ਼ੇਬ ਨੇ ਬੜੀ ਖੁਸ਼ੀ ਮਨਾਈ, ਸਦਰਦੀਨ ਉਮਰਾਵ ਨੂੰ ਹੁਕਮ ਦਿਤਾ ਕਿ ਜਿਸ ਤਰ੍ਹਾਂ ਹਿੰਦੂਆਂ ਦਾ ਪੀਰ ਆਵੇ, ਓਸੇ ਤਰ੍ਹਾਂ ਅਦਬ ਨਾਲ ਲੈ ਆਓ ਕਿਉਂਕਿ ਉਸ ਦੇ ਪਿਤਾ ਨੇ ਗਵਾਲੀਅਰ ਦੇ ਕਿਲ੍ਹੇ ਵਿਚੋਂ ਪ੨ ਉਮਰ ਕੈਦੀ ਰਾਜੇ ਛੁਡਵਾਏ ਸਨ, ਮਤਾਂ ਕਿਧਰੇ ਓਹ ਖਬਰ ਸੁਣ ਕੇ ਫੌਜਾਂ ਸਣੇ ਰਾਜਪੂਤ ਆ ਪਹੁੰਚਣ ਤੇ ਗੁਰੂ ਜੀ ਨੂੰ ਛੁਡਾ ਲੈਣ। ਜਦ ਗੁਰੂ ਜੀ ਨੂੰ ਪਾਲਕੀ ਵਿਚ ਲੈ ਕੇ ਆਏ ਤਾਂ ਦਿਲੀ ਸ਼ਹਿਰ ਦੀਆਂ ਸੰਗਤਾਂ ਹੁਮ ਹੁਮਾ ਕੇ ਆ ਗਈਆਂ ਅਤੇ ਦਰਸ਼ਨਾਂ ਦਾ ਅਨੰਦ ਮਾਣਿਆ।

ਬਾਦਸ਼ਾਹ ਨੇ ਕਾਜ਼ੀਆਂ ਤੋਂ ਪੁਛਿਆ ਤਾਂ ਓਨਾਂ ਕਹਿਆ ਕਿ ਹਿੰਦੂਆਂ ਦੇ ਪੀਰ ਨੂੰ ਭੂਤਾਂ ਪ੍ਰੇਤਾਂ ਵਾਲੀ ਜੇਲ ਵਿਚ ਡੇਰਾ ਕਰਾਓ, ਸੋ ਓਨਾਂ ਉਸ ਹਵੇਲੀ ਵਿਚ ਡੇਰਾ ਕਰਾਇਆ, ਰਾਤ ਨੂੰ ਇਕ ਦੇਉ ਆਇਆ, ਹਥ ਜੋੜ ਕੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਮੈਂ ਜਿੰਨਾ ਦਾ ਸਰਦਾਰ ਹਾਂ, ਮੈਨੂੰ ਹੁਕਮ ਕਰੋ ਤਾਂ ਜ਼ਾਲਮਾਂ ਨੂੰ ਮਾਰ ਦੇਵਾਂ। ਗੁਰੂ ਜੀ ਬਚਨ ਕੀਤਾ, ਸਾਡਾ ਕਿਸੇ ਨਾਲ ਰਾਗ ਦ੍ਵੈਖ ਨਹੀਂ, ਓਹ ਆਪਣਾ ਅਨੰਦ ਲਏ। ਗੁਰੂ ਮਹਾਰਾਜ ਵਾਸਤੇ ਗੰਨੇ, ਬਦਾਮ, ਮੇਵੇ ਆਦਿਕ ਉਸ ਦੇਉ ਨੇ ਭੇਟ ਕੀਤੇ। ਗੁਰੂ ਜੀ ਨੇ ਓਹ ਆਪ ਭੀ ਛਕੇ ਤੇ ਸਿੱਖਾਂ ਨੂੰ ਭੀ ਛਕਾਏ। ਗੁਰੂ ਜੀ ਦਾ ਸੀਤ ਪ੍ਰਸ਼ਾਦ ਛਕ ਕੇ ਉਸ ਪ੍ਰੇਤ ਨੇ ਦੇਵ ਦੇਹੀ ਪਾਈ। ਸਵੇਰੇ ਕਾਜ਼ੀ ਮੌਲਵੀ ਛਿਲੜ ਦੇਖ ਕੇ ਅਸਚਰਜ ਰਹਿ ਗਏ ਅਤੇ ਗੁਰੂ ਜੀ ਨੂੰ ਸ਼ਕਤੀ ਵਾਲਾ ਜਾਣਿਆ।

## ਗੁਰੂ ਜੀ ਦਾ ਔਰੰਗਜ਼ੇਬ ਨੂੰ ਮਿਲਣਾ

ਦੂਸਰੇ ਦਿਨ ਬਾਦਸ਼ਾਹ ਨੇ ਸਿੱਖਾਂ ਸਮੇਤ ਗੁਰੂ ਜੀ ਨੂੰ ਬੁਲਾਇਆ ਤੇ ਚੰਦਨ ਦੀ ਚੌਕੀ ਪਰ ਬਿਠਾਇਆ। ਗੁਰੂ ਜੀ ਦਾ ਤੇਜ ਪ੍ਰਤਾਪ ਵੇਖ ਕੇ ਸਭ ਕਚੈਹਰੀ ਨੇ ਤਨੋ ਮਨੋ ਨਮਸਕਾਰ ਕੀਤੀ। ਗੁਰੂ ਜੀ ਨੇ ਪੁਛਿਆ ਕਿ ਤੂੰ ਸਾਨੂੰ ਕਿਸ ਲਈ ਬੁਲਾਇਆ ਹੈ? ਤਾਂ ਬਾਦਸ਼ਾਹ

ਨੇ ਹਿੰਦੂਆਂ ਦੀ ਦਰਖਾਸਤ ਅਗੇ ਰਖਦੇ ਹੋਏ ਬੇਨਤੀ ਕੀਤੀ ਕਿ ਮੇਰਾ ਇਹ ਖਿਆਲ ਹੈ ਕਿ ਕੁਲ ਹਿੰਦੁਸਤਾਨ ਮੋਮਨ ਹੋ ਜਾਵੇ। ਮਜ਼੍ਹਬਾਂ ਦੇ ਬਖੇੜੇ ਹਟ ਜਾਣ, ਇਕ ਦੀਨ-ਇਸਲਾਮ ਹੋ ਜਾਵੇ। ਮੈਂ ਇਹ ਭੀ ਪ੍ਰਤਗਯਾ ਕੀਤੀ ਹੈ ਕਿ ਸੰਸਾਰੀ ਸੁੱਖਾਂ ਤੋਂ ਵੱਖਰੀ ਇਜ਼ਤ, ਵਡਿਆਈ, ਧਨ, ਇਸਤਰੀ ਵੀ ਦੇਵਾਂਗਾ ਅਤੇ ਦੇ ਰਿਹਾ ਹਾਂ। ਜੋ ਨਾ ਮੰਨੇਗਾ, ਉਸ ਨੂੰ ਏਸ ਸੰਸਾਰ ਵਿਚ ਭੀ ਦੁਖ ਹੋਊ ਅਤੇ ਮਰ ਕੇ ਭੀ ਨਰਕਾਂ ਵਿਚ ਜਾਵੇਗਾ। ਸੋ, ਆਪ ਹਿੰਦੂਆਂ ਦੇ ਪੀਰ ਹੋ, ਇਹ ਓਹਨਾਂ ਦੀ ਦਰਖਾਸਤ ਹੈ ਜੇਕਰ ਸਾਡੇ ਗੁਰੂ ਸਾਹਿਬ ਮੁਸਲਮਾਨ ਹੋ ਜਾਣ ਤਾਂ ਸਾਨੂੰ ਕੋਈ ਉਜ਼ਰ ਨਹੀਂ। ਇਸ ਲਈ ਆਪ ਭੀ ਹੁਣ ਇਸ ਵੇਲੇ ਦੀਨ ਇਸਲਾਮ ਗ੍ਰਹਿਣ ਕਰੋ ਤੇ ਸਭ ਹਿੰਦੂਆਂ ਨੂੰ ਮੋਮਨ ਬਣਾਓ। ਆਪ ਜ਼ਰਾ ਕੁ ਹਾਮੀ ਭਰੋ, ਮੈਂ ਸਭ ਨੂੰ ਤੁਰਕ ਆਪੇ ਕਰ ਲਵਾਂਗਾ। ਸਾਰਾ ਮੁਲਕ ਆਪ ਦਾ ਮੁਰੀਦ ਹੋ ਜਾਵੇਗਾ।

ਫਿਰ ਕਹਿਣ ਲਗਾ, ਗੁਰੂ ਨਾਨਕ ਸਾਹਿਬ ਜੀ ਦੀ ਇਹੋ ਮਰਜ਼ੀ ਸੀ ਕਿ ਦੁਨੀਆ ਤੇ ਇਕ ਮਜ਼ਹਬ ਹੋ ਜਾਵੇ ਪਰ ਓਸ ਵੇਲੇ ਕੋਈ ਬਾਦਸ਼ਾਹ ਐਸਾ ਕਰਨ ਵਾਲਾ ਨਹੀਂ ਸੀ। ਇਸ ਲਈ ਇਹ ਬੜੇ ਪਰਉਪਕਾਰ ਦਾ ਕੰਮ ਹੈ। ਜੋ ਲੋਕਾਂ ਨੂੰ ਕਲਮਾ ਪੜ੍ਹਾ ਕੇ ਦੋਜ਼ਖ ਤੋਂ ਬਚਾਓ ਕਿਉਂਕਿ ਹਿੰਦੂ ਧਰਮ ਦੇ ਸਭ ਕੰਮ ਦੋਜ਼ਖ ਵਿਚ ਲਿਜਾਣ ਵਾਲੇ ਹਨ। ਆਪ ਇਹਨਾਂ ਨੂੰ ਬਚਾਅ ਕੇ ਮੋਮਨ ਬਣਾਓ। ਮੈਨੂੰ ਭਰੋਸਾ ਹੈ ਕਿ ਜਿਸ ਤਰ੍ਹਾਂ ਪਿਛੇ ਅਵਤਾਰ, ਪੀਰ, ਪੈਗ਼ੰਬਰ ਵਲੀ ਮਿਲ ਕੇ ਦਰਯਾ ਨੂੰ ਉਲਟਾਉਂਦੇ ਰਹੇ ਹਨ, ਆਪ ਨੂੰ ਹੁਣ ਪਲਟਾ ਦੇਣਾ ਕੋਈ ਔਖਾ ਕੰਮ ਨਹੀਂ।

ਗੁਰੂ ਸਾਹਿਬ ਬੋਲੇ, ਕੀ ਰਾਮ ਕੀ ਰਸੂਲ, ਕੋਈ ਕਿਸੇ ਨੂੰ ਪਾਪਾਂ ਤੋਂ ਨਹੀਂ ਬਚਾਅ ਸਕਦਾ, ਆਪਣੇ ਸ਼ੁਭ ਕਰਮਾਂ ਦੇ ਫਲ ਹੁੰਦੇ ਹਨ, ਜੋ ਚੰਗਾ ਕੰਮ ਕਰੇਗਾ, ਓਸ ਨੂੰ ਚੰਗਾ ਫਲ ਮਿਲੇਗਾ। ਖ਼ੁਦਾ ਦੇ ਘਰ ਕਿਸੇ ਮਜ਼ਹਬ ਦਾ ਲਿਹਾਜ਼ ਨਹੀਂ, ਹਿੰਦੂ ਮੁਸਲਮਾਨ ਉਸ ਲਈ ਦੋਵੇਂ ਬਰਾਬਰ ਹਨ। ਤੂੰ ਜ਼ੋਰ ਜ਼ੁਲਮ ਨਾਲ ਦੀਨ ਦੀ ਤਰੱਕੀ ਕਰਨਾ ਚਾਹੁੰਦਾ ਹੈ, ਜੋ ਠੀਕ ਨਹੀਂ, ਸਗੋਂ ਇਹ ਜ਼ੁਲਮ ਹੈ। ਤੁਸੀਂ ਕਹਿੰਦੇ ਹੋ ਕਿ ਹਿੰਦੂ ਦੋਜ਼ਖ ਨੂੰ ਜਾਣਗੇ, ਓਹ ਵੀ ਤੁਹਾਨੂੰ ਇਹੀ ਕੁਝ ਕਹਿੰਦੇ

ਹਨ, ਇਹ ਸਭ ਝਗੜੇ ਹਨ।

ਬਾਬੇ ਨਾਨਕ ਜੀ ਨੇ ਕਿਸੇ ਬਨਾਵਟੀ ਮਜ਼ਹਬ ਦਾ ਪਖ ਨਹੀਂ ਸੀ ਪੂਰਿਆ। ਓਹ ਤਾਂ ਸਦਾ ਸਚ ਨੂੰ ਮੁਖ ਰਖਦੇ ਸਨ, ਉਨ੍ਹਾਂ ਦੇ ਉਪਦੇਸ਼ ਹਿੰਦੂ ਮੁਸਲਮਾਨ ਸਾਰੇ ਵਰਤਦੇ ਹਨ। ਤੂੰ ਇਸ ਜ਼ੋਰ ਜ਼ੁਲਮ ਨੂੰ ਛਡ ਦੇਵੇਂ ਤਾਂ ਚੰਗਾ ਹੈ। ਤੂੰ ਦੋਹਾਂ ਦਾ ਇਕ ਕਰਾਉਣਾ ਚਾਹੁੰਦਾ ਹੈਂ, ਰਬ ਚਾਹੇ ਤਾਂ ਦੋਹਾਂ ਦੇ ਤਿੰਨ ਹੋ ਜਾਣਗੇ। ਔਰੰਗਜ਼ੇਬ ਬੋਲਿਆ, ਅਸੀਂ ਇਹ ਗਲ ਕੀਕੂੰ ਮੰਨੀਏ। ਗੁਰੂ ਜੀ ਨੇ ਓਸ ਵੇਲੇ ਬਹੁਤ ਸਾਰੀਆਂ ਕਾਲੀਆਂ ਮਿਰਚਾਂ ਮੰਗਵਾ ਕੇ ਢੇਰ ਲਵਾ ਕੇ ਸੜਵਾ ਦਿਤੀਆਂ, ਜਦ ਸਵੇਰੇ ਫੋਲੀ ਤਾਂ ਵਿਚ ਤਿੰਨ ਮਰਚਾਂ ਸਾਬਤ ਨਿਕਲ ਆਈਆਂ। ਬਾਦਸ਼ਾਹ ਦੇਖ ਕੇ ਹੈਰਾਨ ਹੋ ਗਿਆ, ਉਸ ਨੇ ਜਾਣ ਲਿਆ ਕਿ ਤੀਜਾ ਮਜ਼ਹਬ ਜ਼ਰੂਰ ਨਿਕਲੇਗਾ।

ਔਰੰਗਜ਼ੇਬ ਬੋਲਿਆ ਕਿ ਭਾਵੇਂ ਖ਼ੁਦਾ ਕਿੰਨੇ ਮਜ਼ਹਬ ਰਚ ਦੇਵੇ ਪਰ ਅਸਾਂ ਆਪਣੇ ਪੈਗੰਬਰ ਦੇ ਹੁਕਮ ਨਾਲ ਆਪਣੇ ਦੀਨ ਦਾ ਹੀ ਵਾਧਾ ਕਰਨਾ ਹੈ। ਫਿਰ ਆਪ ਉਸ ਬਾਬੇ ਨਾਨਕ ਜੀ ਦੇ ਗਦੀ ਨਸ਼ੀਨ ਹੋ ਜਿਨ੍ਹਾਂ ਨੂੰ ਕੋਈ ਪਖ ਨਹੀਂ ਸੀ। ਓਹ ਮਕੇ ਹਾਜੀ ਬਣ ਕੇ ਗਏ, ਅਰਬ ਵਿਚ ਅਰਬੀ, ਮਿਸਰ ਵਿਚ ਮਿਸਰੀ, ਚੀਨ ਵਿਚ ਚੀਨੀ, ਹਿੰਦ ਵਿਚ ਹਿੰਦੂ, ਜਿਸ ਰਾਜ ਵਿਚ ਗਏ ਓਸੇ ਮਜ਼ਹਬ ਦਾ ਲਿਬਾਸ ਧਾਰਨ ਕਰਕੇ ਉਪਦੇਸ਼ ਦੇਂਦੇ ਰਹੇ, ਦਿਲੋਂ ਸਭ ਨੂੰ ਬਨਾਵਟੀ ਭਾਵ ਤੁਛ ਸਮਝਦੇ ਸਨ। ਸੋ ਆਪ ਨੂੰ ਚਾਹੀਦਾ ਹੈ ਕਿ ਹੁਣ ਸਾਡਾ ਰਾਜ ਤੇ ਮੁਲਕ ਹੋਣ ਕਰਕੇ ਸਾਡਾ ਲਿਬਾਸ ਉਪਰੋਂ ਧਾਰ ਲਵੋ, ਅੰਦਰੋਂ ਭਾਵੇਂ ਬਨਾਵਟੀ ਸਮਝਦੇ ਰਹੋ, ਕਿਉਂਕਿ ਆਪ ਬ੍ਰਹਮਗਿਆਨੀ ਸੰਤ ਹੋ। ਆਰਫ਼ਾਂ ਨੂੰ ਸ਼ਰ੍ਹਾ ਦੀ ਲੋੜ ਨਹੀਂ ਹੁੰਦੀ। ਜਿਵੇਂ ਮੌਲਵੀ ਨੂੰ ਕਾਇਦਾ ਪੜਨ ਦੀ ਲੋੜ ਨਹੀਂ ਹੁੰਦੀ, ਕੇਵਲ ਮੁੰਡਿਆਂ ਨੂੰ ਪੜਾਉਣ ਵਾਸਤੇ ਉਸ ਨੂੰ ਭੀ ਕਾਇਦਾ ਪੜਨਾ ਪੈਂਦਾ ਹੈ, ਤਿਵੇਂ ਆਪ ਨੇ ਵੀ ਸ਼ਰਾ ਸ਼ਰੀਅਤ ਦੇ ਧਾਰਨ ਕਰਨ ਵਾਸਤੇ ਕਰਨੀ ਹੈ। ਕਰੋੜਾਂ ਹਿੰਦੂ ਜੋ ਇਸ ਵੇਲੇ ਰੁਲ ਰਹੇ ਹਨ, ਦੁਖ ਪਾ ਰਹੇ ਹਨ, ਓਹਨਾਂ ਨੂੰ ਮੋਮਨ ਬਣਾ ਕੇ ਓਨਾਂ ਦਾ ਲੋਕ ਪਰਲੋਕ ਸਵਾਰੋ। ਜੇ ਆਪ ਜੀ ਦੀ ਇਛਾ ਹੋਵੇ ਤਾਂ ਪੰਜਾਬ ਦੀ ਨਵਾਬੀ

ਸ਼ਾਹੀ ਖ਼ਾਨਦਾਨ ਦੀ ਬੇਟੀ ਮੈਂ ਤੁਹਾਨੂੰ ਦੇ ਸਕਦਾ ਹਾਂ। ਇਸ ਤਰ੍ਹਾਂ ਤੁਸੀਂ ਕੁਲ ਇਸਲਾਮ ਦੇ ਪੀਰ ਬਣ ਕੇ ਸਭ ਹਿੰਦੂਆਂ ਨੂੰ ਮੋਮਨ ਬਣਾਓ।

ਗੁਰੂ ਜੀ ਬੋਲੇ, ਇਹ ਕਿਸੇ ਧਰਮ ਦੇ ਆਗੂ ਦਾ ਕੰਮ ਨਹੀਂ ਜੋ ਅੰਦਰੋਂ ਹੋਰ ਬਾਹਰੋਂ ਹੋਰ। ਜਿਹੜੇ ਤੂੰ ਲਾਲਚ ਦੇ ਰਿਹਾ ਹੈਂ, ਅਸੀਂ ਸਚੀ ਬਾਦਸ਼ਾਹੀ ਨੂੰ ਛਡ ਕੇ ਕਦੇ ਝੂਠੇ ਪਦਾਰਥ ਨਹੀਂ ਲੈਂਦੇ। ਗੁਰੂ ਦੇ ਘਰ ਵਿਚ ਸਭ ਕੁਝ ਹੈ, ਤੂੰ ਜੋ ਬਹਿਸ਼ਤ ਦੀ ਗਲ ਦਸਦਾ ਹੈਂ, ਓਸ ਦੀ ਲੋੜ ਸਾਨੂੰ ਨਹੀਂ, ਸਿਖਾਂ ਨੂੰ ਕੋਈ ਇਛਾ ਨਹੀਂ, ਨਾ ਅਸੀਂ ਕਾਮੀ ਹਾਂ ਜੋ ਸ਼ਾਹੀ ਖ਼ਾਨਦਾਨ ਦੀ ਲੜਕੀ ਲਈਏ, ਤੂੰ ਅਜੇਹੀਆਂ ਗਲਾਂ ਕਰਦਾ ਹੈਂ, ਅਸੀਂ ਕੋਈ ਬੱਚੇ ਨਹੀਂ ਜੋ ਮੰਨ ਜਾਵਾਂਗੇ, ਅਸੀਂ ਸਚਾ ਧਰਮ ਛਡ ਕੇ ਕਦੇ ਵੀ ਬਨਾਵਟੀ ਮਜ਼ਹਬਾਂ ਵਿਚ ਨਹੀਂ ਪੈਂਦੇ। ਬਾਦਸ਼ਾਹ ਨੇ ਬਹੁਤ ਜਤਨ ਕੀਤੇ ਪਰ ਗੁਰੂ ਸਾਹਿਬ ਨੇ ਇਕ ਨਾ ਮੰਨੀ। ਇਸ ਲਈ ਬਾਦਸ਼ਾਹ ਨੇ ਗੁਰੂ ਜੀ ਨੂੰ ਕਿਹਾ, ਜੇ ਤੁਸੀਂ ਦੀਨ ਕਬੂਲ ਨਹੀਂ ਕਰਦੇ, ਤਾਂ ਜੋ ਕਰਾਮਾਤਾਂ ਮੈਂ ਦੇਖਣੀਆਂ ਚਾਹੁੰਦਾ ਹਾਂ, ਓਹ ਵਿਖਾਓ। ਗੁਰੂ ਜੀ ਨੇ ਕਿਹਾ, ਕਰਾਮਾਤ ਨਾਉਂ ਕਹਿਰ ਦਾ ਹੈ, ਅਸੀਂ ਕਿਸੇ ਤੇ ਕਹਿਰ ਨਹੀਂ ਕਰਨਾ। ਕਰਾਮਾਤ ਕੋਈ ਮਦਾਰੀ ਦੀ ਖੇਡ ਨਹੀਂ, ਇਹ ਈਸ਼ਵਰੀ ਸ਼ਕਤੀ ਹੈ, ਈਸ਼ਵਰ ਦੀ ਜੋ ਆਗਿਆ ਹੈ, ਅਸਾਂ ਓਹ ਮੰਨਣੀ ਹੈ, ਉਸ ਦੇ ਉਲਟ ਕੁਝ ਨਹੀਂ ਕਰ ਸਕਦੇ। ਫਿਰ ਔਰੰਗਜ਼ੇਬ ਬੋਲਿਆ ਕਿ ਕਿਉਂ ਜਾਨ ਉਤੇ ਖੇਡਦੇ ਹੋ ਜਾਂ ਦੀਨ ਮੰਨੋ ਜਾਂ ਕਰਾਮਾਤ ਦਿਖਾਓ, ਨਹੀਂ ਤਾਂ ਕਤਲ ਕਰਾਏ ਜਾਵੋਗੇ। ਗੁਰੂ ਜੀ ਬੋਲੇ ਤੂੰ ਕਤਲ ਦੇ ਡਰਾਵੇ ਦਿੰਦਾ ਹੈਂ, ਦਸ ਤੇਰੇ ਬਾਪ ਦਾਦਾ ਕਿਥੇ ਹਨ? ਸਭ ਨੇ ਟੁਰ ਜਾਣਾ ਹੈ, ਅਸੀਂ ਅਗੇ ਤਿਆਰ ਬੈਠੇ ਹਾਂ, "ਕਬੀਰ ਜਿਸੁ ਮਰਨੇ ਤੇ ਜਗੁ ਡਰੈ, ਮੇਰੈ ਮਨਿ ਅਨੰਦੁ॥ ਮਰਨੇ ਹੀ ਤੇ ਪਾਈਐ, ਪੂਰਨੁ ਪਰਮਾਨੰਦੁ"। ਔਰੰਗਜ਼ੇਬ ਨੇ ਸੋਚਿਆ ਕਿ ਇਹ ਕਿਸੇ ਤਰੀਕੇ ਨਹੀਂ ਮੰਨਦੇ, ਇਸ ਲਈ ਇਨ੍ਹਾਂ ਨੂੰ ਕਸ਼ਟ ਦੇਵੀਏ, ਆਪੇ ਮੰਨ ਜਾਣਗੇ। ਔਰੰਗਜ਼ੇਬ ਨੇ ਸਭ ਸਿਖਾਂ ਨੂੰ ਵਖੋ ਵਖ ਕੋਠੀਆਂ ਵਿਚ ਕੈਦ ਕਰ ਦਿਤਾ, ਖਾਣ ਪੀਣ ਲਈ ਅੰਨ ਜਲ ਬੰਦ ਕਰ ਦਿਤਾ।

## ਗੁਰੂ ਜੀ ਦੀਆਂ ਸ਼ਕਤੀਆਂ

ਜਿਸ ਵੇਲੇ ਦਿਲੀ ਦੇ ਸਿਖਾਂ ਨੇ ਸੁਣਿਆ ਕਿ ਗੁਰੂ ਸਾਹਿਬ ਸਖ਼ਤ ਕੈਦ ਵਿਚ ਹਨ ਅਤੇ ਉਨ੍ਹਾਂ ਨੂੰ ਅੰਨ ਜਲ ਨਹੀਂ ਪਹੁੰਚਦਾ ਤਾਂ ਉਨ੍ਹਾਂ ਨੂੰ ਬੜਾ ਦੁਖ ਪਹੁੰਚਿਆ। ਇਕ ਸਿਖ ਨੇ ਪ੍ਰੇਮ ਨਾਲ ਘਰ ਪ੍ਰਸ਼ਾਦਾ ਤਿਆਰ ਕਰ ਰਖਿਆ, ਜੇ ਕਰ ਗੁਰੂ ਸਾਹਿਬ ਛਕਨਗੇ ਤਾਂ ਮੈਂ ਛਕਾਂਗਾ। ਗੁਰੂ ਸਾਹਿਬ ਸਾਰਾ ਦਿਨ ਨਾ ਗਏ, ਸੰਧਯਾ ਨੂੰ ਸਭ ਕੁਝ ਉਸ ਨੇ ਗਊਆਂ ਨੂੰ ਪਾ ਦਿਤਾ ਤੇ ਹੋਰ ਸਭ ਕੁਝ ਨਵਾਂ ਤਿਆਰ ਕੀਤਾ ਤਾਂ ਗੁਰੂ ਜੀ ਨੇ ਆਪਣੀ ਆਤਮਿਕ ਸ਼ਕਤੀ ਨਾਲ ਪੰਜਾਂ ਸਿਖਾਂ ਸਮੇਤ ਉਸਦੇ ਆਸ਼ੇ ਨੂੰ ਪੂਰਾ ਕਰਨ ਲਈ ਉਸ ਦੇ ਘਰ ਪੰਜ ਘੜੀ ਰਾਤ ਗਈ, ਪਹੁੰਚੇ। ਉਸ ਸਿਖ ਨੇ ਪ੍ਰੇਮ ਵਿਚ ਗੁਰੂ ਜੀ ਨੂੰ ਪੁਠੀ ਚੌਂਕੀ ਡਾਹ ਕੇ ਉਪਰ ਕਪੜਾ ਵਿਛਾ ਦਿਤਾ, ਤਾਂ ਗੁਰੂ ਜੀ ਓਥੇ ਹੀ ਬੈਠੇ ਰਹੇ, ਕਪੜਾ ਜ਼ਰਾ ਵੀ ਨੀਵਾਂ ਨਾ ਹੋਇਆ। ਗੁਰੂ ਜੀ ਦਾ ਆਉਣਾ ਸੁਣ ਸਭ ਗਵਾਂਢੀ ਭਜੇ ਆਏ ਤੇ ਸਭ ਨੇ ਪ੍ਰੇਮ ਨਾਲ ਦਰਸ਼ਨ ਕੀਤਾ। ਪ੍ਰੇਮ ਵਿਚ ਆ ਕੇ ਓਨਾਂ ਨੇ ਖੀਰ ਉਪਰ ਖੋਏ ਦੀ ਥਾਂ ਲੂਣ ਧੂੜ ਦਿਤਾ। ਗੁਰੂ ਜੀ ਪ੍ਰੇਮ ਵਿਚ ਰਤੇ ਏਦਾਂ ਹੀ ਛਕੀ ਜਾਣ। ਇਕ ਸਿਆਣੇ ਨੇ ਸਮਝਾਇਆ ਤੇ ਖੰਡ ਪਾ ਕੇ ਥਾਲੀ ਅਗੇ ਰਖੀ। ਗੁਰੂ ਜੀ ਨੇ ਆਖਿਆ ਇਸਦਾ ਸ੍ਵਾਦ ਨਹੀਂ ਕਿਉਂਕਿ ਇਸਦੇ ਵਿਚ ਪ੍ਰੇਮ ਨਹੀਂ। ਗੁਰੂ ਜੀ ਜਦ ਪ੍ਰਸ਼ਾਦਾ ਛਕ ਕੇ ਉਠੇ ਤਾਂ ਇਕ ਸਿੱਖ ਨੇ ਚੌਂਕੀ ਸਿਧੀ ਕਰ ਦਿਤੀ। ਜਦ ਗੁਰੂ ਜੀ ਚੌਂਕੀ ਤੇ ਬੈਠੇ ਤਾਂ ਉਨ੍ਹਾਂ ਆਖਿਆ, ਪ੍ਰੇਮ ਦੇ ਵਿਛੌਣੇ ਪੋਲੇ ਹੁੰਦੇ ਹਨ।

ਗੁਰੂ ਜੀ ਦੀ ਇਹ ਅਦਭੁਤ ਸ਼ਕਤੀ ਦੇਖ ਕੇ ਸਿਖ ਕੁਰਬਾਨ ਹੋ ਗਏ। ਸਿਖਾਂ ਨੇ ਬੇਨਤੀ ਕੀਤੀ ਆਪ ਇਹੋ ਜਿਹੇ ਸ਼ਕਤੀਵਾਨ ਹੋ ਤਾਂ ਫਿਰ ਇਸ ਕੈਦ ਵਿਚ ਕਿਉਂ ਪਏ ਹੋ? ਗੁਰੂ ਜੀ ਬੋਲੇ, ਆਤਮਾ ਨੂੰ ਕੋਈ ਦੁਖ ਨਹੀਂ ਅਸੀਂ ਕੇਵਲ ਧਰਮ ਰਖਣ ਦੀ ਖ਼ਾਤਰ ਆਏ ਹਾਂ।

ਫਿਰ ਇਕ ਮਾਈ ਨੇ ਬੇਨਤੀ ਕੀਤੀ ਕਿ ਕਲ ਮੇਰੇ ਘਰ ਪ੍ਰਸ਼ਾਦ ਛਕਣਾ। ਗੁਰੂ ਜੀ ਉਸਦੇ ਘਰ ਭੀ ਗਏ। ਇਸ ਤਰ੍ਹਾਂ ਰੋਜ਼ ਸਿਖਾਂ ਦੇ ਘਰ ਪ੍ਰਸ਼ਾਦ ਛਕਦੇ ਰਹੇ। ਬਾਦਸ਼ਾਹ ਨੇ ਸੁਣ ਕੇ ਦੋ ਉਮਰਾਵ

ਬੰਦੀ ਖਾਂਨੇ ਭੇਜੇ, ਦੋ ਸਿਖਾਂ ਦੇ ਘਰ ਭੇਜੇ। ਸਤਿਗੁਰੂ ਜੀ ਦੋਹਾਂ ਥਾਵਾਂ ਤੇ ਨਜ਼ਰ ਆਏ। ਇਸ ਲਈ ਉਹ ਚਾਰੇ ਉਮਰਾਵ ਸਿਖ ਹੋ ਗਏ। ਜਦ ਉਨ੍ਹਾਂ ਕਚਹਿਰੀ ਵਿਚ ਜਾ ਕੇ ਗਲ ਕੀਤੀ ਤਾਂ ਹਿੰਦੂ ਮੁਸਲਮਾਨ ਬੋਲੇ ਅਸੀਂ ਤਾਂ ਗੁਰੂ ਜੀ ਰੋਜ਼ ਹਰ ਵੇਲੇ ਸਿੱਖਾਂ ਦੇ ਘਰ ਮਹਿਮਾਨੀ ਖਾਂਦਿਆਂ ਅਤੇ ਉਪਦੇਸ਼ ਦੇਂਦਿਆਂ ਅਤੇ ਜਮਨਾ ਤੇ ਇਸ਼ਨਾਨ ਕਰਦਿਆਂ ਵੇਖਦੇ ਹਾਂ। ਬਾਦਸ਼ਾਹ ਇਹ ਸੁਣ ਕੇ ਚੁਪ ਕਰ ਗਿਆ ਅਤੇ ਸੋਚਣ ਲਗਾ ਕਿ ਇਹ ਗੁਰੂ ਜੀ ਤਾਂ ਬਹੁਤ ਸ਼ਕਤੀਵਾਨ ਹਨ, ਜੇ ਮੈਂ ਇਨ੍ਹਾਂ ਨੂੰ ਛੱਡ ਦੇਵਾਂ ਤਾਂ ਇਸਲਾਮੀ ਤਰੱਕੀ ਰਹਿ ਜਾਵੇਗੀ।

ਦੋ ਕਾਜ਼ੀ ਜੋ ਬੜੇ ਅਮੀਰ ਸਨ, ਉਨ੍ਹਾਂ ਨੇ ਬਾਦਸ਼ਾਹ ਨੂੰ ਆਖਿਆ, ਅਸੀਂ ਗੁਰੂ ਜੀ ਨੂੰ ਖਾਣਾ ਖਿਲਾਉਂਦੇ ਹਾਂ। ਬਾਦਸ਼ਾਹ ਨੇ ਅਲ ਹਮਦ ਪੜ੍ਹ ਕੇ ਆਖਿਆ ਜਾਓ ਖਿਲਾਓ। ਕਾਜ਼ੀਆਂ ਨੇ ਗਊ ਮਾਸ ਪਕਾ ਕੇ ਇਕ ਦੇਗ ਪੁਲਾਓ ਤਿਆਰ ਕਰਕੇ ਗੁਰੂ ਸਾਹਿਬ ਪਾਸ ਸਿਖਾਂ ਦੀ ਸ਼ਕਲ ਬਣਾ ਕੇ ਲੈ ਗਏ। ਗੁਰੂ ਸਾਹਿਬ ਸੁਖਮਨੀ ਸਾਹਿਬ ਦਾ ਪਾਠ ਕਰਦੇ ਹੋਏ ਇਹ ਪੜ੍ਹ ਰਹੇ ਸਨ- **"ਚੰਦਨ ਲੇਪ ਉਤਾਰੈ ਧੋਇ॥ ਗਰਧਭ ਪ੍ਰੀਤਿ ਭਸਮ ਸੰਗਿ ਹੋਇ॥ ਅੰਧ ਕੂਪ ਮਹਿ ਪਤਿਤ ਬਿਕਰਾਲ॥ ਨਾਨਕ ਕਾਢ ਲੇਹ ਪ੍ਰਭ ਦਇਆਲ॥ ਕਰਤੂਤਿ ਪਸੂ ਕੀ ਮਾਨਸ ਜਾਤ ॥ ਲੋਕ ਪਚਾਰਾ ਕਰੈ ਦਿਨੁ ਰਾਤਿ॥ ਬਾਹਰ ਭੇਖ ਅੰਤਰਿ ਮਲੁ ਮਾਇਆ ॥ ਛਪਸਿ ਨਾਹਿ ਕਛੁ ਕਰੈ ਛਪਾਇਆ॥"** ਕਾਜ਼ੀ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਅਸੀਂ ਆਪ ਦੇ ਸਿੱਖ ਹਾਂ, ਸੁਖਣਾ ਸੁਖੀ ਸੀ, ਇਸ ਵਾਸਤੇ ਅਸੀਂ ਲਿਆਏ ਹਾਂ, ਆਪ ਇਹਨਾਂ ਨੂੰ ਵਰਤੋਂ। ਓਹਨਾਂ ਦੇ ਕਹਿਣ ਦੀ ਢਿਲ ਸੀ ਕਿ ਮਾਸ ਦੀਆਂ ਬੋਟੀਆਂ ਸਭ ਸੂਰ ਦੇ ਬੱਚੇ ਹੋ ਕੇ ਬਿਅੰਤ ਨਿਕਲੇ ਤੇ ਚੌਣੇ ਵਧਦੇ ਜਾਣ। ਇਸੇ ਤਰ੍ਹਾਂ ਦੇਗ ਦੇ ਚਾਵਲ ਕੀੜੇ ਬਣ ਕੇ ਭਜ ਤੁਰੇ। ਲੋਕਾਂ ਦੇ ਘਰਾਂ ਵਿਚ ਮਸੀਤਾਂ ਵਿਚ ਘੁਰ ਘੁਰ ਕਰਦੇ ਜਾ ਵੜੇ। ਖ਼ਲਕਤ ਤੰਗ ਆ ਗਈ। ਮਾਰਿਆ ਚੌਣੇ ਵਧਦੇ ਜਾਣ। ਕੋਈ ਆਖੇ ਔਰੰਗੇ ਦੇ ਪਾਪਾਂ ਦਾ ਖੋਟਾ ਸ਼ਗਨ ਹੈ। ਕੋਈ ਕਹੇ ਪੀਰਾਂ ਨਾਲ ਮਖ਼ੌਲ ਕਰਨ ਦਾ ਇਹ

ਫਲ ਹੈ। ਖ਼ਲਕਤ ਕਾਜ਼ੀਆਂ ਦੇ ਬਚੇ ਪਿਟੇ, ਸਾਰੇ ਸ਼ਹਿਰ ਵਿਚ ਥਰਥੱਲੀ ਮਚ ਗਈ।

ਇਹ ਬ੍ਰਿਤਾਂਤ ਦੇਖ ਕੇ ਔਰੰਗੇ ਨੂੰ ਬੜੀ ਹੈਰਾਨੀ ਹੋਈ ਕਿ ਗੁਰੂ ਸਾਹਿਬ ਤਾਂ ਕਹਿੰਦੇ ਸਨ ਕਿ ਕਰਾਮਾਤ ਨਹੀਂ ਦਿਖਾਉਣੀ, ਫਿਰ ਇਹ ਕੀ ਗਲ ਹੈ? ਇਸ ਬਾਤ ਦੇ ਪੁਛਣ ਵਾਸਤੇ ਦੋ ਅਮੀਰ ਭੇਜੇ ਤਾਂ ਗੁਰੂ ਜੀ ਨੇ ਇਸ ਬਾਤ ਦਾ ਉਤਰ ਦਿਤਾ ਕਿ ਅਸੀਂ ਆਪਣੀ ਨਾਮਵਰੀ ਦਿਖਾਉਣ ਜਾਂ ਆਪਣੇ ਆਪ ਨੂੰ ਵਡਿਆਉਣ ਵਾਸਤੇ ਕੋਈ ਕਰਾਮਾਤ ਨਹੀਂ ਦਿਖਾਈ। ਇਹ ਅਸੀਂ ਜੋ ਸਿਖਾਂ ਦੇ ਘਰ ਜਮਨਾ ਵਿਚ ਇਸ਼ਨਾਨ ਕਰਨ ਜਾਂਦੇ ਰਹੇ ਹਾਂ, ਇਹ ਸਿਖਾਂ ਦੀ ਭਾਵਨਾ, ਪਰਮੇਸ਼ਰ ਨੇ ਉਨ੍ਹਾਂ ਦਾ ਪ੍ਰੇਮ ਵੇਖ ਕੇ ਕੀਤੀ ਹੈ। ਇਹ ਜੋ ਸੂਰ ਕੀੜੇ ਹੋਏ ਸੋ ਦੁਸ਼ਟਾਂ ਦੀ ਭਾਵਨਾ ਦਾ ਫਲ ਈਸ਼ਰ ਨੇ ਦਿਖਾਇਆ ਹੈ। ਸਾਡਾ ਕੀਤਾ ਕੁਝ ਨਹੀਂ ਹੁੰਦਾ-

**ਮੇਰਾ ਕੀਆ ਕਛੂ ਨ ਹੋਇ॥**
**ਕਰਿ ਹੈ ਰਾਮੁ ਹੋਇ ਹੈ ਸੋਇ॥** [ਪੰਨਾ ੧੧੬੫

# ਦੀਵਾਨ ਮਤੀ ਰਾਮ ਤੇ ਭਾਈ ਦਿਆਲੇ ਦਾ ਸ਼ਹੀਦ ਹੋਣਾ

ਇਕ ਦਿਨ ਗੁਰੂ ਜੀ ਦਾ ਸੀਤ ਪ੍ਰਸ਼ਾਦ ਦੀਵਾਨ ਮਤੀ ਦਾਸ ਨੇ ਖਾਧਾ ਤਾਂ ਉਸ ਨੂੰ ਦਿਬ ਦ੍ਰਿਸ਼ਟੀ ਹੋ ਗਈ ਪਰ ਜਰ ਨਾ ਸਕਿਆ। ਉਸ ਨੇ ਖੁੱਸ਼ੀ ਦੀ ਮਸਤੀ ਵਿਚ ਉਚੀ ਸੁਰ ਨਾਲ ਪਹਿਲੇ ਸ਼ਬਦ ਪੜ੍ਹੇ ਫਿਰ ਜਦ ਸ਼ੂਤ੍ਰ ਨਿਕਲੇ ਤਾਂ ਅਧਿਕ ਜੋਸ਼ ਵਿਚ ਆ ਕੇ ਉਸ ਨੇ ਗੁਰੂ ਅਗੇ ਬੇਨਤੀ ਕੀਤੀ, ਸਚੇ ਪਾਤਿਸ਼ਾਹ! ਜੇ ਹੁਕਮ ਦਿਓ ਤਾਂ ਔਰੰਗੇ ਨੂੰ ਹੁਣੇ ਪਰਵਾਰ ਸਮੇਤ ਮਾਰ ਦਿਆਂ ਜਾਂ ਕਿਲੇ ਦੀਆਂ ਕੰਧਾਂ ਨੂੰ ਭਿੜਾ ਕੇ ਮੁਗ਼ਲਾਂ ਦਾ ਸਤਿਆ ਨਾਸ ਕਰ ਦੇਵਾਂ। ਜੋ ਆਖੋ ਤ੍ਰਾਂ ਇਨ੍ਹਾਂ ਦੀ ਬਾਦਸ਼ਾਹੀ ਪੁਟ ਸਿਟਾਂ। ਗੁਰੂ ਜੀ ਨੇ ਬਚਨ ਕੀਤਾ, ਜਿਨ੍ਹਾਂ ਦੇ ਸੀਤ ਪ੍ਰਸ਼ਾਦ ਵਿਚ ਐਨੀ ਸ਼ਕਤੀ ਹੈ ਕੀ ਉਹ ਆਪ ਇਸ ਕੰਮ ਨਹੀਂ ਕਰ ਸਕਦੇ? ਪਰ ਕਰਤਾਰ ਦਾ ਹੁਕਮ ਨਹੀਂ ਹੈ। ਅਸੀਂ ਤਾਂ ਭਾਵੀ ਅਤੇ ਕਰਤਾਰ ਦਾ ਹੁਕਮ ਮੰਨ ਕੇ ਧਰਮ ਦੀ

ਖ਼ਾਤਰ ਸੀਸ ਕੁਰਬਾਨ ਕਰਨ ਆਏ ਹਾਂ। ਅਜੇਹੇ ਬਲੀਦਾਨ ਬਿਨਾ ਹਿੰਦੂ ਧਰਮ ਨਹੀਂ ਬਚ ਸਕਦਾ। ਗੁਰੂ ਜੀ ਨੇ ਕਿਰਪਾ ਦ੍ਰਿਸ਼ਟੀ ਦੇ ਜਲ ਨਾਲ ਉਸ ਦਾ ਦੁੱਧ ਵਾਲਾ ਉਬਾਲਾ ਠੰਡਾ ਕਰ ਦਿਤਾ।

ਇਹ ਸਾਰੀ ਕਥਾ ਕਾਜ਼ੀ ਨੇ ਜਿਸ ਦਾ ਘਰ ਨੇੜੇ ਸੀ, ਝਰੋਖੇ ਵਿਚੋਂ ਦੇਖ ਕੇ ਔਰੰਗੇ ਨੂੰ ਜਾ ਦਸੀ। ਉਹ ਸਪ ਵਾਂਗੂੰ ਵਿਚੇ ਵਿਚ ਵਿਹੁੰ ਘੋਲ ਕੇ ਸੜ ਬਲ ਗਿਆ ਅਤੇ ਗੁਰੂ ਜੀ ਨੂੰ ਸਿੱਖਾਂ ਸਮੇਤ ਸਦਵਾਇਆ। ਫਿਰ ਓਹੀ ਗਲ ਕਹੀ ਕਿ ਦੀਨ ਕਬੂਲੋ। ਦੀਵਾਨ ਮਤੀ ਰਾਮ ਨੇ ਕਿਹਾ, ਦੀਨ ਕਬੂਲਣਾ, ਬੇਈਮਾਨ ਹੋਣਾ ਹੈ। ਇਹ ਬਚਨ ਸੁਣ ਕੇ ਕਾਜ਼ੀ ਬੋਲਿਆ ਕੀ ਮੁਸਲਮਾਨ ਬੇਈਮਾਨ ਹਨ। ਦੀਵਾਨ ਮਤੀ ਰਾਮ ਨੇ ਆਖਿਆ, ਜੋ ਲੋਭ ਲਾਲਚ ਪਿਛੇ ਆਪਣਾ ਮਨ ਛਡ ਕੇ ਦੂਸਰਾ ਦੀਨ ਕਬੂਲ ਕਰਦੇ ਹਨ, ਇਸ ਤੋਂ ਵਧ ਕੇ ਹੋਰ ਬੇਈਮਾਨੀ ਕੀ ਹੋ ਸਕਦੀ ਹੈ? ਇਹ ਸੁਣ ਕੇ ਔਰੰਗਜ਼ੇਬ ਬੋਲਿਆ ਤੂੰ ਆਖਦਾ ਸੀ ਕਿ ਕੰਧ ਨਾਲ ਕੰਧ ਭਿੜਾ ਕੇ ਮੁਗਲਾਂ ਦਾ ਸਤਿਆਨਾਸ ਕਰ ਦਿਆਂ ਜਾਂ ਔਰੰਗੇ ਨੂੰ ਪ੍ਰਵਾਰ ਸਮੇਤ ਮਾਰਾਂ, ਹੁਣ ਇਹ ਕੁਝ ਕਰਕੇ ਦਸ। ਦੀਵਾਨ ਮਤੀ ਰਾਮ ਬੋਲਿਆ, ਸਚੇ ਸਤਿਗੁਰਾਂ ਦਾ ਹੁਕਮ ਨਹੀਂ ਹੈ, ਜੇ ਹੁਕਮ ਹੁੰਦਾ ਤਾਂ ਤੈਨੂੰ ਹੁਣੇ ਕਰਕੇ ਦਿਖਾਂਦਾ। ਬਾਦਸ਼ਾਹ ਬੋਲਿਆ, ਦੀਨ ਇਸਲਾਮ ਕਬੂਲੋ, ਨਹੀਂ ਤਾਂ ਕਤਲ ਕੀਤੇ ਜਾਉਗੇ। ਮਤੀ ਰਾਮ ਨੇ ਆਖਿਆ, ਸਰੀਰ ਤਾਂ ਬਿਨਸਨ ਵਾਲੀ ਚੀਜ਼ ਹੈ, ਇਸ ਦਾ ਕੋਈ ਡਰ ਨਹੀਂ, ਆਤਮਾ ਦਾ ਕਤਲ ਨਹੀਂ ਹੋ ਸਕਦਾ। ਬਾਦਸ਼ਾਹ ਨੇ ਜਲਾਦਾਂ ਨੂੰ ਹੁਕਮ ਦਿਤਾ ਕਿ ਇਸ ਨੂੰ ਆਰੇ ਨਾਲ ਚੀਰ ਦਿਓ, ਸੋ ਦੀਵਾਨ ਮਤੀ ਰਾਮ ਜੀ ਆਰੇ ਨਾਲ ਚਿਰਾਏ ਗਏ। ਭਾਈ ਦਿਆਲਾ ਬੋਲਿਆ, ਐ ਜ਼ਾਲਮ ਪਾਪੀ ਔਰੰਗੇ!, ਤੂੰ ਬੇਗੁਨਾਹ ਸਿਖਾਂ ਨੂੰ ਨਹੀਂ ਚਿਰਵਾਇਆ, ਤੂੰ ਬਾਬਰ ਦੀ ਬੰਸ ਤੇ ਆਪਣੀ ਬਾਦਸ਼ਾਹੀ ਚਿਰਵਾਈ ਹੈ। ਔਰੰਗੇ ਨੇ ਇਹ ਸੁਣ ਕੇ ਭਾਈ ਦਿਆਲੇ ਨੂੰ ਜੀਉਂਦੇ ਜੀ ਦੇਗ ਵਿਚ ਉਬਾਲਿਆ। ਇਹ ਦੋਵੇਂ ਸਿਖ ਮਰਦੇ ਦਮ ਤਕ ਸ੍ਰੀ ਜਪੁਜੀ ਸਾਹਿਬ ਦਾ ਪਾਠ ਅਤੇ ਵਾਹਿਗੁਰੂ ਵਾਹਿਗੁਰੂ ਉਚਾਰਦੇ ਰਹੇ। ਬੜੀ ਖੁਸ਼ੀ ਨਾਲ ਮੌਤ ਕਬੂਲ ਕੇ ਅਮਰਾਪੁਰੀ ਨੂੰ ਗਏ।

## ਅਬਦੁਲ ਦਰੋਗੇ ਦੀ ਬੇਨਤੀ

ਬਾਦਸ਼ਾਹ ਨੇ ਗੁਰੂ ਜੀ ਨੂੰ ਸਿਖਾਂ ਸਮੇਤ ਜੇਲਖ਼ਾਨੇ ਭੇਜ ਦਿਤਾ ਤੇ ਆਖਿਆ ਜੇ ਤੁਸੀਂ ਦੀਨ-ਇਸਲਾਮ ਨਹੀਂ ਮੰਨੋਗੇ ਤਾਂ ਤੁਹਾਡੇ ਨਾਲ ਵੀ ਭਾਈ ਮਤੀ ਰਾਮ ਤੇ ਭਾਈ ਦਿਆਲੇ ਵਰਗਾ ਸਲੂਕ ਕੀਤਾ ਜਾਵੇਗਾ। ਅਬਦੁਲਾ ਦਰੋਗ਼ਾ ਸਿਖ ਹੋ ਗਿਆ ਸੀ ਤੇ ਸਤਿਗੁਰੂ ਸਚੇ ਪਾਤਿਸ਼ਾਹ ਪਾਸ ਬੇਨਤੀ ਕੀਤੀ, ਜੇਕਰ ਆਪ ਜੀ ਦੀ ਮਰਜ਼ੀ ਹੋਵੇ ਤਾਂ ਪੰਜਾਂ ਸਿਪਾਹੀਆਂ ਸਮੇਤ ਅਸੀਂ ਆਪ ਜੀ ਦੇ ਨਾਲ ਜਾਣ ਨੂੰ ਤਿਆਰ ਹਾਂ ਅਤੇ ਕਿਸੇ ਪਹਾੜ ਦੀਆਂ ਕੰਦਰਾਂ ਵਿਚ ਚਲ ਕੇ ਆਪ ਜੀ ਦੀ ਸੇਵਾ ਕਰਕੇ ਆਪਣਾ ਜਨਮ ਸਫਲ ਕਰਾਂਗੇ। ਗੁਰੂ ਜੀ ਨੇ ਕਿਹਾ ਕਿ ਛਤ੍ਰੀ ਦਾ ਧਰਮ ਭੱਜ ਜਾਣਾ ਨਹੀਂ, ਅਸੀਂ ਕੇਵਲ ਧਰਮ ਯੁੱਧ ਵਿਚ ਜੂਝਣ ਆਏ ਹਾਂ ਫਿਰ ਅਸੀਂ ਆਪਣੀ ਕੁਲ ਨੂੰ ਕਿਉਂ ਕਲੰਕ ਲਾਈਏ? ਜੇ ਜਾਨ ਬਚਾਉਣ ਦੀ ਇਛਾ ਹੁੰਦੀ ਤਾਂ ਇਥੇ ਆਉਂਦੇ ਹੀ ਕਿਉਂ? ਹੁਣ ਤਾਂ ਅਠ ਨੌਂ ਦਿਨ ਹੋਰ ਹਨ, ਇਸ ਕੁਲ-ਕਲੰਕੀ ਦੇ ਜ਼ੁੰਮੇ ਕਲੰਕ ਦੇ ਕੇ ਸਚ ਖੰਡ ਨੂੰ ਪਧਾਰਾਂਗੇ। ਜੇ ਤੁਹਾਡੀ ਮਰਜ਼ੀ ਹੋਵੇ ਤਾਂ ਤੁਸੀਂ ਅਨੰਦਪੁਰ ਸਾਡੇ ਸਾਹਿਬਜ਼ਾਦੇ ਕੋਲ ਚਲੇ ਜਾਣਾ ਜਿਥੇ ਮੋਖ ਭੋਗ ਦੋਵੇਂ ਲਭਦੇ ਹਨ। ਇਹ ਬਚਨ ਸੁਣ ਕੇ ਦਰੋਗ਼ਾ ਮਥਾ ਟੇਕ ਕੇ ਅੱਖਾਂ ਤੋਂ ਜਲ ਵਹਾਉਂਦਾ ਚਲਾ ਗਿਆ।

## ਸਿੱਖਾਂ ਦਾ ਦਿਲ ਉਦਾਸ ਹੋਣਾ

ਇਕ ਦਿਨ ਭਾਈ ਬੁੱਢੇ ਕੇ ਗੁਰਦਿਤੇ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ! ਸਾਡੀ ਮੌਤ ਵੀ ਹੁਣ ਇਸੇ ਤਰ੍ਹਾਂ ਆਵੇਗੀ। ਗੁਰੂ ਜੀ ਬੜੇ ਧੀਰਜ ਨਾਲ ਬੋਲੇ, ਹੇ ਭਾਈ ! ਅਸੀਂ ਤਾਂ ਪਹਿਲੇ ਹੀ ਕਹਿ ਚੁਕੇ ਸਾਂ ਕਿ ਸਾਡੇ ਨਾਲ ਉਹ ਚਲੇ ਜਿਸ ਨੇ ਕਸ਼ਟ ਸਹਾਰ ਕੇ ਭੀ ਧਰਮ ਉਤੋਂ ਜਾਨ ਕੁਰਬਾਨ ਕਰਨੀ ਹੋਵੇ। ਸੋ, ਜੇਕਰ ਤੁਸੀਂ ਜਾਣਾ ਚਾਹੁੰਦੇ ਹੋ ਤਾਂ ਚਲੇ ਜਾਵੋ। ਸਿਖਾਂ ਆਖਿਆ, ਬੇੜੀਆਂ ਸੰਗਲ ਲਗੇ, ਪਹਿਰੇ ਖੜੇ, ਜੰਦਰੇ ਲਗਿਆਂ ਅਸੀਂ ਕਿਸ ਤਰ੍ਹਾਂ ਜਾ ਸਕਦੇ ਹਾਂ? ਤਾਂ ਗੁਰੂ ਜੀ ਨੇ ਆਖਿਆ, ਇਹ ਸ਼ਬਦ ਪੜ੍ਹੋ-

**ਫੂਟੋ ਆਂਡਾ ਭਰਮ ਕਾ, ਮਨਹਿ ਭਇਓ ਪਰਗਾਸੁ ॥**

**ਕਾਟੀ ਬੇਰੀ ਪਗਹ ਤੇ,**
**ਗੁਰਿ ਕੀਨੀ ਬੰਦਿ ਖਲਾਸੁ॥** [ਪੰਨਾ ੧੦੦੨

ਤਦ ਉਨ੍ਹਾਂ ਦੇ ਬੰਧਨ ਪੜ੍ਹਨ ਕਰਕੇ ਟੁਟ ਗਏ ਤੇ ਪਹਰੂ ਸੌਂ ਗਏ, ਦਰਵਾਜ਼ੇ ਖੁਲ੍ਹ ਗਏ। ਜਿਸ ਵੇਲੇ ਸਿਖ ਚਲੇ ਗਏ ਤਾਂ ਗੁਰੂ ਜੀ ਨੇ ਇਹ ਸਲੋਕ ਪੜ੍ਹਿਆ–

**ਸੰਗ ਸਖਾ ਸਭਾ ਸਭ ਤਜਿ ਗਏ**
**ਕੋਊ ਨ ਨਿਬਹਿਓ ਸਾਥ॥**
**ਕਹੁ ਨਾਨਕ ਇਹ ਬਿਪਤ ਮੈ**
**ਟੇਕ ਏਕ ਰਘੁਨਾਥ॥** [ਪੰਨਾ ੧੪੨੯

ਇਹ ਸ਼ਬਦ ਸੁਣਦਿਆਂ ਹੀ ਸਿਖਾਂ ਦੇ ਨੇਤਰਾਂ ਚੋਂ ਜਲ ਵਹਿ ਤੁਰਿਆ ਤੇ ਪਛਤਾਵਾ ਕਰਦੇ ਮੁੜ ਗੁਰੂ ਜੀ ਪਾਸ ਜਾ ਬੈਠੇ। ਗੁਰੂ ਜੀ ਉਨ੍ਹਾਂ ਨੂੰ ਬਥੇਰਾ ਭੇਜਦੇ ਰਹੇ ਪਰ ਓਨਾਂ ਇਕ ਨਾ ਮੰਨੀ। ਤਨੋ ਮਨੋ ਸੇਵਾ ਵਿਚ ਰਹੇ ਤੇ ਆਪਣੀ ਭੁਲ ਦੀ ਖਿਮਾ ਕਰਾਈ। ਸਤਿਗੁਰੂ ਜੀ ! ਕਿਰਪਾ ਕਰੋ ਆਪ ਜੀ ਦੇ ਚਰਨਾ ਨਾਲ ਮਰਦਿਆਂ ਤਕ ਪ੍ਰੀਤਿ ਬਣੀ ਰਹੇ।

## ਗੁਰੂ ਜੀ ਦਾ ਮਾਤਾ ਜੀ ਨਾਲ ਚਿੱਠੀ-ਪੱਤਰ

ਮਾਤਾ ਨਾਨਕੀ ਜੀ ਨੇ ਭਾਈ ਮਤੀ ਰਾਮ, ਦਿਆਲ ਚੰਦ ਦਾ ਸ਼ਹੀਦ ਹੋਣਾ ਸੁਣਿਆ ਤਾਂ ਦਿਲ ਵਿਚ ਬਹੁਤ ਉਦਾਸ ਹੋਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਮਰ ਵਿੱਚ ਬਹੁਤ ਛੋਟੇ ਸਨ, ਪਰ ਬੜਾ ਧੀਰਜ ਦਿਤਾ ਪਰ ਮਾਵਾਂ ਦੀਆਂ ਆਦਰਾਂ ਹੁੰਦੀਆਂ ਹਨ, ਫਿਰ ਐਹੋ ਜਿਹਾ ਪੁਤਰ ਜੋ ਦੀਨ ਦੁਨੀਆ ਦਾ ਵਾਲੀ ਹੋਵੇ ਇਸ ਲਈ ਮਾਤਾ ਜੀ ਨੇ ਪਤ੍ਰਕਾ ਲਿਖ ਕੇ ਹਾਲ ਪੁਛਿਆ। ਜਿਸ ਵੇਲੇ ਗੁਰੂ ਤੇਗ ਬਹਾਦਰ ਜੀ ਨੂੰ ਪਤ੍ਰਕਾ ਪਹੁੰਚੀ ਤਾਂ ਉਨ੍ਹਾਂ ਆਪਣੇ ਜਵਾਬ ਵਿਚ ਇਹ ਲਿਖਿਆ–

ਪਰਮ ਪੂਜਯ ਮਾਤਾ ਜੀਓ !

ਆਪ ਜੀ ਦੇ ਪਵਿਤਰ ਚਰਨਾ ਉਤੇ ਆਪ ਦੇ ਇਕਲੋਤੇ ਪੁਤਰ ਦਾ ਅੰਤਮ ਮਥਾ ਟੇਕਣਾ ਪੁਜੇ। ਤੁਸਾਂ ਮੇਰੇ ਵਲੋਂ ਜ਼ਰਾ ਸੰਸਾ ਤੇ ਸ਼ੋਕ

ਨਾ ਕਰਨਾ ਮੈਂ ਹੁਣ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਬਚਨਾ ਅਨੁਸਾਰ ਔਰੰਗੇ ਦੇ ਸਿਰ ਇਹ ਠੀਕਰਾ ਭੰਨ ਕੇ ਸਚਖੰਡ ਵਿਚ ਪਿਤਾ ਪਿਤਾਮਾ ਸਤਿਗੁਰਾਂ ਦੇ ਦਰਬਾਰ ਵਿਚ ਜਾਵਾਂਗਾ। ਦੇਹ ਤਾਂ ਬਿਨਸਨਹਾਰ ਹੈ, ਤੁਸੀਂ ਭੀ ਜਦ ਪੜੋਤ੍ਰੇ ਖਿਡਾ ਕੇ ਓਥੇ ਆਵੋਗੇ ਤਾਂ ਅਸੀਂ ਮਿਲਾਂਗੇ। ਦੇਹ ਕਦੇ ਸਥਿਰ ਨਹੀਂ ਰਹੀ-

**ੳ)ਜੋ ਉਪਜਿਓ ਸੋ ਬਿਨਸਿ ਹੈ, ਪਰੋ ਆਜੁ ਕੈ ਕਾਲ ॥**
**ਨਾਨਕ ਹਰਿ ਗੁਨ ਗਾਇ ਲੇ,**
**ਛਾਡਿ ਸਗਲ ਜੰਜਾਲ॥੫੨॥** [ਪੰਨਾ ੧੪੨੮

**ਅ)ਨਿਜ ਕਰ ਦੇਖਿਓ ਜਗਤ ਮੈ, ਕੋ ਕਾਹੂ ਕੋ ਨਾਹਿ ॥**
**ਨਾਨਕ ਥਿਰ ਹਰਿ ਭਗਤਿ ਹੈ,**
**ਤਿਹ ਰਾਖਹੁ ਮਨ ਮਾਹਿ॥੪੮॥**
**ਜਗ ਰਚਨਾ ਸਭ ਝੂਠ ਹੈ, ਜਾਨਿ ਲੇਹੁ ਰੇ ਮੀਤ ॥**
**ਕਹਿ ਨਾਨਕ ਥਿਰੁ ਨਾ ਰਹੈ,**
**ਜਿਉ ਬਾਲੂ ਕੀ ਭੀਤ॥੪੯॥**
**ਰਾਮ ਗਇਓ ਰਾਵਨ ਗਇਓ,**
**ਜਾ ਕਉ ਬਹੁ ਪਰਵਾਰ ॥**
**ਕਹੁ ਨਾਨਕ ਥਿਰੁ ਕਛੁ ਨਹੀ,**
**ਸੁਪਨੇ ਜਿਉ ਸੰਸਾਰਿ ॥੫੦॥**
**ਚਿੰਤਾ ਤਾਕੀ ਕੀਜੀਐ, ਜੋ ਅਨਹੋਨੀ ਹੋਇ ॥**
**ਇਹ ਮਾਰਗੁ ਸੰਸਾਰ ਕੋ,**
**ਨਾਨਕ ਥਿਰੁ ਨਹੀ ਕੋਇ॥** [ਪੰਨਾ ੧੪੨੯

ਮਾਤਾ ਜੀ ! ਜਿਸਦਾ ਪੁੱਤਰ ਪਰਉਪਕਾਰ ਤੇ ਧਰਮ ਵਾਸਤੇ ਸਿਰ ਦੇਵੇ, ਉਸਦੀ ਮਾਤਾ ਨੂੰ ਸ਼ੋਕ ਨਹੀਂ ਕਰਨਾ ਚਾਹੀਦਾ, ਸਗੋਂ ਖੁਸ਼ੀ ਮਨਾਵੋ, ਤੁਹਾਡਾ ਪੋਤਰਾ ਸਰਬ ਸ਼ਕਤੀਵਾਨ ਤੇ ਲਾਇਕ ਹੈ, ਸਾਡੀ ਕੁਲ ਉਜਿਆਰੀ ਕਰੇਗਾ। ਤੁਸੀਂ ਸੁਖਮਨੀ ਸਾਹਿਬ ਤੇ ਆਸਾ ਕੀ ਵਾਰ ਨੂੰ ਵਿਚਾਰ ਕੇ ਪੜਦੇ ਰਹਿਆ ਕਰੋ। ਇਹ ਚਿਠੀ ਲਿਖ ਕੇ ਗੁਰੂ ਜੀ ਨੇ ਸਿਖ ਦੇ ਹਥੀਂ ਅਨੰਦਪੁਰ ਭੇਜ ਦਿਤੀ।

ਸ੍ਰੀ ਮਾਤਾ ਨਾਨਕੀ ਜੀ ਨੂੰ ਏਹ ਪਤ੍ਰਿਕਾ ਪੜ੍ਹ ਕੇ ਸ਼ਾਂਤੀ ਆ ਗਈ। ਸਿਵਾਇ ਸ਼ਾਂਤੀ ਦੇ ਹੋਰ ਕੀ ਹੋ ਸਕਦਾ ਹੈ? ਜੇਕਰ ਪੁਤਰ ਧਰਮ ਦੀ ਖਾਤਰ ਕੁਰਬਾਨ ਹੁੰਦਾ ਹੈ ਤਾਂ ਮੈਂ ਜਾਣਦੀ ਹਾਂ ਕਿ ਤੁਸੀਂ ਸਦਾ ਜੀਉਂਦੇ ਹੋ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਸ ਚਿਠੀ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਉਨ੍ਹਾਂ ਦਾ ਧੀਰਜ ਪਰਖਣ ਵਾਸਤੇ ਇਹ ਲਿਖਿਆ ਸੀ-

**ਦੋਹਰਾ॥ ਬਲ ਛੁਟਕਿਓ ਬੰਧਨ ਪਰੇ,**
**ਕਛੂ ਨ ਹੋਤ ਉਪਾਇ ॥**
**ਕਹੁ ਨਾਨਕ ਅਬ ਓਟ ਹਰਿ,**
**ਗਜਿ ਜਿਉ ਹੋਹੁ ਸਹਾਇ॥੫੩॥**

ਇਤਿਹਾਸਕਾਰ ਲਿਖਦੇ ਹਨ ਕਿ ਇਸ ਦਾ ਉਤਰ ਗੁਰੂ ਗੋਬਿੰਦ ਸਿੰਘ ਜੀ ਨੇ ਇਉਂ ਦਿਤਾ-

**ਬਲੁ ਹੋਆ ਬੰਧਨ ਛੁਟੇ, ਸਭ ਕਿਛੁ ਹੋਤ ਉਪਾਇ ॥**
**ਨਾਨਕ ਸਭ ਕਿਛ ਤੁਮਰੇ ਹਾਥ ਮੈ,**
**ਤੁਮ ਹੀ ਹੋਤ ਸਹਾਇ॥੫੪॥**

ਸਾਰਥਕ ਵੀਚਾਰ ਇਹ ਹਨ ਕਿ ਕੁਝ ਭੁਲੜ ਲਿਖਾਰੀਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਥ-ਲਿਖਤ ਸਰੂਪਾਂ ਵਿੱਚ ਇਸ ਦੋਹਰੇ ਨਾਲ 'ਮਹਲਾ ੧੦' ਵੀ ਅੰਕਿਤ ਕਰ ਦਿਤਾ ਹੈ। ਅਜਿਹੇ ਲਿਖਾਰੀਆਂ ਤੇ ਟੀਕਾਕਾਰਾਂ ਨੂੰ ਇਹ ਗਿਆਨ ਨਹੀਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਅਟਕਲ ਪਚੂ ਰਵਾਇਤਾਂ ਨਾਲ ਨਹੀਂ ਹੋਈ, ਸੰਪਾਦਨਾ ਦੇ ਸਾਰਥਕ ਨਿਯਮ ਹਨ ਜਿਥੇ ਬਾਣੀ ਦਾ ਕਰਤਾ ਬਦਲਦਾ ਹੈ, ਉਥੇ ਅੰਕ ਵਖਰਾ ਹੁੰਦਾ ਹੈ। ਇਥੇ ਸਲੋਕ ਨੰਬਰ ॥੫੭॥ ਤੱਕ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਰਚਨਾ ਹੈ, ਹੋਰ ਕਿਸੇ ਵਿਅਕਤੀ ਦੀ ਨਹੀਂ। ਵਿਸਥਾਰ ਸਹਿਤ ਅਧਿਐਨ ਕਰੋ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' (ਤੁਲਨਾਤਮਿਕ ਅਧਿਐਨ) ਪੋਥੀ ਚਉਦਵੀਂ ਪੰਨਾ ੫੭੬-੫੭੯।

## ਗੁਰੂ ਜੀ ਦਾ ਭਵਿਖਤ ਬਚਨ

ਇਕ ਦਿਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਕੇਸੀ ਇਸ਼ਨਾਨ ਕਰਕੇ ਹਵੇਲੀ ਤੇ ਚੜ੍ਹ ਕੇ ਕੇਸ ਹਰੇ ਕਰ ਰਹੇ ਸਨ ਅਤੇ ਭਾਈ ਗੁਰਦਿਤਾ ਜੀ ਦਾ ਮੋਹ ਸ਼ੋਕ ਦੂਰ ਕਰਨ ਲਈ ਧਰਮ ਉਪਦੇਸ਼ ਕਰ ਰਹੇ ਸਨ ਤਾਂ ਕਾਜ਼ੀਆਂ ਨੇ ਬਾਦਸ਼ਾਹ ਨੂੰ ਜਾ ਕੇ ਕਿਹਾ ਕਿ ਹਿੰਦੂਆਂ ਦਾ ਪੀਰ ਇਕ ਸਿਖ ਸਮੇਤ ਹਵੇਲੀ ਤੇ ਚੜ੍ਹ ਕੇ ਤੁਹਾਡੇ ਸਤ੍ਰ ਵੇਖਦਾ ਹੈ ਤੁਸੀਂ ਓਨਾਂ ਨੂੰ ਪੁਛਣਾ ਤੇ ਅਗੇ ਤੋਂ ਪਿੰਜਰੇ ਵਿਚ ਪਾ ਕੇ ਰਖਣਾ ਚਾਹੀਦਾ ਹੈ। ਇਸ ਕਸ਼ਟ ਕਰਕੇ ਉਹ ਆਪੇ ਦੀਨ ਮੰਨ ਲਏਗਾ ਬਾਦਸ਼ਾਹ ਨੇ ਗੁਰੂ ਸਾਹਿਬ ਨੂੰ ਸਿਖਾਂ ਸਮੇਤ ਸਦਵਾ ਕੇ ਪੁਛਿਆ ਕਿ ਆਪ ਕੈਦ ਵਿਚ ਬੈਠੇ ਭੀ ਪਰਾਏ ਸਤ੍ਰ ਵੇਖਣੋ ਨਹੀਂ ਰੁਕਦੇ, ਤਾਂ ਤੁਸੀਂ ਖੁਲ੍ਹੇ ਫਿਰਦੇ ਕੀ ਨਾ ਕਰਦੇ ਹੋਵੋਗੇ। ਗੁਰੂ ਜੀ ਬੋਲੇ ਅਸੀਂ ਉਪਰੋ ਕਿਸੇ ਦੇ ਸਤ੍ਰ (ਪੜਦੇ) ਨਹੀਂ ਸਾਂ ਦੇਖਦੇ, ਅਸੀਂ ਤਾਂ ਟੋਪੀਆਂ ਵਾਲਿਆਂ ਨੂੰ ਵੇਖਦੇ ਸਾਂ ਜਿਨ੍ਹਾਂ ਨੇ ਆ ਕੇ ਤੁਹਾਡੇ ਪਰਦਿਆਂ ਨੂੰ ਬੇ-ਪਰਦਾ ਕਰਨਾ ਹੈ। ਭਾਵੇਂ ਔਰੰਗਜ਼ੇਬ ਜਾਣ ਗਿਆ ਕਿ ਗੁਰੂ ਜੀ ਦਾ ਵਾਕ ਝੂਠਾ ਨਹੀਂ ਹੋ ਸਕਦਾ, ਫਿਰ ਵੀ ਉਸਨੇ ਪੁਛਿਆ ਕਿ ਉਹ ਕੌਣ ਹੈ ਤੇ ਕਿਧਰੋਂ ਆਵੇਗਾ? ਤਾਂ ਗੁਰੂ ਜੀ ਨੇ ਦਸਿਆ, ਉਹ ਫਿਰੰਗਸਤਾਨ ਤੋਂ ਗੋਰਾ ਟੋਪੀਆਂ ਵਾਲਾ, ਸਮੁੰਦਰ ਦੇ ਰਸਤੇ ਆਵੇਗਾ। ਤੇਰੀ ਕੁਲ, ਤੇਰੇ ਸਤ੍ਰਾਂ ਦਾ ਨਾਸ ਕਰੇਗਾ, ਤੇਰੀ ਕੌਮ ਨੂੰ ਭੀ ਦੀਨੋ ਬੇਦੀਨ ਬਣਾਵੇਗਾ ਅਤੇ ਮੁਲਕ ਵਿਚ ਅਮਨ ਫੈਲਾਵੇਗਾ। ਬਾਦਸ਼ਾਹ ਗੁਰੂ ਜੀ ਤੋਂ ਇਹ ਸੁਣ ਕੇ ਬੜੇ ਕ੍ਰੋਧ ਵਿਚ ਆਇਆ ਅਤੇ ਗੁਰੂ ਜੀ ਨੂੰ ਪਿੰਜਰੇ ਵਿਚ ਕੈਦ ਕਰਨ ਦਾ ਹੁਕਮ ਦਿਤਾ।

ਸੋ, ਗੁਰੂ ਜੀ ਦੇ ਇਹ ਵਾਕ ਸਤਿ ਹੋਏ। ਕਾਲਿਆਂ ਦੇ ਗ਼ਦਰ ਸਮੇਂ ਜੋ ਅਖੀਰੀ ਬਾਦਸ਼ਾਹ ਨੇ ਪੂਰਬੀਆਂ ਨਾਲ ਮਿਲ ਕੇ ਅੰਗਰੇਜ਼ਾਂ ਨੂੰ ਬੜੇ ਦੁਖ ਦਿਤੇ, ਮੇਮਾਂ ਦੇ ਬਚਿਆਂ ਨੂੰ ਬੜੇ ਕਸ਼ਟ ਦਿਤੇ ਤਾਂ ਸੰਮਤ ੧੯੧੪ ਬਿ. ਨੂੰ ਜਦ ਦਿਲੀ ਫਤਹ ਹੋਈ ਤਾਂ ਅੰਗਰੇਜ਼ਾਂ ਨੇ ਏਹਨਾਂ ਦੀ ਕੁਲ ਨੂੰ ਮਾਰ ਕੇ ਤਬਾਹ ਕੀਤਾ ਅਤੇ ਏਹਨਾਂ ਦੀਆਂ ਤੀਵੀਆਂ ਨੂੰ ਗੋਰਿਆਂ ਨੇ ਅਜਿਹਾ ਬੇਪੜਦਾ ਕੀਤਾ, ਜੋ ਭੈੜੀ ਦੁਰਦਸ਼ਾ ਨਾਲ ਬੇ-ਪਰਦ ਹੋਈਆਂ ਤੇ ਮਜ਼ਬੀ ਸਿਖਾਂ ਦੇ ਘਰ

ਮੁਗਲਾਣੀਆਂ ਤੇ ਪਠਾਣੀਆਂ ਨੇ ਅੰਮ੍ਰਿਤ ਛਕ ਕੇ ਮਜ਼ਹਬਣਾ ਬਣ ਕੇ ਦਿਨ ਕਟੇ ਤੇ ਜ਼ੁਲਮਾਂ ਦਾ ਸਤਿਆਨਾਸ਼ ਕੀਤਾ। ਮੁਲਕ ਵਿਚ ਅਮਨ ਫੈਲ ਗਿਆ। ਗੁਰੂ ਜੀ ਦੇ ਸਭ ਵਾਕ ਸਤਿ ਹੋਏ।

## ਗੁਰੂ ਜੀ ਦਾ ਸ਼ਹੀਦ ਹੋਣਾ

ਗੁਰੂ ਜੀ ਨੇ ਆਪਣਾ ਅੰਤ ਸਮਾਂ ਜਾਣ ਕੇ ਭਾਈ ਗੁਰਦਿਤੇ ਨੂੰ ਅਨੰਦਪੁਰ ਭੇਜ ਦਿਤਾ ਤਾਂ ਜੋ ਗੁਰੂ ਗੋਬਿੰਦ ਸਿੰਘ ਜੀ ਹੁਣ ਆਪ ਗੱਦੀ ਤੇ ਬਿਰਾਜਮਾਨ ਹੋਣ। ਇਧਰ ਔਰੰਗੇ ਦੇ ਮੁਰਸ਼ਦ ਨੇ ਅਜਮੇਰ ਤੋਂ ਆ ਕੇ ਸਾਰੀ ਕਥਾ ਸੁਣੀ ਤੇ ਆਖਿਆ ਕਿ ਮੈਂ ਹਿੰਦੂਆਂ ਦੇ ਗੁਰੂ ਨੂੰ ਆਪਣੀ ਸ਼ਕਤੀ ਨਾਲ ਮਨਾ ਸਕਦਾ ਹਾਂ। ਜੇਕਰ ਉਨ੍ਹਾਂ ਦੇ ਦੀਨ ਮੰਨਿਆ ਕੁਲ ਹਿੰਦਵਾਇਣ ਮੁਸਲਮਾਨ ਹੁੰਦੀ ਹੈ ਤਾਂ ਇਹ ਕੋਈ ਵੱਡੀ ਗਲ ਨਹੀਂ। ਇਹ ਬੀੜਾ ਚੁਕ ਕੇ ਚਾਰ ਪੰਜ ਮੌਲਵੀਆਂ ਸਹਿਤ ਗੁਰੂ ਜੀ ਵਲ ਆਇਆ। ਭਾਵੇਂ ਗੁਰੂ ਸਾਹਿਬ ਉਸ ਵੇਲੇ ਪਿੰਜਰੇ ਵਿਚ ਬੈਠੇ ਹੋਏ ਸਨ ਤੇ ਇਧਰ ਉਧਰ ਹਿਲਣ ਤਾਂ ਸੀਖਾਂ ਚੁਬਦੀਆਂ ਸਨ। ਪਰ ਦੇਹ ਅਧਿਆਸ ਨਾ ਹੋਣ ਕਰਕੇ ਚਿਹਰੇ ਉਤੇ ਰਤੀ ਭਰ ਭੀ ਦਿਲਗੀਰੀ ਨਹੀਂ ਸੀ, ਹਿਮਾਲਾ ਵਾਂਗ ਅਚਲ ਸਨ, ਸ਼ਾਂਤ ਬ੍ਰਿਤੀਧਾਰੀ ਪਰਮਾਨੰਦ ਰੂਪ ਆਤਮਾ ਵਿਚ ਮਗਨ ਸਨ। ਪੀਰ ਨੂੰ ਦੇਖ ਕੇ ਭਾਈ ਉਦਾ ਜੈਤਾ ਭੀ ਦੂਸਰੀ ਕੋਠੜੀ ਵਿਚੋਂ ਪ੍ਰਸੰਨ ਬਦਨ, ਤਰ ਨੇਤਰ, ਬ੍ਰਹਮ ਦੀ ਮਸਤੀ ਵਿਚ ਨਿਕਲ ਆਏ। ਪੀਰ ਦਾ ਗੁਰੂ ਮਹਾਰਾਜ ਨੂੰ ਆਪਣੇ ਤੋਂ ਅਧਿਕ ਲਖਾਂ ਗੁਣ ਜਿਆਦਾ ਸ਼ਕਤੀ ਵਾਲਾ ਵੇਖ ਕੇ ਹੰਕਾਰ ਟੁੱਟ ਗਿਆ। ਜੋ ਅਜ਼ਮਤ ਨਾਲ ਆਪਣੇ ਪਿਛੇ ਲਾਉਣ ਵਾਲੀ ਗਲ ਸੀ, ਪੀਰ ਨੂੰ ਕੁਝ ਨਾ ਔੜਿਆ। ਆਖ਼ਰ ਦੀਨ ਮੁਹੰਮਦੀ ਦਾ ਵਾਧਾ ਤੇ ਹੋਰਨਾਂ ਮਜਹਬਾਂ ਵਿਚ ਘਾਟੇ ਦਸਣ ਲੱਗਾ। ਗੁਰੂ ਜੀ ਬੋਲੇ ਪੀਰ ਜੀ ! ਖ਼ੁਦਾ ਦਾ ਕਿਹੜਾ ਮਜ਼ਹਬ ਹੈ? ਉਸ ਨੂੰ ਕੌਣ ਪਿਆਰਾ ਹੈ, ਦਸੋ? ਪੀਰ ਜੀ ਬੋਲੇ ਖ਼ੁਦਾ ਸਭ ਵਿਚ ਹੈ ਅਤੇ ਬੰਦਗੀ ਕਰਨ ਵਾਲਾ ਉਸ ਨੂੰ ਪਿਆਰਾ ਹੈ। ਗੁਰੂ ਜੀ ਦੇ ਬੋਲ ਜਦ ਖ਼ੁਦਾ ਸਭਨਾ ਵਿਚ ਹੈ, ਤਾਂ ਕੀ ਹਿੰਦੂਆਂ ਵਿਚ ਨਹੀਂ? ਹਿੰਦੂ ਬੰਦਗੀ ਨਹੀਂ ਕਰ ਸਕਦੇ? ਇਹ ਸ਼ਰ੍ਹਾ ਸਭ ਬਨਾਵਟੀ ਹੈ। ਜੇ ਸੁੰਨਤ ਸਚੀ ਹੋਵੇ ਤਾਂ ਜੰਮਦੇ ਹੀ

ਆਦਮੀ ਨਾਲ ਹੋਣੀ ਚਾਹੀਦੀ ਹੈ। ਪੀਰ ਬੋਲਿਆ, ਮਨੁੱਖ ਦੀਨ ਇਸਲਾਮ ਵਿਚ ਹੋ ਕੇ ਦੋਜ਼ਖ ਨੂੰ ਨਹੀਂ ਜਾਂਦਾ। ਗੁਰੂ ਜੀ ਨੇ ਆਖਿਆ ਕਿ ਦੋਜ਼ਖ ਆਪੋ ਆਪਣੇ ਕਰਮਾਂ ਦਾ ਫਲ ਹੈ, ਜੋ ਅਵੱਸ਼ ਭੋਗਣਾ ਪੈਂਦਾ ਹੈ। ਕੀ ਮੁਸਲਮਾਨਾਂ ਨੂੰ ਰੋਗ ਸੋਗ ਨਹੀਂ ਵਿਆਪਦੇ? ਕੀ ਭੁਖ ਤੇਹ ਨਹੀਂ ਲਗਦੀ? ਕੀ ਮੌਤ ਤੋਂ ਕੋਈ ਬੱਚ ਸਕਦਾ ਹੈ? ਤੁਹਾਡੀਆਂ ਸਭ ਗਲਾਂ ਬਨਾਉਟੀ ਹਨ। ਪੀਰ ਨੇ ਕਈ ਗਲਾਂ ਕੀਤੀਆਂ ਪਰ ਕੁਝ ਨਾ ਬਣਿਆ, ਆਖਰ ਹਾਰ ਕੇ ਗੁਰੂ ਜੀ ਦੀ ਸ਼ਕਤੀ ਖਿਚਣ ਵਾਸਤੇ ਹੱਥ ਨਾਲ ਹੱਥ ਮਿਲਾਇਆ, ਸਗੋਂ ਪੀਰ ਦੀ ਆਪਣੀ ਸ਼ਕਤੀ ਖਿਚੀ ਗਈ। ਖਾਲੀ ਹੋ ਕੇ ਗੁਰੂ ਜੀ ਦੀ ਚਰਨੀ ਲਗਾ ਤੇ ਭੁਲ ਬਖ਼ਸ਼ਵਾਈ।

ਜਦ ਬਾਦਸ਼ਾਹ ਨੇ ਵੇਖਿਆ ਕਿ ਗੁਰੂ ਜੀ ਕਿਸੇ ਤਰ੍ਹਾਂ ਨਹੀਂ ਮੰਨਦੇ ਤਾਂ ਸ਼ਹਿਰ ਵਿਚ ਇਕ ਦਿਨ ਪਹਿਲਾਂ ਹੀ ਡੌਂਡੀ ਪਿਟਵਾ ਦਿਤੀ ਕਿ ਕਲ ਨੂੰ ਹਿੰਦੂਆਂ ਦਾ ਪੀਰ ਕਤਲ ਕਰਵਾਇਆ ਜਾਵੇਗਾ। ਇਹ ਹੁਕਮ ਸੁਣਦਿਆਂ ਦਿਲੀ ਦੇ ਸਿਖਾਂ ਦੇ ਹੌਸਲੇ ਟੁੱਟ ਗਏ। ਭਾਈ ਜਵਾਹਰ ਮਲ ਅਰੋੜਾ ਸਿਖ ਜੋ ਸੁਦਾਗਰੀ ਤੋਂ ਓਸੇ ਦਿਨ ਆਇਆ ਸੀ, ਅਬਦੁਲੇ ਦਰੋਗੇ ਪਾਸ ਗਿਆ ਅਤੇ ਆਪਣੀ ਮੰਨਤ ਦਾ ਪੰਜ ਸੌ ਰੁਪਇਆ ਭੇਟਾ ਕੀਤਾ ਤੇ ਦਿਬ ਸ਼ਾਤ ਰੂਪ ਗੁਰੂ ਜੀ ਦੇ ਦਰਸ਼ਨ ਕੀਤੇ। ਗੁਰੂ ਜੀ ਨੇ ਸਤਿ ਧਰਮ ਦਾ ਉਪਦੇਸ਼ ਦੇ ਉਸਦਾ ਮੋਹ ਸ਼ੋਕ ਦੂਰ ਕੀਤਾ। ਗੁਰੂ ਜੀ ਲਈ ਭਾਈ ਅਰੋੜਾ ਜੋ ਪ੍ਰਸ਼ਾਦ ਲਿਆਇਆ ਸੀ, ਸਿਖਾਂ ਸਮੇਤ ਛਕਿਆ। ਸਾਰੀ ਰਾਤ ਸਿਖ ਆਉਂਦੇ ਰਹੇ ਤੇ ਸ਼ਬਦ ਕੀਰਤਨ ਹੁੰਦਾ ਰਿਹਾ।

੧੩ ਮੱਘਰ ਸੁਦੀ ਪੰਚਮੀ ਨੂੰ ਸੰ: ੧੭੩੨ ਵੀਰਵਾਰ ਨੂੰ ਕਹਿਰ ਭਰਿਆ ਦਿਨ ਚੜ੍ਹਿਆ। ਉਸ ਦਿਨ ਜੰਗਲ ਦੇ ਪੰਛੀ ਭੀ ਰੋ ਰਹੇ ਸਨ। ਕੰਧਾਂ ਕੋਠੇ ਭੀ ਰੋਂਦੇ ਪਏ ਸਨ। ਸਾਰੇ ਸ਼ਹਿਰ ਵਿਚ ਉਸ ਦਿਨ ਹੜਤਾਲ ਹੋ ਗਈ, ਸਾਰੀ ਦੁਨੀਆਂ ਵਿਚ ਹਨੇਰਾ ਛਾ ਗਿਆ, ਮਾਨੋ ਭੁਚਾਲ ਤੇ ਭੁਚਾਲ ਆ ਰਿਹਾ ਸੀ। ਪੱਥਰ ਦਿਲ ਵੀ ਮੋਮ ਹੋ ਰਹੇ ਸਨ ਪਰ ਇਹ ਜ਼ਾਲਮ ਔਰੰਗਜ਼ੇਬ ਪਾਪੀ ਉਸੇ ਤਰ੍ਹਾਂ ਹੀ ਪਾਪਾਂ ਦਾ ਭਰਿਆ ਨਜ਼ਰ ਆ ਰਿਹਾ ਸੀ। ਗੁਰੂ ਜੀ ਨੇ ਭਾਈ ਜੈਤੇ ਮਜ਼ਬੀ

ਸਿੱਖ ਨੂੰ ਕਿਹਾ ਕਿ ਤੂੰ ਸਾਡਾ ਸੀਸ ਅਨੰਦਪੁਰ ਪਹੁੰਚਾਈਂ ਤੇ ਭਾਈ ਊਦੇ ਨੂੰ ਆਖਿਆ ਕਿ ਸਾਡਾ ਸਸਕਾਰ ਕਰ ਦੇਣਾ। ਅਬਦੁਲੇ ਦਰੋਗ਼ੇ ਨੂੰ ਹੁਕਮ ਦਿਤਾ, ਤੂੰ ਜਦ ਦਿਲ ਕਰੇ ਦਸਵੇਂ ਪਾਤਸ਼ਾਹ ਪਾਸ ਚਲਾ ਜਾਵੀਂ। ਭਾਵੇਂ ਸਾਰਾ ਸ਼ਹਿਰ ਉਦਾਸ ਸੀ ਪਰ ਗੁਰੂ ਜੀ ਪਰਬਤ ਵਾਂਗ ਅਚਲ ਬੈਠੇ ਸਨ। ਆਪ ਜੀ ਦੇ ਚਿਹਰੇ ਦਾ ਨੂਰ ਪਹਿਲੇ ਵਾਂਗ ਹੀ ਕਾਇਮ ਸੀ।

ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸਦ ਕੇ ਬਾਦਸ਼ਾਹ ਨੇ ਫਿਰ ਕਿਹਾ ਕਿ ਜਾਂ ਕਰਾਮਾਤਾਂ ਦਿਖਾਓ ਜਾਂ ਦੀਨ ਇਸਲਾਮ ਕਬੂਲੋ। ਗੁਰੂ ਜੀ ਨੇ ਕਿਹਾ ਕਿ ਹਿੰਦੂ ਤੇ ਮੁਸਲਮਾਨ ਦੋਵੇਂ ਹੀ ਖ਼ੁਦਾ ਦੇ ਬਣਾਏ ਹੋਏ ਹਨ। ਜੇਕਰ ਪਰਮੇਸ਼ਰ ਨੂੰ ਦੀਨ ਇਸਲਾਮ ਹੀ ਮਨਜੂਰ ਹੁੰਦਾ ਤਾਂ ਦੂਜੇ ਪੰਥ ਵਿਚ ਕਿਸੇ ਨੂੰ ਉਤਪਤ ਹੀ ਨਾ ਕਰਦਾ। ਇਸਲਾਮ ਵਿਚ ਕੋਈ ਵਾਧਾ ਨਹੀਂ ਤੇ ਮੁਕਤੀ ਆਪਣੇ ਸ਼ੁਭ ਕਰਮਾਂ ਤੇ ਹੀ ਨਿਰਭਰ ਕਰਦੀ ਹੈ। ਮੁਕਤੀ ਕਿਸੇ ਦੀ ਸਿਫ਼ਾਰਸ਼ ਜਾਂ ਲਿਹਾਜ਼ ਨਾਲ ਨਹੀਂ ਮਿਲਦੀ। ਬਾਦਸ਼ਾਹ ਨੂੰ ਹਨੇਰਾ ਕਰਨਾ ਸੋਭਦਾ ਨਹੀਂ। ਕਰਾਮਾਤ ਦੀ ਗਲ ਦਾ ਉਤਰ ਇਹ ਹੈ ਕਿ ਕਰਾਮਾਤ ਦਿਖਾਉਣੀ ਖ਼ੁਦਾ ਦੇ ਹੁਕਮ ਦੇ ਨਿਯਮਾਂ ਵਿਚ ਹਥ ਮਾਰਨਾ (ਮੁਦਾਖਲਤ ਕਰਨਾ) ਹੈ। ਫ਼ਕੀਰਾਂ ਦਾ ਇਹ ਕੰਮ ਹੈ ਕਿ ਸੰਤੋਖ ਕਰਨ ਤੇ ਰੱਬੀ ਰਜ਼ਾ ਵਿਚ ਰਹਿਣ। ਆਪਣੀ ਵਡਿਆਈ ਦਿਖਾਉਣੀ ਸਾਡਾ ਧਰਮ ਨਹੀਂ, ਅਸਾਂ ਤਾਂ ਜਿਸਦੀ ਬਾਂਹ ਫੜੀ ਹੈ, ਉਸੇ ਨਾਲ ਧਰਮ ਪਾਲਾਂਗੇ:-

**ਚਿਤ ਚਰਨ ਕਵਲ ਕਾ ਆਸਰਾ,**
**ਚਿਤ ਚਰਨ ਕਵਲ ਸੰਗ ਜੋੜੀਏ॥**
**ਮਨ ਲੋਚੈ ਬੁਰਿਆਈਆ,**
**ਗੁਰਸਬਦੀ ਇਹ ਮਨ ਹੋੜੀਏ॥**
**ਬਾਂਹ ਜਿਨਾਂ ਦੀ ਪਕੜੀਏ,**
**ਸਿਰ ਦੀਜੈ ਬਾਂਹ ਨਾ ਛੋੜੀਏ॥**
**ਤੇਗ ਬਹਾਦਰ ਬੋਲਿਆ,**
**ਧਰ ਪਈਐ ਧਰਮ ਨ ਛੋੜੀਏ॥**

ਇਸ ਵੇਲੇ ਅਤਿਅੰਤ ਸ਼ੋਕ ਵਰਤ ਰਿਹਾ ਸੀ, ਕੰਧਾਂ ਵੀ ਉਦਾਸ ਨਜ਼ਰ ਆ ਰਹੀਆਂ ਸਨ ਪਰ ਗੁਰੂ ਜੀ ਸ਼ਾਂਤ ਚਿਤ ਨੂੰ ਜ਼ਰਾ ਭੀ ਡਰ ਨਾ ਆਇਆ। ਕਾਗਜ਼ ਦਾ ਪੁਰਜ਼ਾ ਔਰੰਗੇ ਦੇ ਹਥ ਫੜਾ ਕੇ ਆਖਿਆ, ਜੇਕਰ ਇਸ ਨੂੰ ਮੇਰੀ ਗਿਚੀ ਤੇ ਰੱਖ ਕੇ ਜ਼ੋਰ ਦੀ ਇਕ ਤਲਵਾਰ ਮਾਰੋ ਤਾਂ ਮੈਨੂੰ ਕੋਈ ਦੁਖ ਨਹੀਂ ਹੋਵੇਗਾ। ਬਾਦਸ਼ਾਹ ਨੇ ਇਸੇ ਤਰ੍ਹਾਂ ਕੀਤਾ, ਤਲਵਾਰ ਲਗਣ ਦੀ ਦੇਰ ਸੀ, ਸਿਰ ਧੜ ਤੋਂ ਵਖਰਾ ਨਜ਼ਰ ਆਇਆ, ਲਹੂ ਦੇ ਫੁਹਾਰੇ ਛੁਟ ਪਏ। ਸੋ, ਗੁਰੂ ਜੀ ਨੇ ਧਰਮ ਦੀ ਖ਼ਾਤਰ ਆਪਣਾ ਸਰੀਰ ਬਲੀਦਾਨ ਕੀਤਾ।

ਖ਼ਲਕਤ ਕੰਬ ਉਠੀ, ਹਾ ਹਾ ਕਾਰ ਮਚ ਗਿਆ। ਅੰਧੇਰ ਪੈ ਗਿਆ, ਬੜਾ ਭੁਚਾਲ ਆਇਆ। ਦਿਨ ਵੇਲੇ ਤਾਰੇ ਟੁਟਨ ਲਗੇ। ਆਕਾਸ਼ ਚੋਂ ਜੈ ਜੈ ਕਾਰ ਤੇ ਪ੍ਰਿਥਵੀ ਤੇ ਹੈ ਹੈ ਕਾਰ ਦੀ ਧੁਨੀ ਸਭ ਨੇ ਸੁਣੀ:-

**ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ ॥**
**ਹੈ ਹੈ ਹੈ ਸਭ ਜਗ ਭਯੋ, ਜੈ ਜੈ ਜੈ ਸੁਰ ਲੋਕ ॥੧੬॥**

ਪੁਨਾ- **ਤਿਲਕੁ ਜੰਞੂ ਰਾਖਾ ਪ੍ਰਭ ਤਾ ਕਾ ॥**
**ਕੀਨੋ ਬਡੋ ਕਲੂ ਮਹਿ ਸਾਕਾ ॥**
**ਸਾਧਨਿ ਹੇਤਿ ਇਤੀ ਜਿਨਿ ਕਰੀ ॥**
**ਸੀਸੁ ਦੀਆ ਪਰ ਸੀ ਨ ਉਚਰੀ ॥** **[ਬਚਿਤ੍ਰ ਨਾਟਕ**

ਰਹਮ ਦਿਲ ਤੇ ਹਿੰਦੂ ਮੁਸਲਮਾਨ, ਸਭ ਕੰਬਣ ਲਗੇ ਅਤੇ ਕ੍ਰੋਧ ਨਾਲ ਆਖਣ ਲਗੇ, ਏਸ ਪਾਪੀ ਦਾ ਬੇੜਾ ਗ਼ਰਕ ਹੋਣ ਤੇ ਆਇਆ ਹੈ। ਤਵਾਰੀਖ ਮੁਹੀਤ ਆਜ਼ਮ ਤੇ ਸੈਰਲ ਮੁਤਾਖਰੀਨ ਵਾਲਿਆਂ ਨੇ ਭੀ ਲਿਖਿਆ ਹੈ ਕਿ "ਜਦ ਗੁਰੂ ਤੇਗ ਬਹਾਦਰ ਜੀ ਹਿੰਦ ਧਰਮ ਦੀ ਰਖਿਆ ਕਰਨ ਲਗੇ ਤਾਂ ਔਰੰਗਜ਼ੇਬ ਨੇ ਉਨ੍ਹਾਂ ਨੂੰ ਕਤਲ ਕਰਾ ਦਿਤਾ। ਉਸ ਵੇਲੇ ਕੁਦਰਤੀ ਅੰਧੇਰ ਛਾ ਗਿਆ। ਤਾਰੇ ਨਜ਼ਰ ਆਉਣ ਲਗੇ, ਪ੍ਰਿਥਵੀ ਕੰਬੀ, ਸ਼ੋਕ ਬਿਆਪਿਆ ਅਤੇ ਘਰੋ ਘਰੀ ਸਭ ਔਰੰਗਜ਼ੇਬ ਨੂੰ ਬੁਰਾ ਭਲਾ ਕਹਿਣ ਲਗ ਪਏ।

ਪਿਆਰੇ ਪਾਠਕੋ ! ਇਹ ਸਮਾਂ ਆਪ ਨੂੰ ਰੁਆ ਦੇਣ ਵਾਲਾ ਹੈ ਜਿਸ ਵੇਲੇ ਸਾਡੇ ਸਚੇ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ

ਸਾਡੀ ਤੇ ਏਨਾਂ ਹਿੰਦੂਆਂ ਦੀ ਰਖਿਆ ਲਈ ਸੀਸ ਕੁਰਬਾਨ ਕੀਤਾ। ਔਰੰਗਜ਼ੇਬ ਦੇ ਜ਼ੁਲਮ ਬੇਅੰਤ ਸਨ ਜੋ ਕਥਨ ਤੋਂ ਬਾਹਰ ਹਨ, ਲਿਖੇ ਨਹੀਂ ਜਾ ਸਕਦੇ ਪਰ ਸਾਡੇ ਸਤਿਗੁਰਾਂ ਨੇ ਧਰਮ ਦੀ ਖ਼ਾਤਰ ਇਕ ਅਦੁੱਤੀ ਕੁਰਬਾਨੀ ਦਿੱਤੀ ਜਿਸ ਦੀ ਅਭੁੱਲ ਯਾਦ ਹਰੇਕ ਸਿੱਖ ਦੇ ਹਿਰਦੇ ਵਿੱਚ ਉਕਰੀ ਰਹੇਗੀ।

## ਸ੍ਰੀ ਗੁਰੂ ਜੀ ਦੇ ਧੜ ਤੇ ਸੀਸ ਦਾ ਸਸਕਾਰ

ਗੁਰੂ ਜੀ ਦੇ ਸ਼ਹੀਦ ਹੋਣ ਸਮੇਂ ਭਾਈ ਜੈਤਾ (ਜੀਵਨ ਸਿੰਘ) ਅਰੋੜਾ ਅਫੜੋ-ਦਫੜੀ ਵਿਚ ਗੁਰੂ ਜੀ ਦਾ ਸੀਸ ਲੈ ਕੇ ਅਨੰਦਪੁਰ ਪਹੁੰਚਿਆ ਤੇ ਭਾਈ ਊਦਾ ਮੁਸਲਮਾਨੀ ਭੇਸ ਵਿਚ ਗੁਰੂ ਜੀ ਦੇਹ ਚੁਕਣ ਦੇ ਦਾਉ ਵਿਚ ਖੜਾ ਰਿਹਾ ਕਿਉਂਕਿ ਗੁਰੂ ਦਾ ਸੀਸ ਲੋਪ ਹੋਣ ਕਰਕੇ ਔਰੰਗਜ਼ੇਬ ਨੇ ਪਹਿਰਾ ਰਖਿਆ ਹੋਇਆ ਸੀ। ਸੋ, ਸ਼ਾਮ ਨੂੰ ਲਖੀ ਸ਼ਾਹ ਗੁਰੂ ਦਾ ਸਿਖ ਜੋ ੫੦੦ ਗਡੇ ਚੂਨੇ ਦੇ ਕਿਲੇ ਵਿਚ ਸੁਟ ਕੇ ਆਇਆ ਸੀ, ਏਸ ਦੇ ਗ਼ੁਬਾਰ ਉਡਣ ਕਰਕੇ ਪਹਿਰੇਦਾਰ ਪਰੇ ਹਟੇ ਤਾਂ ਭਾਈ ਉਦੇ ਨੇ ਲਖੀ ਸ਼ਾਹ ਨਾਲ ਮਿਲ ਕੇ ਗੁਰੂ ਜੀ ਦਾ ਧੜ ਇਕ ਪਵਿਤਰ ਗਡੇ ਵਿਚ ਰਖ ਦਿਤਾ ਤੇ ਲਖੀ ਆਪਣੇ ਪਿੰਡ ਲੈ ਆਇਆ ਅਤੇ ਆਪਣੇ ਘਰ ਵਿਚ ਚੰਦਨ ਚਿਤਾ ਰਚ ਕੇ ਗੁਰੂ ਜੀ ਦੇ ਧੜ ਨੂੰ ਇਸ਼ਨਾਨ ਕਰਾ, ਬਸਤਰ, ਸ਼ਸਤਰ ਸਜਾ, ਸਸਕਾਰ ਕੀਤਾ ਤੇ ਨਾਲ ਹੀ ਸਾਰੇ ਘਰ ਨੂੰ ਅੱਗ ਲਾ ਦਿਤੀ। ਉਧਰ ਜਦ ੫੦੦ ਗਡੇ ਲੰਘ ਚੁਕੇ ਤਾਂ ਗੁਰੂ ਜੀ ਦਾ ਧੜ ਨਜ਼ਰ ਨਾ ਆਇਆ, ਕੋਤਵਾਲ ਲਖੀ ਦੇ ਪਿੰਡ ਆਇਆ, ਅਗੋਂ ਉਸਦਾ ਘਰ ਸੜਦਾ ਵੇਖ ਲਖੀ ਨੂੰ ਚੀਂਕਾ ਮਾਰਦਾ ਤੇ ਪਿਟਦਾ ਦੇਖ ਕੇ ਮੁੜ ਆਇਆ। ਜਿਸ ਵੇਲੇ ਗੁਰੂ ਜੀ ਦਾ ਸੀਸ ਅਨੰਦਪੁਰ ਪਹੁੰਚਿਆ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਪੂਰਬੋਕਤ ਰੀਤ ਅਨੁਸਾਰ ਸਸਕਾਰ ਕੀਤਾ ਤੇ ਭਾਈ ਜੈਤੇ ਨੂੰ ਗਲ ਨਾਲ ਲਾ ਕੇ ਕਿਹਾ, "ਰੰਘਰੇਟੇ ਗੁਰੂ ਕੇ ਬੇਟੇ" ਅਤੇ ਸਭਨਾਂ ਨੂੰ ਧੀਰਜ ਦੇ ਕੇ ਸ਼ਾਂਤੀ ਵਰਤਾਈ।

ਗੁਰੂ ਸਾਹਿਬ ੧੩ ਮਘਰ ਸੁਦੀ ੧ ਸੰਮਤ ੧੭੩੨ ਬਿ. ਵੀਰਵਾਰ ਦੋਪਹਿਰ ਦਿਨ ਚੜੇ ਦਿਲੀ ਵਿਚ ਧਰਮ ਦਾ ਵੱਡਾ ਸਾਕਾ ਕਰਕੇ ਜੋਤੀ ਜੋਤਿ ਸਮਾਅ ਗਏ।

# ਇਤਿਹਾਸਕ ਗੁਰਦੁਆਰੇ
# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ
# (ਪਾਤਿਸ਼ਾਹੀ ਨੌਵੀਂ)

| | | |
|---|---|---|
| 1. | **ਗੁਰਦੁਆਰਾ ਗੁਰੂ ਕੇ ਮਹਲ** | ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਮਾਤਾ ਨਾਨਕੀ ਜੀ, ਪਿਤਾ ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਘਰ ਸੰਮਤ ੧੬੭੮ ਮੱਘਰ ਦਿਨ ਦੋ ਐਤਵਾਰ ਨੂੰ ਪ੍ਰਗਟ ਹੋਏ। |
| 2. | **ਗੁਰਦੁਆਰਾ ਭੋਰਾ ਸਾਹਿਬ** | ਸ੍ਰੀ ਅੰਮ੍ਰਿਤਸਰ ਤੋਂ ੨੩ ਮੀਲ ਦੀ ਵਿਥ ਉਤੇ ਬਾਬਾ ਬਕਾਲਾ ਵਿਖੇ ਇਹ ਅਸਥਾਨ ਹੈ। ਇਥੇ ਹੀ ਸੋਢੀਆਂ ਨੇ ੨੨ ਮੰਜੀਆਂ ਲਾਈਆਂ ਹੋਈਆਂ ਸਨ। ਭਾਈ ਮਖਣ ਸ਼ਾਹ ਲੁਬਾਣਾ ਜਦੋਂ ਸੁਖੀ ਮੰਨਤ ਦੇਣ ਆਇਆ ਤਾਂ ਗੁਰੂ ਜੀ ਭੋਰੇ ਵਿਚ ਸਨ, ਮਖਣ ਸ਼ਾਹ ਚਰਨੀਂ ਪਿਆ ਅਤੇ ਬਾਹਰ ਨਿਕਲ ਕੇ ਕੋਠੇ ਤੇ ਚੜ੍ਹ ਕੇ ਉਚੀ ਉਚੀ ਕਿਹਾ, 'ਗੁਰੂ ਲਾਧੋ ਰੇ, ਗੁਰੂ ਲਾਧੋ ਰੇ'। |
| 3. | **ਗੁਰਦੁਆਰਾ ਸ੍ਰੀ ਦਰਬਾਰ ਸਾਹਿਬ** | ਸ੍ਰੀ ਭੋਰਾ ਸਾਹਿਬ ਦੇ ਨੇੜੇ ਇਹ ਗੁਰਦੁਆਰਾ ਹੈ। ਬਾਬਾ ਬੁਢਾ ਜੀ ਦੀ ਬੰਸ ਭਾਈ ਝੰਡਾ ਸਾਹਿਬ ਜੀ ਆਦਿਕ ਪ੍ਰੇਮੀਆਂ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਗੁਰਗਦੀ ਤੇ ਸੁਸ਼ੋਭਿਤ ਕਰਕੇ ਮਰਯਾਦਾ ਅਨੁਸਾਰ ਤਿਲਕ ਦਿਤਾ ਸੀ। |
| 4. | **ਗੁਰਦੁਆਰਾ ਸ੍ਰੀ ਥੜਾ ਸਾਹਿਬ** | ਬਕਾਲਿਓ ਗੁਰੂ ਜੀ ਭਾਈ ਮਖਣ ਸ਼ਾਹ ਆਦਿਕ ਸਿਖਾਂ ਨੂੰ ਨਾਲ ਲੈ ਕੇ ਸ੍ਰੀ ਅੰਮ੍ਰਿਤਸਰ ਜੀ ਦੇ ਦਰਸ਼ਨ ਕਰਨ ਆਏ। ਓਦੋਂ ਪੁਜਾਰੀਆਂ ਨੇ ਦਰਸ਼ਨੀ ਦਰਵਾਜ਼ੇ ਦੇ ਕਿਵਾੜ ਬੰਦ ਕਰ ਦਿਤੇ ਸਨ। ਓਦੋਂ ਹੀ ਇਹ ਵਾਕ ਆਪ ਜੀ ਨੇ ਕਹੇ, 'ਅੰਮ੍ਰਿਤਸਰੀਏ ਅੰਦਰ ਸੜੀਏ'। |

| | | |
|---|---|---|
| | | ਆਪ ਜੀ ਸ੍ਰੀ ਤਖਤ ਅਕਾਲ ਬੁੰਗੇ ਬੈਠੇ, ਦੀਵਾਨ ਲਗਾ ਕੇ ਪੰਜ ਸ਼ਬਦ ਪੜ੍ਹੇ, ਅਰਦਾਸ ਕੀਤੀ ਤੇ ਕੜਾਹ ਪ੍ਰਸ਼ਾਦ ਦੀ ਦੇਗ ਵੰਡੀ ਗਈ। |
| 5. | **ਗੁਰਦੁਆਰਾ ਦਮਦਮਾ ਸਾਹਿਬ** | ਥੜਾ ਸਾਹਿਬ ਤੋਂ ਟੁਰ ਕੇ ਆਪ ਇਥੇ ਆਏ। ਪੁਜਾਰੀਆਂ ਦੀ ਮਨਮਤ ਜਾਣ ਕੇ ਮਾਈਆਂ ਆਪ ਜੀ ਦੇ ਮਗਰ ਮਗਰ ਆਈਆਂ ਤੇ ਹੱਥ ਜੋੜ ਕੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ਜੀ, ਜੋ ਬਚਨ ਆਪ ਜੀ ਨੇ ਪੁਜਾਰੀਆਂ ਦੀ ਮਨਮਤਿ ਵੇਖ ਕੇ ਕੀਤੇ ਹਨ, ਸੋ ਖਿਮਾ ਕਰੋ! ਤਾਂ ਗੁਰੂ ਜੀ ਨੇ ਬੇਨਤੀ ਸੁਣ ਕੇ ਕਿਹਾ, 'ਮਾਈਆਂ ਰਬ ਰਜਾਈਆਂ' ਬਚਨ ਕਹਿ ਕੇ ਚਲ ਪਏ। ਇਹ ਅਸਥਾਨ ਥੜਾ ਸਾਹਿਬ ਤੋਂ ਦੋ ਮੀਲ ਦੀ ਵਿਥ ਤੇ ਹੈ। |
| 6. | **ਗੁਰਦੁਆਰਾ ਕੋਠਾ ਸਾਹਿਬ** | ਇਹ ਥਾਂ ਦਮਦਮਾ ਸਾਹਿਬ ਤੋਂ ਦੋ ਮੀਲ ਦੀ ਵਿਥ ਉਤੇ ਹੈ। ਇਥੇ ਇਕ ਜ਼ਿਮੀਦਾਰ ਦੇ ਕੋਠੇ ਵਿਚ ਚਰਨ ਪਾਏ। ਸੰਗਤਾਂ ਨੂੰ ਰਾਤ ਵੇਲੇ ਰਹਿਣ ਦੀ ਆਗਿਆ ਕੀਤੀ। ਅੰਮ੍ਰਿਤਸਰ ਦੀਆਂ ਮਾਈਆਂ ਨੇ ਫਿਰ ਬੇਨਤੀ ਕੀਤੀ, ਗੁਰੂ ਮਹਾਰਾਜ ! ਬਖ਼ਸ਼ੋ। ਤਾਂ ਬਚਨ ਹੋਇਆ ਜੋ ਮਾਘ ਦੀ ਪੂਰਨਮਾਸ਼ੀ ਨੂੰ ਇਥੇ ਆ ਕੇ ਦਰਸ਼ਨ ਕਰੇਗਾ, ਉਸ ਦੇ ਅੰਦਰ ਈਰਖਾ ਤੇ ਸੜਨ ਨਹੀਂ ਹੋਵੇਗੀ। ਜੋ ਹਾਜ਼ਰ ਨਹੀਂ ਹੋਵੇਗਾ, ਉਸ ਦਾ ਹਿਰਦਾ ਦਿਨ ਰਾਤ ਸੜਦਾ ਰਹੇਗਾ। ਪੁਜਾਰੀਆਂ ਦੀ ਈਰਖਾ ਕਾਰਨ ਹੀ ਇਹ ਸਭ ਕੁਝ ਹੋਇਆ। ਸੋਢੀ ਧੀਰਮਲ ਫਿਰ ਆਇਆ। ਸ੍ਰੀ ਗੁਰੂ ਗ੍ਰੰਥ ਸਾਹਿਬ ਬਿਆਸਾ ਵਿਚ ਰਖਵਾ ਕੇ ਬਚਨ ਕੀਤਾ ਕਿ ਸੋਢੀ ਧੀਰਮਲ ਨੂੰ ਕਹਿ ਦੇਣਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ |

| | | |
|---|---|---|
| | | ਇਥੋਂ ਆ ਕੇ ਲੈ ਜਾਣਾ, ਇਹ ਕਹਿ ਕੇ ਆਪ ਬਿਆਸ ਤੋਂ ਪਾਰ ਚਲੇ ਗਏ, ਪ੍ਰੇਮੀ ਪਿਛੇ ਮੁੜ ਆਏ। |
| 7. | **ਗੁਰਦੁਆਰਾ ਗੁਰ ਪਲਾਹ ਸਾਹਿਬ** | ਬਿਆਸਾ ਪਾਰ ਕਰਕੇ ਗੁਰੂ ਜੀ ਸਰਾਲਾ ਪਿੰਡ ਵਿਚ ਆਏ ਜੋ ਫਗਵਾੜੇ ਤੋਂ ੫ ਕੋਹ ਤੇ ਹੈ, ਇਸ ਦਾ ਪ੍ਰਸਿਧ ਨਾਂ ਗੁਰੂ ਕਾ ਚਕ ਹੈ। |
| 8. | **ਗੁਰਦੁਆਰਾ ਗੁਰੂ ਕੇ ਮਹਿਲ ਸਾਹਿਬ** | ਸਰਾਲੇ ਤੋਂ ਆਪ ਬਿਲਾਸਪੁਰ ਜਾ ਪਹੁੰਚੇ, ਜਿਥੇ ਰਾਜਾ ਭੀਮ ਚੰਦ ਨੂੰ ਮਿਲੇ। ਕੋਟ, ਪੰਡੋਰੀ, ਅਖੋਵਾਲ ਤਿੰਨ ਪਿੰਡ ੫੫੨ ਰੁਪਏ ੧੩ ਆਨੇ ਨੂੰ ਮੁਲ ਲੈ ਕੇ ਉਸ ਦਾ ਪੱਟਾ ਲਿਖਾਇਆ। ਸੰ: ੧੬੨੦ ਫਗਣ ਦੀ ਪੁੰਨਿਆ ਨੂੰ ਹਵੇਲੀ ਸਾਹਿਬ ਦੀ ਨੀਂ ਰਖੀ। ਬਜ਼ਾਰ ਬਣਵਾਇਆ, ਨਾਮ ਸ੍ਰੀ ਅਨੰਦਪੁਰ ਸਾਹਿਬ ਰਖਿਆ। |
| 9. | **ਗੁਰਦੁਆਰਾ ਅਨੰਦਪੁਰ ਕਲੌੜ** | ਸ੍ਰੀ ਅਨੰਦਪੁਰ ਤੋਂ ਟੁਰ ਕੇ ਗੁਰੂ ਜੀ ਇਸ ਨਗਰ ਆਏ। ਰਾਤ ਠਹਿਰੇ, ਅੰਮ੍ਰਿਤ ਵੇਲੇ ਜਾਣ ਦੀ ਤਿਆਰੀ ਕਰ ਲਈ। ਇਹ ਗੁਰਦੁਆਰਾ ਰਿਆਸਤ ਪਟਿਆਲਾ ਵਿਚ ਹੈ। |
| 10. | **ਗੁਰਦੁਆਰਾ ਦਾਦੂ ਮਾਜਰਾ** | ਕਲੌੜ ਤੋਂ ਟੁਰ ਕੇ ਇਸ ਪਿੰਡ ਆਏ। ਇਕ ਦਿਨ ਠਹਿਰੇ। ਇਹ ਗੁਰਦੁਆਰਾ ਕਲੌੜ ਤੋਂ ੭ ਕੋਹ ਦੀ ਵਿਥ ਤੇ ਹੈ। |
| 11. | **ਗੁਰਦੁਆਰਾ ਉਗਾਣਾ ਸਰਾਇ** | ਦਾਦੂ ਮਾਜਰੇ ਤੋਂ ਟੁਰ ਕੇ ਰਾਤ ਇਸ ਨਗਰ ਵਿਚ ਨਿਵਾਸ ਕੀਤਾ। |
| 12. | **ਗੁਰਦੁਆਰਾ ਨੌ ਲਖਾ ਸਾਹਿਬ** | ਇਹ ਅਸਥਾਨ ਉਗਾਣਾ ਸਰਾਇ ਤੋਂ ਪੰਜ ਕੋਹ ਦੇ ਫਾਸਲੇ ਤੇ ਹੈ। ਇਥੇ ਗੁਰੂ ਜੀ ਦੁਪਹਿਰ ਦਾ ਲੰਗਰ ਛਕ ਕੇ ਬਿਸਰਾਮ ਕਰਕੇ ਅਗੇ ਟੁਰ ਪਏ। |
| 13. | **ਗੁਰਦੁਆਰਾ ਟਹਲਪੁਰ** | ਇਹ ਪਟਿਆਲੇ ਤੋਂ ਅਠ ਕੋਹ ਪਹਾੜ ਦੇ ਪਾਸੇ ਵਲ ਹੈ। ਇਥੇ ਆਪ ਜੀ ਨੇ ਚਰਨ ਪਾਏ। |

| | | |
|---|---|---|
| 14. | **ਗੁਰਦੁਆਰਾ ਆਕੜ ਪਿੰਡ** | ਇਹ ਅਸਥਾਨ ਪਟਿਆਲੇ ਤੋਂ ੮ ਕੋਹ ਤੇ ਹੈ। |
| 15. | **ਗੁਰਦੁਆਰਾ ਲੰਗ ਪਿੰਡ** | ਪਟਿਆਲੇ ਤੋਂ ਪੰਜ ਕੋਹ ਤੇ ਫਾਸਲੇ ਤੇ ਇਹ ਪਿੰਡ ਹੈ। ਇਕ ਦਿਨ ਇਥੇ ਰਹੇ, ਲੋਕਾਂ ਨੂੰ ਮੰਦ ਕਰਮ ਤਿਆਗਣ ਅਤੇ ਸ਼ੁਭ ਕਰਮ ਗ੍ਰਹਿਣ ਕਰਨ ਦੇ ਉਪਦੇਸ਼ ਦਿਤੇ। |
| 16. | **ਗੁਰਦੁਆਰਾ ਪਿੰਡ ਸੀਂਭੜੂ** | ਇਹ ਪਟਿਆਲੇ ਤੋਂ ੭ ਕੋਹ ਦੇ ਫਾਸਲੇ ਤੇ ਹੈ। ਇਥੇ ਗੁਰਬਾਣੀ ਪੜ੍ਹਨ ਪੜ੍ਹਾਉਣ ਤੇ ਵੰਡ ਛਕਣ ਦਾ ਉਪਦੇਸ਼ ਦਿਤਾ, ਇਕ ਰਾਤ ਨਿਵਾਸ ਕੀਤਾ। |
| 17. | **ਗੁਰਦੁਆਰਾ ਰੋਹਟਾ ਸਾਹਿਬ** | ਇਸ ਪਿੰਡ ਵਿਚ ਥੋੜੀ ਦੇਰ ਟਿਕੇ, ਜਲ ਛਕ ਕੇ ਅਗੇ ਚਲ ਪਏ। ਨਾਮ ਦਾਨ ਇਸ਼ਨਾਨ ਦਾ ਉਪਦੇਸ਼ ਕੀਤਾ। |
| 18. | **ਗੁਰਦੁਆਰਾ ਗੁਣੀ ਕੇ ਪਿੰਡ** | ਰੋਹਟੇ ਤੋਂ ਟੁਰ ਕੇ, ਇਸ ਨਗਰ ਵਿਚ ਆਏ। ਰੋਹਟੇ ਤੋਂ ੭ ਕੋਹ ਤੇ ਹੈ, ਰਾਜਾ ਰਿਆਸਤ ਨਾਭਾ ਹੈ। |
| 19. | **ਗੁਰਦੁਆਰਾ ਰਾਜੋ ਮਾਜਰਾ** | ਇਹ ਨਗਰ ਗੁਣੀ ਕਿਆਂ ਤੋਂ ਪੰਦ੍ਰਾਂ ਕੋਹ, ਨਾਭੇ ਦੇ ਰਾਜ ਵਿਚ ਹੈ। ਇਥੇ ਸਿੱਖ ਸੰਗਤਾਂ ਨੂੰ ਸੇਵਾ ਕਰਨ ਦਾ ਉਪਦੇਸ਼ ਦਿਤਾ। |
| 20. | **ਗੁਰਦੁਆਰਾ ਗੁਰੂ ਕਾ ਖੂਹ, ਮੂਲੋ ਮਾਜਰਾ** | ਇਥੇ ਆਪ ਘੋੜੇ ਤੇ ਸਵਾਰ ਹੋ ਕੇ ਆਏ, ਪਿੰਡ ਦੇ ਦਰਵਾਜੇ ਵਿਚ ਆ ਖੜੇ ਹੋਏ ਤੇ ਬਚਨ ਕੀਤਾ, ਭਾਈ ਜਲ ਛਕਾਓ। ਸਿਖ ਜਲ ਲੈਣ ਟੁਰਿਆ, ਅਗੋਂ ਗੋਂਦਾ ਬੋਲਿਆ, ਮਹਾਰਾਜ ! ਜਲ ਬਹੁਤ ਕੌੜਾ ਤੇ ਖਾਰਾ ਹੈ। ਗੁਰੂ ਜੀ ਨੇ ਕਿਹਾ ਇਹ ਮਿਠਾ ਹੈ, ਤੁਸੀਂ ਲੈ ਆਓ, ਸਿਖ ਦੇ ਹਥ ਵਿਚ ਜਲ ਦੇ ਕੇ ਕਿਹਾ, ਸਤਿਨਾਮ ਪੜ੍ਹ, ਹੁਕਮ ਮੰਨਣ ਦੀ ਦੇਰ ਸੀ ਜਲ ਮਿੱਠਾ ਹੋ ਗਿਆ। ਇਹ ਖੂਹ ਅਜ ਤਕ ਮਿੱਠਾ ਹੈ। ਅਨੇਕਾਂ ਦੁਖ ਕਟਦਾ ਹੈ। |
| 21. | **ਗੁਰਦੁਆਰਾ ਸਾਹਿਬ ਪਿੰਡ ਸੇਖ** | ਮੂਲੋ ਵਾਲ ਤੋਂ ਟੁਰ ਕੇ ਗੁਰੂ ਜੀ ਇਥੇ ਆਏ। ਪਿੰਡ ਦੇ ਨੇੜੇ ਡੇਰਾ ਕੀਤਾ। ਇਸ |

| | | |
|---|---|---|
| | | ਪਿੰਡ ਵਿਚ ਇਕ ਬੈਰਾਗੀ ਸਾਧੂ ਰਹਿੰਦਾ ਸੀ। ਇਸਪਿੰਡ ਦਾ ਜ਼ਿਮੀਦਾਰ ਤ੍ਰਿਲੋਕਾ ਇਸਦਾ ਚੇਲਾ ਸੀ। ਉਸਨੇ ਗੁਰੂ ਸਾਹਿਬ ਨੂੰ ਵੇਖ ਕੇ ਨਕ ਚੜ੍ਹਾਇਆ। ਇਸ ਦੀ ਗੋਤ ਜੁਬੰਦਾ ਸੀ। ਗੁਰੂ ਸਾਹਿਬ ਨੇ ਕਿਹਾ, ਜੁਬੰਦਾ ਅਕਲ ਦਾ ਅੰਧਾ। "ਇਨ ਕਾ ਬਾਹੀਆ ਹੋਵੇਗਾ ਥੇਹੀਆ"। ਕੁਝ ਦਿਨਾ ਬਾਅਦ ਇਨ੍ਹਾਂ ਦੇ ੨੨ ਨਗਰ ਉਜੜ ਗਏ, ਮੇਰਠ ਦੇ ਪਾਸ ਜਾ ਵਸੇ। ਇਥੇ ਮਾਧੋ ਦਾਸ ਬੈਰਾਗੀ ਦਾ ਡੇਰਾ ਵੀ ਉਸ ਜ਼ਿਮੀਦਾਰ ਦਾ ਹੈ। ਗੁਰੂ ਘਰ ਨਗਰ ਤੋਂ ਬਹੁਤ ਹੀ ਨੇੜੇ ਹੈ। ਭਾਈ ਧਰਮ ਸਿੰਘ ਦੀ ਜਿਨ੍ਹਾਂ ਦਾ ਨਾਮ ਪੰਜਾਂ ਪਿਆਰਿਆਂ ਵਿਚ ਹੈ, ਇਸੇ ਪਿੰਡ ਦੇ ਰਹਿਣ ਵਾਲੇ ਸਨ। |
| 22. | **ਗੁਰਦੁਆਰਾ ਸੇਖਾ ਸਾਹਿਬ** | ਜਦੋਂ ਉਪਰ ਲਿਖੇ ਗੁਰਦੁਆਰੇ ਗੁਰੂ ਮਹਾਰਾਜ ਆਏ, ਭਾਈ ਮੁਕੰਦੇ ਤ੍ਰਖਾਣ ਨੇ ਪ੍ਰੇਮ ਕੀਤਾ, ਚਰਨ ਧੂੜ ਲਈ ਤੇ ਆਪਣੇ ਘਰ ਪਾਸ ਥੜਾ ਬਣਵਾਇਆ। ਮਹਾਰਾਜੇ ਆਲਾ ਸਿੰਘ ਸਾਹਿਬ ਦੀ ਸਪੁਤਰੀ ਨੇ ਸਤ ਹਲਾਂ ਦੀ ਜ਼ਮੀਨ ਗੁਰਦੁਆਰੇ ਨਾਲ ਲਗਾਈ। |
| 23. | **ਗੁਰਦੁਆਰਾ ਸਾਹਿਬ ਪਿੰਡ ਕਟੂ** | ਸ਼ੇਖੇ ਤੋਂ ੩ ਕੋਹ ਦਖਣ ਵਲ ਇਹ ਨਗਰ ਹੈ। ਜਦੋਂ ਗੁਰੂ ਮਹਾਰਾਜਾ ਆਏ ਤਾਂ ਧੰਨਾ ਨਾਮੇ ਜ਼ਿਮੀਦਾਰ ਨੇ ਘੋੜੇ ਦੀ ਵਾਗ ਫੜੀ ਤੇ ਦਰਸ਼ਨ ਦੇਣ ਲਈ ਬੇਨਤੀ ਕੀਤੀ। ਮਹਾਰਾਜ ਘੋੜੇ ਤੋਂ ਉਤਰੇ, ਧੰਨੇ ਨੇ ਪਲੰਘ ਉਤੇ ਬਿਸਤਰਾ ਵਿਛਾ ਕੇ ਗੁਰੂ ਜੀ ਨੂੰ ਬੈਠਣ ਲਈ ਬੇਨਤੀ ਕੀਤੀ ਤੇ ਪੁਛਿਆ ਸਚੇ ਪਾਤਿਸ਼ਾਹ ਜੀ ! ਪਰਮੇਸ਼ਰ ਦੀ ਪ੍ਰਾਪਤੀ ਲਈ ਕੀ ਕੀ ਸਾਧਨ ਕਰਨੇ ਚਾਹੀਦੇ ਹਨ? ਪ੍ਰੇਮੀ ਦੀ ਅਭਿਲਾਖਾ ਵੇਖ |

| | | |
|---|---|---|
| | | ਕੇ ਗੁਰੂ ਜੀ ਨੇ 'ਕਾਹੇ ਰੇ ਬਨ ਖੋਜਨ ਜਾਈ' ਆਦਿਕ ਸ਼ਬਦ ਪੜ੍ਹੇ। ਪ੍ਰੇਮੀ ਵਾਹਿਗੁਰੂ ਗੁਰਮੰਤ੍ਰ ਦਾ ਜਾਪ ਕਰਨ ਵਿਚ ਜੁਟ ਗਿਆ। |
| 24. | **ਗੁਰਦੁਆਰਾ ਸਾਹਿਬ ਪਿੰਡ ਫਰਵਾਹੀ** | ਇਹ ਨਗਰ ਕਟੂ ਤੋਂ ੪ ਕੋਹ ਪਛਮ ਪਾਸੇ ਹੈ। ਗੁਰੂ ਜੀ ਨੇ ਦੁਪਹਿਰਾ ਇਥੇ ਕਟਿਆ, ਸੰਤ ਸੰਗ ਕਰਨ ਦਾ ਉਪਦੇਸ਼ ਦਿਤਾ। |
| 25. | **ਗੁਰਦੁਆਰਾ ਸਾਹਿਬ ਪਿੰਡ ਹਡਯਾਇਆ** | ਇਥੋਂ ਦੇ ਲੋਕ ਜ਼ਿਮੀਦਾਰ ਚੌਥੇ ਦੇ ਤਪ ਨਾਲ ਬਹੁਤ ਦੁਖੀ ਹੋ ਕੇ ਹਾਇ ਹਾਇ ਕਰ ਰਹੇ ਸਨ। ਗੁਰੂ ਜੀ ਨੇ ਬਚਨ ਕੀਤਾ, ਇਸ ਟੋਹਬੇ ਵਿਚ ਇਸ਼ਨਾਨ ਕਰੋ। ਉਹ ਗੁਰੂ ਮਹਾਰਾਜ ਜੀ ਦਾ ਬਚਨ ਮੰਨ ਕੇ ਇਸ਼ਨਾਨ ਕਰਨ ਨਾਲ ਰਾਜ਼ੀ ਹੋ ਗਏ। ਇਥੇ ਮਹਾਰਾਜ ੭ ਦਿਨ ਰਹੇ। |
| 26. | **ਗੁਰਦੁਆਰਾ ਸਾਹਿਬ ਮੌੜ ਢਿਲਵਾਂ** | ਹਡਿਆਏ ਤੋਂ ਚਲ ਕੇ ਗੁਰੂ ਜੀ ਇਥੇ ਆਏ ਇਥੇ ਘੋੜਾ ਅਟਕ ਗਿਆ, ਮੋੜ ਢਿਲਵੀਂ ਆ ਗਏ। ਇਕ ਦਿਨ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ। |
| 27. | **ਗੁਰਦੁਆਰਾ ਸਾਹਿਬ ਭਦੇਰ** | ਮੌੜ ਢਿਲਵਾਂ ਤੋਂ ੧੧ ਕੋਹ ਦਖਣ ਵਲ ਹੈ। ਇਥੇ ਘੋੜਾ ਰੋਕ ਕੇ ਜਿਮੀਦਾਰ ਤੋਂ ਪੁਛਿਆ ਡੇਰਾ ਕਿਥੇ ਕਰੀਏ? ਉਸਨੇ ਕਿਹਾ ਘੁਮਿਆਰਾਂ ਦੇ ਘਰ। ਘੁਮਿਆਰਨੀ ਨੂੰ ਸਿਖੀ ਦਾਨ ਦੇ ਕੇ ਅਗੇ ਚਲ ਪਏ। |
| 28. | **ਗੁਰਦੁਆਰਾ ਸਾਹਿਬ ਅਲੀ ਸ਼ੇਰ** | ਇਸ ਪਿੰਡ ਦੇ ਲੋਕ ਗੁੜ ਦੀ ਭੇਲੀ ੧ ਰੁਪਇਆ ਭੇਟਾ ਲੈ ਕੇ ਗੁਰੂ ਜੀ ਦੇ ਪਾਸ ਆਏ। ਹਾਜ਼ਰ ਹੋ ਕੇ ਮੱਥਾ ਟੇਕਿਆ। ਸੰਗਤਾਂ ਵਿਚ ਓਹ ਗੁੜ ਵਰਤਾਇਆ ਗਿਆ। |
| 29. | **ਗੁਰਦੁਆਰਾ ਸਾਹਿਬ ਪਿੰਡ ਜੋਗਾ** | ਅਲੀ ਸ਼ੇਰ ਤੋਂ ੫ ਕੋਹ ਦਖਣ ਵਲ ਇਹ ਅਸਥਾਨ ਹੈ, ਇਥੇ ਗੁਰੂ ਜੀ ਦੋ ਪਹਿਰਾ |

| | | |
|---|---|---|
| | | ਕਟਿਆ, ਇਹ ਪਿੰਡ ਸੁੰਨ੍ਹਾ ਵੇਖ ਕੇ ਮਹਾਰਾਜ ਅਗੇ ਟੁਰ ਪਏ। |
| 30. | **ਗੁਰਦੁਆਰਾ ਸਾਹਿਬ ਪਿੰਡ ਭੂਪਾਲ** | ਨਗਰ ਨਿਵਾਸ ਲੋਕਾਂ ਦਾ ਪ੍ਰੇਮ ਵੇਖ ਕੇ ਗੁਰੂ ਜੀ ਇਕ ਰਾਤ ਇਸ ਨਗਰ ਵਿਚ ਰਹੇ। |
| 31. | **ਗੁਰਦੁਆਰਾ ਸਾਹਿਬ ਪਿੰਡ ਖੀਵਾ** | ਭੂਪਾਲੋਂ ਇਥੇ ਆਏ, ਤਿੰਨ ਦਿਨ ਸਿੰਘਾਂ ਨਾਮ ਪ੍ਰੇਮੀ ਦੇ ਪਾਸ ਰਹੇ। |
| 32. | **ਗੁਰਦੁਆਰਾ ਸਾਹਿਬ ਪਿੰਡ ਸਮਾਏ** | ਖੀਵੇ ਤੋਂ ਟੁਰ ਕੇ ਇਸ ਪਿੰਡ ਵਿਚ ਆਏ। |
| 33. | **ਗੁਰਦੁਆਰਾ ਸਾਹਿਬ ਪਿੰਡ ਭਿਖੀ** | ਇਥੇ ਆਪ ਜੀ ਨੂੰ ਪਿਸ਼ੌਰ ਤੋਂ ਆਈ ਸੰਗਤ ਮਿਲੀ। ਦੋ ਦਿਨ ਗੁਰੂ ਜੀ ਦੇ ਪਾਸ ਰਹੀ ਤੇ ਇਹ ਨਗਰ ਚਾਹਲ ਮੋੜ ਦੇ ਜ਼ਿਮੀਦਾਰਾਂ ਦਾ ਹੈ। ਇਹ ਲੋਕ ਸੁਲਤਾਨ ਦੇ ਸੇਵਕ ਸਨ, ਗੁਰੂ ਜੀ ਨੇ ਇਨ੍ਹਾਂ ਨੂੰ ਗੁਰਬਾਣੀ ਦੁਆਰਾ ਇਕ ਅਕਾਲ ਪੁਰਖ ਵਲ ਲਾਇਆ। |
| 34. | **ਗੁਰਦੁਆਰਾ ਸਾਹਿਬ ਪਿੰਡ ਗੁਰਨੇ** | ਇਹ ਪਿੰਡ ਭਿਖੀ ਤੋਂ ਪੰਜ ਕੋਹ ਚੜਦੇ ਵਲ ਹੈ। ਇਥੇ ਗੁਰੂ ਜੀ ਇਕ ਰਾਤ ਰਹੇ। |
| 35. | **ਗੁਰਦੁਆਰਾ ਸਾਹਿਬ ਪਿੰਡ ਖਯਾਲਾ** | ਇਹ ਗੁਰਦੁਆਰਾ ਪਿੰਡ ਤੋਂ ਪੰਜ ਕੋਹ ਤੇ ਹੈ। ਕਰਮ ਚੰਦ ਬ੍ਰਾਹਮਣ ਨੇ ਗੁਰੂ ਜੀ ਦੀ ਸੇਵਾ ਕੀਤੀ। ਗੁਰੂ ਜੀ ਨੇ ਬਚਨ ਕੀਤਾ ਇਸ ਜਗ੍ਹਾ ਖੂਹ ਅਤੇ ਬੋਹੜ ਦਾ ਦਰਖਤ ਲਾ ਦਿਓ। ਪਿੰਡ ਵਾਸੀਆਂ ਨੇ ਬਚਨ ਮੰਨਿਆ, ਇਥੇ ਦੋ ਖੂਹ ਤੇ ਦਰਖਤ ਦੋਵੇਂ ਪ੍ਰਸਿਧ ਹਨ। |
| 36. | **ਗੁਰਦੁਆਰਾ ਸਾਹਿਬ ਪਿੰਡ ਡਿਖ** | ਗੁਰੂ ਜੀ ਨੇ ਖਯਾਲੇ ਪਿੰਡ ਤੋਂ ਟੁਰ ਕੇ ਇਥੇ ਚਰਨ ਪਾਏ। |
| 37. | **ਗੁਰਦੁਆਰਾ ਸਾਹਿਬ ਸਾਬੋ ਕੋ ਮੌੜ** | ਇਹ ਅਸਥਾਨ ਡਿਖ ਪਿੰਡ ਤੋਂ ੬ ਕੋਹ ਤੇ ਹੈ। ਇਥੇ ਗੁਰੂ ਜੀ ਜੰਡ ਦਰਖਤ ਦੇ ਹੇਠ ਡੇਰਾ ਕਰਨ ਲਗੇ ਤਾਂ ਪਿੰਡ ਦੇ ਲੋਕਾਂ ਨੇ ਬੇਨਤੀ ਕੀਤੀ, ਮਹਾਰਾਜ ! ਇਥੇ ਦਿਓ |

| | | |
|---|---|---|
| | | ਰਹਿੰਦਾ ਹੈ। ਸਤਿਗੁਰਾਂ ਨੇ ਇਹ ਗਲ ਸੁਣ ਕੇ ਆਖਿਆ ਕਿ ਹੁਣ ਦਿਓ ਨਹੀਂ ਰਹੇਗਾ। ਉਥੇ ਆਪ ੧੭ ਦਿਨ ਰਹੇ। ਇਕ ਤਲਾਬ ਵੀ ਖਟਵਾਇਆ। |
| 38. | **ਗੁਰਦੁਆਰਾ ਸਾਹਿਬ ਮਾਈ ਸਰਖਾਨਾ** | ਇਥੇ ਗੁਰੂ ਜੀ ਨੇ ਇਕ ਦਿਨ ਨਿਵਾਸ ਕੀਤਾ। ਸਿਖ ਸੰਗਤਾਂ ਨੂੰ ਉਪਦੇਸ਼ ਕੀਤਾ। ਦੂਜੇ ਦਿਨ ਭਾਈ ਰਘੂ ਨੇ ਇਕ ਦਿਨ ਹੋਰ ਰਹਿਣ ਲਈ ਬੇਨਤੀ ਕੀਤੀ। ਇਸ ਦੀ ਬੇਨਤੀ ਸੁਣ ਕੇ ਆਪ ਇਕ ਦਿਨ ਨਗਰ ਦੇ ਬਾਹਰ ਰਹੇ। |
| 39. | **ਗੁਰਦੁਆਰਾ ਸਾਹਿਬ ਤਿਤਰ** | ਭਾਈ ਰਘੂ ਦੀ ਬੇਨਤੀ ਪ੍ਰਵਾਨ ਕੀਤੀ, ਇਕ ਦਿਨ ਰਹੇ। ਇਹ ਗੁਰਦੁਆਰਾ ਮਾਈ ਸਰਖਾਨੇ ਪਿੰਡ ਤੋਂ ਪੰਜ ਸੌ ਕਦਮ ਦੀ ਵਿੱਥ ਤੇ ਹੈ। |
| 40. | **ਗੁਰਦੁਆਰਾ ਮੰਜੀ ਸਾਹਿਬ ਤਲਵੰਡੀ** | ਮਾਈ ਸਰਖਾਨਾ ਤੋਂ ਪੰਜ ਕੋਹ ਦਖਣ ਵਾਲੇ ਪਾਸੇ ਇਹ ਪਿੰਡ ਜਿਸ ਦਾ ਨਾਮ ਸਾਬੋ ਕੀ ਤਲਵੰਡੀ ਹੈ। ਇਸ ਤਲਵੰਡੀ ਦਾ ਨਾਮ ਦਮਦਮਾ ਸਾਹਿਬ ਜੀ ਹੈ ਜਿਥੇ ਦਸਮ ਗੁਰੂ ਜੀ ਨੇ ਕਈ ਚੋਜ ਕੀਤੇ। |
| 41. | **ਗੁਰਦੁਆਰਾ ਮੰਜੀ ਸਾਹਿਬ ਗੁਰੂ ਸਰ ਤਲਵੰਡੀ** | ਇਹ ਸਥਾਨ ਉਪਰਲੇ ਗੁਰਦੁਆਰੇ ਤੋਂ ਬਹੁਤ ਨੇੜੇ ਹੈ। ਇਥੇ ਗੁਰੂ ਜੀ ਨੇ ਇਕ ਤਲਾਬ ਕੱਚਾ ਪੁਟਵਾਇਆ ਤੇ ਆਪਣੇ ਪਵਿਤਰ ਦੁਸ਼ਾਲੇ ਵਿਚ ਮਿਟੀ ਪਾ ਕੇ ਮੋਢੇ ਤੇ ਚਕੀ, ਸੇਵਾ ਕੀਤੀ। |
| 42. | **ਗੁਰਦੁਆਰਾ ਸੂਲੀ ਸਰ ਸਾਹਿਬ ਪਿੰਡ ਧਰਮੂ ਕਾ ਕੋਟ** | ਸਾਬੋ ਕੀ ਤਲਵੰਡੀ ਤੋਂ ਗੁਰੂ ਮਹਾਰਾਜ ਪਾਈ ਜਗਤੇ ਦਾ ਪ੍ਰੇਮ ਵੇਖ ਕੇ ਇਥੇ ਆਏ। ਤਿੰਨ ਦਿਨ ਇਥੇ ਰਹੇ। ਰਾਤ ਨੂੰ ਚੋਰ ਗੁਰੂ ਜੀ ਦਾ ਘੋੜਾ ਚੁਰਾਉਣ ਆਇਆ ਅਤੇ ਘੋੜਾ ਖੋਲ ਕੇ ਟੁਰਨ ਲਗੇ ਤਾਂ ਅੰਨ੍ਹਾ ਹੋ ਗਿਆ। ਸਾਰੀ ਰਾਤ ਫਿਰਦਾ ਰਿਹਾ, ਮੁੜ ਗੁਰੂ ਜੀ ਦੀ ਸ਼ਰਨੀ ਆਇਆ ਅਤੇ ਕਿਹਾ ਮੈਂ ਬਹੁਤ ਪਾਪ |

| | | |
|---|---|---|
| | | ਕੀਤਾ ਹੈ। ਆਪ ਦਡ ਦਿਓ। ਗੁਰੂ ਜੀ ਨੇ ਕਿਹਾ, ਤੂੰ ਆਪ ਹੀ ਆਪਣੇ ਉਤੇ ਦੰਡ ਲਾ। ਉਸ ਨੇ ਜੰਡ ਦਾ ਬ੍ਰਿਖ ਵੇਖ ਸਿਧਾ ਹੋ ਕੇ ਟਾਹਣੀ ਤੋੜਨ ਲਗਾ, ਆਪਣੇ ਪੇਟ ਵਿਚ ਦਬਾ ਕੇ ਮਰਨ ਲਗਾ। ਗੁਰੂ ਜੀ ਨੇ ਬਚਨ ਕੀਤਾ, ਉਹ ਜੰਡ ਹਰਾ ਹੋ ਗਿਆ, ਇਸ ਕਰਕੇ ਇਸ ਦਾ ਨਾਮ ਸੂਲੀ ਸਰ ਹੈ। |
| 43. | **ਗੁਰਦੁਆਰਾ ਸਾਹਿਬ ਪਿੰਡ ਬਰੇ** | ਧਰਮੂੰ ਦੇ ਕੋਟੋਂ ਟੁਰ ਕੇ ਮਹਾਰਾਜ ਏਥੇ ਪਹੁੰਚੇ, ਨਗਰ ਵਾਸੀਆਂ ਨੇ ਬਹੁਤ ਸੇਵਾ ਕੀਤੀ। ਸਾਵਣ ਤੇ ਭਾਦਰੋ ਆਪ ਏਥੇ ਹੀ ਰਹੇ। ਬਚਨ ਹੋਇਆ, ਪੁਰਾਣੇ ਘਰ ਤਿਆਗ ਕੇ ਨਵੇਂ ਬਣਾਉ, ਸਭ ਨੇ ਹੁਕਮ ਮੰਨਿਆ। |
| 44. | **ਗੁਰਦੁਆਰਾ ਗੋਬਿੰਦਪੁਰ ਸਾਹਿਬ** | ਇਹ ਖਰੇ ਨਗਰ ਤੋਂ ੭ ਕੋਹ ਪੂਰਬ ਵਲ ਹੈ। ਦੁਪਹਿਰ ਆਪ ਏਥੇ ਰਹੇ। |
| 45. | **ਗੁਰਦੁਆਰਾ ਸਾਹਿਬ ਸੰਗੇੜੀ** | ਗੋਬਿੰਦਪੁਰ ਤੋਂ ਦੋ ਕੋਹ ਪੂਰਬ ਵਾਲੇ ਪਾਸੇ ਹੈ। |
| 46. | **ਗੁਰਦੁਆਰਾ ਸਾਹਿਬ ਗਾਗਾ** | ਸੰਗੇੜੀ ਤੋਂ ੮ ਕੋਹ ਪੂਰਬ ਵਲ ਹੈ, ਇਥੇ ਦੁਪਹਿਰੇ ਆਏ। ਸਿਖ ਗੁਰੂ ਕਿਆਂ ਘੋੜਿਆਂ ਵਾਸਤੇ ਘਾਹ ਖੋਤ੍ਰਨ ਗਏ, ਪਿੰਡ ਦੇ ਲੋਕਾਂ ਨੇ ਘਾਹ ਖੋਹ ਲਿਆ। ਸਿਖਾਂ ਫਰਿਆਦ ਕੀਤੀ, ਗੁਰੂ ਜੀ ਨੇ ਬਚਨ ਕੀਤਾ, ਚੁਪ ਰਹੋ ਘਾਸ ਖੋਹਣ ਵਾਲੇ ਆਪੇ ਆ ਜਾਣਗੇ। ਓਹ ਆਏ ਤੇ ਉਨਾਂ ਖਿਮਾ ਮੰਗੀ। ਗੁਰੂ ਜੀ ਨੇ ਬਖ਼ਸ਼ ਦਿਤਾ। |
| 47. | **ਗੁਰਦੁਆਰਾ ਲੇਲ ਸਾਹਿਬ** | ਪਿੰਡ ਗਾਗੇ ਤੋਂ ਚਾਰ ਕੋਹ ਪੂਰਬ ਵਲ ਹੈ। ਇਕ ਘੜੀ ਗੁਰੂ ਜੀ ਇਥੇ ਠਹਿਰੇ। |
| 48. | **ਗੁਰਦੁਆਰਾ ਮੂਣਕ ਸਾਹਿਬ** | ਲੇਲ ਪਿੰਡ ਤੋਂ ਛੇ ਕੋਹ ਤੇ ਹੈ। ਇਥੇ ਗੁਰੂ ਜੀ ਥੋੜਾ ਚਿਰ ਠਹਿਰੇ। ਏਥੇ ਮਹਾਰਾਜਾ ਪਟਿਆਲੇ ਦਾ ਕਿਲਾ ਹੈ। ਉਮਰ ਕੈਦੀ ਇਥੇ ਹੀ ਰਹਿੰਦੇ ਸਨ। |

| | | |
|---|---|---|
| 49. | **ਗੁਰਦੁਆਰਾ ਮਕੋਰੜ ਸਾਹਿਬ** | ਮੂਨਕ ਨਗਰ ਤੋਂ ਮਹਾਰਾਜ ਇਥੇ ਆਏ। ਇਹ ਨਗਰ ਮੂਣਕ ਤੋਂ ਤਿੰਨ ਕੋਹ ਹੈ। |
| 50. | **ਗੁਰਦੁਆਰਾ ਧਮਧਾਨ ਸਾਹਿਬ** | ਇਹ ਬੜਾ ਪ੍ਰਸਿਧ ਅਸਥਾਨ ਹੈ। ਭਾਈ ਮੀਰਾਂ ਜੀ ਨੇ ਗੁਰੂ ਸਾਹਿਬ ਦੀ ਅਤੁਟ ਸੇਵਾ ਕੀਤੀ। ਇਸ਼ਨਾਨ ਅਤੇ ਲੰਗਰ ਲਈ ਜਲ ੧੨ ਸਾਲ ਕਰਦੇ ਰਹੇ। ਆਪ ਜੀ ਨੂੰ ਗੁਰੂ ਜੀ ਨੇ ਸਵਾ ਗਜ਼ ਦਾ ਪਰਨਾ ਬਖ਼ਸ਼ਿਆ। ਪ੍ਰੇਮ ਪਟੋਲਾ ਸਲੋਕ ਪੜ੍ਹਿਆ। ਪੰਜ ਪਿੰਡ ਮਹਾਰਾਜਾ ਪਟਿਆਲਾ ਵਲੋਂ ਇਸ ਸਥਾਨ ਨਾਲ ਲਾਏ ਗਏ। ਗੁਰੂ ਜੀ ੫ ਮਹੀਨੇ ੯ ਦਿਨ ਇਥੇ ਰਹੇ। ਧਮਧਾਨ ਸਾਹਿਬ ਰੇਲਵੇ ਸਟੇਸ਼ਨ ਹੈ। |
| 51. | **ਗੁਰਦੁਆਰਾ ਬਹਰਜਖ ਸਾਹਿਬ** | ਧਮਧਾਨ ਤੋਂ ਗੁਰੂਸਾਹਿਬ ਕੁਰਖੇਤਰ ਗਏ। ਇਥੇ ਕੌਰਵਾਂ ਪਾਂਡਵਾਂ ਦੀ ਅੰਤ ਲੜਾਈ ਹੋਈ ਸੀ, ਮਾਧੋ ਤ੍ਰਖਾਣ ਦਾ ਪ੍ਰੇਮ ਵੇਖ ਕੇ ਆਪ ਇਥੇ ਆਏ। |
| 52. | **ਗੁਰਦੁਆਰਾ ਕੈਂਥਲ ਸਾਹਿਬ** | ਸਤਿਗੁਰੂ ਜੀ ਕੁਰਖੇਤ੍ਰ ਤੋਂ ਟੁਰ ਕੇ ਗੁਰਦੁਆਰਾ ਬਹਰਜਖ ਵਾਲੇ ਤ੍ਰਖਾਣ ਸਿਖ ਨੂੰ ਨਾਲ ਲਿਆਏ। ਇਥੇ ਤਿੰਨ ਦਿਨ ਰਹੇ। ਇਹ ਭਾਈ ਭਗਤੂ ਜੀ ਦੇ ਬੰਸ ਦੀ ਰਾਧਾਨੀ ਹੈ। |
| 53. | **ਗੁਰਦੁਆਰਾ ਬਾਰਨਾ ਸਾਹਿਬ** | ਇਹ ਸਥਾਨ ਕੈਂਥਲ ਤੋਂ ੧੯ ਕੋਹ ਪੂਰਬ ਵਲ ਹੈ। ਇਕ ਪ੍ਰੇਮੀ ਭਾਈ ਲਧਾ ਜੀ ਦੇ ਪ੍ਰੇਮ ਕਰਕੇ ਇਥੇ ਇਕ ਦਿਨ ਰਹੇ। |
| 54. | **ਗੁਰਦੁਆਰਾ ਥਨੇਸਰ ਸਾਹਿਬ** | ਬਾਰਨੇ ਨਗਰ ਤੋਂ ਛੇ ਕੋਹ ਪੂਰਬ ਵਾਲੇ ਪਾਸੇ ਹੈ। ਇਥੇ ੨ ਦਿਨ ਰਹੇ। ਸੂਰਜ ਗ੍ਰਹਿਣ ਦਾ ਮੇਲਾ ਦੇਖਿਆ। |
| 55. | **ਗੁਰਦੁਆਰਾ ਬਨੀ ਬਦਰਪੁਰ ਸਾਹਿਬ** | ਥਨੇਸਰੋਂ ੪ ਕੋਹ ਤੇ ਇਹ ਨਗਰ ਹੈ। ਪਾਣੀ ਦੀ ਤੰਗੀ ਦੇਖ ਕੇ ਆਪ ਜੀ ਨੇ ਭਾਈ ਅਨੋਖੇ ਨੂੰ ਰੁਪਇਆ ਦੇ ਕੇ ਖੂਹ ਖੁਦਵਾਇਆ, ਜਿਸ ਦਾ ਜਲ ਮਿੱਠਾ ਹੈ। |

| | | |
|---|---|---|
| 56. | **ਗੁਰਦੁਆਰਾ ਸਾਹਿਬ ਕੜਾ ਮਾਨਕਪੁਰ** | ਇਹ ਸਥਾਨ ਜਮਨਾ ਦੇ ਪਾਰ ਹੈ। ਇਥੇ ਮਲੂਕ ਦਾਸ ਸੰਤ ਦੀ ਬ੍ਰਿਧ ਅਵਸਥਾ ਹੋ ਗਈ। ਮ੍ਰਿਤੂ ਨੇੜੇ ਜਾਣ ਕੇ ਗੁਰੂ ਦਰਸ਼ਨਾ ਦੀ ਇਛਾ ਕੀਤੀ। ਅੰਤਰਜਾਮੀ ਸਤਿਗੁਰੂ ਜੀ ਨੇ ਦਰਸ਼ਨ ਦੇ ਕੇ ਨਿਹਾਲ ਕੀਤਾ। |
| 57. | **ਗੁਰਦੁਆਰਾ ਸਾਹਿਬ ਮਥਰਾ ਸ਼ਹਿਰ** | ਇਥੇ ਕੰਸ ਟਿਲੇ ਉਤੇ ਗੁਰੂ ਜੀ ਨੇ ਨਿਵਾਸ ਕੀਤਾ। ਮੰਜੀ ਸਾਹਿਬ ਆਗਰੇ ਵਾਲੀ ਸੜਕ ਉਤੇ ਸ਼ਹਿਰ ਦੇ ਵਿਚਕਾਰ ਹੈ। |
| 58. | **ਗੁਰਦੁਆਰਾ ਸਾਹਿਬ ਸ਼ਹਿਰ ਆਗਰਾ** | ਮਾਈ ਭਾਗੋ ਦਾ ਪ੍ਰੇਮ ਵੇਖ ਕੇ ਆਪ ਇਥੇ ਆਏ। ਮਾਈ ਨੇ ਪ੍ਰੇਮ ਵਸ ਹੋ ਕੇ ਗੁਰੂ ਜੀ ਨੂੰ ਪੁੱਤਰ ਭਾਵ ਕਰਕੇ ਦੇਖਿਆ। ਮਾਈ ਦੀ ਭਾਵਨਾ ਪੂਰਨ ਕਰਨ ਹਿਤ ਗੁਰੂ ਜੀ ੧ ਮਹੀਨਾ ਦੋ ਦਿਨ ਇਥੇ ਰਹੇ। |
| 59. | **ਗੁਰਦੁਆਰਾ ਸਾਹਿਬ ਸ਼ਹਿਰ ਏਟਾਯਾ** | ਆਗਰੇ ਤੋਂ ਟੁਰ ਕੇ ਏਥੇ ਆਏ ਇਹ ਨਗਰ ਜਮਨਾ ਦੇ ਕਿਨਾਰੇ ਹੈ। |
| 60. | **ਗੁਰਦੁਆਰਾ ਸਾਹਿਬ ਪ੍ਰਾਗਰਾਜ** | ਇਥੇ ਗੁਰੂ ਪਾਤਿਸ਼ਾਹ ੨ ਮਹੀਨੇ ੧੧ ਦਿਨ ਰਹੇ। ਇਕ ਪ੍ਰੇਮੀ ਕਾਇਥ ਰਾਮ ਲੋਕ ਗੁਰੂ ਜੀ ਨੂੰ ਲੈ ਗਿਆ। ਇਕ ਦਿਨ ਮਾਤਾ ਨਾਨਕੀ ਜੀ ਨੇ ਬਚਨ ਕੀਤਾ, ਬੇਟਾ ! ਤੇਰੇ ਘਰ ਪੁਤਰ ਦੇਖਣ ਦੀ ਮਨ ਦੀ ਇਛਾ ਹੈ ਤੇਰੇ ਪਿਤਾ ਜੀ ਦਾ ਬਚਨ ਹੈ ਕਿ ਤੇਰੇ ਘਰ ਪਰਮ ਪ੍ਰਤਾਪ ਵਾਲਾ ਪੋਤਰਾ ਹੋਵੇਗਾ, ਜੋ ਪੂਰਨ ਕਰੋ ਜੀ। ਗੁਰੂ ਜੀ ਨੇ ਸੁਣ ਕੇ ਕਿਹਾ ਕਿ ਗੁਰੂ ਨਾਨਕ ਦੇਵ ਜੀ ਮਨਸ਼ਾ ਪੂਰੀ ਕਰਨਗੇ। ਸੋ, ਦਸਮ ਗੁਰੂ ਜੀ ਨੇ ਅਵਤਾਰ ਧਾਰਿਆ। |
| 61. | **ਗੁਰਦੁਆਰਾ ਸਾਹਿਬ ਵਡੀ ਸੰਗਤ ਕਾਸ਼ੀ ਜੀ** | ਪ੍ਰਾਗਰਾਜ ਤੋਂ ਚਲ ਕੇ ਆਪ ਇਥੇ ਆਏ। ਕਾਸ਼ੀ ਸ਼ਹਿਰ ਤੋਂ ਬਾਹਰ ਬੈਠੇ, ਏਥੇ ਗੁਰੂ ਕਾ ਬਾਗ਼ ਹੈ। ਗੁਰਬਖ਼ਸ਼ ਪ੍ਰੇਮੀ ਨੇ ਗੁਰੂ ਜੀ ਨੂੰ ਰੇਸ਼ਮ ਕਟੜੇ ਵਿਚ ਲੈ ਆਏ, ਨਿਵਾਸ ਕਰਾ ਕੇ ਪ੍ਰਸ਼ਾਦ ਆਦਿ ਦੀ ਸੇਵਾ ਬੜੇ ਪ੍ਰੇਮ ਨਾਲ ਕੀਤੀ। |

| | | |
|---|---|---|
| | | ਗੁਰਬਖ਼ਸ਼ ਨੇ ਸ਼ਬਦ ਸੁਣਾਏ। ਗੁਰੂ ਜੀ ਸੁਣ ਕੇ ਪ੍ਰਸੰਨ ਹੋਏ ਤੇ ਵਰ ਦਿਤਾ ਕਿ ਤੇਰੀ ਕੁਲ ਵਿਚ ਕੀਰਤਨ ਦਾ ਪ੍ਰਚਾਰ ਰਹੇਗਾ। ਆਪਣੇ ਅੰਗ ਦਾ ਚੋਲਾ ਭੀ ਬਖ਼ਸ਼ਿਆ, ਜੋ ਬਦਾਮੀ ਰੰਗ ਦਾ ਹੈ। ਕਪੜਾ ਖੀਨ ਖਾਬ ਦਾ ਦਰਸ਼ਨ ਕਰਨ ਯੋਗ ਹੈ। |
| 62. | **ਗੁਰਦੁਆਰਾ ਸਾਹਿਬ ਵਡੀ ਸੰਗਤ ਸ਼ਹਿਰ ਸਸਰਾਮ** | ਕਾਸ਼ੀ ਤੋਂ ਟੁਰ ਕੇ ਆਪ ਏਥੇ ਆਏ। ਫਗੂ ਚਾਚੇ ਨੇ ਆਪਣਾ ਨਵਾਂ ਘਰ ਬਣਾਇਆ, ਦਰਵਾਜ਼ਾ ਬਹੁਤ ਵੱਡਾ ਰਖਿਆ ਸੀ ਜਦੋਂ ਲੋਕ ਪੁਛਣ ਤਾਂ ਉਤਰ ਦਿੰਦਾ ਕਿ ਮੇਰੇ ਸਤਿਗੁਰੂ ਜੀ ਗੁਰੂ ਤੇਗ ਬਹਾਦਰ ਸਾਹਿਬ ਜੀ ਘੋੜੇ ਤੇ ਸਵਾਰ ਹੋ ਕੇ ਅੰਦਰ ਆਣਗੇ, ਮੇਰੇ ਧੰਨਭਾਗ ਹੋਣਗੇ। ਇਸ ਦਾ ਪ੍ਰੇਮ ਵੇਖ ਕੇ ਚਾਚਾ ਫਗੂ ਘਰ ਪੁਛਦੇ ਪੁਛਾਂਦੇ ਪਹੁੰਚੇ। ੧ ਮਹੀਨਾ ੭ ਦਿਨ ਇਥੇ ਰਹੇ। |
| 63. | **ਗੁਰਦੁਆਰਾ ਸਾਹਿਬ ਗਯਾ** | ਸਸਰਾਮ ਤੋਂ ਟੁਰ ਕੇ ਇਥੇ ਪਹੁੰਚ। ਪਾਂਡੇ ਮਰੇ ਹੋਇਆ ਸਨਬੰਧੀਆਂ ਦਾ ਭੈ ਦਿਖਾ ਕੇ ਲੋਕਾਂ ਨੂੰ ਲੁਟਦੇ ਸਨ, ਗੁਰੂ ਜੀ ਨੂੰ ਉਨ੍ਹਾਂ ਕਿਹਾ ਕਿ ਕੋਈ ਵਸਤੂ ਇਥੇ ਛਡ ਜਾਓ। ਗੁਰੂ ਨਾਨਕ ਦੇਵ ਜੀ ਨੇ ਕਿਹਾ ਸੰਗਤ ਨੇ ਤੁਹਾਨੂੰ ਛਡਿਆ। |
| 64. | **ਗੁਰਦੁਆਰਾ ਹਵੇਲੀ ਸਾਹਿਬ** | ਗਯਾ ਤੋਂ ਗੁਰੂ ਜੀ ਪਟਨੇ ਸ਼ਹਿਰ ਵਿਚ ਆਏ। ਜੈਤ ਸੇਠ ਹਲਵਾਈ ਨੇ ਗੁਰੂ ਜੀ ਨੂੰ ਆਪਣੇ ਪਾਸ ਡੇਰਾ ਕਰਾਇਆ। ਸੰਗਤ ਬਹੁਤ ਆਂਦੀ ਸੀ, ਇਥੇ ਮਿਟ ਨਹੀਂ ਸੀ ਸਕਦੀ। ਇਸ ਲਈ ਭਾਈ ਜੈ ਗੋਪਾਲ ਅਗਰਵਾਲ (ਸ਼ਾਹੂਕਾਰ) ਨੇ ਗੰਗਾ ਦੇ ਕਿਨਾਰੇ ਆਪਣੀ ਹਵੇਲੀ ਅਰਦਾਸ ਕਰਾਈ। ਇਸ ਹਵੇਲੀ ਵਿਚ ਗੁਰੂ ਜੀ ਤਿੰਨ ਮਹੀਨੇ ਰਹੇ। |

| | | |
|---|---|---|
| 65. | **ਗੁਰਦੁਆਰਾ ਸਾਹਿਬ ਗਾਇ ਘਾਟ** | ਇਥੇ ਗੁਰੂ ਮਹਾਰਾਜ ਜੀ ਦੇ ਦੋ ਥੰਮ ਹਨ। ਇਨ੍ਹਾਂ ਨਾਲ ਮਿਲਣ ਕਰਕੇ ਅਨੇਕ ਰੋਗਾਂ ਦਾ ਨਾਸ਼ ਹੁੰਦਾ ਹੈ। |
| 66. | **ਗੁਰਦੁਆਰਾ ਸਾਹਿਬ ਗੁਰੂ ਕਾ ਬਾਗ਼** | ਇਹ ਬਾਗ਼ ਨਵਾਬ ਦਾ ਸੁੱਕਾ ਹੋਇਆ ਸੀ, ਗੁਰੂ ਜੀ ਨੇ ਏਥੇ ਚਰਨ ਪਾਏ। ਗੁਰੂ ਜੀ ਸੰਗਤਾਂ ਦੀ ਬੇਨਤੀ ਕੀਤੀ ਤੇ ਬਚਨ ਨਾਲ ਬਾਗ਼ ਹਰਾ-ਭਰਾ ਹੋ ਗਿਆ। |
| 67. | **ਗੁਰਦੁਆਰਾ ਬਾਢ ਸ਼ੈਹਰ** | ਇਹ ਕਸਬਾ ਗਹਲ ਤੋਂ ੧੨ ਕੋਹ ਪੂਰਬ ਵਾਲੇ ਪਾਸੇ ਹੈ। ਪਟਣੇ ਤੋਂ ਟੁਰ ਕੇ ਇਕ ਰਾਤ ਇਥੇ ਰਹੇ। |
| 68. | **ਗੁਰਦੁਆਰਾ ਸਾਹਿਬ ਮੰਗੇਰ ਸ਼ਹਿਰ** | ਇਹ ਗੰਗਾ ਦੇ ਕਿਨਾਰੇ ਹੈ, ਬਾਢ ਤੋਂ ੨੦ ਕੋਹ ਪੂਰਬ ਵਲ ਹੈ। |
| 69. | **ਗੁਰਦੁਆਰਾ ਸਾਹਿਬ ਭਾਗਲਪੁਰ** | ਇਹ ਅਸਥਾਨ ਮੰਗੇਰ ਤੋਂ ੧੮ ਕੋਹ ਪੂਰਬ ਵਲ ਹੈ। ਗੁਰੂ ਜੀ ਇਥੇ ੧ ਦਿਨ ਰਹੇ। |
| 70. | **ਗੁਰਦੁਆਰਾ ਕਹਲਗਾਂਉ** | ਇਹ ਅਸਥਾਨ ਫਾਗਲਪੁਰ ਤੋਂ ੧੦ ਕੋਹ ਪੂਰਬ ਵਲ ਹੈ। |
| 71. | **ਗੁਰਦੁਆਰਾ ਸਾਹਿਬ ਕੰਤ ਨਗਰ** | ਇਹ ਅਸਥਾਨ ਕਹਲ ਗਾਂਉ ਤੋਂ ੧੨ ਕੋਹ। ਇਹ ਗੰਗਾ ਤੋਂ ਪਾਰ ਹੈ। |
| 72. | **ਗੁਰਦੁਆਰਾ ਸਾਹਿਬ ਮਖਸੂਦਾ ਬਾਦ** | ਬੰਗਾਲ ਦੇਸ਼ ਦਾ ਪ੍ਰਸਿਧ ਵੱਡਾ ਸ਼ਹਿਰ ਹੈ। ਇਸ ਨੂੰ ਮੁਰਸ਼ਦਾ ਬਾਦ ਭੀ ਕਹਿੰਦੇ ਹਨ। |
| 73. | **ਗੁਰਦੁਆਰਾ ਸਾਹਿਬ ਮਾਲਦਾ ਸ਼ਹਿਰ** | ਮਖਸੂਦਾ ਬਾਦ ਤੋਂ ੨੫ ਕੋਹ ਪੂਰਬ ਪਾਸੇ ਹੈ। ਮਾਲਦੇਓ ਨਾਮ ਦਾ ਅੰਬ ਮਸ਼ਹੂਰ ਹੈ। |
| 74. | **ਗੁਰਦੁਆਰਾ ਸਾਹਿਬ ਰੰਗਪੁਰ** | ਮਾਲਦੇਓ ਤੋਂ ੧੦ ਕੋਹ ਤੇ ਹੈ। ਇਥੇ ੧ ਦਿਨ ਰਹੇ। |
| 75. | **ਗੁਰਦੁਆਰਾ ਸਾਹਿਬ ਢਾਕਾ** | ਰੰਗਪੁਰ ਤੋਂ ੧੪ ਕੋਹ ਦੀ ਵਿਥ ਤੇ ਹੈ। ਇਥੇ ਗੁਰੂ ਨਾਨਕ ਦੇਵ ਜੀ ਚਰਨ ਪਾਦਕਾ ਭੀ ਹੈ। ਇਥੇ ੧ ਮੀਲ ਤੇ ਨੌਵੀਂ ਪਾਤਿਸ਼ਾਹੀ ਦਾ ਗੁਰਦੁਆਰਾ ਹੈ। |
| 76. | **ਗੁਰਦੁਆਰਾ ਧੋਬਨੀ ਸਾਹਿਬ (ਆਸਾਮ)** | ਢਾਕੇ ਤੋਂ ੯੦ ਕੋਹ ਦਖਣ ਵਲ ਹੈ। ਇਥੇ ਗੁਰੂ ਜੀ ਦਾ ਬਾਗ ਹੈ। ਰਾਜਾ ਬਿਸ਼ਨ |

| | | |
|---|---|---|
| | | ਸਿੰਘ ਦੀ ਫ਼ੌਜ਼ ਤੋਂ ਟੋਕਰੀ ਢੁਆਉਣ ਦੀ ਸੇਵਾ ਕਰਾਈ। ਮਾਇਆ ਦੇਵੀ ਤੋਂ ੩ ਕੋਹ ਦਾਮਰੂ ਦੇਸ਼ ਹੈ। ਦਸਮੇਸ਼ ਜੀ ਦੇ ਅਵਤਾਰ ਧਾਰਨ ਦੀ ਖ਼ਬਰ ਇਥੇ ਆਈ। ਪਟਣੇ ਸ਼ਹਿਰ ਤੋਂ ਇਥੇ ਆਏ। ਗੁਰੂ ਜੀ ਨੇ ਏਥੇ ਤੋਪਾਂ, ਬੰਦੂਕਾਂ ਦੀ ਸ਼ਲਕ ਅਤੇ ਆਤਸ਼ਬਾਜ਼ੀ ਚਲਾਈ। |
| 77. | **ਗੁਰਦੁਆਰਾ ਹਰਿਮੰਦਰ ਸਾਹਿਬ** | ਸਭ ਪਾਸੇ ਫਿਰ ਕੇ ਮੁੜ ਪਟਣਾ ਸ਼ਹਿਰ ਦਸਮੇਸ਼ ਗੁਰੂ ਜੀ ਦਾ ਦਰਸ਼ਨ ਕਰ, ਇਕ ਮਹੀਨਾ ਇਕ ਦਿਨ ਨਿਵਾਸ ਕਰਕੇ ਮਾਤਾ ਗੁਜਰੀ ਜੀ, ਦਸਮੇਸ਼ ਜੀ ਨੂੰ ਪੰਜਾਬ ਲੈ ਗਏ। |
| 78. | **ਗੁਰਦੁਆਰਾ ਮ੍ਰਿਦੰਗ ਵਾਲੀ** | ਪਟਨੇ ਤੋਂ ਚਲਦੇ ਬਵਨਪੁਰ ਆਏ। ਇਥੇ ਗੁਰਬਖ਼ਸ਼ ਪ੍ਰੇਮੀ ਜਿਸ ਨੂੰ ਕਾਸ਼ੀ ਮ੍ਰਿਦੰਗ ਬਖ਼ਸ਼ਿਆ ਤੇ ਵਰ ਦਿਤਾ ਸੀ, ਉਸ ਦੇ ਘਰ ਆਏ। |
| 79. | **ਗੁਰਦੁਆਰਾ ਸਾਹਿਬ ਅਜੁਧਿਆਪੁਰੀ** | ਸਰਜੂ ਨਦੀ ਦੇ ਕਿਨਾਰੇ ਬਿਲਾਹਰ ਘਾਟ ਤੇ ਰਾਜਾ ਦਸ਼ਰਥ ਦੀ ਸਮਾਧੀ ਦੇ ਨੇੜੇ ਇਹ ਗੁਰਦੁਆਰਾ ਹੈ। ਦੋ ਦਿਨ ਏਥੇ ਰਹੇ। |
| 80. | **ਗੁਰਦੁਆਰਾ ਗੁਰੂ ਕੇ ਮਹਲ** | ਅਨੰਦਪੁਰ ਸ਼ਹਿਰ ਆਏ। ਸੋਢੀ ਧੀਰ ਮਲ ਤੇ ਰਾਮ ਰਾਏ ਇਥੇ ਹੀ ਸਨ। ਪਟਨੇ ਤੋਂ ਸਭ ਪਰਵਾਰ ਇਥੇ ਬੁਲਾਇਆ। ਉਸ ਵਕਤ ਦਸਮੇਸ਼ ਜੀ ਦੀ ਆਯੂ ੫ ਵਰਸ਼ ਸੀ। |
| 81. | **ਗੁਰਦੁਆਰਾ ਕੀਰਤਪੁਰ ਸਾਹਿਬ** | ਅਨੰਦਪੁਰੋਂ ਆਉਂਦੇ ਹੋਏ ਆਪ ਜੀ ਇਥੇ ੩ ਦਿਨ ਰਹੇ। |
| 82. | **ਗੁਰਦੁਆਰਾ ਮਕਾਰਾਪੁਰ ਸਾਹਿਬ** | ਸ੍ਰੀ ਕੀਰਤਪੁਰੋਂ ਚਲ ਕੇ ਗੁਰੂ ਮਹਾਰਾਜ ਏਥੇ ਰਹੇ। ਇਕ ਰਾਤ ਨਿਵਾਸ ਕੀਤਾ। ਦਿਲੀ ਵਲ ਜਾਂਦੇ ਹੋਏ, ਇਥੇ ਰਹੇ ਸਨ। |
| 83. | **ਗੁਰਦੁਆਰਾ ਕਬੂਲਪੁਰ ਸਾਹਿਬ** | ਮਕਾਰਾਪੁਰ ਤੋਂ ਇਸ ਨਗਰ ਵਿਚ ਆਏ। ਇਸ ਦਾ ਨਾਮ ਹਸਨਪੁਰ ਵੀ ਪ੍ਰਚਲਤ |

| | | |
|---|---|---|
| | | ਹੈ। ਰੇਲਵੇ ਸਟੇਸ਼ਨ ਰਾਜਪੁਰੇ ਤੋਂ ੫ ਕੋਹ ਤੇ ਹੈ। |
| 84. | **ਗੁਰਦੁਆਰਾ ਨਨਹੇੜੀ ਸਾਹਿਬ** | ਇਹ ਸਥਾਨ ਅੰਬਾਲਾ ਸ਼ਹਿਰ ਤੋਂ ਚਾਰ ਕੋਹ ਪਛਮ ਵਲ ਹੈ। ਏਥੇ ਗੁਰੂ ਜੀ ਪੰਦਰਾਂ ਦਿਨ ਰਹੇ। |
| 85. | **ਗੁਰਦੁਆਰਾ ਬਹਾਦਰਗੜ੍ਹ ਸਾਹਿਬ** | ਨਨਹੇੜੀ ਤੋਂ ਟੁਰ ਕੇ ਇਥੇ ਆਏ। ਪਟਿਆਲਾ ਸ਼ਹਿਰ ਤੋਂ ਚਾਰ ਕੋਹ ਹੈ। ਇਥੇ ਸੈਫ ਅਲੀ ਖਾਨ ਦੇ ਬੇਨਤੀ ਕਰਨ ਤੇ ਠਹਿਰੇ। ਇਥੇ ਬੜਾ ਸੁੰਦਰ ਕਿਲ੍ਹਾ ਹੈ। |
| 86. | **ਗੁਰਦੁਆਰਾ ਸਾਹਿਬ ਕਿਲੇ ਦੇ ਅੰਦਰ** | ਬਹਾਦਰਗੜ੍ਹ ਕਿਲੇ ਦੇ ਅੰਦਰ ਗੁਰਦੁਆਰਾ ਹੈ। ਆਪ ਜੀ ਨੇ ਅੰਦਰ ਚਰਨ ਪਾਏ, ਨਿਵਾਸ ਬਾਹਰ ਰਖਿਆ। |
| 87. | **ਗੁਰਦੁਆਰਾ ਮੋਤੀ ਬਾਗ** | ਬਹਾਦਰਗੜੋਂ ਚਲ ਕੇ ਮਹਾਰਾਜ ਏਥੇ ਆਏ, ਦੋ ਦਿਨ ਦਿਨ ਨਿਵਾਸ ਕੀਤਾ। ਮੰਜੀ ਸਾਹਿਬ ਅਤੇ ਛੋਟਾ ਜਿਹਾ ਨਿਸ਼ਾਨ ਸਾਹਿਬ ਭੀ ਹੈ। ਇਸ ਦੀ ਸੇਵਾ ਮਹਾਰਾਜਾ ਨਰਿੰਦਰ ਸਿੰਘ ਪਟਿਆਲਾ ਨੇ ਕਰਵਾਈ। |
| 88. | **ਗੁਰਦੁਆਰਾ ਸਾਹਿਬ ਗੜ੍ਹੀ** | ਸਮਾਣੇ ਸ਼ਹਿਰ ਤੋਂ ੨ ਕੋਹ ਦਖਣ ਵਲ ਹੈ। ਇਥੇ ਔਰੰਗਜ਼ੇਬ ਦੇ ਭੇਜੇ ਹੋਏ ਆਦਮੀ ਗੁਰੂ ਜੀ ਨੂੰ ਲੈਣ ਆਏ ਸਨ। |
| 89. | **ਗੁਰਦੁਆਰਾ ਕਰਹਾਲੀ ਸਾਹਿਬ** | ਇਹ ਨਗਰ ਸਮਾਣੇ ਤੋਂ ੩ ਕੋਹ ਪੂਰਬ ਪਾਸੇ ਹੈ। |
| 90. | **ਗੁਰਦੁਆਰਾ ਚੀਕਾ ਸਾਹਿਬ** | ਕਰਹਾਲੀ ਤੋਂ ਟੁਰ ਕੇ ਗੁਰੂ ਜੀ ਇਥੇ ਆਏ। ਗਲੋਰਾ ਨਾਮ ਸਿਖ ਪ੍ਰੇਮੀ ਦੇ ਘਰ ੧ ਰਾਤ ਰਹੇ, ਪ੍ਰਾਤਕਾਲ ਟੁਰ ਪਏ। |
| 91. | **ਗੁਰਦੁਆਰਾ ਸਾਹਿਬ ਕਰਰਾ ਪਿੰਡ** | ਚੀਕੇ ਪਿੰਡ ਤੋਂ ੮ ਕੋਹ ਪੂਰਬ ਪਾਸੇ ਹੈ, ਮਸੰਦ ਗੁਰੂ ਜੀ ਨੂੰ ਦੇਖ ਕੇ ਲੁਕ ਗਿਆ। |
| 92. | **ਗੁਰਦੁਆਰਾ ਬੁਧਪੁਰ ਸਾਹਿਬ** | ਕਰਰੇ ਪਿੰਡੋਂ ਇਥੇ ਆਏ। ੧ ਦਿਨ ਨਿਵਾਸ ਕੀਤਾ। ਇਸ ਦੇ ਨੇੜੇ ਘੁੜਾਮ ਪਿੰਡ ਹੈ। |
| 93. | **ਗੁਰਦੁਆਰਾ ਬੀਬੀ ਪੁਰ** | ਘੜਾਮ ਤੋਂ ੬ ਕੋਹ ਪਛਮ ਵਲ ਭਾਈ ਰਾਮੇ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ। |

| | | |
|---|---|---|
| 94. | **ਗੁਰਦੁਆਰਾ ਧਮਧਾਨ ਸਾਹਿਬ** | ਦੂਜੀ ਵਾਰ ਗੁਰੂ ਜੀ ਇਥੇ ਆਏ। ਬਾਂਗਰ ਦੇਸ਼ ਦੀਆਂ ਸੰਗਤਾਂ ਨੂੰ ਕਿਰਤਾਰਥ ਕੀਤਾ, ੩ ਦਿਨ ਰਹੇ। |
| 95. | **ਗੁਰਦੁਆਰਾ ਖਰਕ ਸਾਹਿਬ** | ਧਮਧਾਨ ਤੋਂ ਟੁਰ ਕੇ ਇਥੇ ਆਏ। ਇਹ ਨਗਰ ਧਮਧਾਨ ਤੋਂ ੧੨ ਕੋਹ ਦਖਣ ਵਲ ਹੈ। |
| 96. | **ਗੁਰਦੁਆਰਾ ਖਟਕੜ ਸਾਹਿਬ** | ਖਰਕ ਪਿੰਡ ਤੋਂ ੬ ਕੋਹ ਦਖਣ ਵਲ ਹੈ। ਇਥੇ ਦਾ ਜਲ ਖਾਰਾ ਸੀ। ਪਿੰਡ ਵਾਸੀਆਂ ਵਲੋਂ ਬੇਨਤੀ ਕਰਨ ਤੇ ਗੁਰੂ ਜੀ ਨੇ ਕਿਹਾ ਕਿ ਵਾਹਿਗੁਰੂ ਮਿਠਾ ਕਰ ਦੇਵੇਗਾ। ਜਲ ਮਿਠਾ ਹੋ ਗਿਆ। |
| 97. | **ਗੁਰਦੁਆਰਾ ਸਾਹਿਬ ਜੀਂਦ** | ਇਹ ਮਹਾਰਾਜਾ ਸੰਗਰੂਰ ਫੂਲ ਕੀਆਂ ਦੀ ਦੂਜੀ ਰਾਜਧਾਨੀ ਹੈ। ਖਟਕੜ ਤੋਂ ਗੁਰੂ ਜੀ ਏਥੇ ਆਏ। |
| 98. | **ਗੁਰਦੁਆਰਾ ਲਾਖਣ ਮਾਜਰਾ** | ਜੀਂਦ ਤੋਂ ਚਲ ਕੇ ਇਥੇ ਆਏ। ਇਕ ਦਿਨ ਰਹੇ। |
| 99. | **ਗੁਰਦੁਆਰਾ ਸਾਹਿਬ ਰੋਹਤਕ ਸ਼ਹਿਰ** | ਲਾਖਣ ਮਾਜਰੇ ਤੋਂ ੧੨ ਕੋਹ ਦਖਣ ਵਲ ਹੈ। ਗੁਰੂ ਜੀ ੨ ਪੈਹਰ ਇਥੇ ਰਹੇ। |
| 100 | **ਗੁਰਦੁਆਰਾ ਗੁਰੂ ਕਾ ਬਾਗ** | ਆਗਰੇ ਸ਼ਹਿਰ ਤੋਂ ੨ ਕੋਹ ਚੜ੍ਹਦੇ ਪਾਸੇ ਗਡਰੀਏ ਨੂੰ ਦੁਸ਼ਾਲਾ ਤੇ ਮੋਹਰ ਦੇ ਕੇ ਮਿਠਿਆਈ ਲਿਆਣ ਲਈ ਸ਼ਹਿਰ ਭੇਜਿਆ। ਇਥੇ ਕੋਤਵਾਲ ਨੇ ਗਾਰਦ ਸਿਪਾਹੀ ਭੇਜੇ। ਬਾਦਸ਼ਾਹ ਦਾ ਹੁਕਮ ਹੈ,ਦਿਲੀ ਚਲੋ, ਆਪ ਆਗਰੇ ਤੋਂ ਦਿਲੀ ਆਏ। |
| 101 | **ਗੁਰਦੁਆਰਾ ਸੀਸ ਗੰਜ ਸਾਹਿਬ** | ਆਗਰੇ ਤੋਂ ਚਾਂਦਨੀ ਚੌਂਕ ਕੋਤਵਾਲੀ ਵਿਚ ਆਏ। ਇਥੇ ਗੁਰੂ ਮਹਾਰਾਜ ਨੂੰ ਬਹੁਤ ਤਕਲੀਫ ਦਿਤੀ। ਬਾਦਸ਼ਾਹ ਕਰਾਮਾਤ ਮੰਗਦਾ ਸੀ, ਗੁਰੂ ਜੀ ਨੇ ਬਚਨ ਕੀਤਾ– ਕਰਾਮਾਤ ਕਹਿਰ ਹੈ। ਬਾਦਸ਼ਾਹ ਨੇ ਕਤਲ ਕਰਨ ਦਾ ਹੁਕਮ ਦਿਤਾ। ਹੁਕਮ ਸੁਣ ਕੇ ਗੁਰੂ ਜੀ ਨੇ ਇਸ਼ਨਾਨ ਕਰਕੇ |

| | | |
|---|---|---|
| | | ਬੋਹੜ ਦੇ ਦਰਖਤ ਹੇਠ ਆਸਣ ਲਾਇਆ। ਇਥੇ ਸ੍ਰੀ ਜਪੁਜੀ ਸਾਹਿਬ ਦਾ ਪਾਠ ਕੀਤਾ ਅਤੇ ਜੋਤੀ ਜੋਤਿ ਸਮਾਏ। ਸੰਮਤ ੧੭੩੨ ਮਹੀਨਾ ਮਘਰ ਦਿਨ ੭ ਤਿਥ ਪੰਚਮੀ ਵੀਰਵਾਰ ਨੂੰ ਦੁਪਹਿਰ ਦੋ ਪੈਹਰ ਦੋ ਘੜੀਆਂ ੭ ਵਜੇ ਦੇ ਲਗਭਗ ਜੋਤੀ ਜੋਤਿ ਸਮਾਏ। ਸਟੇਸ਼ਨ ਦਿਲੀ ਤੋਂ ਬਹੁਤ ਨੇੜੇ ਹੈ। |
| 102 | **ਗੁਰਦੁਆਰਾ ਰਕਾਬ ਗੰਜ ਸਾਹਿਬ** | ਇਹ ਅਸਥਾਨ ਸੀਸ ਗੰਜ ਸਾਹਿਬ ਤੋਂ ੯ ਮੀਲ ਤੇ ਹੈ। ਏਥੇ ਗੁਰੂ ਜੀ ਦਾ ਧੜ ਲੁਬਾਣੇ ਸਿਖ ਨੇ ਸੀਸ ਗੰਜ ਤੋਂ ਲਿਆਕੇ ਆਪਣੇ ਘਰ ਵਿਚ ਸਸਕਾਰ ਕੀਤਾ। |
| 103 | **ਗੁਰਦੁਆਰਾ ਦੇਹਰਾ ਸਾਹਿਬ** | ਇਹ ਗੁਰਦੁਆਰਾ ਅਨੰਦਪੁਰ ਸਾਹਿਬ ਹੈ। ਇਥੇ ਗੁਰੂ ਤੇਗ ਬਹਾਦਰ ਸ਼ਾਹਿਬ ਜੀ ਦਾ ਸੀਸ ਜੀਵਣ ਰੰਘਰੇਟੇ ਨੇ ਲਿਆਂਦਾ ਤੇ ਦਸਮ ਗੁਰੂ ਜੀ ਨੇ ਸਸਕਾਰ ਕੀਤਾ। ਯਾਦਗਾਰ ਦੇਹਰਾ ਸਾਹਿਬ ਬਣਿਆ ਹੋਇਆ ਹੈ। ਸੀਸ ਦੇ ਦਰਸ਼ਨ ਕਰਕੇ ਬਚਨ ਕੀਤਾ–<br>ਸ੍ਰੀ ਮੁਖ ਵਾਕ ਪਾਤਸ਼ਾਹੀ ੧੦<br>ਠੀਕਰਿ ਫੋਰਿ ਦਿਲੀਸਿ ਸਿਰਿ,<br>ਪ੍ਰਭ ਪੁਰ ਕੀਆ ਪਿਆਨ।<br>ਤੇਗ ਬਹਾਦਰ ਸੀ ਕ੍ਰਿਆ<br>ਕਰੀ ਨ ਕਿਨਹੂੰ ਆਨ।<br>ਤੇਗ ਬਹਾਦਰ ਕੇ ਚਲਤ<br>ਭਇਓ ਜਗਤ ਕੋ ਸੋਗ।<br>ਹੈ ਹੈ ਹੈ ਸਭ ਜਗ ਭਇਓ,<br>ਜੈ ਜੈ ਜੈ ਸੁਰ ਲੋਕ।<br>ਇਹ ਬਚਨ ਉਚਾਰਨ ਮਗਰੋਂ ਮਾਤਾ ਗੁਜਰੀ ਜੀ ਨੂੰ ਦਰਸ਼ਨ ਕਰਾਏ, ਸੀਸ ਦਾ ਸਸਕਾਰ ਕੀਤਾ। |

# ਪਰਿਵਾਰ ਬਿਉਰਾ
# ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ

| | | |
|---|---|---|
| ਮਾਤਾ | : | ਸ੍ਰੀਮਤੀ ਗੁਜਰੀ ਜੀ |
| ਪਿਤਾ | : | ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ |
| ਸੁਪਤਨੀ | : | (੧) ਜੀਤੋ ਜੀ (੨) ਸੁੰਦਰੀ ਜੀ<br>(੩) ਸਾਹਿਬ ਕੌਰ ਜੀ |
| ਸੰਤਾਨ | : | **ਸਪੁੱਤਰ** |

੧. ਸਾਹਿਬਜ਼ਾਦਾ ਅਜੀਤ ਸਿੰਘ ਜੀ

੨. ਸਾਹਿਬਜ਼ਾਦਾ ਜੁਝਾਰ ਸਿੰਘ ਜੀ

੩. ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ

੪. ਸਾਹਿਬਜ਼ਾਦਾ ਫ਼ਤਿਹ ਸਿੰਘ ਜੀ



# ਜੀਵਨ ਦਰਸ਼ਨ
# ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ
## (ਪਾਤਿਸ਼ਾਹੀ ਦਸਵੀਂ)

**ਹਮ ਏਹ ਕਾਜ ਜਗਤ ਮੋ ਆਏ ॥**
**ਧਰਮ ਹੇਤ ਗੁਰਦੇਵ ਪਠਾਏ ॥**
**ਜਹਾਂ ਤਹਾਂ ਤੁਮ ਧਰਮ ਬਿਥਾਰੋ ॥**
**ਦੁਸ਼ਟ ਦੋਖੀਅਨਿ ਪਕਰਿ ਪਛਾਰੋ ॥**
**ਯਾਹੀ ਕਾਜ ਧਰਾ ਹਮ ਜਨਮੰ ॥**
**ਸਮਝ ਲੇਹੁ ਸਾਧੂ ਸਭ ਮਨਮੰ ॥**
**ਧਰਮ ਚਲਾਵਨ ਸੰਤ ਉਬਾਰਨ ॥**
**ਦੁਸ਼ਟ ਸਭਨ ਕੋ ਮੂਲ ਉਪਾਰਨ ॥ [ਬਚਿੱਤ੍ਰ ਨਾਟਕ**

ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਰਕਾਸ਼ ਪੋਹ ਸੁਦੀ ਸਤਵੀਂ (੨੩ ਪੋਹ ਸ਼ਨੀਚਰਵਾਰ ਸੰਮਤ ੧੭੨੩ ਬਿ:) ਮੁਤਾਬਿਕ ੨੨ ਦਸੰਬਰ ੧੬੬੬) ਨੂੰ ਪਟਨੇ ਦੀ ਪਵਿਤਰ ਧਰਤੀ ਤੇ, ਪਿਤਾ ਗੁਰੂ ਤੇਗ ਬਹਾਦਰ ਜੀ ਦੇ ਘਰ ਮਾਤਾ ਗੁਜਰੀ ਜੀ ਦੀ ਕੁਖੋਂ ਹੋਇਆ।

ਸਭ ਤੋ ਪਹਿਲਾਂ ਇਸ ਨੂਰੀ ਪਰਕਾਸ਼ ਨੂੰ ਜ਼ਿਲਾ ਕਰਨਾਲ ਦੇ ਮੁਸਲਮਾਨ ਫ਼ਕੀਰ ਭੀਖਨ ਸ਼ਾਹ ਨੇ ਡਿਠਾ ਤੇ ਉਸ ਨੇ ਲਹਿੰਦੀ ਦਿਸ਼ਾ ਦੀ ਥਾਂ ਪਟਨੇ ਵਲ ਮੂੰਹ ਕਰਕੇ ਸਿਜਦਾ ਕੀਤਾ।

ਪੰਜ ਸਾਲ ਦੀ ਉਮਰ ਤਕ ਆਪ ਜੀ ਪਟਨੇ ਵਿਚ ਰਹੇ। ਛੋਟੇ ਛੋਟੇ ਬਚਿਆਂ ਦੀਆ ਫੌਜਾਂ ਬਣਾ ਕੇ ਬੀਰ-ਰਸੀ ਖੇਡਾਂ ਖੇਡਦੇ ਰਹੇ ਅਤੇ ਲੋਕਾਂ ਵਿਚ ਇਤਨੇ ਹਰਮਨ ਪਿਆਰੇ ਹੋ ਗਏ ਕਿ ਆਪ ਜੀ ਦਾ ਨਾਮ ਹੀ 'ਬਾਲਾ ਪ੍ਰੀਤਮ' ਹੋ ਗਿਆ। ਸਤ ਸਾਲ ਦੀ ਉਮਰ ਵਿਚ ਆਪ ਜੀ ਨੇ ਅਨੰਦਪੁਰ ਦੀ ਧਰਤੀ ਤੇ ਪਵਿਤਰ ਚਰਨ ਪਾਏ ਜਿਸ ਨੂੰ ਆਪ ਜੀ ਨੇ ਵਸਾਇਆ। ਇਥੇ ਹੀ ਆਪ ਜੀ ਨੇ ਸੰਸਕ੍ਰਿਤ, ਹਿੰਦੀ ਤੇ ਫ਼ਾਰਸੀ ਭਾਸ਼ਾਵਾਂ ਦਾ ਅਧਿਐਨ ਕੀਤਾ। ਅਜੇ

ਆਪ ਮਸਾ ਨੌਂ ਸਾਲਾਂ ਦੇ ਹੀ ਹੋਏ ਸਨ ਕਿ ਇਸਲਾਮੀ ਮਤ ਦੇ ਘੋਰ ਅਤਿਆਚਾਰਾਂ ਤੋਂ ਦੁਖੀਏ ਕਸ਼ਮੀਰੀ ਪੰਡਤਾਂ ਦੀ ਰਖਿਆ ਹਿਤ ਆਪ ਜੀ ਦੇ ਪਿਤਾ ਗੁਰੂ ਤੇਗ ਬਹਾਦਰ ਜੀ ਨੂੰ ਆਪਣੇ ਸੀਸ ਦਾ ਬਲੀਦਾਨ ਦੇਣਾ ਪਿਆ। ਮਗਰੋਂ ਆਪ ਜੀ ੧੨ ਮਘਰ ਸੰਮਤ ੧੭੩੨ ਮੁਤਾਬਿਕ ਨਵੰਬਰ ਸਨ ੧੬੭੫ ਨੂੰ ਅਨੰਦਪੁਰ ਵਿਚ ਗੁਰ ਗਦੀ ਤੇ ਬਿਰਾਜਮਾਨ ਹੋਏ।

ਹੁਣ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਨੂੰ ਪੂਰਾ ਕਰਨ ਦੀ ਸਾਰੀ ਜ਼ਿੰਮੇਵਾਰੀ ਆਪ ਜੀ ਦੇ ਮੋਢਿਆਂ ਤੇ ਆ ਪਈ। ਆਪ ਜੀ ਇਕ ਮਹਾਨ ਤਪੱਸਵੀ ਤੇ ਅਦੁੱਤੀ ਯੋਧਾ ਸਨ। ਆਪ ਨੇ ਭਾਰਤੀ ਵਸਨੀਕਾਂ ਦੀ ਸੁਤੀ ਹੋਈ ਅਣਖ ਨੂੰ ਜਗਾਉਣ ਦੇ ਉਪਰਾਲੇ ਆਰੰਭ ਦਿਤੇ। ਜਿਥੇ ਆਪ ਜੀ ਸਿਖੀ ਸਿਧਾਂਤਾਂ ਦੇ ਪਰਚਾਰ ਲਈ ਕੀਰਤਨ ਤੇ ਕਥਾ ਦੇ ਭੰਡਾਰੇ ਖੋਲੀ ਰਖਦੇ ਸਨ ਉਥੇ ਸ਼ਾਮਾਂ ਨੂੰ ਦੀਵਾਨ ਸਜਾ ਕੇ ਗੁਰੂ ਇਤਿਹਾਸ ਦੀਆ ਸਾਖੀਆਂ ਤੇ ਢਾਡੀਆਂ ਰਾਹੀ ਵਾਰਾਂ ਦਾ ਗਾਇਨ ਕਰਵਾ ਕੇ ਸਿਖ ਸੰਗਤਾਂ ਵਿਚ ਬੀਰ-ਰਸ ਦੀ ਭਾਵਨਾ ਵੀ ਭਰਦੇ ਸਨ। ਇਥੋ ਤਕ ਕਿ ਘੋੜੇ, ਸ਼ਸਤਰ ਆਦਿ ਭੇਟਾਵਾਂ ਲਿਆਉਣ ਵਾਲੇ ਸਿਖਾਂ ਨੂੰ ਆਪ ਬੇਅੰਤ ਖੁਸ਼ੀਆਂ ਬਖ਼ਸ਼ਦੇ ਸਨ।

ਉਸ ਵੇਲੇ ਅਨੰਦਪੁਰ ਸਿਖ-ਮਤ ਦਾ ਕੇਂਦਰ ਬਣ ਚੁਕਾ ਸੀ। ਗੁਰੂ ਜੀ ਦੀ ਦਿਨੋ ਦਿਨ ਚੜਦੀ ਕਲਾ ਤੇ ਪਰਤਾਪ ਨੂੰ ਵੇਖ ਕੇ ਪਹਾੜੀ ਰਾਜੇ ਜਿਹੜੇ ਕਿ ਅਨੰਦਪੁਰ ਦੇ ਆਲੇ-ਦੁਆਲੇ ਵਸਦੇ ਸਨ, ਬੜੇ ਈਰਖਾਲੂ ਹੋ ਗਏ। ਆਪ ਜੀ ਨੇ ਅਕਾਲ ਪੁਰਖ ਜੀ ਦੇ ਹੁਕਮ ਅਨੁਸਾਰ 'ਖ਼ਾਲਸਾ ਪੰਥ' ਦੀ ਸਾਜਨਾ ਤਾ ਅਵਸ਼ ਹੀ ਕਰਨੀ ਸੀ। ਸੋ, ਆਪ ਜੀ ਨੇ ਹਰ ਪਾਸੇ ਸਿਖ ਸੰਗਤਾਂ ਨੂੰ ਹੁਕਮਨਾਮੇ ਭੇਜ ਕੇ ੩੦ ਮਾਰਚ, ੧੬੯੯ ਵਾਲੇ ਦਿਨ ਅਨੰਦਪੁਰ ਸਾਹਿਬ ਇਕਤਰ ਕਰ ਲਿਆ। ਵਿਸਾਖੀ ਵਾਲੇ ਸ਼ੁਭ ਦਿਹਾੜੇ ਸਭ ਤੋ ਬਚਿਤਰ ਤੇ ਅਦੁੱਤੀ ਕ੍ਰਿਸ਼ਮਾ ਪੰਜਾਂ ਪਿਆਰਿਆਂ ਦੀ ਚੋਣ ਸੀ ਜਿਸ ਵਿਚ ਆਪ ਜੀ ਨੇ ਜਾਤ-ਪਾਤ ਦੇ ਸਾਰੇ ਭਰਮ ਭੇਦ ਮਿਟਾ ਦਿਤੇ। ਇਕੋ ਬਾਟੇ ਵਿਚ ਅੰਮ੍ਰਿਤ ਛਕਾ ਕੇ ਸਭ ਨੂੰ ਗੁਰ-ਭਾਈ ਬਣਾ ਦਿਤਾ। ਫਿਰ ਉਹੋ ਹੀ ਅੰਮ੍ਰਿਤ ਦੀ ਦਾਤ ਆਪ ਜੀ ਨੇ ਪੰਜਾਂ ਪਿਆਰਿਆਂ ਤੋਂ

ਪਰਾਪਤ ਕਰਕੇ 'ਗੁਰ-ਚੇਲੇ' ਦੀ ਸੰਧੀ ਨੂੰ ਮਿਟਾ ਦਿਤਾ। ਇਸ ਤਰਾਂ ਪਹਿਲੀ ਵਿਸਾਖ ੧੭੫੬ ਨੂੰ ਸ੍ਰੀ ਕੇਸ ਗੜ ਵਿਖੇ ਸਿਖਾਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ ਕੇ ਖ਼ਾਲਸੇ ਨੂੰ ਜੀਅ-ਦਾਨ ਦਿਤਾ। ਸਾਰੇ ਧਾਰਮਿਕ ਪਰਬੰਧਕਾਂ ਦੀ ਛਾਣ-ਬੀਣ ਕੀਤੀ ਅਤੇ ਸਿਖੀ ਤੋਂ ਪਤਿਤ ਹੋਏ, ਆਚਰਣ-ਹੀਣ ਮਸੰਦਾਂ ਨੂੰ ਯੋਗ ਸਜਾਵਾਂ ਦੇ ਕੇ ਸਿਖ ਪੰਥ ਨੂੰ ਭਰਿਸ਼ਟਾਚਾਰ ਤੋਂ ਸੁਰਖਿਅਤ ਕੀਤਾ। ਇਸ ਤਰਾਂ ਦ੍ਰਿੜਤਾ ਤੇ ਹਿੰਮਤ ਨਾਲ ਨਿਰੋਲ ਸਚਾਈ ਤੇ ਪਵਿਤਰਤਾ ਨੂੰ ਅਗੇ ਲਿਆਂਦਾ ਅਤੇ "ਸ਼ੁਭ ਕਰਮਨ ਤੇ ਕਬਹੂ ਨ ਟਰੋਂ" ਵਾਲੇ ਵਾਕ ਨੂੰ ਵਰਤੋਂ ਵਿਚ ਲਿਆ ਕੇ ਵਿਖਾ ਦਿਤਾ।

ਰਬੀ ਮਿਲਾਪ ਲਈ ਮਾਲਾਧਾਰੀ ਸਿਖਾਂ ਵਿਚ ਵੀ ਪਰਿਵਰਤਨ ਲਿਆਂਦਾ। ਗੁਰੂ ਸਾਹਿਬ ਨੇ ਖੰਡੇ ਦੀ ਪਾਹੁਲ (ਅੰਮ੍ਰਿਤ) ਛਕਾ ਕੇ ਖੜਗਧਾਰੀ ਬਣਾ ਕੇ ਬੀਰ-ਰਸ ਪੈਦਾ ਕੀਤਾ। ਬੇਕਸਾਂ ਰਾ ਯਾਰ ਗੁਰੂ ਗੋਬਿਦ ਸਿੰਘ ਜੀ, ਜੋ ਮਹਾਨ ਕ੍ਰਾਂਤੀਕਾਰੀ ਸਖ਼ਸ਼ੀਅਤ ਸਨ, ਨੇ ਤਲਵਾਰ ਦੀ ਮੁੱਠ ਉਤੇ ਹੱਥ ਰਖ ਕੇ ਆਖਿਆ:-

**ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥**
**ਹਲਾਲ ਅਸਤ ਬੁਰਦਨ ਬਸ਼ਮਸ਼ੀਰ ਦਸਤ॥** (ਜ਼ਫ਼ਰਨਾਮਾ)

ਜੇ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਖ਼ਾਲਸੇ ਨੂੰ ਤਲਵਾਰ ਨਾ ਬਖ਼ਸ਼ਦੇ ਤਾਂ ਅਬਦਾਲੀ ਵਰਗੇ ਰਾਜਿਆਂ ਦੇ ਜ਼ੁਲਮ ਤੋਂ ਦੇਸ਼ ਨੂੰ ਬਚਾਉਣਾ ਕਿਵੇ ਸੰਭਵ ਹੋ ਸਕਦਾ ਸੀ। ਬੁਲੇ ਸ਼ਾਹ ਦਾ ਫ਼ਕੀਰੀ ਅੰਦਾਜ ਬਿਲਕੁਲ ਠੀਕ ਹੈ:-

**ਨ ਕਹੂੰ ਜਬ ਕੀ ਨ ਕਹੂੰ ਤਬ ਕੀ ।**
**ਬਾਤ ਕਹੂੰ ਮੈ ਅਬ ਕੀ।**
**ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ**
**ਤੋ ਸੁੰਨਤ ਹੋਤੀ ਸਭ ਕੀ।**

ਬੰਦਗੀ ਕਰਨ ਵਾਲੇ ਚੰਗੇ ਚੰਗੇ ਮੁਸਲਮਾਨ ਵੀ ਆਪ ਜੀ ਦੇ ਸ਼ਰਧਾਲੂ ਸਨ। ਰਾਇ ਕਲਾ, ਗਨੀ ਖਾਂ, ਨਬੀ ਖਾਂ, ਕਾਜੀ ਸਲਾਰਦੀਨ, ਭੀਖਨ ਸ਼ਾਹ ਆਦਿ ਕਈ ਨਾਮ ਇਤਿਹਾਸ ਵਿਚ ਉਪਲਬਧ ਹਨ।

ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪ੍ਰਗਟ ਹੋਣ ਦੀ ਕਥਾ ਨੂੰ ਬਚਿਤ੍ਰ ਨਾਟਕ ਵਿਚ ਇਉਂ ਵਿਦਮਾਨ ਕੀਤਾ ਹੈ:-

**ਅਬ ਮੈ ਅਪਨੀ ਕਥਾ ਬਖਾਨੋ ॥.....**
**ਜਿਉ ਤਿਉ ਪ੍ਰਭ ਹਮ ਕੋ ਸਮਝਾਇਯੋ ॥**
**ਇਮ ਕਹਿ ਕੈ ਇਹ ਲੋਕ ਪਠਾਇਯੋ ॥੫॥**

ਆਪ ਜੀ ਨੇ ਸਥਾਨ ਦਾ ਪਤਾ ਇਸ਼ਟ ਉਪਾਸ਼ਯ ਦਾ ਨਾਮ, ਆਪਣਾ ਤਪ ਕਰਨਾ ਲਿਖਿਆ ਹੈ। ਮਾਤਾ ਪਿਤਾ ਦੇ ਧਿਆਨ ਅਰਾਧਨ ਕਰਨੇ, ਅਕਾਲ ਪੁਰਖ ਦਾ ਪ੍ਰਸੰਨ ਹੋਣਾ ਅਤੇ ਜੋ ਆਗਿਆ ਕੀਤੀ ਉਸ ਬਾਰੇ ਵੀ ਸੰਕੇਤ ਮਾਤਰ ਵਰਣਨ ਕੀਤਾ ਹੈ-

**ਮੈ ਅਪਨਾ ਸੁਤ ਤੋਹਿ ਨਿਵਾਜਾ॥**
**ਪੰਥ ਪ੍ਰਚੁਰ ਕਰਬੇ ਕਉ ਸਾਜਾ॥**
**ਜਾਇ ਤਹਾ ਤੁਮ ਧਰਮ ਚਲਾਇ॥**
**ਕਬੁਧਿ ਕਰਨ ਤੇ ਲੋਕ ਹਟਾਇ ॥**

ਆਪ ਜੀ ਦੇ ਅਵਤਾਰ ਹੋਣੇ ਦਾ ਪ੍ਰਯੋਜਨ, ਉਤਮ ਧਰਮ ਦਾ ਪ੍ਰਚਾਰ ਕਰਨਾ, ਦਰਸਾਇਆ ਹੈ। ਪੁਨਾ-

**ਤਿਨ ਪ੍ਰਭ ਜਬ ਆਇਸ ਮੋਹਿ ਦੀਆ ॥**
**ਤਬ ਹਮ ਜਨਮ ਕਲੂ ਮਹਿ ਲੀਆ ॥**

ਪੁਨਾ- **ਮੁਰ ਪਿਤ ਪੂਰਬ ਕੀਅਸ ਪਿਆਨਾ ॥**
**ਭਾਂਤ ਭਾਂਤ ਕੇ ਤੀਰਥ ਨਾਨਾ।**
**ਜਬ ਹੀ ਜਾਤ ਤ੍ਰਿਬੇਣੀ ਭਏ।**
**ਪੁੰਨ ਦਾਨ ਦਿਨ ਕਰਤ ਬਿਤਏ।**
**ਤਹੀਂ ਪ੍ਰਕਾਸ ਹਮਾਰਾ ਭਯੋ ।**
**ਪਟਨਾ ਸਹਿਰ ਵਿਖੇ ਭਵ ਲਯੋ ।**

ਗੁਰੂ ਜੀ ਦਾ ਪ੍ਰਕਾਸ਼ ੧੩ ਪੋਹ ਸੁਦੀ ਸਤਵੀਂ ਸੰਮਤ ੧੭੨੩ ਬਿ ਨੂੰ ਪਟਨਾ ਸ਼ਹਿਰ ਵਿਖੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਮਾਤਾ ਗੁਜਰੀ ਜੀ ਦੀ ਕੁੱਖੋਂ ਆਲਮਗੀਰ ਬਾਦਸ਼ਾਹ ਦੇ ਸਮੇਂ

ਹੋਇਆ। ਪ੍ਰਕਾਸ਼ ਸਮੇਂ ਭਾਰੀ ਉਤਸ਼ਾਹ ਪਟਨਾ ਅਤੇ ਕਾਮ ਰੂਪ ਦੇਸ਼ ਦਮਦਮਾ ਸਾਹਿਬ ਨੌਵੇਂ ਗੁਰੂ ਜੀ ਅਤੇ ਰਾਜੇ ਬਿਸ਼ਨ ਸਿੰਘ ਆਦਿਕਾਂ ਨੇ ਮਨਾਇਆ। ਬੜੀ ਦੌਲਤ ਵੰਡੀ, ਮੰਗਤੇ ਤੇ ਜਾਚਕ ਮਨ ਭਾਉਂਦੇ ਪਦਾਰਥ ਲੈ ਗਏ।

ਜਿਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਪ੍ਰਗਟੇ ਤਾਂ ਓਸ ਸਮੇਂ ਮਾਨੋ ਕੁਦਰਤੀ ਪ੍ਰਕਾਸ਼ ਹੋਇਆ, ਦੇਵਤਿਆਂ ਨੇ ਫੁਲਾਂ ਦੀ ਵਰਖਾ ਕੀਤੀ, ਖੁਸ਼ੀਆਂ ਦੇ ਵਾਜੇ ਵਜੇ ਆਕਾਸ਼ ਵਿਚ ਪ੍ਰਕਾਸ਼ ਅਤੇ ਜੈ ਜੈਕਾਰ ਦੀ ਧੁਨੀ ਦੇ ਵਾਜੇ ਵਜਦੇ ਸੁਣ ਕੇ ਲੋਕ ਅਸਚਰਜ ਰਹਿ ਗਏ।

ਆਪ ਜੀ ਨੇ ਬਾਲ ਲੀਲਾ ਵਿਚ ਅਜਿਹੇ ਕੌਤਕ ਵਿਖਾਏ ਜੋ ਬਾਲਕਾਂ ਵਾਲੇ ਨਹੀਂ ਸਨ। ਛੋਟੇ ਹੁੰਦਿਆਂ ਹੀ ਸ਼ਸਤਰ ਵਿਦਿਆ ਦਾ ਅਭਿਆਸ ਕਰਨ ਲਗੇ। ਮਾਮਾ ਕਿਰਪਾਲ ਚੰਦ ਹਰ ਵੇਲੇ ਆਪ ਜੀ ਦੀ ਸੇਵਾ ਵਿਚ ਹਾਜਰ ਰਹੇ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜਿਸ ਵੇਲੇ ਆਸਾਮ ਵਲ ਟੁਰੇ ਸਨ ਤਾਂ ਮਾਤਾ ਨਾਨਕੀ ਜੀ ਨੂੰ ਕਹਿ ਗਏ ਸਨ ਕਿ ਜੋ ਲੜਕਾ ਜਨਮੇਗਾ ਉਸ ਦਾ ਨਾਮ ਗੋਬਿੰਦ ਸਿੰਘ ਰਖਣਾ। ਇਸ ਕਰਕੇ ਆਪ ਦਾ ਨਾਮ ਗੋਬਿੰਦ ਸਿੰਘ ਰਖਿਆ ਗਿਆ।



# ਚੋਜੀ ਮੇਰੇ ਗੋਵਿਦਾ, ਚੋਜੀ ਮੇਰੇ ਪਿਆਰਿਆ
## (ਜੀਵਨ ਕੁਝ ਵਿਸਥਾਰ ਸਹਿਤ)

### ਸਈਅਦ ਭੀਖਨ ਸ਼ਾਹ ਦੀ ਸਾਖੀ

ਸ਼ਾਹੇ ਸ਼ਾਹਨ ਸ਼ਾਹ, ਦੁਸ਼ਟ ਦਮਨ, ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਸੁਣ ਕੇ ਧਰਮ ਦੇ ਦੋਖੀਆਂ ਨੂੰ ਕੰਬਣੀ ਛਿੜ ਗਈ। ਕੁਹੜਾਮ ਨਗਰ ਦੇ ਨਿਵਾਸੀ ਸੱਯਦ ਭੀਖਨ ਸ਼ਾਹ ਜੋ ਠਸਕੇ ਗ੍ਰਾਮ ਵਿਚ ਆਪਣੇ ਮੁਰਸ਼ਦ ਕੋਲ ਰਹਿੰਦਾ ਸੀ। ਮੁਸਲਮਾਨਾਂ ਵਿਚੋਂ ਨਾਮੀ ਫ਼ਕੀਰ ਸੀ। ਇਸ ਨੇ ਪਿਛਲੀ ਰਾਤ ਜਾਣ ਕੇ ਪੂਰਬ ਵਲ ਮੁਖ ਕਰਕੇ ਸਿਜਦੇ ਕੀਤੇ, ਤਾਂ ਮੁਰੀਦਾਂ ਨੇ ਪੁਛਿਆ, ਪੀਰ ਜੀ ! ਇਹ ਤੁਸਾਂ ਸ਼ਰ੍ਹਾ ਦੇ ਉਲਟ ਕੰਮ ਕੀਤਾ ਹੈ। ਪੀਰ ਨੇ ਉਤਰ ਦਿਤਾ, ਇਸ ਵੇਲੇ ਇਕ ਬਹੁਤ ਭਾਰੀ ਵਲੀ, ਮਹਾ ਬਲੀ, ਪੀਰ, ਖ਼ੁਦਾ ਦਾ ਭੇਜਿਆ ਆਇਆ ਹੈ, ਓਹ ਪੂਰਬ ਵਲ ਪੈਦਾ ਹੋਇਆ ਹੈ, ਮੈਂ ਉਸ ਦਾ ਚੜ੍ਹਿਆ ਸਿਤਾਰਾ ਵੇਖ ਕੇ ਸਿਜਦਾ ਕੀਤਾ ਹੈ।

ਉਪਰੰਤ ਓਹ ਮੁਰੀਦਾਂ ਨੂੰ ਨਾਲ ਲੈ ਕੇ ਪੈਂਡਾ ਲੰਘਦਾ ਲੰਘਦਾ ਪਟਨੇ ਵਿਚ ਆਇਆ, ਵਧਾਈਆਂ ਵੰਡੀਦੀਆਂ ਵੇਖ ਕੇ ਗੁਰੂ ਜੀ ਦੀ ਹਵੇਲੀ ਦੇ ਬਾਹਰ ਬੂਹੇ ਅਗੇ ਖੜੇ ਹੋ ਕੇ ਉਸ ਨੇ ਸੁਣਾਇਆ-

ਮੈਂ ਇਸ ਦਾ ਸਤਾਰਾ ਚਮਕਦਾ ਡਿਠਾ। ਪੰਜਾਬ ਦੇਸ਼ ਦੇ ਦਖਣ ਪੂਰਬ ਪਾਸਿਓ ਟੁਰ ਕੇ ਦਰਸ਼ਨ ਕਰਨ ਨੂੰ ਆਇਆ ਹਾਂ। ਗੁਰੂ ਜੀ ਦਾ ਮਾਮਾ ਕਿਰਪਾਲ ਚੰਦ ਘਰ ਵਿਚ ਮੁੱਖੀ ਸੀ, ਉਸਨੇ ਸਾਰੀ ਗਲ ਅੰਦਰ ਸੁਣਾਈ, ਪਰ ਸਲਾਹ ਇਹ ਬਣੀ ਕਿ ਬਾਦਸ਼ਾਹ ਗੁਰੂ ਘਰ ਨਾਲ ਵਿਰੋਧ ਰਖਦਾ ਹੈ, ਉਸ ਨੇ ਅਗੇ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਦਿਲੀ ਸਦਵਾਇਆ ਸੀ, ਤਾਂ ਉਨ੍ਹਾਂ ਨੂੰ ਆਪਣੇ ਬਚਨ ਪੂਰਨ ਕਰਨ ਦੇ ਕਾਰਨ ਸੀਸ ਦੇਣਾ ਪਿਆ। ਇਹ ਮੁਸਲਮਾਨ ਪੀਰ ਹੈ, ਕੀ ਜਾਣੀਏ ਕੀ ਗਲ ਚਿਤਵ ਕੇ ਆਇਆ ਹੈ? ਕਿਰਪਾਲ ਚੰਦ ਨੇ ਬਾਹਰ ਆ ਕੇ ਕਿਹਾ ਅਜੇ ਤਿੰਨ ਮਹੀਨੇ ਭੀ ਨਹੀਂ ਹੋਏ, ਇਸ ਦੇ ਪਿਤਾ ਪਹਿਲੇ ਦਰਸ਼ਨ ਕਰ ਲੈਣ, ਫਿਰ ਤੁਸੀਂ ਕਰਨਾ। ਤਿੰਨ ਵਾਰ ਨਾਹ ਹੋ ਚੁਕੀ ਤਾਂ ਪੀਰ ਬੂਹੇ ਤੇ ਆਸਣ ਲਾ ਕੇ ਬੈਠਾ ਰਿਹਾ, ਨਾ

ਅੰਨ ਖਾਵੇ, ਨਾ ਜਲ ਪੀਵੇ, ਇਸ ਦਾ ਹਠ ਵੇਖ ਕੇ ਤੀਜੇ ਦਿਨ ਡਿਉਡੀ ਵਿਚ ਫਰਸ਼ ਵਿਛਾਏ ਗਏ, ਰਬਾਬੀ ਸ਼ਬਦ ਪੜ੍ਹਨ ਲਗੇ। ਸੰਗਤਾਂ ਪ੍ਰਸ਼ਾਦ ਭੇਟ ਲੈ ਕੇ ਦਰਸ਼ਨ ਨੂੰ ਆਈਆਂ। ਹੁਣ ਮਾਮਾ ਕਿਰਪਾਲ ਚੰਦ ਸੁੰਦਰ ਬਸਤਰਾਂ ਵਿਚ ਲਪੇਟਿਆ ਬਾਲਕ ਗੋਦ ਵਿਚ ਲੈ ਕੇ ਬਾਹਰ ਆਇਆ। ਸੰਗਤਾਂ ਨੇ ਅਦਭੁਤ ਦਰਸ਼ਨ ਪਾਇਆ। ਤਦ ਸਈਅਦ ਭੀਖਨ ਸ਼ਾਹ ਨੇ ਦੋਹਾਂ ਹੱਥਾਂ ਵਿਚ ਦੋ ਛੋਟੀਆਂ ਛੋਟੀਆਂ ਘੜੀਆਂ ਮੰਗਲ ਧਨ ਨਾਲ ਭਰੀਆਂ ਅਗੇ ਕੀਤੀਆਂ। ਗੁਰੂ ਜੀ ਨੇ ਅੰਗੜਾਈ ਲੈ ਕੇ ਜਦੋਂ ਬਾਹਾਂ ਲੰਮੀਆਂ ਕੀਤੀਆਂ, ਦੋਹਾਂ ਹੱਥਾਂ ਨਾਲ ਦੋਵੇਂ ਘੜੀਆਂ ਨੂੰ ਦਬਾਇਆ, ਤਦ ਪੀਰ ਨੇ ਸਿਜਦਾ ਦੇ ਕੇ ਸਲਾਮ ਕੀਤੀ ਅਤੇ ਬਾਹਰ ਨਿਕਲ ਆਇਆ। ਮੁਰੀਦ ਅਤੇ ਲੋਕਾਂ ਨੇ ਪੁਛਿਆ ਤਾਂ ਉਸ ਨੇ ਕਿਹਾ ਹੁਣ ਤੋਂ ਇਸਦਾ ਸਤਾਰਾ ਬਲੀ ਹੋਵੇਗਾ, ਸਾਰਿਆਂ ਪੀਰਾਂ ਫਕੀਰਾਂ ਦੇ ਸਿਰ ਉਤੇ ਚਮਕੇਗਾ, ਮੈਂ ਡਰਦਾ ਨਜ਼ਰਾਨਾ ਦੇਣ ਆਇਆ ਹਾਂ। ਦੋ ਘੜੀਆਂ ਇਸ ਦੇ ਅਗੇ ਰਖੀਆਂ ਜੇ ਇਕ ਉਤੇ ਹਥ ਰਖਦਾ ਤਾਂ ਮੈਂ ਜਾਣਦਾ ਕਿ ਹਿੰਦੂਆਂ ਨੂੰ ਵਧਾਵੇਗਾ ਅਤੇ ਤੁਰਕਾਂ ਨੂੰ ਖਪਾਵੇਗਾ ਪਰ ਇਸ ਨੇ ਦੋਹਾਂ ਨੂੰ ਦਬਾਇਆ ਹੈ ਅਤੇ ਇਹ ਜਣਾਇਆ ਹੈ ਕਿ ਹਿੰਦੂ ਤੁਰਕ ਦੋਹਾਂ ਤੋਂ ਨਿਆਰਾ ਪੰਥ ਸਾਜੇਗਾ, ਸਭ ਦੇ ਸਿਰ ਤੇ ਬਿਰਾਜੇਗਾ ਉਹ ਜਸ ਗਾਉਂਦਾ ਸੋਹਣੀ ਮੂਰਤਿ ਹਿਰਦੇ ਵਿਚ ਧਰ ਕੇ ਵਿਦਾ ਹੋਇਆ। ਘਰ ਆਇਆ, ਇਸ ਨੇ ਹਰੇਕ ਜੀਵ ਨੂੰ ਗੁਰੂ ਜੀ ਦਾ ਜਸ, ਵਡਿਆਈ ਸੁਣਾਈ ਜੋ ਸਭ ਦੇ ਮਨ ਨੂੰ ਭਾਈ।

## ਗੁਰੂ ਜੀ ਦੀ ਬਾਲ ਲੀਲਾ

ਰਾਜਾ ਸ਼ਿਵ ਦੱਤ ਜੋ ਬ੍ਰਾਹਮਣ ਸੀ, ਫਕੀਰਾਂ ਦੀ ਸੇਵਾ ਕਰਦਾ ਇਕ ਦਿਨ ਓਸਨੇ ਕਿਹਾ ਕਿ ਇਨ੍ਹਾਂ ਦੇ ਕੌਤਕ ਰੋਜ਼ ਅਲੌਕਿਕ ਦੇਖੀਦੇ ਹਨ। ਜੇਕਰ ਮੇਰੇ ਇਸ਼ਟ ਸ੍ਰੀ ਰਾਮ ਚੰਦਰ ਜੀ ਦਾ ਰੂਪ ਹੋ ਕੇ ਮੈਨੂੰ ਦਰਸ਼ਨ ਦੇਣ ਤਾਂ ਮੈਂ ਇਨ੍ਹਾਂ ਨੂੰ ਈਸ਼ਵਰੀ ਅਵਤਾਰ ਜਾਣਾਂਗਾ। ਸੋ, ਗੁਰੂ ਮਹਾਰਾਜ ਨੇ ਉਹਨੂੰ ਉਸੇ ਵੇਲੇ ਉਸੇ ਤਰ੍ਹਾਂ ਦੀ ਦਰਸ਼ਨ ਦਿਤਾ ਜਿਸ ਕਰਕੇ ਉਹ ਚਰਨੀ ਢੱਠਾ ਤੇ ਤਨੋ ਮਨੋ ਸੇਵਾ ਕਰਨ ਲਗ ਪਿਆ। ਸਦਾ ਹੀ ਹਾਥੀ ਘੋੜਿਆਂ ਤੇ ਚੜ੍ਹਾ ਕੇ ਨਾਲ

ਲਿਜਾਇਆ ਕਰੇ।

ਜਦੋਂ ਗੁਰੂ ਤੇਗ ਬਹਾਦਰ ਸਾਹਿਬ ਜੀ ਆਸਾਮ ਦੇਸ਼ ਵਿਚੋਂ ਵਾਪਸ ਆਏ ਤਾਂ ਆਪ ਨਵਾਬ ਬਖ਼ਸ਼ ਰਹੀਮ ਤੇ ਕਰੀਮ ਬਖ਼ਸ਼ ਦੇ ਬਾਗ ਵਿਚ ਉਤਰੇ ਸਨ, ਉਹ ਬਾਗ਼ ਪਹਿਲਾਂ ਸੁੱਕਾ ਪਿਆ ਸੀ ਗੁਰੂ ਜੀ ਦੇ ਉਤਰਨ ਤੇ ਹਰਾ-ਭਰਾ ਹੋ ਗਿਆ। ਨਵਾਬ ਇਹ ਕੌਤਕ ਵੇਖ ਕੇ ਚਰਨੀ ਢਠਾ ਤੇ ਗੁਰੂ ਜੀ ਦੇ ਲੰਗਰ ਲਈ ਦੋ ਬਾਗ ਤੇ ੯ ਪਿੰਡ ਲਗਾ ਦਿਤੇ ਜੋ ਹੁਣ ਤਕ ਗੁਰਦੁਆਰੇ ਨਾਲ ਹਨ। ਇਹ ਨਵਾਬ ਸਦਾ ਹੀ ਗੁਰੂ ਜੀ ਦੀ ਸੇਵਾ ਪਰ ਤਤਪਰ ਰਹਿੰਦਾ ਕਿਉਂਕਿ ਇਸਦਾ ਨਿਸਚਾ ਗੁਰੂ ਘਰ ਉਤੇ ਬਹੁਤ ਸੀ।

ਇਕ ਦਿਨ ਜਗਤ ਸੇਠ ਨੇ ਗੁਰੂ ਜੀ ਅਗੇ ਮਿਠਾਈ ਆਦਿਕ ਰਖ ਕੇ ਜੈਤੇ ਭਗਤ ਤੋਂ ਪੁਤਰ ਲਈ ਬੇਨਤੀ ਕਰਵਾਈ। ਗੁਰੂ ਜੀ ਦੇ ਹੱਥ ਵਿੱਚ ਤਿੰਨ ਸੇਬ ਸਨ, ਤਿੰਨੇ ਉਸ ਨੂੰ ਦੇ ਦਿਤੇ। ਉਸ ਦੇ ਹਥੋਂ ਇਕ ਸੇਬ ਡਿਗ ਗਿਆ ਤਾਂ ਬਚਨ ਹੋਇਆ, ਦੋ ਰਹਿਣਗੇ।

ਜਗਤ ਸੇਠ ਦੀਆਂ ਤਿੰਨ ਇਸਤਰੀਆਂ ਸਨ, ਤਿੰਨਾਂ ਦੇ ਘਰ ਹੀ ਸੰਤਾਨ ਨਹੀਂ ਸੀ। ਜਗਤ ਸੇਠ ਨੇ ਇਕ ਇਕ ਸੇਬ ਸਭ ਨੂੰ ਖੁਆ ਦਿਤਾ। ਤਿੰਨਾਂ ਦੇ ਘਰ ਹੀ ਇਕ ਇਕ ਪੁਤਰ ਹੋਇਆ। ਓਹ ਸਾਰੇ ਤਨ ਮਨ ਕਰਕੇ ਗੁਰੂ ਜੀ ਦੇ ਪੱਕੇ ਸਿਖ ਹੋ ਗਏ। ਇਸੇ ਤਰ੍ਹਾਂ, ਹੋਰ ਭੀ ਕਈ ਪੁਤਰ ਹੀਣੇ ਦੁਖੀਆਂ ਨੇ ਗੁਰੂ ਜੀ ਦਾ ਦਰਸ਼ਨ ਕਰਕੇ ਆਪਣੇ ਮਨੋਰਥ ਪੂਰੇ ਕੀਤੇ।

ਰਾਜਾ ਫ਼ਤਹ ਚੰਦ ਮੈਣੀ ਖਤਰੀ ਦੇ ਘਰ ਸੰਤਾਨ ਨਹੀਂ ਸੀ। ਉਸ ਦੀ ਰਾਣੀ ਗੁਰੂ ਜੀ ਦਾ ਜਸ ਸੁਣ ਕੇ ਦਿਨ ਰਾਤ ਗੁਰੂ ਜੀ ਨੂੰ ਯਾਦ ਕਰਦੀ ਰਹੇ ਕਿ ਗੁਰੂ ਜੀ ਮੈਨੂੰ ਦਰਸ਼ਨ ਦੇਣ, ਅਤੇ ਇਹ ਅਰਾਧਨਾ ਕਰੇ- "ਸਚੇ ਪਾਤਿਸ਼ਾਹ ! ਤੁਸੀਂ ਧਰਮ ਦੀ ਰਖਿਆ ਲਈ ਆਏ ਹੋ, ਮੈਨੂੰ ਦਰਸ਼ਨ ਦੇ ਕੇ ਜ਼ਰੂਰ ਨਿਹਾਲ ਕਰੋ।"

ਇਕ ਦਿਨ ਸੁਭਾਵਿਕ ਹੀ ਗੁਰੂ ਜੀ ਉਸ ਰਾਣੀ ਦੀ ਗੋਦ ਵਿਚ ਆ ਬੈਠੇ। ਰਾਜੇ ਰਾਣੀ ਨੇ ਬੜੀ ਸੇਵਾ ਕੀਤੀ, ਚਰਨ ਧੋ ਧੋ ਕੇ ਚਰਨਾਮ੍ਰਿਤ ਲਿਆ। ਚੰਗੀਆਂ ਮਿਠਿਆਈਆਂ ਅਗੇ ਰਖ ਕੇ ਗੁਰੂ ਜੀ ਨੂੰ ਖਿਲਾਈਆਂ ਤੇ ਦਾਸੀ ਨੇ ਰਾਣੀ ਵਲੋਂ ਪੁੱਤਰ ਦੀ ਬੇਨਤੀ

ਕੀਤੀ। ਗੁਰੂ ਜੀ ਨੇ ਆਖਿਆ, ਰਾਣੀ ! ਸਾਨੂੰ ਹੀ ਪੁੱਤਰ ਸਮਝ, ਇਸ ਨਾਲ ਤੇਰਾ ਨਾਮ ਅਮਰ ਰਹੇਗਾ। ਸਾਡੇ ਸੰਬੰਧ ਕਰਕੇ ਤੁਹਾਡਾ ਨਾਮ ਵੀ ਬਣਿਆ ਰਹੇਗਾ। ਓਸੇ ਦਿਨ ਤੋਂ ਰਾਣੀ ਤੇ ਰਾਜਾ ਵੀ ਗੁਰੂ ਜੀ ਨਾਲ ਬਹੁਤ ਪਿਆਰ ਰਖਣ ਲਗ ਪਏ। ਹਰ ਵੇਲੇ ਦੁਧ ਪੂਰੀ, ਤਲੇ ਹੋਏ ਛੋਲੇ ਉਸਦੇ ਘਰੋਂ ਛਕ ਕੇ ਬਾਲ ਅਵਸਥਾ ਵਿਚ ਹੀ ਸਤਿਗੁਰੂ ਜੀ ਉਸ ਦੀ ਇਛਾ ਪੂਰੀ ਕਰਦੇ ਰਹੇ। ਸੋ, ਹੁਣ ਤਕ ਉਸ ਰਾਣੀ ਦਾ ਨਾਮ ਕਾਇਮ ਹੈ।

## ਗੁਰੂ ਜੀ ਦਾ ਪੰਜਾਬ ਵਲ ਆਉਣਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਬੁਲਾ ਭੇਜਿਆ। ਇਸ ਲਈ ਟੁਰਨ ਲਗਿਆਂ ਪਟਣੇ ਦੀ ਸੰਗਤ ਬੜੀ ਉਦਾਸ ਹੋਈ। ਗੁਰੂ ਜੀ ਨੇ ਸਤਿ ਧਰਮ ਦਾ ਉਪਦੇਸ਼ ਦੇ ਕੇ ਸਭ ਦਾ ਮੋਹ ਸੋਗ ਦੂਰ ਕੀਤਾ। ਗੁਰੂ ਜੀ ਨੇ ਰਾਜੇ ਰਤਨ ਚੰਦ ਨੂੰ ਆਪਣੀ ਪੁਸ਼ਾਕ, ਤਲਵਾਰ, ਕਟਾਰ ਬਖ਼ਸ਼ੀ। ਉਨ੍ਹਾਂ ਆਖਿਆ ਆਪ ਜੀ ਦਾ ਫਿਰ ਦਰਸ਼ਨ ਕਿਸ ਤਰ੍ਹਾਂ ਹੋਵੇਗਾ? ਤਾਂ ਗੁਰੂ ਜੀ ਨੇ ਆਖਿਆ, ਜੋ ਮੈਨੂੰ ਛਕਾਉਂਦੇ ਸੀ, ਬਾਲਕਾਂ ਨੂੰ ਛਕਾਇਆ ਕਰੋ, ਮੇਰਾ ਉਨ੍ਹਾਂ ਵਿਚੋਂ ਦਰਸ਼ਨ ਹੋਇਆ ਕਰੇਗਾ। ਸੋ, ਰਾਜੇ ਰਾਣੀ ਨੇ ਗੁਰਦੁਆਰਾ ਬਣਾ ਕੇ ਸਭ ਚੀਜ਼ਾਂ ਉਥੇ ਰਖ ਦਿਤੀਆਂ। ਫੇਰ ਜਦ ਸੰਮਤ ੧੭੪੬ ਬਿ. ਰਾਜਾ ਫਤਹ ਚੰਦ ਪਰਵਾਰ ਸਹਿਤ ਦਰਸ਼ਨ ਕਰਨ ਆਇਆ ਤੇ ਦਸਵੰਧ ਦੀ ਮਾਇਆ ਭੇਟ ਕੀਤੀ ਤਾਂ ਗੁਰੂ ਜੀ ਨੇ ਉਸ ਨੂੰ ਇਕ ਗੁਰੂ ਗ੍ਰੰਥ ਸਾਹਿਬ ਦਸਖਤ ਕਰਕੇ ਦੇ ਦਿਤਾ ਜੋ ਹੁਣ ਤਕੇ ਫਤੇ ਚੰਦ ਦੇ ਗੁਰਦੁਆਰੇ ਵਿਚ ਹੈ। ਫਤਹ ਚੰਦ ਮੈਣੀ ਖਤਰੀ ਸੀ, ਇਸ ਕਰਕੇ ਇਸ ਸੰਗਤ ਦਾ ਨਾਉਂ ਹੁਣ 'ਮੈਣੀ ਸੰਗਤ' ਹੈ।

ਗੁਰੂ ਜੀ ਦੇ ਪਟਨੇ ਤੋਂ ਟੁਰਨ ਲਗਿਆਂ ਨਵਾਬ ਰਹੀਮ ਬਖ਼ਸ਼ ਨੇ ਸਜਦਾ ਕਰਕੇ ਬੇਨਤੀ ਕੀਤੀ, ਸੱਚੇ ਪਾਤਿਸ਼ਾਹ ! ਮੈਨੂੰ ਆਪ ਜੀ ਦਾ ਦਰਸ਼ਨ ਕਿਸ ਤਰ੍ਹਾਂ ਹੋਇਆ ਕਰੇਗਾ ਤਾਂ ਗੁਰੂ ਜੀ ਨੇ ਉਸ ਨੂੰ ਬਚਨ ਕੀਤਾ, ਤੈਨੂੰ ਸਾਡਾ ਦਰਸ਼ਨ ਨਿਮਾਜ਼ ਪੜ੍ਹਨ ਲਗਿਆਂ ਹੋਇਆ ਕਰੇਗਾ, ਸੋ ਹੁੰਦਾ ਰਿਹਾ।

ਰਾਜਾ ਸ਼ਿਵ ਦੱਤ ਅਤੇ ਜੈਤੇ ਭਗਤ ਨੇ ਭੀ ਚਰਨ ਚੁੰਮ ਕੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਸਾਨੂੰ ਭੀ ਦਰਸ਼ਨ ਹੋਇਆ ਕਰੇ, ਗੁਰੂ ਜੀ ਨੇ ਆਖਿਆ, ਤੁਹਾਨੂੰ ਪੂਜਾ ਕਰਨ ਵੇਲੇ ਦਰਸ਼ਨ ਹੋਇਆ ਕਰੇਗਾ, ਸੋ ਹੁੰਦਾ ਰਿਹਾ। ਇਸੇ ਪ੍ਰਕਾਰ ਸਭ ਨੂੰ ਕਿਹਾ, ਜੋ ਪ੍ਰੇਮ ਕਰਕੇ ਸੰਗਤ ਵਿਚ ਆਵੇਗਾ, ਉਸ ਨੂੰ ਸਾਡਾ ਦਰਸ਼ਨ ਹੋਵੇਗਾ।

ਸਮੂਹ ਸੰਗਤ ਸਤਿਗੁਰੂ ਜੀ ਨੂੰ ਛੱਡਣ ਵਾਸਤੇ ਆਈ। ਇਕ ਮਾਈ ਨੇ ਗੁਰੂ ਜੀ ਨੂੰ ਖਿਚੜੀ ਰਿੰਨ੍ਹ ਕੇ ਪ੍ਰੇਮ ਨਾਲ ਖਵਾਈ। ਜਗਤ ਸੇਠ ਨੇ ਆਖਿਆ, ਮਹਾਰਾਜ ! ਮੇਰੇ ਗੁਮਾਸ਼ਤੇ ਸਾਰੇ ਸ਼ਹਿਰਾਂ ਵਿਚ ਹਨ, ਤੁਸੀਂ ਮੇਰੀ ਚਿਠੀ ਲੈ ਜਾਓ, ਓਹ ਤੁਹਾਡੀ ਸੇਵਾ ਕਰਨਗੇ। ਗੁਰੂ ਜੀ ਨੇ ਆਖਿਆ, ਸਾਨੂੰ ਸੇਵਾ ਕਰਾਉਣ ਦੀ ਲੋੜ ਨਹੀਂ। ਸਾਡੇ ਕੋਲ ਉਸ ਸੇਠ ਦੀ ਚਿਠੀ ਹੈ ਜਿਸ ਦੀ ਤ੍ਰਿਲੋਕੀ ਵਿਚ ਚਿਠੀ ਮੰਨੀ ਜਾਂਦੀ ਹੈ। ਗੁਰੂ ਜੀ ਨੇ ਤਾਂ ਜਗਤ ਸੇਠ ਕੋਲੋਂ ਚਿਠੀ ਨਾ ਲਈ ਪਰ ਓਸ ਨੇ ਆਪਣੇ ਗੁਮਾਸ਼ਤਿਆਂ ਨੂੰ ਲਿਖ ਭੇਜਿਆ, ਉਹ ਭੀ ਦਰਸ਼ਨ ਕਰਕੇ ਅਨੰਦ ਲੈਂਦੇ ਰਹੇ।

ਗੁਰੂ ਜੀ ਸਤਿ ਧਰਮ ਦਾ ਉਪਦੇਸ਼ ਕਰਦੇ ਰਸਤੇ ਵਿਚ ਅਯੁਧਿਆ ਪੁਰੀ ਆਏ। ਏਥੇ ਲੋਕਾਂ ਨੇ ਸੂਰਜ ਚੜ੍ਹਦੇ ਨੂੰ ਜੀਓ ਆਇਆ ਕਹਿਕੇ ਬੜਾ ਸਤਿਕਾਰ ਕੀਤਾ। ਰਾਮ ਚੰਦ੍ਰ ਸੀਤਾ ਤੇ ਹਨੂਮਾਨ ਗੜ੍ਹੀ ਅਸਥਾਨ ਦੇਖੇ। ਲੋਕਾਂ ਨੇ ਸੁਣ ਰਖਿਆ ਸੀ ਕਿ ਗੁਰੂ ਜੀ ਰਾਮ ਚੰਦ੍ਰ ਦਾ ਰੂਪ ਹਨ। ਇਸ ਲਈ ਸਭਨਾ ਨੂੰ ਰਾਮ ਚੰਦਰ ਦਾ ਰੂਪ ਹੀ ਨਜ਼ਰ ਆਏ। ਅਯੁਧਿਆ ਤੋਂ ਚਲ ਕੇ ਗੁਰੂ ਜੀ ਨਾਨਕ ਮਤੇ ਆਏ। ਏਥੇ ਗੁਰੂ ਜੀ ਦੇ ਸੇਵਕ ਰਾਜੇ ਬਾਜ਼ ਬਹਾਦਰ ਦਾ ਪੋਤਾ ਰਾਜਾ ਸ਼ਮਸ਼ੇਰ ਬਹਾਦਰ ਦਰਸ਼ਨ ਕਰਨ ਆਇਆ, ਦਰਸ਼ਨ ਕਰਕੇ ਗੁਰੂ ਜੀ ਦੇ ਚਰਨਾਂ ਤੇ ਢਠਾ ਤੇ ਗੁਰੂ ਜੀ ਦੀ ਬੜੀ ਟਹਿਲ ਸੇਵਾ ਕੀਤੀ। ਇਥੋਂ ਅਗੇ ਚਲ ਕੇ ਬ੍ਰਹਮਾਵਰਤੀ ਤੀਰਥ ਪਰ ਬਠੂਰ ਬਸਤੀ ਪਾਸ ਜਾ ਠਹਿਰੇ ਜਿਥੇ ਹੁਣ ਗੁਰੂ ਜੀ ਦੀ ਸੰਗਤ ਵਿਚ ਝੰਡਾ ਝੁਲ ਰਿਹਾ ਹੈ। ਗੁਰੂ ਜੀ ਨੇ ਸਭ ਨੂੰ ਧਰਮ ਉਪਦੇਸ਼ ਦਿਤਾ, ਗੁਰੂ ਜੀ ਦਾ ਆਉਣਾ ਸੁਣ ਕੇ ਸਭ ਭੇਖਾਂ ਦੇ ਸਾਧੂ ਆਏ ਤੇ ਓਨਾਂ ਪੁਛਿਆ ਸਭਨਾਂ ਮਤਾਂ ਵਿਚ ਕਿਹੜਾ ਮਤ ਚੰਗਾ ਹੈ ਤਾਂ ਗੁਰੂ

ਜੀ ਨੇ ਉਤਰ ਦਿਤਾ:-

**ਸਵੈਯਾ- ਕਹਾ ਭਯੋ ਜੋ ਦੋਊ ਲੋਚਨ ਮੂੰਦ ਕੈ,**
**ਬੈਠ ਰਹਯੋ ਬਕ ਧਯਾਨ ਲਗਾਯੋ ॥**
**ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ,**
**ਲੋਕ ਗਯੋ ਪਰਲੋਕ ਗਵਾਯੋ॥**
**ਬਾਸੁ ਕੀਓ ਬਿਖਿਆਨ ਸੋ ਬੈਠ ਕੇ,**
**ਐਸੇ ਹੀ ਐਸ ਸੁ ਬੈਸ ਬਿਤਾਯੋ ॥**
**ਸਾਚ ਕਹੋਂ, ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ,**
**ਤਿਨ ਹੀ ਪ੍ਰਭੁ ਪਾਯੋ॥**
**ਕਾਹੂ ਲੈ ਪਾਹਨ ਪੂਜ ਧਰਯੋ ਸਿਰ,**
**ਕਾਹੂ ਲੈ ਲਿੰਗ ਗਰੇ ਲਟਕਾਯੋ॥**
**ਕਾਹੂ ਲਖਯੋ ਹਰਿ ਅਵਾਚੀ ਦਿਸਾ ਮਹਿ,**
**ਕਾਹੂ ਪਛਾਹ ਕੋ ਸੀਸ ਨਿਵਾਯੋ॥**
**ਕੋਊ ਬੁਤਾਨ ਕੋ ਪੂਜਤ ਹੈ ਪਸੁ,**
**ਕੋਊ ਮ੍ਰਿਤਾਨ ਕੋ ਪੂਜਨ ਧਾਯੋ ॥**
**ਕੂਰ ਕਿਰਿਆ ਉਰਝਯੋ ਸਭ ਹੀ ਜਗ,**
**ਸ੍ਰੀ ਭਗਵਾਨ ਕੋ ਭੇਦ ਨ ਪਾਯੋ॥**

ਇਹ ਜਵਾਬ ਸੁਣ ਕੇ ਸਭ ਭੇਖੀ ਹੱਕੇ ਬੱਕੇ ਰਹਿ ਗਏ। ਗੁਰੂ ਜੀ ਦੇ ਬਚਨ ਸੱਚੇ ਮੰਨੇ। ਇਸ ਪ੍ਰਕਾਰ ਗੁਰੂ ਜੀ ਰਸਤੇ ਵਿਚ ਸ਼ਹਿਰਾਂ, ਪਿੰਡਾਂ ਵਿਚ ਧਰਮ ਉਪਦੇਸ਼ ਦਿੰਦੇ, ਅਨੰਦਪੁਰ ਆ ਪਹੁੰਚੇ।

## ਪੀਰ ਆਰਫ਼ ਦੀਨ ਦੀ ਸਾਖੀ

ਇਕ ਦਿਨ ਗੁਰੂ ਜੀ ਲਖਨੌਰ ਪਿੰਡ ਦੇ ਬਾਲਕਾਂ ਨਾਲ ਖੇਡ ਰਹੇ ਸਨ ਕਿ ਇਕ ਪੀਰ ਆਰਫ਼ ਦੀਨ ਪਾਲਕੀ ਵਿਚ ਜਾ ਰਿਹਾ ਸੀ। ਉਸਨੇ ਪਾਲਕੀ ਵਿਚੋਂ ਉਤਰ ਕੇ ਗੁਰੂ ਜੀ ਨੂੰ ਸਿਜਦਾ ਕੀਤਾ ਤੇ ਇਕਾਂਤ ਵਿਚ ਕੁਝ ਗਲਾਂ ਕੀਤੀਆਂ। ਉਸਦੇ ਸਾਥੀ ਮੁਰੀਦਾਂ ਤੇ ਫ਼ਕੀਰਾਂ ਨੇ ਜੋ ਹਿੰਦੂ ਪੀਰਜ਼ਾਦੇ ਨੂੰ ਸਿਜਦਾ ਕਰਨਾ ਮੁਹੰਮਦੀ ਸ਼ਰ੍ਹਾ ਅਨੁਸਾਰ ਬੁਰਾ ਸਮਝਦੇ ਸਨ, ਨੇ ਆਰਫ਼ ਦੀਨ ਨੂੰ ਆਖਿਆ,

ਤੁਸੀਂ ਇਸਲਾਮ ਦੇ ਪੀਰ ਹੋ ਕੇ ਹਿੰਦੂ ਕਾਫ਼ਰ ਪੀਰ ਦੇ ਪੁਤਰ ਨੂੰ ਕਿਉਂ ਸਿਜਦਾ ਕੀਤਾ?

ਪੀਰ ਬੋਲਿਆ, ਤੁਸੀਂ ਨਹੀਂ ਜਾਣਦੇ ਏਹ ਕੌਣ ਹੈ? ਅਸੀਂ ਜਾਣਦੇ ਹਾਂ। ਜਦ ਮਰਾਕਬੇ ਵਿਚ ਖ਼ੁਦਾ ਦੇ ਦੀਦਾਰ ਕਰਨ ਨੂੰ ਜਾਂਦਾ ਹੁੰਦਾ ਸਾਂ ਤਾਂ ਓਥੇ ਕਈ ਪੀਰ, ਪੈਗੰਬਰ, ਅਵਤਾਰ, ਸਿਧ, ਰਿਸ਼ੀ, ਮੁਨੀ ਜੋ ਖ਼ੁਦਾ ਦੇ ਦਰਵਾਜੇ ਅਗੇ ਗਿਚੀਆਂ ਝੁਕਾਈ ਸਹਿਮ ਵਿਚ ਖੜੇ ਹੁੰਦੇ ਸਨ, ਇਹ ਸਭ ਦੀ ਅਰਜ਼ ਖ਼ੁਦਾ ਪਾਸ ਪਹੁੰਚਾਉਂਦਾ ਹੈ ਤੇ ਉਤਰ ਲਿਆ ਕੇ ਦਿੰਦਾ ਹੈ। ਇਸ ਨੂੰ ਖ਼ੁਦਾ ਦੀ ਪਦਵੀ ਮਿਲੀ ਹੋਈ ਹੈ। ਏਥੇ ਧਰਮ ਦੇ ਸੁਧਾਰ ਤੇ ਪਖੰਡ ਮਤ ਖੰਡ ਕੇ ਖ਼ੁਦਾ ਦੀ ਭਗਤੀ ਦ੍ਰਿੜਾਉਣ ਲਈ ਆਇਆ ਹੈ। ਦੇਰ ਤਾਈਂ ਸਭਨਾਂ ਪੀਰਾਂ, ਪੈਗੰਬਰਾਂ, ਅਵਤਾਰਾਂ ਦਾ ਕੰਮ ਪੈਂਦਾ ਹੈ, ਇਸ ਲਈ ਮੈਂ ਇਸ ਨੂੰ ਮੱਥਾ ਟੇਕਿਆ ਹੈ।

## ਗੁਰੂ ਜੀ ਦਾ ਅਨੰਦਪੁਰ ਪਹੁੰਚਣਾ

ਜਦੋਂ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਪਹੁੰਚੇ ਤਾਂ ਸਾਹਿਬਜ਼ਾਦੇ ਦਾ ਆਉਣਾ ਸੁਣ ਕੇ ਸਭ ਸੰਗਤਾਂ ਹੁਮ ਹੁਮਾ ਕੇ ਆਉਣ ਲਗੀਆਂ। ਭਾਰੀ ਦੀਵਾਨ ਲਗਾ। ਗੁਰੂ ਤੇਗ ਬਹਾਦਰ ਜੀ ਨੇ ਵਡੇ ਵਡੇ ਫ਼ੁਰਮਾਨ ਜਾਰੀ ਕੀਤੇ। ਗੁਰੂ ਜੀ ਦੇ ਦਰਸ਼ਨ ਕਰਨ ਲਈ ਰਾਜੇ ਤੇ ਕੰਗਾਲ ਸਭ ਆਏ। ਗੁਰੂ ਜੀ ਨੇ ਸਭ ਦਾ ਸਤਿਕਾਰ ਕੀਤਾ। ਭਾਵੇਂ ਆਪ ਜੀ ਉਮਰ ਵਿਚ ਛੋਟੇ ਸਨ ਪਰ ਬੜੇ ਸੁੰਦਰ ਸੂਰਬੀਰ ਯੋਧਾ ਸਨ, ਇਨ੍ਹਾਂ ਦੇ ਚਿਹਰੇ ਤੇ ਕੁਦਰਤੀ ਨੂਰ ਚਮਕ ਰਿਹਾ ਸੀ ਓਸ ਵਲ ਦੇਖਿਆ ਨਹੀਂ ਸੀ ਜਾਂਦਾ। ਨੌਵੇਂ ਸਤਿਗੁਰੂ ਜੀ ਨੇ ਇਸ ਸਮੇਂ ਬੜਾ ਦਾਨ ਕੀਤਾ। ਮੋਹਰਾਂ ਗੁਰੂ ਜੀ ਉਪਰੋਂ ਵਾਰੀਆਂ। ਸੂਰਜ ਮਲ ਤੇ ਉਸਦੇ ਬੇਟੇ ਸਤਿਗੁਰੂ ਜੀ ਨੂੰ ਪ੍ਰੇਮ ਪੂਰਬਕ ਮਿਲੇ। ਦਸਵੇਂ ਗੁਰੂ ਜੀ ਨੇ ਨੌਵੇਂ ਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਗੁਰੂ ਜੀ ਨੇ ਉਠ ਕੇ ਗਲ ਨਾਲ ਲਾਇਆ। ਆਪ ਜੀ ਦੇ ਆਉਣ ਕਾਰਨ ਅਨੰਦਪੁਰ ਵਿਚ ਰੌਣਕ ਵਧ ਗਈ ਅਤੇ ਇਹ ਵਪਾਰ ਪਖੋਂ ਭਾਰੀ ਸ਼ਹਿਰ ਬਣ ਗਿਆ।

## ਗੁਰੂ ਜੀ ਦਾ ਵਿਵਾਹ

ਵਿਸਾਖੀ ਦੇ ਮੇਲੇ ਤੇ ਜਦ ਬਹੁਤ ਸੰਗਤ ਆਈ ਤਾਂ ਹਰ ਜੱਸ ਨਾਮ ਸੁਭਿਖੀਏ ਗੋਤ ਦੇ ਖਤ੍ਰੀ ਨੇ ਆਪਣੀ ਬੇਟੀ ਜੀਤੋ ਜੀ ਦੀ ਕੁੜਮਾਈ ਦਾ ਸ਼ਗਨ ਦਸਮੇਂ ਪਾਤਿਸ਼ਾਹ ਜੀ ਦੀ ਝੋਲੀ ਵਿਚ ਪਾਇਆ ਤੇ ਵਿਆਹ ਦੀ ਤਰੀਕ ੧੫ ਜੇਠ ਮੁਕਰਰ ਕੀਤੀ। ਨਾਲ ਹੀ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ ! ਆਪ ਜੀ ਦੇ ਚਰਨਾ ਦਾ ਆਸਰਾ ਲਿਆ ਹੈ, ਆਪ ਜੰਞ ਜੋੜ ਲਾਹੌਰ ਚਲੋ ਤਾਂ ਜੋ ਲਾਹੌਰ ਸ਼ਹਿਰ ਦੇ ਲੋਕ ਆਪ ਜੀ ਦਾ ਅਤੇ ਸਾਹਿਬਜ਼ਾਦੇ ਦਾ ਦਰਸ਼ਨ ਕਰਕੇ ਨਿਹਾਲ ਹੋਣ। ਗੁਰੂ ਜੀ ਨੇ ਕਿਹਾ ਅਸੀਂ ਇਥੇ ਹੀ ਲਾਹੌਰ ਰਚਾ ਦਿਆਂਗੇ। ਤੁਸੀਂ ਜੋ ਸਮਿਗਰੀ ਲਾਹੌਰੋਂ ਲਿਆਉਣੀ ਹੈ, ਲੈ ਆਵੋ। ਓਹ ਬਚਨ ਮੰਨ ਕੇ ਲਾਹੌਰ ਵਲ ਤੁਰ ਗਿਆ ਤੇ ਗੁਰੂ ਜੀ ਨੇ ਅਨੰਦਪੁਰੋਂ ੭ ਕੋਹ ਉਤਰ ਵਲ ਲਾਹੌਰ ਰਚਾ ਦਿਤਾ ਤੇ ਨਗਰ ਵਸਾ ਦਿਤਾ। ਗੁਰੂ ਜੀ ਦੀ ਆਗਿਆ ਨਾਲ ਬੜੇ ਬੜੇ ਸ਼ਾਹੂਕਾਰਾਂ ਨੇ ਜਲਦੀ ਹੀ ਦੁਕਾਨਾਂ ਸਜਾਈਆਂ ਅਤੇ ਬੜੀ ਰੌਣਕ ਨਾਲ ਇਹ ਸ਼ਹਿਰ ਥੋੜੇ ਚਿਰ ਵਿਚ ਵਸ ਗਿਆ ਜਿਸ ਦਾ ਨਾਂ 'ਗੁਰੂ ਕਾ ਲਾਹੌਰ' ਪ੍ਰਸਿਧ ਹੋਇਆ। ਜੋ ਕਿ ਇੰਦ੍ਰਪੁਰੀ ਨੂੰ ਵੀ ਮਾਤ ਪਾਂਦਾ ਸੀ। ਗੁਰੂ ਜੀ ਦਾ ਵਿਆਹ ਬੜੀ ਧੂਮ ਧਾਮ ਨਾਲ ਹੋਇਆ।

## ਗੁਰੂ ਜੀ ਦਾ ਗੁਰਿਆਈ ਦੇ ਤਖ਼ਤ ਪਰ ਬੈਠਣਾ

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣਾ ਅੰਤ ਸਮਾਂ ਨਜ਼ਦੀਕ ਜਾਣ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਸਰਬ ਪ੍ਰਕਾਰ ਦੀ ਵਿਦਿਆ ਪੜ੍ਹਾਈ, ਸ਼ਸਤਰ ਵਿਦਿਆ ਸਿਖਾ ਕੇ ਗੁਰੂ ਜੀ ਨੂੰ ਬੜਾ ਸੂਰਬੀਰ ਕੀਤਾ। ਇਨ੍ਹਾਂ ਵਿਚ ਸ਼ਕਤੀ ਤਾਂ ਸਰਬ ਪ੍ਰਕਾਰ ਦੀ ਸੀ, ਪ੍ਰੰਤੂ ਜਗਤ ਕਾਲ ਕਰਕੇ ਸਭ ਤਰ੍ਹਾਂ ਦੀ ਸਿਖਿਆ ਦਿਤੀ ਗਈ ਜਿਵੇਂ ਕਿ ਗੁਰੂ ਜੀ ਨੇ ਆਪ ਲਿਖਿਆ:-

**ਕੀਨੀ ਅਨਿਕ ਭਾਂਤ ਤਨ ਰੱਛਾ ॥**
**ਦੀਨੀ ਭਾਂਤਿ ਭਾਂਤਿ ਕੀ ਸਿੱਛਾ ॥**
**ਜਬ ਹਮ ਧਰਮ ਕਰਮ ਮੋ ਆਏ ॥**

**ਦੇਵ ਲੋਕ ਤਬ ਪਿਤਾ ਸਿਧਾਏ ॥**

ਜਿਸ ਸਮੇਂ ਗੁਰੂ ਤੇਗ ਬਹਾਦਰ ਜੀ ਜੋਤੀ ਜੋਤਿ ਸਮਾਏ, ਭਾਵੇਂ ਇਨ੍ਹਾਂ ਦੀ ਅਵਸਥਾ ਛੋਟੀ ਸੀ ਪਰ ਆਤਮਕ ਸ਼ਕਤੀ ਬਹੁਤ ਸੀ ਜੋ ਗੁਰੂ ਤੇਗ ਬਹਾਦਰ ਜੀ ਨੇ ਇਕ ਪਤ੍ਰਿਕਾ ਲਿਖ ਕੇ ਪਤਾ ਕਰ ਲਈ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਤਖ਼ਤ ਪਰ ਬੈਠ ਕੇ ਸਭ ਕੰਮ ਸੰਭਾਲ ਲਿਆ। ਪਿਛਲੇ ਗੁਰੂਆਂ ਦੀ ਤਰ੍ਹਾਂ ਹਰ ਪ੍ਰਕਾਰ ਦਾ ਲੋੜੀਂਦਾ ਉਪਦੇਸ਼ ਭੀ ਦੇਣ ਲਗ ਪਏ ਅਤੇ ਦੇਸ ਰਖਿਆ ਵਿਚ ਭੀ ਫੌਜ ਰਖਣੀ ਸ਼ੁਰੂ ਕਰ ਦਿਤੀ। ਬੜੇ ਬੜੇ ਜੰਗੀ ਸੂਰਬੀਰ ਬਹਾਦਰ, ਨੌਕਰ ਰਖੇ, ਸਿਖਾਂ ਨੂੰ ਸ੍ਰੇਸ਼ਟ ਵਿਦਿਆ ਸਿਖਾਉਣੀ ਆਰੰਭ ਕਰ ਦਿਤੀ। ਆਪਣੇ ਬਾਬੇ ਦੀ ਤਰ੍ਹਾਂ, ਮੀਰੀ ਪੀਰੀ ਦੋਨੋਂ ਕੰਮ ਸੰਭਾਲੇ। ਜਿਸ ਤਰ੍ਹਾਂ ਕਿ ਆਪ ਜੀ ਦਾ ਬਚਨ ਹੈ:-

**ਰਾਜ ਸਾਜ ਹਮ ਪਰ ਜਬ ਆਯੋ॥**
**ਜਥਾ ਸਕਤਿ ਤਬ ਧਰਮ ਚਲਾਯੋ॥**
**ਭਾਂਤਿ ਭਾਂਤਿ ਬਨ ਖੇਲ ਸ਼ਿਕਾਰਾ ॥**
**ਮਾਰੇ ਰੀਛ ਰੋਝ ਝੰਖਾਰਾ ॥**
**ਦੇਸ ਚਾਲ ਹਮ ਤੇ ਪੁਨਿ ਭਈ ॥**
**ਸ਼ਹਿਰ ਪਾਂਵਟਾ ਕੀ ਸੁਧਿ ਲਈ ॥**
**ਕਾਲਿੰਦ੍ਰੀ ਤਟਿ ਕਰੇ ਬਿਲਾਸਾ ॥**
**ਅਨਿਕ ਭਾਤ ਕੇ ਪੇਖ ਤਮਾਸ਼ਾ ॥**

ਗੁਰੂ ਜੀ ਦੀ ਸਭਾ ਵਿਚ ਹਮੇਸ਼ਾਂ ਸ਼ਬਦ ਕੀਰਤਨ ਹੋਵੇ, ਭਾਈ ਮਨੀ ਸਿੰਘ ਜੀ ਗਿਆਨੀ ਨੌਵੇਂ ਗੁਰੂਆਂ ਦੀ ਕਥਾ ਨਿਤ ਕਰਦੇ ਸਨ। ਸੋਢੀ ਸੂਰਜ ਮਲ ਦੇ ਪੋਤਰੇ ਸਿਆਮ ਦਾਸ, ਗੁਲਾਬ ਰਾਇ, ਨੰਦ ਚੰਦ ਸਿੰਘ, ਪ੍ਰੋਹਤ ਦਇਆ ਰਾਮ, ਦਲਜੀਤ ਸਿੰਘ ਬਲਜੀਤ ਸਿਘ ਰਾਜਪੂਤ, ਰਾਜੇ ਰਾਮ ਪ੍ਰਤਾਪ ਸਿੰਘ ਦੇ ਪੋਤਰੇ ਜੀਤ ਮੱਲ ਸੰਘੋ ਮੋਹਰੀ, ਬੀਬੀ ਵੀਰੋ ਜੀ ਦੇ ਬੇਟੇ ਬਘੇਲਾ ਸੁਹੇਲਾ, ਰੰਧਾਵੇ ਫੌਜ, ਮੌਜੂ, ਕੇਹਰ ਸ਼ੇਰ ਗਿਲ, ਜੈਤੇ ਦੇ ਬੇਟੇ ਸੁਖਾ ਨੰਦ, ਉਗਰਸੈਣ, ਭਾਈ ਰੂਪ ਕੇ ਪੋਤਰੇ ਆਲਮ, ਬਚਿਤ੍ਰ, ਰਠੌੜ, ਇਤਾਦਿਕ ਬਹੁਤ ਸਾਰੇ ਸੂਰਬੀਰ ਸਨ ਜੋ ਮਗਰੋਂ ਅੰਮ੍ਰਿਤ ਛਕ ਕੇ ਸਿੰਘ ਸਜੇ, ਸਭ

ਤਰ੍ਹਾਂ ਦਾ ਜੰਗੀ ਸਮਾਨ ਤਿਆਰ ਕੀਤਾ। ਮੁਸਲਮਾਨ ਪਠਾਣ ਵੀ ਗੁਰੂ ਜੀ ਦੇ ਸ਼ਰਨੀ ਆਏ, ਗੁਰੂ ਜੀ ਨੇ ਉਨ੍ਹਾਂ ਨੂੰ ਭੀ ਨੌਕਰ ਰਖਿਆ। ਉਸ ਜ਼ਮਾਨੇ ਅਨੁਸਾਰ ਜੋ ਕਦੇ ਬੜੇ ਬੜੇ ਨਗਾਰੇ ਰਖਦੇ ਸਨ, ਗੁਰੂ ਜੀ ਨੇ ਇਕ ਨਗਾਰਾ ਬਣਾਇਆ ਜਿਸ ਦਾ ਨਾਮ 'ਰਣਜੀਤ ਨਗਾਰਾ' ਰਖਿਆ। ਇਸ ਦੀ ਆਵਾਜ਼ ਐਸੀ ਸੀ ਕਿ ਪਰਬਤ ਭੀ ਗੂੰਜ ਉਠਦੇ ਸਨ। ਇਸ ਨਗਾਰੇ ਦੇ ਵਜਣ ਨਾਲ ਪਹਾੜੀ ਰਾਜੇ ਦਿਲ ਵਿੱਚ ਸੜ ਬਲ ਗਏ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਪਕਾਰਾਂ ਵਿੱਚ ਪਿਛਲੇ ਅਵਤਾਰਾਂ ਨਾਲੋਂ ਕੀ ਵਾਧਾ ਸੀ?

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਵਾਸਤੇ ਕੁਝ ਵੀ ਬਣਾਉਣ ਦਾ ਯਤਨ ਨਹੀਂ ਸਨ ਕਰਦੇ। ਉਨ੍ਹਾਂ ਦਾ ਖਿਆਲ ਕੇਵਲ ਜੋ ਜ਼ੁਲਮ ਹੋ ਰਹੇ ਸਨ, ਉਨ੍ਹਾਂ ਨੂੰ ਹਟਾਉਣਾ ਤੇ ਮਿਟਾਉਣਾ ਸੀ। ਆਪ ਜੀ ਨੇ ਆਪਣੇ ਸੁਖ ਲਈ ਕੁਝ ਨਹੀਂ ਰਖਿਆ। ਪਿਛਲੇ ਅਵਤਾਰ ਜੋ ਕੁਝ ਸਾਡੇ ਤੇ ਉਪਕਾਰ ਕਰਦੇ ਸਨ, ਉਨ੍ਹਾਂ ਦੇ ਨਮੂੰਨੇ ਲਾਲਾ ਦੌਲਤ ਰਾਮ ਜੀ ਦੀ ਬਣਾਈ ਜਨਮ ਸਾਖੀ ਵਿਚੋਂ ਲੈ ਕੇ ਵੇਰਵੇ ਸਹਿਤ ਵਰਣਨ ਕੀਤੇ ਜਾਂਦੇ ਹਨ-

੧. ਸ੍ਰੀ ਰਾਮ ਚੰਦਰ ਜੀ ਦੇ ਕਾਰਨਾਮੇ ਬੜੀ ਖੁਸ਼ੀ ਨਾਲ ਯਾਦ ਕੀਤੇ ਜਾਂਦੇ ਤੇ ਵਡਿਆਏ ਜਾਂਦੇ ਹਨ। ਪਰ ਉਸ ਸਮੇਂ ਸਾਰੇ ਹਿੰਦੁਸਤਾਨ ਵਿਚ ਹਿੰਦੂ ਰਾਜਧਾਨੀਆਂ ਸਨ, ਦੇਸ਼ ਕਿਸੇ ਡਰ ਵਿਚ ਗ੍ਰਸਿਆ ਹੋਇਆ ਨਹੀਂ ਸੀ। ਰਾਮ ਚੰਦਰ ਜੀ ਆਪ ਰਾਜੇ ਸਨ, ਭਾਂਤ ਭਾਂਤ ਦਾ ਸਮਾਨ ਰਖਦੇ ਸਨ। ਨੇੜੇ ਤੇੜੇ ਦੇ ਰਾਜੇ ਸਾਰੇ ਇਨ੍ਹਾਂ ਨਾਲ ਮਿਲ ਗਏ ਸਨ। ਇਸ ਦੇ ਬਾਵਜੂਦ ਵੀ ਇਹ ਗਲ ਕੋਈ ਨਹੀਂ ਆਖ ਸਕਦਾ ਸੀ ਕਿ ਉਸ ਦੀ ਫ਼ੌਜਕਸ਼ੀ ਲੰਕਾਂ ਪਰ ਦੇਸ਼ ਭਗਤੀ ਕਾਰਨ ਹੋਈ ਸੀ? ਨਿਰਸੰਦੇਹ ਉਸ ਨੇ ਸ਼ਸਤ੍ਰ ਧਰਮ ਨੂੰ ਪੂਰਾ ਕੀਤਾ ਤੇ ਪਾਪੀ ਰਾਵਨ ਨੂੰ ਜਿਹੜਾ ਸੀਤਾ ਨੂੰ ਬਜ਼ੋਰਬਦੀ ਖੋਹ ਕੇ ਲੈ ਗਿਆ ਸੀ, ਉਸ ਨੂੰ ਕਰਮਾਂ ਦਾ ਫਲ ਜੰਗ-ਭੂਮੀ ਵਿਖੇ ਮਾਰ ਕੇ

ਭੁਗਤਾਇਆ। ਇਹ ਧਾਰਮਿਕ ਖੇਤਰ ਵਿਚ ਕੋਈ ਵਡਾ ਕੰਮ ਨਹੀਂ ਸੀ ਕੀਤਾ ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਨੇ ਕੌਮ ਤੇ ਦੇਸ਼ ਦੀਆਂ ਲੱਖਾਂ ਇਸਤਰੀਆਂ ਦੇ ਖੁਸ ਜਾਣ ਕਾਰਨ ਅਤੇ ਜਨਤਾ ਦੀ ਭਲਾਈ ਲਈ ਰਣ- ਭੂਮੀ ਵਿਚ ਝੰਡਾ ਗਡਿਆ।

੨. ਕ੍ਰਿਸ਼ਨ ਜੀ ਦੇ ਸਾਰੇ ਜੰਗ ਯੁੱਧ ਅਪਸੁਆਰਥੀ ਸਨ ਭਾਵ ਉਹ ਬਦਲਾ ਲੈਣ ਵਾਲੀ ਭਾਵਨਾ ਵਿਚ ਹੀ ਸੀਮਤ ਸਨ। ਕੰਸ ਨੂੰ ਇਸ ਵਾਸਤੇ ਮਾਰਿਆ ਕਿਉਂਕਿ ਉਹ ਇਸ ਦੀ ਬੰਸ ਨੂੰ ਨਾਸ਼ ਕਰਨਾ ਚਾਹੁੰਦਾ ਸੀ। ਕ੍ਰਿਸ਼ਨ ਜੀ ਨੇ ਆਪਣੇ ਬਚਾਓ ਲਈ ਤਲਵਾਰ ਫੜਾਈ ਤੇ ਚੰਗੀ ਤਲਵਾਰ ਚਲਾਈ।

ਰਾਜੇ ਜਰਾ ਸੰਧ ਨੂੰ ਪਾਂਡਵਾਂ ਦੇ ਨਾਲ ਮਿਲ ਕੇ ਪਛਾੜਿਆ ਕਿਉਂਕਿ ਜਰਾ ਸੰਧ ਨੇ ਕ੍ਰਿਸ਼ਨ ਦੇ ਖਾਨਦਾਨ ਯਾਦਵਾਂ ਉਪਰ ਕੰਸ ਦੇ ਮਾਰਨ ਬਦਲੇ ੧੮ ਵਾਰੀ ਲੜਾਈ ਕਰਨ ਲਈ ਹਲਾ ਕੀਤਾ ਸੀ। ਜਿਸ ਦੇਸ਼ ਨਿਕਾਲੇ ਦਾ ਫਲ ਕ੍ਰਿਸ਼ਨ ਜੀ ਦਾ ਗੁਜਰਾਤ ਦੇਸ਼ ਵਿਚ ਦੁਆਰਕਾ ਦਾ ਆਬਾਦ ਕਰਨਾ ਤੇ ਓੜਕ ਓਥੇ ਯਾਦਵਾਂ ਦੇ ਖਾਨਦਾਨ ਦੀ ਰਾਜਧਾਨੀ ਕਾਇਮ ਕਰਨਾ ਸੀ। ਇਹ ਵਾਰਤਾ ਖਤ੍ਰੀ ਧਰਮ ਪਾਲਣ ਦਾ ਨਮੂਨਾ ਪੂਰਦੀ ਹੈ ਤਾਂ ਭੀ ਉਸ ਦੇ ਮੰਦਰ ਲੈਣੇ ਤਾਂ ਸਵਾਰਥ ਦੇ ਬਦਲੇ ਲੈਣ ਨਾਲ ਭਰਪੂਰ ਸਨ। ਮੰਨਿਆ ਕਿ ਜਰਾਸੰਧ ਬੜਾ ਜ਼ਾਲਮ ਸੀ ਤੇ ਕੰਸ ਭੀ ਬੜਾ ਦ੍ਰੋਹੀ ਸੀ, ਜ਼ਾਲਮਾਂ ਨੂੰ ਦੰਡ ਦੇਣਾ ਤੇ ਖਤ੍ਰੀਆਂ ਦਾ ਸ਼ਸਤਰ ਬੰਨ੍ਹ ਕੇ ਲੜਨਾ, ਧਰਮ ਸੀ, ਪ੍ਰੰਤੂ ਉਸ ਵਿਚ ਦੇਸ਼ ਭਗਤੀ ਦਾ ਕੋਈ ਅੰਸ਼ ਨਹੀਂ ਮਿਲਦਾ। ਜੇਕਰ ਇਹ ਗਲ ਮੰਨੀ ਭੀ ਜਾਵੇ ਕਿ ਕ੍ਰਿਸ਼ਨ ਜੀ ਦੇ ਨਾਮ ਕਰਕੇ ਦੇਸ਼ ਭਗਤ ਸਨ ਤਾਂ ਵੀ ਉਸ ਵੇਲੇ ਦੇ ਹਾਲਾਤ ਤੇ ਨਜ਼ਰ ਮਾਰੋ ਤਾਂ ਉਹ ਆਪ ਰਾਜਾ ਸੀ, ਰਾਜਿਆਂ ਦੇ ਖਾਨਦਾਨ ਵਿਚੋਂ ਸੀ, ਗੁਜਰਾਤ ਵਿਚ ਉਸ ਦੀ ਪੱਕੀ ਰਾਜਧਾਨੀ ਸੀ। ਕਈ ਖਤ੍ਰੀ ਰਾਜੇ ਉਸ ਦੇ ਸਹਾਇਕ ਤੇ ਸੰਨਬੰਧੀ ਸਨ ਤੇ ਪਾਂਡਵਾਂ ਦੀ ਬੜੀ ਭਾਰੀ ਰਾਜਧਾਨੀ ਓਸ ਦੀ ਸਹਾਇਤਾ ਕਰਨ ਵਾਲੀ ਸੀ। ਇਸ ਤਰ੍ਹਾਂ ਜੋ ਕੁਝ ਕ੍ਰਿਸ਼ਨ ਜੀ ਨੇ ਕੀਤਾ, ਓਹ ਇਕ ਮਾਮੂਲੀ ਰਾਜੇ ਦੇ ਕਾਰਨਾਮਿਆਂ ਨਾਲੋਂ ਵਿਸ਼ੇਸ਼ ਕੁਝ ਨਹੀਂ ਸੀ ਕਿਉਂਕਿ ਦੇਸ਼ ਆਪਣਾ ਸੀ, ਦੇਸ਼ ਖਤ੍ਰੀਆਂ

ਦੇ ਹੁਕਮ ਅਨੁਸਾਰ ਸੀ, ਚੰਗਾ ਸਮਾਂ ਸੀ, ਨਿਰਸੰਦੇਹ ਉਸਨੇ ਆਪਣੀ ਯੁੱਧ ਚਤੁਰਾਈ ਨਾਲ ਬੜੀ ਡਰਾਉਣੀ ਅਵਸਥਾ ਤਿਆਗ ਕੇ ਰਾਗ ਦੇ ਰੋਗ ਨੂੰ ਰਸਨਾ ਅਤੇ ਬੁੱਧੀ-ਬਲ ਨਾਲ ਮਿਟਾ ਦਿਤਾ, ਨਹੀਂ ਤਾਂ ਖੱਤਰੀ ਧਰਮ ਥੋੜੇ ਚਿਰਾਂ ਵਿਚ ਹੀ ਨਾਸ਼ ਹੋ ਗਿਆ ਹੁੰਦਾ। ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਦਾ ਕੰਮ ਉਸ ਨਾਲੋਂ ਬੜਾ ਨਾਜ਼ਕ ਤੇ ਬੜਾ ਹੀ ਕਠਿਨ ਸੀ। ਦੇਸ਼ ਭਗਤੀ ਦੇ ਪ੍ਰਸ਼ਨ ਨੂੰ ਲੰਘ ਕੇ ਗੁਰੂ ਗੋਬਿੰਦ ਸਿੰਘ ਜੀ ਕ੍ਰਿਸ਼ਨ ਜੀ ਨੂੰ ਪਿਛੇ ਛਡ ਗਏ ਸਨ।

ਗੱਲ ਸ਼ੰਕਰਾਚਾਰਯ ਦੀ ਹੈ, ਉਸਦੀ ਸਹਾਇਤਾ ਲਈ ਖੱਤਰੀ ਰਾਜੇ ਸਨ, ਖੱਤ੍ਰੀਆਂ ਰਾਜਿਆਂ ਦੇ ਬਲ ਨਾਲ ਜੁੱਧ ਕਰਕੇ ਸੰਭਲਣ ਲਗੇ ਸਨ। ਸ਼ੰਕਰਚਾਰਯਾ ਨੇ ਵਿਦਿਆ ਬਲ ਨਾਲ, ਬੁੱਧ ਦੇ ਵਿਦਵਾਨਾਂ ਨੂੰ ਜਿਤਣਾ ਆਰੰਭ ਕੀਤਾ ਸੀ। ਜੇਕਰ ਰਾਜੇ ਉਸ ਦੇ ਸਹਾਇਕ ਨਾ ਹੁੰਦੇ ਤਾਂ ਸ਼ੰਕਰ ਦਾ ਲੋਕਾਂ ਦੇ ਖਿਆਲ ਨੂੰ ਨਵਾਂ ਬਣਾਉਣਾ ਅਸੰਭਵ ਸੀ। ਸ਼ੰਕਰ ਵਿਦਿਆ ਦੇ ਬਲ ਨਾਲ ਲੋਕਾਂ ਨੂੰ ਯੁੱਧ ਧਰਮ ਦੀ ਥਾਂ ਹਿੰਦੂ ਧਰਮ ਵਲ ਲਗਾਉਂਦਾ ਸੀ ਤੇ ਹਿੰਦੂ ਰਾਜੇ ਉਸ ਦੀ ਪਿਠ ਤੇ ਸਨ। ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਬੇ-ਸਮਾਨ ਤੇ ਬੇ-ਮਦਦਗਾਰ ਸਨ। ਇਥੇ ਹੀ ਬਸ ਨਹੀਂ, ਹਿੰਦੂ ਵੀ ਆਪ ਦੇ ਵਿਰੋਧੀ ਸਨ, ਅਰਬ ਦੇ ਪੈਗੰਬਰ ਦੇ ਸਾਹਮਣੇ ਕੁਰੇਸ਼ੀ ਕੌਮ ਦੇ ਕਈ ਇਕ ਕਬੀਲੇ ਮਦਦਗਾਰ ਸਨ, ਪ੍ਰੰਤੂ ਗੁਰੂ ਗੋਬਿੰਦ ਸਿੰਘ ਜੀ ਦੀ ਹਾਲਤ ਸਭ ਤੋਂ ਨਿਰਾਲੀ ਤੇ ਸੁਬਕ ਸੀ, ਬੜੀ ਭਾਰੀ ਤਾਕਤ ਦੀ ਮੁਹਤਾਜ ਸੀ। ਇਕ ਪਾਸੇ ਉਸੇ ਦੇ ਹਿੰਦੂ ਭਰਾ ਉਸ ਦੇ ਵਿਰੁਧ ਦੂਜੇ ਪਾਸੇ ਉਹ ਕੇਵਲ ਇਕ ਤਪਸਵੀ ਫਕੀਰ ਸੀ।

ਪਾਠਕ ਜਨ ਆਪ ਦੇਖ ਸਕਦੇ ਹਨ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਡੇ ਉਤੇ ਕਿਤਨੇ ਵਡ ਪਰਉਪਕਾਰ ਕੀਤੇ। ਆਪਣੇ ਸੁਖ ਵਾਸਤੇ ਉਨ੍ਹਾਂ ਕੁਝ ਨਹੀਂ ਕੀਤਾ। ਹੁਣ ਜੇ ਅਸੀਂ ਗੁਰੂ ਜੀ ਦੇ ਕੀਤੇ ਪਰਉਪਕਾਰਾਂ ਨੂੰ ਭੁਲ ਕੇ ਹੋਰ ਪਾਸੇ ਲਗਦੇ ਹਾਂ ਤਾਂ ਸਾਡੇ ਤੋਂ ਵਧ ਕੇ ਅਕ੍ਰਿਤਘਣ ਕੌਣ ਹੋ ਸਕਦਾ ਹੈ?

## ਮੁਰਦੇ ਦਾ ਜ਼ਿੰਦਾ ਹੋਣਾ

ਇਕ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਸਵਾਰੀ ਲੰਘ

ਰਹੀ ਸੀ ਤਾਂ ਇਕ ਬਿਰਧ ਮਾਈ ਦਾ ਜਿਸਦਾ ਪੁਤਰ ਮੋਇਆ ਹੋਇਆ ਸੀ, ਹੁਣ ਉਸ ਦਾ ਪੋਤਰਾ ਭੀ ਮਰ ਗਿਆ ਸੀ, ਨੇ ਗੁਰੂ ਜੀ ਅਗੇ ਪੁਕਾਰ ਕੀਤੀ। ਦਇਆ ਦੇ ਸਾਗਰ ਗੁਰੂ ਜੀ ਦੇ ਮਨ ਵਿਚ ਬੜਾ ਤਰਸ ਆਇਆ ਤੇ ਆਖਿਆ, ਮਾਈ ! ਤੇਰਾ ਲੜਕਾ ਅਜੇ ਜੀਉਂਦਾ ਹੈ। ਬੁਢੀ ਨੇ ਦੇਖਿਆ ਤਾਂ ਪੱਤਾ ਲੱਗਾ ਕਿ ਸੁਆਸ ਚਲਦੇ ਹਨ, ਫਿਰ ਉਹ ਲੜਕਾ ਰਾਜ਼ੀ ਹੋ ਗਿਆ।

## ਸੇਠ ਦੁਨੀ ਚੰਦ ਦਾ ਪੁਤਰ ਹੋਣਾ

ਭਾਈ ਦੁਨੀ ਚੰਦ ਜਦੋ ਪੁਤਰ ਹੀਣ ੫ ਸਾਲ ਹੋਏ ਤਾਂ ਗੁਰੂ ਜੀ ਦੇ ਹਜ਼ੂਰ ਅਰਦਾਸ ਕਰਨ ਗਿਆ ਕਿ ਮੇਰੇ ਘਰ ਲੜਕਾ ਹੋਵੇ। ਸੋ, ਗੁਰੂ ਜੀ ਦੀ ਕਿਰਪਾ ਸਦਕਾ ਉਸ ਦੇ ਘਰ ਦੋ ਲੜਕੇ ਹੋ ਗਏ। ਇਸ ਲਈ ਓਹ ਦਰਸ਼ਨ ਕਰਨ ਨੂੰ ਆਇਆ ਅਤੇ ਇਸ ਦੇ ਨਾਲ ਕਾਬਲ ਕੰਧਾਰ ਦੀ ਭੀ ਬਹੁਤ ਸੰਗਤ ਆਈ। ਸੰਗਤਾਂ ਨੇ ਬਹੁਤ ਸੁਗਾਤਾਂ ਗੁਰੂ ਜੀ ਦੀ ਭੇਟ ਕੀਤੀਆਂ। ਦੁਨੀ ਚੰਦ ਨੇ ਇਕ ਤੰਬੂ ਦੋਹਰਾ ਪਸ਼ਮੀਨੇ ਦਾ ਤਿਆਰ ਕਰਾਇਆ ਜੋ ਬਾਦਸ਼ਾਹਾਂ ਕੋਲ ਭੀ ਅਜਿਹਾ ਤੰਬੂ ਨਹੀਂ ਸੀ। ਇਹ ਬੜਾ ਵਡਾ ਤੇ ਬਹੁਤ ਸੋਹਣਾ ਸੀ। ਇਸ ਵਿਚ ਵੇਲਾਂ, ਬੂਟੇ ਸ਼ਿਕਾਰਗਾਹ, ਚੰਦ ਸੂਰਜ ਆਦਿਕ ਜੋ ਬਣੇ ਹੋਏ ਸਨ, ਸਭ ਕੁਝ ਸਚ ਮੁਚ ਦਾ ਨਜ਼ਰ ਆਉਂਦਾ ਸੀ। ਵੈਸਾਖੀ ਦੇ ਮੇਲੇ ਤੇ ਜੋ ਰਾਜੇ ਮਹਾਰਾਜੇ ਦਰਸ਼ਨ ਨੂੰ ਆਏ ਹੋਏ ਸਨ, ਦੇਖ ਕੇ ਸਭ ਹੈਰਾਨ ਰਹਿ ਗਏ। ਗੁਰੂ ਦੇ ਸਿੱਖ, ਮਨ ਬਾਂਛਤ ਫਲ ਸਤਿਗੁਰੂ ਤੋਂ ਲੈ ਕੇ ਆਪੋ ਆਪਣੇ ਘਰਾਂ ਨੂੰ ਗਏ।

## ਲਖੀ ਸ਼ਾਹ ਦਾ ਦਿਲੀਓ ਆਉਣਾ

ਦਿਲੀ ਦੀ ਸੰਗਤ ਜਦ ਕਲਗੀਧਰ ਜੀ ਦਾ ਦਰਸ਼ਨ ਕਰਨ ਲਈ ਆਈ ਤਾਂ ਉਸ ਨਾਲ ਇਕ ਸਿਖ ਲਖੀ ਸ਼ਾਹ ਵਣਜਾਰਾ ਵੀ ਆਇਆ, ਜਿਸ ਨੇ ਦਿਲੀ ਦਾ ਪ੍ਰਸੰਗ ਸੁਣਾਇਆ 'ਦੀਨਾ ਨਾਥ ਜੀ! ਜਦ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀਸ ਗੁੰਮ ਹੋ ਗਿਆ ਤਾਂ ਔਰੰਗੇ ਨੇ ਢੰਢੋਰਾ ਫੇਰਿਆ ਕਿ ਗੁਰੂ ਸਾਹਿਬ ਦੀ ਲੋਥ ਚਾਂਦਨੀ ਚੌਕ ਵਿਚ ਪਈ ਹੈ ਸਿਖ ਚੁਕ ਕੇ ਲੈ ਜਾਣ ਅਤੇ ਆਪਣੀ ਰੀਤੀ ਅਨੁਸਾਰ

ਦਾਹ ਕਰ ਦੇਣ।' ਪਰ ਇਧਰ ਉਧਰ ਗੁਪਤ ਪਹਿਰਾ ਦਿਤਾ ਜਾ ਰਿਹਾ ਸੀ ਜਿਸ ਕਰਕੇ ਕਿਸੇ ਸਿਖ ਨੂੰ ਲੋਥ ਚੁਕਣ ਦਾ ਹੀਆ ਨਾ ਪਿਆ। ਮੈਂ ਕਿਲੇ ਵਿਚ ਚੂਨੇ ਦੇ ਦੋ ਹਜ਼ਾਰ ਬਲਦ ਸੁਟਣ ਗਿਆ ਸਾਂ ਜਦ ਉਧਰੋਂ ਦੀ ਆਇਆ ਤਾਂ ਭਾਈ ਜੈਤੇ ਦੀ ਪ੍ਰੇਰਨਾ ਨਾਲ ਗੁਰੂ ਜੀ ਦਾ ਮ੍ਰਿਤਕ ਸਰੀਰ ਚੁਕ ਲਿਆਇਆ ਅਤੇ ਰਕਾਬ ਗੰਜ ਵਿਚ ਰਖ ਕੇ ਕੋਠੇ ਨੂੰ ਅਗ ਲਾ ਦਿਤੀ। ਲੋਕ ਅੱਗ ਬੁਝਾਉਣ ਲਈ ਆਏ ਪਰ ਮੈਂ ਟਾਲ ਮਟੋਲ ਕਰ ਦਿਤਾ। ਕੋਤਵਾਲ ਵੀ ਆਇਆ ਪਰ ਘਰ ਸੜਦਾ ਵੇਖ ਕੇ ਚੁਪ ਹੋ ਗਿਆ। ਭਸਮ ਗਾਗਰਾਂ ਵਿਚ ਪਾ ਕੇ ਰਖੀ ਹੋਈ ਹੈ ਜਿਵੇਂ ਹੁਕਮੇ ਹੋਵੇ ਸੁ ਕੀਤਾ ਜਾਵੇ।

ਸਾਹਿਬਾਂ ਨੇ ਕਿਹਾ, ਨਿਹਾਲ ਸਿਖਾ, ਨਿਹਾਲ। ਭਸਮ ਓਥੇ ਹੀ ਰਹਿਣ ਦੇਵੋ। ਮੇਰਾ ਸਿਖ ਓਥੇ ਰਾਜ ਕਰੇਗਾ, ਓਥੇ ਸਮਾਧ ਬਣ ਜਾਵੇਗੀ। ਸੋ, ਗੁਰੂ ਜੀ ਦਾ ਵਾਕ ਠੀਕ ਹੋਇਆ, ਸ. ਬਘੇਲ ਸਿੰਘ ਛਲੋਧੀ ਵਾਲੇ ਨੇ ਜਦ ਦਿੱਲੀ ਹਕੂਮਤ ਕੀਤੀ ਤਦ ਗੁਰੂ ਜੀ ਦੀ ਸਮਾਧ ਬਣਵਾਈ।

## ਰਿਛ ਦਾ ਪ੍ਰਸੰਗ

ਇਕ ਦਿਨ ਗੁਰੂ ਜੀ ਦੀਵਾਨ ਵਿੱਚ ਬੈਠੇ ਹੋਏ ਸਨ ਤਾਂ ਇਕ ਕਲੰਦਰ ਨੇ ਆ ਕੇ ਰਿਛ ਨਚਾਇਆ। ਗੁਰੂ ਜੀ ਨੇ ਆਪਣੇ ਉਤੇ ਚਵਰ ਕਰਨ ਵਾਲੇ ਭਾਈ ਕੀਰਤੀਏ ਨੂੰ ਪੁਛਿਆ ਤੂੰ ਇਸ ਰਿਛ ਨੂੰ ਜਾਣਦਾ ਹੈਂ? ਉਸ ਨੇ ਕਿਹਾ, ਜੀ ! ਮੈਂ ਨਹੀਂ ਜਾਣਦਾ। ਗੁਰੂ ਜੀ ਨੇ ਕਿਹਾ, ਇਹ ਤੇਰਾ ਪਿਤਾ ਸੋਭਾ ਰਾਮ ਹੈ। ਅਠ ਵਰ੍ਹੇ ਹੋਏ ਹਨ ਜੋ ਕਾਂਸ਼ੀ ਦੇ ਪਰਬਤ ਵਿਚ ਜਾ ਕੇ ਰਿੱਛ ਦੀ ਜੋਨੀ ਪਾਈ ਹੈ , ਕਲੰਦਰ ਨੇ ਕਿਹਾ, ਠੀਕ ਹੈ ਮੈਂ ਏਸ ਨੂੰ ਓਥੋਂ ਹੀ ਫੜ ਕੇ ਲਿਆਇਆ ਹਾਂ। ਭਾਈ ਕੀਰਤੀਏ ਨੇ ਗੁਰੂ ਜੀ ਅਗੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਮੇਰੇ ਪਿਤਾ ਨੇ ਸਤਵੇਂ, ਅਠਵੇਂ ਅਤੇ ਨਾਵੇਂ ਗੁਰੂ ਜੀ ਦੀ ਸੇਵਾ ਕੀਤੀ ਹੈ, ਜੇ ਉਸ ਸੇਵਾ ਦਾ ਇਹ ਫਲ ਹੈ ਤਾਂ ਮੈਂ ਆਪ ਜੀ ਦੀ ਸੇਵਾ ਕਰਕੇ ਕੀ ਲੈਣਾ ਹੈ? ਗੁਰੂ ਜੀ ਨੇ ਹੱਸ ਕੇ ਕਿਹਾ, ਜੇਹਾ ਕੋਈ ਕਰਮ ਕਰੇਗਾ, ਤੇਹਾ ਫਲ ਪਾਵੇਗਾ

ਕਿਉਂਕਿ ਗੁਰਬਾਣੀ ਦੇ ਵਾਕ ਹਨ:-

**ਨਿਸ ਬਾਸੁਰ ਨਖਿਅਤ੍ਰ ਬਿਨਾਸੀ,**
**ਰਵਿ ਸਸੀਅਰ ਬੇਨਾਧਾ ॥**
**ਗਿਰਿ ਬਸੁਧਾ ਜਲ ਪਵਨ ਜਾਇਗੋ,**
**ਇਕ ਸਾਧ ਬਚਨ ਅਟਲਾਧਾ॥੧॥**
**ਅੰਡ ਬਿਨਾਸੀ ਜੇਰ ਬਿਨਾਸੀ,**
**ਉਤਭੁਜ ਸੇਤ ਬਿਨਾਧਾ ॥**
**ਚਾਰਿ ਬਿਨਾਸੀ ਖਟਹਿ ਬਿਨਾਸੀ,**
**ਇਕ ਸਾਧ ਬਚਨ ਨਿਹਚਲਾਧਾ॥੨॥**
**ਰਾਜ ਬਿਨਾਸੀ ਤਾਮ ਬਿਨਾਸੀ, ਸਾਤਕੁ ਭੀ ਬੇਨਾਧਾ ॥**
**ਦਿਸਟਿਮਾਨ ਹੈ ਸਗਲ ਬਿਨਾਸੀ,**
**ਇਕਿ ਸਾਧ ਬਚਨ ਆਗਾਧਾ॥੩॥ [ਪੰਨਾ ੧੨੦੪**

ਤੇਰੇ ਪਿਤਾ ਨੇ ਇਕ ਧੰਨੇ ਨਾਮੀ ਸਿਖ ਨੂੰ ਪ੍ਰਸ਼ਾਦ ਵੰਡਦਿਆਂ ਹੰਕਾਰ ਵਿਚ ਆ ਕੇ ਨਿਰਦੋਸ਼ ਸ਼ਰਧਾਲੂ ਸਿਖ ਨੂੰ ਗਾਲਾਂ ਕਢ ਕੇ ਰਿੱਛ ਕਿਹਾ ਸੀ। ਸੋ, ਉਸ ਦੇ ਸਰਾਪ ਦਾ ਇਹ ਫਲ ਹੈ। ਹੁਣ ਗੁਰਾਂ ਦੀ ਸੇਵਾ ਦਾ ਇਹ ਫਲ ਹੈ ਜੋ ਇਸ ਦੀ ਮੁਕਤੀ ਹੋਵੇਗੀ। ਇਹ ਕਹਿ ਕੇ ਓਸ ਰਿਛ ਨੂੰ ਪ੍ਰਸ਼ਾਦ ਛਕਾਇਆ। ਤਤਕਾਲ ਓਸ ਦੀ ਦੇਹ ਛੁਟ ਗਈ। ਕਲੰਦਰ ਦੇ ਰੋਣ ਤੇ ਗੁਰੂ ਜੀ ਨੇ ਉਸ ਨੂੰ ਬਹੁਤ ਰੁਪਏ ਵੀ ਦਿਤੇ। ਇਹ ਕੌਤਕ ਦੇਖ ਕੇ ਸਾਰੀ ਸੰਗਤ ਹੈਰਾਨ ਹੋ ਗਈ ਅਤੇ ਗੁਰੂ ਜੀ ਨੂੰ ਸੂਬੱਗਯ ਈਸ਼ਵਰ ਮੰਨਣ ਲਗ ਪਈ।

## ਰਾਜੇ ਰਤਨ ਰਾਇ ਦਾ ਆਉਣਾ

ਜਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਸਾਮ ਵਲ ਗਏ ਤਦ ਗੋਰੀਪੁਰ ਦਾ ਰਾਜਾ ਰਾਮ ਰਾਇ ਵੀ ਮਹਾਰਾਜ ਦਾ ਸੇਵਕ ਬਣਿਆ ਸੀ ਤੇ ਆਪਣੇ ਨਗਰ ਜਾ ਕੇ ਗੁਰੂ ਜੀ ਦੀ ਇਸ ਨੇ ਬੜੀ ਸੇਵਾ ਕੀਤੀ ਸੀ। ਰਾਜੇ ਨੇ ਪੁਤਰ ਵਾਸਤੇ ਬੇਨਤੀ ਕੀਤੀ ਸੀ ਤਾਂ ਗੁਰੂ ਜੀ ਨੇ ਓਸ ਦੇ ਪ੍ਰੇਮ ਤੇ ਮੋਹਰ ਲਾ ਕੇ ਬਚਨ ਕੀਤਾ ਸੀ ਕਿ ਏਸ ਨਿਸ਼ਾਨੀ ਵਾਲਾ ਪੁਤਰ ਤੇਰੇ ਘਰ ਹੋਵੇਗਾ। ਸੋ, ਜਦ ਰਾਜੇ

ਰਾਮ ਰਾਇ ਦੇ ਘਰ ਲੜਕਾ ਹੋਇਆ ਤਾਂ ਉਸ ਦਾ ਨਾਮ 'ਰਤਨ ਰਾਇ' ਰਖਿਆ। ਰਤਨ ਰਾਇ ਨੇ ਜਦ ਆਪਣੇ ਕੰਨ ਉਤੇ ਇਹ ਚਿੰਨ ਦੇਖਿਆ ਤਾਂ ਆਪਣੀ ਮਾਈ ਕੋਲੋਂ ਸਾਰਾ ਹਾਲ ਪੁਛਿਆ। ਜਦੋਂ ਰਤਨ ਰਾਇ ਦੀ ਮਾਈ ਨੇ ਸਾਰੀ ਕਥਾ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸੁਣਾਈ ਓਦੋਂ ਰਾਜਾ ਰਤਨ ਰਾਇ ਦੇ ਦਿਲ ਵਿਚ ਗੁਰੂ ਜੀ ਦਾ ਦਰਸ਼ਨ ਕਰਨ ਲਈ ਪ੍ਰੇਮ ਜਾਗਿਆ।

ਰਾਜਾ ਰਤਨ ਰਾਇ ਆਪਣੀ ਮਾਈ ਰਾਣੀ ਅਤੇ ਹੋਰ ਸਨਮਾਨਯੋਗ ਹਸਤੀਆਂ ਸਮੇਤ ਗੁਰੂ ਜੀ ਦੇ ਦਰਸ਼ਨ ਨੂੰ ਬਹੁਤ ਵਧੀਆ ਤੋਹਫੇ ਲੈ ਕੇ ਆਇਆ। ਗੁਰੂ ਜੀ ਨੇ ਆਦਰ ਮਾਣ ਕਰਕੇ ਰਾਜੇ ਨੂੰ ਉਥੇ ਤੰਬੂ ਵਿਚ ਡੇਰਾ ਕਰਨ ਲਈ ਹੁਕਮ ਦਿਤਾ। ਰਾਜਾ ਰਤਨ ਰਾਇ ਗੁਰੂ ਘਰ ਦੀ ਸੋਭਾ ਦੇਖ ਕੇ ਓਸਦਾ ਰਾਜਿਆਂ ਵਾਲਾ ਮਾਣ ਜਾਂਦਾ ਰਿਹਾ ਤੇ ਓਹ ਨਿਰਮਾਣ ਹੋ ਕੇ ਸਾਧ ਸੰਗਤ ਵਿਚ ਆਇਆ। ਗੁਰੂ ਜੀ ਦੀ ਭੇਟਾ ਇਕ ਪ੍ਰਸਾਦੀ ਨਾਮ ਦਾ ਹਾਥੀ ਬਹੁਤ ਸੁੰਦਰ ਸਫੈਦ ਮਥੇ ਵਾਲਾ, ਬਾਈ ਘੋੜੇ ਜੋ ਚਾਂਦੀ ਸੋਨੇ ਦੇ ਹੌਦੇ, ਜੋ ਕਾਠੀਆਂ ਨਾਲ ਜੜਤ ਸਨ, ਇਕ ਪੰਜ ਕਲਾ ਸ਼ਸਤ੍ਰ ਜਿਸਦੇ ਫੇਰਨ ਨਾਲ ਬਰਛੀ, ਗੁਰਜ, ਤਲਵਾਰ, ਪਿਸਤੌਲ, ਬੰਦੂਕ ਹੋ ਜਾਂਦੇ ਸਨ, ਇਕ ਚੌਕੀ ਚੰਦਨ ਦੀ, ਚਾਰ ਪੁਤਲੀਆਂ ਵਾਲੀ ਸੰਜੋਅ ਫੌਲਾਦ, ਮੋਤੀਆਂ ਦੀ ਮਾਲਾ, ਜਿਗਾ ਕਲਗੀ ਜੜਾਊ, ਢਾਕੇ ਦੀ ਮਲਮਲ ਤੇ ਅਨੇਕਾਂ ਰੇਸ਼ਮੀ ਥਾਨ, ਇਕ ਤੋੜਾ ਅਸ਼ਰਫੀਆਂ ਦਾ ਅਗੇ ਰਖ ਕੇ ਮੱਥਾ ਟੇਕਿਆ। ਫੇਰ ਹੋਰ ਯਥਾ ਸ਼ਕਤਿ ਭੇਟ ਮੰਤ੍ਰੀਆਂ ਨੇ ਗੁਰੂ ਜੀ ਦੇ ਅਰਪਨ ਕੀਤੀ। ਰਾਜਾ ਰਤਨ ਰਾਇ ਗੁਰੂ ਜੀ ਦੇ ਦੀਵਾਨ ਦੀ ਸੋਭਾ ਦੇਖ ਕੇ ਅਸਚਰਜ ਹੋ ਗਿਆ। ਰਾਜੇ ਨੇ ਕਈ ਵੇਰ ਗੁਰੂ ਜੀ ਦੇ ਸਰੂਪ ਵਲ ਅੱਖਾਂ ਕਰਕੇ ਵੇਖਿਆ, ਪਰ ਸਤਿਗੁਰੂ ਦਾ ਤੇਜ ਇਤਨਾ ਸ਼ਕਤੀਸ਼ਾਲੀ ਸੀ ਜੋ ਰਾਜਾ ਸਨਮੁਖ ਹੋ ਕੇ ਦੇਖ ਨਾ ਸਕਿਆ। ਗੁਰੂ ਜੀ ਦੇ ਬਚਨ ਬਿਲਾਸ ਸੁਣ ਕੇ ਚਰਨਾਮ੍ਰਿਤ ਲਿਆ। ਸਤਿਗੁਰਾਂ ਦਾ ਉਪਦੇਸ਼ ਗ੍ਰਹਿਣ ਕਰਕੇ ਗੁਰੂ ਦਾ ਗੁਰਮੁਖ ਸਿਖ ਬਣਿਆ। ਰਾਜੇ ਦੀ ਮਾਈ ਤੇ ਰਾਣੀ ਨੇ ਮਹਿਲਾਂ ਵਿਚ ਮਾਤਾ ਸਾਹਿਬਾਂ ਦੇ ਚਰਨ ਪੂਜ ਕੇ ਮਥਾ ਟੇਕਿਆ। ਗੁਰੂ ਜੀ ਨੇ ਉਸ ਦਿਨ

ਲੰਗਰ ਚੋਂ ਰਾਜੇ ਤੇ ਉਸ ਦੇ ਮੁਸਾਹਿਬਾਂ ਨੂੰ ਪ੍ਰਸ਼ਾਦ ਛਕਾਇਆ ਤਾਂ ਰਾਜੇ ਨੇ ਬੇਨਤੀ ਕੀਤੀ, ਮਹਾਰਾਜ ! ਆਪ ਸਾਨੂੰ ਲਗਰੋਂ ਹੀ ਪ੍ਰਸ਼ਾਦ ਭੇਜਿਆ ਕਰੋ ਕਿਉਂਕਿ ਇਹੋ ਜਿਹਾ ਪ੍ਰਸ਼ਾਦ ਅਸਾਂ ਅਗੇ ਕਦੀ ਨਹੀਂ ਛਕਿਆ। ਜਿਤਨੀਆਂ ਗਿਰਾਹੀਆਂ ਅਸਾਂ ਮੂੰਹ ਵਿਚ ਪਾਈਆਂ ਹਨ, ਸਭ ਦਾ ਸੁਆਦ ਅੱਛੇ ਤੋਂ ਅੱਛਾ ਅੰਮ੍ਰਿਤ ਸਮਾਨ ਆਉਂਦਾ ਹੈ। ਇਸ ਪ੍ਰਕਾਰ ਰਾਜਾ ਰਤਨ ਰਾਇ ਗੁਰੂ ਘਰ ਦੀ ਕਥਾ ਵਾਰਤਾ ਸੁਣ ਕੇ ਅਨੰਦ ਲੈਂਦਾ ਰਿਹਾ ਅਤੇ ਹੋਲੇ ਮਹਲੇ ਤੇ ਦੀਵਾਨ ਦਾ ਅਨੰਦ ਲੈਣ ਲਈ ਰਾਜਾ ਕੁਝ ਦਿਨ ਠਹਿਰ ਗਿਆ। ਰਾਣੀ ਰਾਜਾ ਦੋਨੋ ਹੀ ਦੋਵੇਂ ਵੇਲੇ ਗੁਰੂ ਕੇ ਦੀਵਾਨ ਵਿਚ ਹਾਜ਼ਰੀ ਭਰਦੇ ਰਹੇ।

## ਸੇਠ ਗਗਨ ਮਲ ਅਰੋੜੇ ਦਾ ਹੋਲੇ ਮਹਲੇ ਪਰ ਆਉਣਾ

ਹੋਲੇ ਮਹਲੇ ਦੇ ਮੌਕੇ ਤੇ ਬੜੀ ਬੜੀ ਦੂਰੋਂ ਦਸ ਦਿਨ ਪਹਿਲੇ ਹੀ ਸੰਗਤਾਂ ਨੇ ਆਉਣਾ ਸ਼ੁਰੂ ਕਰ ਦਿਤਾ। ਸੇਠ ਗਗਨ ਮਲ ਅਰੋੜਾ ਸਿੱਖ, ਦਸ ਹਜਾਰ ਰੁਪਇਆ ਦਸਵੰਧ ਦਾ ਅਤੇ ਹੋਰ ਬਹੁਤ ਕੁਛ ਤੋਹਫੇ ਵਜੋਂ ਭੇਟਾ ਕਰ ਅਰਦਾਸ ਕਰਾ ਕੇ ਬੇਨਤੀ ਕੀਤੀ, ਸੱਚੇ ਪਾਤਿਸ਼ਾਹ ! ਮੇਰਾ ਜਨਮ ਮਰਨ ਕਟੋ, ਮੈਨੂੰ ਹੋਰ ਕੁਝ ਇੱਛਾ ਨਹੀਂ, ਆਪ ਨੇ ਸਭ ਕੁਝ ਬਖ਼ਸ਼ਿਆ ਹੋਇਆ ਹੈ। ਅਰੋੜੇ ਦੀ ਸ਼ਰਧਾ ਤੇ ਅੰਨਿਨ ਭਗਤੀ ਨੂੰ ਵੇਖ ਕੇ ਰਾਜਾ ਰਤਨ ਰਾਇ ਬੜਾ ਖੁੱਸ਼ ਹੋਇਆ। ਫਿਰ ਓਨਾਂ ਦਿਨਾਂ ਵਿਚ ਹੀ ਰਾਜਾ ਬਿਸ਼ਨ ਸਿੰਘ ਜੋਧਪੁਰੀਆ ਦਰਸ਼ਨ ਨੂੰ ਆਇਆ। ਪੰਜ ਘੋੜੇ ਬੜੇ ਕੀਮਤੀ ਚਾਂਦੀਆਂ ਦੀਆਂ ਕਾਠੀਆਂ, ਸਮੇਤ ਸਜੇ ਹੋਏ, ਪੰਜ ਹਜ਼ਾਰ ਰੁਪਇਆ ਨਕਦ, ਚੰਗੇ ਚੰਗੇ ਕਈ ਹਥਿਆਰ ਗੁਰੂ ਜੀ ਦੀ ਭੇਟ ਕੀਤੇ ਤੇ ਦਰਸ਼ਨ ਕਰਕੇ ਬਹੁਤ ਆਨੰਦ ਮਾਣਿਆ।

ਗੁਰੂ ਘਰ ਵਿਚ ਇਸ ਤਰ੍ਹਾਂ ਦੀ ਹੋਲੀ ਨਹੀਂ ਮਨਾਈ ਜਾਂਦੀ ਜਿਵੇਂ ਕਿ ਅਜ ਕਲ ਲੋਕ ਬਚਪੁਨਾ ਕਰਦੇ ਹਨ। ਗੁਰੂ ਘਰ ਵਿਚ ਪਵਿਤਰ ਹੋਲੀ ਇਸ ਤਰ੍ਹਾਂ ਮਨਾਈ ਜਾਂਦੀ ਹੈ, ਗੁਰਵਾਕ–

**ਹੋਲੀ ਕੀਨੀ ਸੰਤ ਸੇਵ॥**
**ਰੰਗੁ ਲਾਗਾ ਅਤਿ ਲਾਲ ਦੇਵ ॥੨॥** [ਪੰਨਾ ੧੧੮੦

ਇਸ ਪ੍ਰਕਾਰ ਗੁਰੂ ਜੀ ਦੇ ਹਜ਼ੂਰ ਬੜੀ ਸਜ ਧਜ ਨਾਲ ਹੌਲਾ ਮਹਲਾ ਮਨਾਇਆ ਗਿਆ। ਸ਼ਬਦ ਕੀਰਤਨ ਹੋਏ, ਉਤਸ਼ਾਹ ਤੇ ਕਬਿਤ ਆਦਿ ਪੜੇ ਗਏ। ਰਾਜੇ ਬਿਸ਼ਨ ਸਿੰਘ ਨੇ ਰਾਜਾ ਰਤਨ ਰਾਇ ਨੂੰ ਕਿਹਾ, ਅਸੀਂ ਦੋਵੇਂ ਗੁਰੂ ਦੀ ਕਿਰਪਾ ਸਦਕਾ ਆਸਾਮ ਤੇ ਫਤੇ ਪਾਈ ਸੀ, ਓਦੋਂ ਭੀ ਤੇਰੇ ਪਿਤਾ ਨਾਲ ਸਾਡੀ ਮੁਲਾਕਾਤ ਹੋਈ ਸੀ। ਹੋਲੇ ਦੇ ਮਹਲੇ ਵਿਚ ਸੰਗਤ ਦਾ ਇਕਠ, ਉਤਸ਼ਾਹ, ਆਮਦਨੀ, ਖਰਚ ਵੇਖ ਕੇ ਰਾਜਾ ਅਸਚਰਜ ਰਹਿ ਗਿਆ। ਗੁਰੂ ਜੀ ਨੇ ਸਮਝਾਇਆ ਕਿ ਗੁਰੂ ਦਾ ਘਰ ਸੋਮੇ ਦੇ ਜਲ ਵਾਂਗੂੰ ਹੈ। ਤਾਂ ਹੀ ਤੇਜ ਪ੍ਰਤਾਪ ਬਣਿਆ ਹੋਇਆ ਹੈ। ਖੂਹ ਦਾ ਜਲ ਜਿਤਨਾ ਛੇਤੀ ਤੇ ਵਧੇਰੇ ਨਿਕਲੇ ਉਤਨਾ ਹੀ ਸੁਆਦ ਤੇ ਨਿਰੋਆ ਰਹਿੰਦਾ ਹੈ। ਜੇ ਨਾ ਨਿਕਲੇ ਤਾਂ ਬੇ-ਸੁਆਦਾ ਤੇ ਰੋਗ ਲਗਾ ਦੇਂਦਾ ਹੈ। ਇਸੇ ਤਰ੍ਹਾਂ, ਰਾਜੇ ਦਾ ਜਮ੍ਹਾ ਕੀਤਾ ਹੋਇਆ ਧਨ ਭੇਜਿਆ, ਕਈ ਉਪਦ੍ਰਵਾਂ ਪਾਪਾਂ ਦਾ ਕਾਰਨ ਹੁੰਦਾ ਹੈ। ਜੀਕੂੰ ਪਰਨਾਲੇ ਬਿਨਾ ਛਤ ਗਲ ਜਾਂਦੀ ਹੈ, ਇਸੇ ਤਰ੍ਹਾਂ ਧਨ ਜਮਾ ਕੀਤਾ ਹੋਇਆ ਦੁਖਦਾਈ ਅਤੇ ਖਰਚਿਆ ਸੁਖਦਾਈ ਹੁੰਦਾ ਹੈ। ਹੋਲੇ ਤੋਂ ਪਿਛੋਂ ਰਾਜੇ ਦੀ ਮਾਈ ਤੇ ਮੰਤਰੀਆਂ ਦੇ ਹਠ ਕਾਰਨ ਰਾਜੇ ਨੇ ਗੁਰੂ ਜੀ ਤੋਂ ਵਿਦਾ ਚਾਹੀ ਤਾਂ ਗੁਰੂ ਜੀ ਨੇ ਆਪਣੇ ਵਲੋਂ ਰਾਜੇ ਨੂੰ ਖਿੱਲਤ, ਢਾਲ, ਤਲਵਾਰ, ਮੁਸਾਹਿਬਾਂ ਨੂੰ ਦੁਸ਼ਾਲੇ, ਰਾਣੀਆਂ ਨੂੰ ਯਥਾ ਯੋਗ ਤੇਉਰ ਬੇਉਰ ਪੰਜਾਬੀ ਸੁਗਾਤਾਂ ਦੇ ਕੇ ਵਿਦਾ ਕੀਤਾ। ਜਿਸ ਕਰਕੇ ਓਹ ਗੁਰੂ ਕੇ ਗੁਣ ਗਾਉਂਦੇ ਆਪਣੇ ਦੇਸ਼ ਨੂੰ ਗਏ। ਰਾਜੇ ਦੀ ਮਾਈ, ਪੋਤਰਾ ਹੋਣ ਦੀ ਅਰਦਾਸ ਕਰਾ ਕੇ ਤੁਰੀ ਸੀ, ਓਸੇ ਸਾਲ ਪੋਤਰਾ ਹੋਇਆ। ਜਿਸ ਕਰਕੇ ਹਮੇਸ਼ਾਂ ਅਨੇਕ ਪ੍ਰਕਾਰ ਦੀਆਂ ਸੁਗਾਤਾਂ ਨਜ਼ਰ ਭੇਟ ਕੀਤੀਆਂ। ਮਗਰੋਂ ਵੀ ਗੁਰੂ ਕਿਆਂ ਨੂੰ ਭੇਟਾਵਾਂ ਭੇਜਦੀ ਤੇ ਮੰਨਦੀ ਪੂਜਦੀ ਰਹੀ।

## ਸਾਖੀ ਕਰਜ਼ੇ ਪਰ

ਇਕ ਸਿਖ ਲਾਹੌਰਾ ਸਿੰਘ ਨੇ ਮਾਲਾ ਸਿੰਘ ਦਾ ਕਰਜ਼ਾ ਦੇਣਾ ਸੀ, ਓਹ ਮੰਗੇ, ਓਹ ਟਾਲਾ ਕਰੇ। ਇਕ ਦਿਨ ਖਿਝ ਕੇ ਮਾਲਾ ਸਿੰਘ ਨੇ ਕਿਹਾ ਕਿ ਤੂੰ ਇਥੇ ਨਹੀਂ ਦੇਂਦਾ, ਦਰਗਾਹੇ ਲਵਾਂਗਾ। ਓਸ

ਨੇ ਕਿਹਾ "ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ"। ਮਾਲਾ ਸਿੰਘ ਬੋਲਿਆ- 'ਹਕੁ ਪਰਾਇਆ ਨਾਨਕਾ, ਉਸੁ ਸੂਅਰ ਉਸੁ ਗਾਇ ॥ ਗੁਰੁ ਪੀਰੁ ਹਾਮਾ ਤਾ ਭਰੇ, ਜਾ ਮੁਰਦਾਰੁ ਨ ਖਾਇ॥' (ਪੰਨਾ ੧੪੧)। ਏਸੇ ਤਰ੍ਹਾਂ ਉਹ ਦੋਵੇਂ ਝਗੜਦੇ ਗੁਰੂ ਜੀ ਪਾਸ ਆਏ ਤਾਂ ਸਾਰਾ ਬ੍ਰਿਤਾਂਤ ਗੁਰੂ ਜੀ ਨੇ ਸੁਣ ਕੇ ਕਿਹਾ ਕਿ ਕਰਜ਼ਾ ਵਾਪਸ ਕਰ ਦੇਣਾ ਹੀ ਚੰਗਾ ਹੈ। ਏਹ ਬਚਨ ਸੁਣ ਕੇ ਲੋਕ ਕੰਬ ਉਠੇ ਤੇ ਲਾਹੌਰਾ ਸਿੰਘ ਨੇ ਓਸੇ ਵੇਲੇ ਕਰਜ਼ਾ ਨਬੇੜ ਦਿਤਾ। ਇਸ ਪ੍ਰਸੰਗ ਤੋਂ ਇਹ ਸੋਧ ਮਿਲਦੀ ਹੈ ਕਿ ਕਰਜ਼ਾ ਲੈ ਕੇ ਜ਼ਰੂਰ ਮੋੜਨਾ ਚਾਹੀਦਾ ਹੈ। ਜੋ ਲੋਕ ਨਹੀਂ ਮੋੜਦੇ, ਪਰਮੇਸ਼ਰ ਅਗੇ ਜਵਾਬਦੇਹ ਹੋਣਗੇ। ਯਥਾ-

**ਸਿਖ ਹੋਇ ਕਰਜ਼ ਨਾ ਲੇਵੈ ।**
**ਜੇ ਲੇਵੈ ਤਾਂ ਭਉ ਕਰ ਦੇਵੈ ।**

## ਸਾਖੀ

ਬਾਬਾ ਹੀਰਾ ਚੰਦ ਸ਼ਾਹੂਕਾਰ ਲਾਹੌਰ ਵਾਸੀ ਅਰੋੜਾ ਸਿਖ ਆਪਣੀ ਇਸਤਰੀ ਸਮੇਤ ਦਰਸ਼ਨ ਕਰਨ ਲਈ ਗੁਰੂ ਚਰਨਾ ਵਿਚ ਆਇਆ। ਇਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਸਿਖ ਸੀ। ਜਦ ਗੁਰੂ ਤੇਗ ਬਹਾਦਰ ਜੀ ਬਲੇ ਗ੍ਰਾਮ ਵਿਖੇ ਗਏ ਤਾਂ ਇਹ ਵੀ ਆਪਣੀ ਇਸਤਰੀ ਸਮੇਤ ਦਰਸ਼ਨ ਕਰਨ ਲਈ ਮਗਰ ਮਗਰ ਆ ਗਿਆ, ਦਰਸ਼ਨ ਕਰਕੇ ਜਨਮ ਸਫਲਾ ਕੀਤਾ। ਹੀਰਾ ਚੰਦ ਦੇ ਪੁੱਤਰ ਦਾ ਪੁਤਰ ਨਾ ਹੋਣ ਕਰਕੇ ਤੀਰਥ ਯਾਤਰਾ ਵਿਚ ਹੀ ਇਸਤਰੀ ਪੁਰਸ਼ ਫਿਰਦੇ ਰਹਿੰਦੇ ਸਨ ਕਿਉਂਕਿ ਘਰ ਵਿਚ ਕਿਸੇ ਤਰ੍ਹਾਂ ਦੀ ਪਦਾਰਥਾਂ ਦੀ ਕਮੀ ਨਹੀਂ ਸੀ। ਹੁਣ ਗੁਰੂ ਗੋਬਿੰਦ ਸਿੰਘ ਜੀ ਦਾ ਦਰਸ਼ਨ ਕਰਨ ਆਏ, ਯਥਾ ਸ਼ਕਤ ਭੇਟ ਅਗੇ ਰਖ ਕੇ ਮਥਾ ਟੇਕਿਆ, ਇਸ ਦੀ ਇਸਤਰੀ ਹਮੇਸ਼ਾਂ ਲੰਗਰ ਦੀ ਟਹਿਲ ਕਰੇ। ਹੀਰਾ ਚੰਦ ਨੂੰ ਭਾਵੇਂ ਔਲਾਦ ਦੀ ਕੋਈ ਖਾਹਿਸ਼ ਨਹੀਂ ਸੀ ਕਿਉਂਕਿ ਇਨ੍ਹਾਂ ਦੀ ਬ੍ਰਿਧ ਅਵਸਥਾ ਸੀ, ੮੦-੮੦ ਵਰ੍ਹੇ ਦੇ ਦੋਵੇਂ ਸਨ। ਹੀਰਾ ਚੰਦ ਦੀ ਇਸਤਰੀ ਨੇ ਇਕ ਦਿਨ ਬੇਨਤੀ ਕੀਤੀ ਜਿਸ ਕਰਕੇ ਸਾਹਿਬਾਂ ਨੇ ਖੁੱਸ਼ ਹੋ ਕੇ ਵਰ ਦਿਤਾ, ਜਿਸ ਦੇ

ਫਲਸਰੂਪ ਉਸ ਦੇ ਘਰ ਲੜਕਾ ਹੋਇਆ ਜਿਸ ਦਾ ਨਾਮ ਮੋਹਰ ਸਿੰਘ ਰਖਿਆ। ਇਹ ਕਈ ਜੰਗਾਂ ਵਿਚ ਸਿਖਾਂ ਦੇ ਨਾਲ ਸੂਰਬੀਰਤਾ ਵਿਖਾਉਂਦਾ ਰਿਹਾ। ਫਿਰ, ਤਾਰਾ ਚੰਦ ਦੇ ਪੋਤਰੇ ਨੇ ਅੰਮ੍ਰਿਤਸਰ ਹਟੀ ਪਾ ਲਈ। ਇਸ ਦੀ ਸੰਤਾਨ ਦੇ ਬਹੁਤ ਆਦਮੀ ਅੰਮ੍ਰਿਤਸਰ ਵਿਚ ਵਸਦੇ ਹਨ।

## ਸੰਤ-ਸੇਵਾ ਤੇ ਭਗਤੀ ਦੀ ਸ਼ਰਧਾ

ਇਕ ਦਿਨ ਦੀਵਾਨ ਵਿਚ ਗੁਰੂ ਜੀ ਨੇ ਸੰਗਤ ਨੂੰ ਪੁਛਿਆ, ਜਦੋਂ ਭਗਤ ਕਬੀਰ ਦਾਸ ਸੀ, ਓਦੋਂ ਸ਼ਾਹੂਕਾਰ ਰਾਜੇ ਨੇੜੇ ਨੇੜੇ ਸਨ, ਸਭ ਸਿਖਾਂ ਨੇ ਆਖਿਆ, ਮਹਾਰਾਜ ! ਅਸੀਂ ਨਹੀਂ ਜਾਣਦੇ। ਆਪ ਹਸ ਕੇ ਆਖਣ ਲਗੇ, ਦੇਖੋ ਭਾਈ ਸਿਖੋ !, ਜਿਸ ਬਾਦਸ਼ਾਹ ਸਿਕੰਦਰ ਲੋਧੀ ਦੇ ਨਾਲ ਦਸ ਲਖ ਦਾ ਦਲ ਚਲਦਾ ਸੀ, ਓਸ ਨੂੰ ਹੁਣ ਕੋਈ ਨਹੀਂ ਜਾਣਦਾ ਪਰ ਕਬੀਰ ਜੁਲਾਹੇ ਨੂੰ ਸਭ ਕੋਈ ਜਾਣਦਾ ਹੈ। ਇਹ ਸੰਤ-ਸੇਵਾ ਤੇ ਭਗਤੀ ਦਾ ਪ੍ਰਤਾਪ ਹੈ। ਭਗਤੀ ਕਰਨ ਵਾਲੇ ਜੁਗੋ ਜੁਗ ਅਮਰ ਰਹਿੰਦੇ ਹਨ, ਤਾਂ ਤੇ ਸਦਾ ਹੀ ਸਾਈਂ ਦਾ ਭਜਨ ਕੀਤਾ ਕਰੋ।

ਇਕ ਸਿਖ ਬੋਲਿਆ, ਮਹਾਰਾਜ ! ਇਹੋ ਜਿਹੇ ਧਰਮੀ ਲੋਕਾਂ ਦੇ ਸਹਾਰੇ ਹੀ ਧਰਤੀ ਖੜੀ ਹੈ। ਦੂਜੇ ਨੇ ਆਖਿਆ, ਭਾਈ ਧਰਤੀ ਤਾਂ ਧੌਲੇ ਬੈਲ ਨੇ ਚੁਕੀ ਹੋਈ ਹੈ, ਤੀਜਾ ਬੋਲਿਆ, ਸ਼ੇਸ਼ਨਾਗ ਦੇ ਫਣ ਉਤੇ ਸਰ੍ਹੋ ਦੇ ਦਾਣੇ ਵਾਂਗੂੰ ਪ੍ਰਿਥਵੀ ਹੈ। ਹੁਕਮ ਹੋਇਆ, ਬੈਲ, ਤੇ ਸੰਤੋਖ ਸਚੇ ਧਰਮ ਦਾ ਨਾਉਂ ਹੈ। ਇਨਾਂ ਦੇ ਆਸਰੇ ਧਰਤੀ ਹੈ ਅਤੇ ਖੰਡ ਬ੍ਰਹਮੰਡ ਸਭ ਸਚ ਦੇ ਆਸਰੇ ਹਨ। ਕਾਠ ਦੇ ਆਸਰੇ ਜਿਵੇਂ ਲੋਹਾ ਤਰਦਾ ਹੈ ਤਿਵੇਂ ਸਚ ਦੇ ਆਸਰੇ ਹੀ ਕੂੜ ਚਲਦਾ ਹੈ।

## ਰਾਜਾ ਭੀਮ ਚੰਦ ਆਦਿਕ ਪਹਾੜੀ ਰਾਜਿਆਂ ਦਾ ਵਿਰੋਧ

ਕੁਝ ਪਹਾੜੀ ਰਾਜੇ ਗੁਰੂ ਜੀ ਦੇ ਉਪਕਾਰਾਂ ਨੂੰ ਭੁੱਲ ਕੇ ਜੋ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ੫੨ ਉਮਰ-ਕੈਦੀ ਰਾਜੇ ਛੁੜਾਏ ਸਨ, ਉਨ੍ਹਾਂ ਨੇ ਉਲਟਾ ਗੁਰੂ ਜੀ ਨਾਲ ਹੀ ਵਿਰੋਧ ਕਰਨਾ ਆਰੰਭ ਦਿਤਾ। ਭਾਵੇਂ ਇਸ ਵਿਚ ਕੁਝ ਭੇਦ ਹੋਵੇ ਕਿਉਂਕਿ ਔਰੰਗਜ਼ੇਬ ਬਾਦਸ਼ਾਹ ਜੋ

ਹਿੰਦੂ ਜਾਤੀ ਦਾ ਦੁਸ਼ਮਨ ਸੀ, ਇਹ ਸਭ ਉਸੇ ਦੀ ਚੁੱਕ ਸੀ, ਜਿਸ ਕਾਰਨ ਪਹਾੜੀ ਰਾਜੇ ਗੁਰੂ ਜੀ ਨਾਲ ਵਿਰੋਧ ਪਾਉਣ ਲਗ ਪਏ ਸਨ।

ਰਾਜਾ ਭੀਮ ਚੰਦ ਜੋ ਰਾਜਾ ਤਾਰਾ ਚੰਦ ਦਾ ਪੁਤਰ ਸੀ, ਗੁਰੂ ਕਿਆਂ ਸਿੱਖਾਂ ਨਾਲ ਰੜਕ ਰਖਦਾ ਸੀ, ਉਹ ਵੀ ਇਕ ਵੇਰ ਮਥਾ ਟੇਕਣ ਆਇਆ, ਜਿਸ ਤਰ੍ਹਾਂ ਹੋਰ ਰਾਜੇ ਆਉਂਦੇ ਸਨ। ਅਨੰਦਪੁਰ ਨੂੰ ਅਨੰਦ ਦਾ ਘਰ ਗੁਰੂ ਘਰ ਦੀ ਸ਼ਕਤੀ ਦੇਖ ਕੇ ਅਸਚਰਜ ਰਹਿ ਗਿਆ ਕਿਉਕਿ ਏਹੋ ਜਿਹਾ ਰਾਜਸੀ ਸਮਾਨ ਤਾਂ ਬਾਦਸ਼ਾਹ ਔਰੰਗਜ਼ੇਬ ਦੇ ਘਰ ਵਿਚ ਵੀ ਨਹੀਂ ਸੀ। ਗੁਰੂ ਦਾ ਘਰ ਵੇਖ ਕੇ ਰਾਜਾ ਭੀਮ ਚੰਦ ਬਹੁਤ ਜਲਿਆ।

ਗੁਰੂ ਜੀ ਸਭ ਦਾ ਆਦਰ ਕਰਦੇ ਸਨ। ਗੁਰੂ ਘਰ ਵਿੱਚ ਰਾਜੇ ਰੰਕ ਸਭ ਦਾ ਆਦਰ ਹੁੰਦਾ ਸੀ, ਇਸ ਕਰਕੇ ਰਾਜੇ ਨੂੰ ਭੋਜਨ ਗੁਰੂ ਜੀ ਨੇ ਛਕਾਇਆ। ਹੋਰ ਫੌਜ, ਰਸਦ ਪਾਣੀ ਤੇ ਘੋੜਿਆਂ ਵਾਸਤੇ ਪੱਠੇ ਵੀ ਦਿਤੇ। ਫਿਰ ਰਾਜੇ ਨੂੰ ਗੁਰੂ ਜੀ ਨੇ ਦੀਵਾਨ ਵਿਚ ਬੁਲਾਇਆ, ਉਸ ਨੇ ੫/-ਰੁਪਏ ਦਾ ਕੜਾਹ ਪ੍ਰਸ਼ਾਦ ਤੇ ੧੧/-ਰੁਪਏ ਨਕਦ ਗੁਰੂ ਜੀ ਅਗੇ ਭੇਟ ਰਖੀ। ਗੁਰੂ ਜੀ ਦੇ ਦਰਬਾਰ ਦਾ ਜਸ ਦੇਖ ਕੇ ਹੱਕਾ ਬੱਕਾ ਰਹਿ ਗਿਆ। ਇਕ ਪਾਸੇ ਬੜੇ ਬਹਾਦਰ ਸੁੰਦਰ ਸਰੂਪ ਮਸੰਦ ਬੈਠੇ ਸਨ ਤੇ ਬ੍ਰਿਧ ਮੁਸਾਹਿਬ ਬੈਠੇ ਸਨ। ਦੂਜੇ ਪਾਸੇ ਸ਼ਸਤਰਾਂ ਬਸਤਰਾਂ ਨਾਲ ਸਜੇ ਹੋਏ ਸੂਰਬੀਰ ਡਟੇ ਹੋਏ ਸਨ। ਅਗੇ ਰਾਗੀ ਰਬਾਬੀ, ਗੰਧਰਬਾਂ ਜਿਹੇ ਮਨ ਮੋਹਣੇ ਸ਼ਬਦ ਗਾ ਰਹੇ ਸਨ। ਗੁਰੂ ਜੀ ਨੂੰ ਕਲਗੀ, ਚਿਟੀ ਮੋਤੀ ਮਾਲਾ, ਕੰਠਾ ਭਵੱਟਾ, ਕੁੰਡਲ ਜੜਾਊ ਮੁਠ ਦੀ ਤਲਵਾਰ, ਪੇਟੀ, ਗਾਤ੍ਰਾ ਆਦਿਕ ਸਭ ਸਮਾਨ ਪਹਿਨੇ ਸਿੰਘਾਸਨ ਉਤੇ ਬੈਠਿਆਂ ਨੂੰ ਵੇਖ ਕੇ ਅਚੰਭਾ ਰਹਿ ਗਿਆ। ਉਥੇ ਜਿਉਂ ਹੀ ਚੰਦੋਆ ਕਲਾਬੂਤ ਦੇ ਕੰਮ ਵਾਲਾ ਮੁਕੈਸ਼ ਤੇ ਮੋਤੀਆਂ ਦੀ ਝਾਲਰ ਝਮਕਣ ਕਰਕੇ ਚੌਦਵੀਂ ਦੀ ਰਾਤ ਦੇ ਚੰਦ ਵਾਂਗੂੰ ਪ੍ਰਕਾਸ਼ ਰਿਹਾ ਸੀ, ਤਿਉਂ ਗ਼ਲੀਚੇ ਸਾਇਬਾਨ ਅਤੇ ਫਰਸ਼ ਫਬੇ ਹੋਏ ਦੇਖ ਕੇ ਪਹਾੜੀਆਂ ਨੂੰ ਗਸ਼ ਪੈ ਗਈ।

ਗੁਰੂ ਜੀ ਦੇ ਸਿੰਘਾਸਨ ਪਾਸ ਬਗ਼ੀਚੇ ਵਿਚ ਬੈਠੇ ਰਾਜੇ ਨੇ ਪਰਸਪਰ ਕੁਸ਼ਲ ਅਨੰਦ ਪੁਛੀ। ਰਾਜੇ ਨੇ ਹਥ ਜੋੜ ਕੇ ਕਿਹਾ,

ਆਪ ਦੀ ਕਿਰਪਾ ਨਾਲ ਸਭ ਤਰ੍ਹਾਂ ਅਨੰਦ ਹੈ। ਓਸੇ ਵੇਲੇ ਸਜੇ ਵਜੇ ਹੋਏ ਪ੍ਰਸ਼ਾਦੀ ਨਾਮ ਹਾਥੀ ਨੇ ਆ ਕਰ ਮਥਾ ਟੇਕਿਆ। ਪ੍ਰਕਰਮਾ ਕਰ, ਜੋੜੇ ਝਾੜੇ, ਗੁਰੂ ਜੀ ਨੇ ਤੀਰ ਚਲਾਏ, ਓਹ ਸੁੰਡ ਵਿਚ ਚੁਣ ਲਿਆਇਆ। ਸੁੰਡ ਵਿਚ ਗੰਗਾ ਸਾਗਰ ਫੜ, ਚਰਨ ਧੁਆ, ਮੁਠੀ ਚਾਪੀ ਕਰ ਚਵਰ ਝੁਲਾਣ ਲਗਾ। ਫੇਰ ਰਾਜੇ ਦੀ ਇਛਾ ਅਨੁਸਾਰ ਪੰਚ ਕਲਾ ਸ਼ਸਤਰ, ਚੌਕੀ, ਘੋੜੇ ਵੀ ਦਿਖਾਏ। ਫਿਰ ਤਾਂ ਰਾਜੇ ਦੀਆਂ ਸਤੇ ਸੁੱਧਾਂ ਭੁਲ ਗਈਆਂ। ਤੀਜੇ ਦਿਨ ਉਸ ਦੀ ਦਰਖਾਸਤ ਤੇ ਰਾਜੇ ਨੂੰ ਅਤੇ ਵਜ਼ੀਰ ਨੂੰ ਯਥਾ ਜੋਗ ਕੀਮਤੀ ਸਿਰੋਪਾ ਦੇ ਕੇ ਵਿਦਾ ਕੀਤਾ ਗਿਆ।

ਘਰ ਜਾਂਦੇ ਰਾਜੇ ਭੀਮ ਚੰਦ ਨੂੰ ਚਟਪਟੀ ਲਗੀ, ਜੇ ਕਿਤੇ ਇਹ ਅਮੋਲਕ ਚੀਜ਼ਾਂ ਸਾਡੇ ਘਰ ਆਉਣ ਤਾਂ ਚੰਗਾ ਹੈ। ਇਸੇ ਸੋਚ ਵਿਚ ਉਸ ਦੀ ਨੀਂਦ, ਭੁਖ ਜਾਂਦੀ ਰਹੀ। ਆਖ਼ਰ ਇਕ ਦਿਨ ਰਾਜੇ ਨੇ ਆਪਣੇ ਵਜੀਰ ਪਰਮਾਨੰਦ ਨੂੰ ਬਹੁਤ ਕੁਝ ਸਿਖਾ ਕੇ ਕਈ ਤੋਹਫ਼ੇ ਅਰਧਕ-ਗਾਮਟੀ, ਕਚਾਲੂ, ਆਲੂ, ਰਤਾਲੂ ਆਦਿਕ ਸੁਗਾਤਾਂ ਜੋ ਪਰਬਤ ਵਾਸੀਆਂ ਨੂੰ ਦੁਰਲਭ ਹੁੰਦੀਆਂ ਹਨ ਭੇਜ ਕੇ, ਵਡਾ ਤੰਬੂ ਤੇ ਪ੍ਰਸਾਦੀ ਹਾਥੀ ਮੰਗਿਆ ਕਿਉਂਕਿ ਉਸ ਦੇ ਦਿਲ ਵਿਚ ਖੋਟ ਸੀ। ਉਸ ਨੇ ਸੋਚਿਆ ਕਿ ਇਹ ਚੀਜ਼ਾਂ ਗੁਰੂ ਕੋਲੋਂ ਮੰਗਾ ਲਈਏ, ਫਿਰ ਮੋੜੀਏ ਨਾਹ। ਅਸਲ ਮੰਤਵ ਤਾਂ ਉਸ ਦਾ ਗੁਰੂ ਜੀ ਨਾਲ ਵਿਰੋਧ ਪਾਉਣਾ ਸੀ। ਅੰਤਰਜਾਮੀ ਗੁਰਦੇਵ ਜੀ ਨੇ ਜੋ ਸਮਾਨ ਰਾਜੇ ਨੇ ਮੰਗਿਆ ਸੀ, ਨਾਹ ਦਿਤਾ। ਵਜੀਰ ਵਾਪਸ ਚਲਾ ਗਿਆ। ਰਾਜੇ ਨੇ ਆਖਿਆ ਕਿ ਗੁਰੂ ਜੀ ਸਾਨੂੰ ਵਿਵਾਹ ਲਈ ਚੀਜ਼ਾਂ ਨਹੀਂ ਦਿੰਦੇ। ਜੇ ੫-੧੦ ਲਖ ਰੁਪਏ ਦੀ ਲੋੜ ਪਈ ਤਾਂ ਕਿਸ ਤਰ੍ਹਾਂ ਦੇਣਗੇ? ਵਜ਼ੀਰ ਨੇ ਆਖਿਆ, ਗੁਰੂ ਦੇ ਘਰ ਵਿਚ ਸਭ ਕੁਝ ਹੈ, ਪਰ ਸਾਜਸ਼ ਤੇ ਫ਼ਰੇਬ ਨਾਲ ਕੁਝ ਵੀ ਪ੍ਰਾਪਤ ਨਹੀਂ ਹੋ ਸਕਦਾ। ਵਜ਼ੀਰ ਨੇ ਗੁਰੂ ਜੀ ਦੀ ਬਹੁਤ ਤਾਰੀਫ਼ ਕੀਤੀ। ਇਸ ਕਰਕੇ ਰਾਜੇ ਦੀ ਸਭਾ ਦੇ ਬ੍ਰਾਹਮਣ ਬੜੇ ਸੜੇ ਤੇ ਆਖਣ ਲਗੇ ਕਿ ਤੂੰ ਭੀ ਗੁਰੂ ਜੀ ਦੇ ਲੰਗਰ ਦਾ ਕੜਾਹ ਖਾ ਆਇਆ ਹੈ, ਤਾਂ ਵਜ਼ੀਰ ਨੇ ਆਖਿਆ ਕਿ ਅਸੀਂ ਤਾਂ ਸਦਾ ਹੀ ਗੁਰੂ ਸਾਹਿਬ ਦਾ ਦਿਤਾ ਖਾਂਦੇ ਹਾਂ। ਜਦੋਂ ਰਾਜੇ ਭੀਮ

ਚੰਦ ਨੇ ਆਪਣੇ ਬਾਈਧਾਰ ਪਹਾੜੀ ਰਾਜਿਆਂ ਨਾਲ ਮਿਲ ਕੇ ਗੁਰੂ ਜੀ ਨਾਲ ਜੁੱਧ ਕਰਨ ਦੀ ਸਲਾਹ ਪਕਾਈ। ਕਈ ਤਰ੍ਹਾਂ ਦੇ ਸੁਨੇਹੇ ਭੇਜੇ ਪਰ ਗੁਰੂ ਜੀ ਦੇ ਪ੍ਰਤਾਪ ਅਗੇ ਕਿਸੇ ਦੀ ਕੋਈ ਪੇਸ਼ ਨਾ ਚਲੀ। ਵਿਚੋਂ ਕਿਸੇ ਸਿਆਣੇ ਨੇ ਇਹ ਸਲਾਹ ਦਿਤੀ ਕਿ ਵਿਵਾਹ ਹੋਣ ਤੇ ਮਗਰੋਂ ਜੰਗ ਕਰਨਾ, ਨਹੀਂ ਤਾਂ ਵਿਆਹ ਵਿਚੇ ਹੀ ਵਿਘਨ ਪੈ ਜਾਵੇਗਾ।

## ਗੁਰੂ ਜੀ ਦੀ ਦੂਜੀ ਸ਼ਾਦੀ

ਸੰਮਤ ੧੭੪੧ ਬਿ. ਨੂੰ ਵੈਸਾਖੀ ਦੇ ਮੌਕੇ ਤੇ ਬਹੁਤ ਸੰਗਤ ਆਈ ਅਤੇ ਸਭਨਾਂ ਨੇ ਗੁਰੂ ਜੀ ਦੇ ਦਰਸ਼ਨ ਪਰਸੇ, ਮਨ ਦੇ ਮਨੋਰਥ ਪੂਰੇ ਕੀਤੇ, ਬੇਅੰਤ ਸਿਖ ਸਿਖਣੀਆਂ ਨੇ ਗੁਰਮੰਤ੍ਰ ਲਿਆ। ਰਾਮ ਸ਼ਰਨ ਕੁਮਰਾਵ ਬਿਜਵਾੜੇ ਦੇ ਖਤ੍ਰੀ ਨੇ ਬੜੀ ਅਧੀਨਗੀ ਨਾਲ ਆਪਣੀ ਬੇਟੀ ਸੁੰਦਰੀ ਜੀ ਦਾ ਡੋਲਾ ਗੁਰੂ ਜੀ ਦੇ ਅਰਪਣ ਕੀਤਾ। ਭਾਵ ਗੁਰੂ ਸਾਹਿਬ ਦੂਜਾ ਵਿਆਹ ਨਹੀਂ ਸਨ ਕਰਾਉਣਾ ਚਾਹੁੰਦੇ ਪਰ ਰਾਮ ਸ਼ਰਨ ਦੀ ਬਹੁਤ ਬੇਨਤੀ ਕਰਕੇ ਉਸਦਾ ਸੰਕਲਪ ਭੀ ਇਹੋ ਸੀ ਅਤੇ ਮਾਤਾ ਨਾਨਕੀ ਜੀ ਨੇ ਭੀ ਇਹੋ ਕਹਿਆ ਜਿਸ ਕਰਕੇ ਸਾਹਿਬਾਂ ਨੇ ਮੰਨ ਲਿਆ। ਇਸ ਸਿੰਘਣੀ ਦੇ ਉਦਰ ਤੋਂ ਹੀ ਦੂਸਰੇ ਸਾਲ ਸਾਹਿਬਜ਼ਾਦਾ ਅਜੀਤ ਸਿੰਘ ਜੀ ਪ੍ਰਗਟੇ।

## ਰਾਜਾ ਮੇਦਨੀ ਪ੍ਰਕਾਸ਼ ਦੀ ਬੇਨਤੀ

ਦੂਨ ਦੇ ਸਿਰਮੌਰ ਰਾਜੇ ਮੇਦਨੀ ਪ੍ਰਕਾਸ਼ ਨਾਹਣੀਏ ਦਾ ਦੂਣ, ਗੜਵਾਲ ਦੇ ਰਾਜੇ ਫਤਿਹ ਸ਼ਾਹ ਸ੍ਰੀ ਨਗਰੀਏ ਦੀ ਆਪੋ ਵਿਚ ਹਦ ਬੰਨੇ ਬਦਲੇ ਢੇਰ ਦਿਨਾਂ ਤੋਂ ਅਨਬਣ ਲਗ ਰਹੀ ਸੀ। ਸੋਢੀ ਰਾਮ ਰਾਇ ਜੀ ਓਸ ਸਮੇਂ ਦੂਣ ਗੜਵਾਲ ਨੂੰ ਚੰਗਾ ਦੇਸ਼ ਜਾਣ ਕੇ ਉਥੇ ਹੀ ਰਹਿੰਦੇ ਸਨ। ਫਤਿਹ ਸ਼ਾਹ ਨੇ ਰਾਮ ਰਾਇ ਨੂੰ ਪ ਪਿੰਡ ਮਾਫ਼ੀ ਦੇ ਕੇ ਆਪਣੀ ਤਰਫ਼ ਕਰ ਲਿਆ ਅਤੇ ਰਾਮ ਰਾਇ ਜੀ ਦੀ ਮਦਦ ਨਾਲ ਰਾਜੇ ਮੇਦਨੀ ਪ੍ਰਕਾਸ਼ ਦੇ ਬਹੁਤ ਸਾਰੇ ਪਿੰਡ ਤੇ ਜੰਗਲ ਫਤਿਹ ਸ਼ਾਹ ਨੇ ਦਬਾ ਲਏ।

ਰਾਜੇ ਫਤਿਹ ਸ਼ਾਹ ਨੂੰ ਬੜੀ ਚਟਪਟੀ ਲਗੀ ਕਿ ਕਿਸੇ ਤਰ੍ਹਾਂ ਉਸ ਦੀ ਵਿਜੈ ਹੋਵੇ। ਕਈ ਉਪਾਵ ਕੀਤੇ ਪਰ ਕੁਝ ਨਾ ਬਣਿਆ।

ਲਾਇਕ ਵਜ਼ੀਰ ਨੇ ਇਹ ਸਲਾਹ ਦਿਤੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨੀ ਲਗੋ। ਗੁਰੂ ਜੀ ਦੇ ਪ੍ਰਤਾਪ ਕਰਕੇ ਰਾਜਾ ਨਾਹਣ ਆਪੇ ਭਜ ਜਾਵੇਗਾ। ਸੋ, ਰਾਜਾ ਨਾਹਣ ਗੁਰੂ ਜੀ ਦੀ ਸ਼ਰਨੀ ਆਇਆ ਤੇ ਚਰਨੀ ਲਗਾ। ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਮੇਰੀ ਰਖਿਆ ਕਰਕੇ ਮੇਰੇ ਦੇਸ਼ ਨੂੰ ਪਵਿਤਰ ਕਰੋ। ਗੁਰੂ ਜੀ ਨੇ ਪ੍ਰੇਮ ਦੇ ਵਸ ਰਾਜੇ ਦੀ ਬੇਨਤੀ ਮੰਨ ਲਈ, ਇਹ ਭੀ ਸੋਚਿਆ ਕਿ ਨਾਲੇ ਰਾਮ ਰਾਇ ਨਾਲ ਮੇਲ ਹੋ ਜਾਉ।

ਗੁਰੂ ਸਾਹਿਬ ਜਦ ਨਾਹਣ ਪਹੁੰਚੇ ਤਾਂ ਰਾਮ ਰਾਇ ਨੇ ਗੜਵਾਲੀਏ ਰਾਜੇ ਫ਼ਤਿਹ ਸ਼ਾਹ ਨੂੰ ਆਖ ਦਿਤਾ ਕਿ ਹੁਣ ਤੂੰ ਰਾਜੇ ਮੇਦਨੀ ਪ੍ਰਕਾਸ਼ ਨਾਲ ਸੁਲਾਹ ਕਰ ਲੈ ਕਿਉਂਕਿ ਮੇਰੇ ਪੂਜਨੀਕ ਗੁਰੂ ਅਜ਼ਮਤ ਦੇ ਸਮੁੰਦਰ ਨਾਹਣ ਆ ਪਹੁੰਚੇ ਹਨ, ਮੇਰੀ ਕੁਝ ਪੇਸ਼ ਨਹੀਂ ਜਾਣੀ। ਇਸ ਕਰਕੇ ਗੜਵਾਲੀਏ ਦੇ ਜਿੰਨੇ ਪਿੰਡ ਨਾਹਣ ਵਾਲੇ ਨੇ ਦਬਾ ਰਖੇ ਸਨ, ਛਡ ਦਿਤੇ। ਇਹ ਗਲ ਸੁਣ ਕੇ ਨਾਹਣ ਦਾ ਰਾਜਾ ਬਹੁਤ ਖੁਸ਼ ਹੋਇਆ ਤੇ ਗੁਰੂ ਜੀ ਨੇ ਦੋਹਾਂ ਰਾਜਿਆਂ ਦਾ ਆਪਸ ਵਿਚ ਮਿਤਰਚਾਰੀ ਕਰਾ ਦਿਤੀ। ਜਿਥੇ ਗੁਰੂ ਸਾਹਿਬ ਉਤਰੇ ਹੋਏ ਸਨ, ਰਾਜੇ ਨੇ ਆਪਣੇ ਹੱਥ ਨਾਲ ਉਥੇ ਝੰਡਾ ਗੱਡ ਕੇ ਗੁਰੂ ਜੀ ਦੀ ਯਾਦਗਾਰ ਕਾਇਮ ਕਰ ਦਿਤੀ।

## ਪਉਂਟਾ ਨਗਰ ਵਸਾਉਣਾ

ਰਾਜਾ ਮੇਦਨੀ ਪ੍ਰਕਾਸ਼ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਕਿਰਪਾ ਕਰਕੇ ਆਪ ਇਥੇ ਇਕ ਨਗਰ ਵਸਾਓ, ਆਪ ਵੀ ਕਦੀ ਇਥੇ ਆ ਕੇ ਰਿਹਾ ਕਰੋ ਜਿਸ ਕਰਕੇ ਮੈਂ ਵੀ ਆਪ ਦੇ ਦਰਸ਼ਨ ਕਰਕੇ ਅਨੰਦ ਪ੍ਰਾਪਤ ਕਰ ਲਿਆ ਕਰਾਂ। ਗੁਰੂ ਜੀ ਨੇ ਰਾਜੇ ਦੀ ਬੇਨਤੀ ਪਰਵਾਨ ਕਰਦਿਆਂ ਜਮਨਾ ਕਿਨਾਰੇ ਪਾਉਂਟਾ ਨਗਰ ਵਸਾਇਆ। ਥੋੜੇ ਚਿਰ ਵਿਚ ਗੁਰੂ ਜੀ ਦੇ ਪ੍ਰਤਾਪ ਨਾਲ ਚੰਗਾ ਸ਼ਹਿਰ ਵਸ ਗਿਆ। ਗੁਰੂ ਜੀ ਦੇ ਇਥੇ ਆਉਣ ਕਰਕੇ ਸੰਗਤਾਂ ਦੀ ਭੀੜ ਭਾੜ ਬਣੀ ਰਹਿੰਦੀ, ਲੰਗਰ ਚਲਦੇ, ਨਿਤ ਦੋ ਵਾਰ ਦੀਵਾਨ ਲਗਦੇ ਅਤੇ ਸ਼ਬਦ ਕੀਰਤਨ ਹੁੰਦਾ ਰਹਿੰਦਾ। ਰਾਜਾ ਫਤਿਹ ਸ਼ਾਹ ਤੇ ਮੇਦਨੀ ਪ੍ਰਕਾਸ਼ ਦੋਵੇਂ ਹੀ ਦਰਸ਼ਨ ਕਰਨ ਲਈ ਇਥੇ ਆਏ।

ਸਈਅਦ ਬੁਧੂ ਸ਼ਾਹ ਸਢੌਰੇ ਵਾਲਾ ਜਗੀਰਦਾਰ ਆਪਣੇ ਮੁਰੀਦਾਂ ਤੋਂ ਕਾਰ ਭੇਟਾ ਲੈਂਦਾ ਹੋਇਆ ਗੁਰੂ ਜੀ ਦੇ ਦਰਬਾਰ ਦੀ ਮਹਿਮਾ ਸੁਣ ਕੇ ਗੁਰੂ ਜੀ ਦਾ ਦਰਸ਼ਨ ਕਰਨ ਲਈ ਪਾਉਂਟੇ ਆਇਆ। ਗੁਰੂ ਜੀ ਨਾਲ ਦਸਤਪੰਜਾ ਲੈਣ ਸਮੇਂ ਇਸ ਨੇ ਪੱਕਾ ਜਾਣ ਲਿਆ ਕਿ ਇਹ ਗੁਰੂ, ਗੁਰੂ ਨਾਨਕ ਸਾਹਿਬ ਦਾ ਸਰੂਪ, ਸ਼ਰਬ ਸ਼ਕਤੀਮਾਨ ਹੈ। ਗੁਰੂ ਜੀ ਦੀ ਜ਼ਾਹਰਾ ਤੇ ਬਾਹਰੀ ਸਮਰਥਾ ਦੇਖ ਕੇ ਅਸਚਰਜ ਰਹਿ ਗਿਆ। ਜਿਤਨੇ ਪ੍ਰਸ਼ਨ ਇਸਨੇ ਚੌਥੇ ਪਦ ਬਾਰੇ ਕੀਤੇ, ਗੁਰੂ ਜੀ ਨੇ ਉਨ੍ਹਾਂ ਦੇ ਜੋ ਭਰਵੇਂ ਉਤਰ ਦਿਤੇ, ਸੁਣ ਕੇ ਅਸਚਰਜ ਰਹਿ ਗਿਆ। ਭਾਵੇਂ ਬੁਧੂ ਸ਼ਾਹ ਬੜਾ ਅਜ਼ਮਤੀ ਪੀਰ ਪ੍ਰਸਿਧ ਸੀ ਪਰ ਗੁਰੂ ਜੀ ਦੀ ਆਤਮਿਕ ਸ਼ਕਤੀ ਵੇਖ ਕੇ ਬੁਧੂ ਸ਼ਾਹ ਬੜਾ ਸ਼ਰਧਾਵਾਨ ਬਣ ਗਿਆ। ਕਈ ਦਿਨ ਗੁਰੂ ਜੀ ਪਾਸ ਠਹਰਿ ਕੇ ਸਤਿਸੰਗਤ ਦੀਆਂ ਗਲਾਂ ਕਰਦਾ ਰਿਹਾ। ਪ੍ਰਸ਼ਾਦ ਰਾਜਾ ਰੰਕ ਨੂੰ ਗੁਰੂ ਦੇ ਲੰਗਰੋਂ ਹੀ ਮਿਲਦਾ ਸੀ। ਜਿਸ ਖਰਚ ਨੂੰ ਵੇਖ ਕੇ ਰਾਜਾ-ਪਰਜਾ, ਪੀਰ-ਫ਼ਕੀਰ ਸਭ ਹੈਰਾਨ ਹੋ ਕੇ ਆਖਦੇ ਸਨ ਕਿ ਗੁਰੂ ਦੇ ਘਰ ਐਨੀ ਦੌਲਤ ਕਿਥੋਂ ਆਉਂਦੀ ਹੈ? ਜੋ ਚੰਗਾ ਪੁਰਸ਼ ਸੀ, ਉਹ ਇਹੋ ਆਖਦਾ ਸੀ ਕਿ ਗੁਰੂ ਦੇ ਘਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਰਕਤ ਹੈ।

ਇਕ ਸਮੇਂ ਇਕ ਸ਼ਿਕਾਰ ਵਿਚ ਗੁਰੂ ਜੀ ਨੇ ਵਡਾ ਭਿਆਨਕ ਸ਼ੇਰ ਸ਼ਮਸ਼ੇਰ ਨਾਲ ਮਾਰਿਆ। ਜਿਸ ਨੇ ਅਨੇਕ ਸੂਰਬੀਰ ਵਿਅਕਤੀਆਂ ਦਾ ਸ਼ਿਕਾਰ ਕੀਤਾ ਸੀ। ਉਸ ਦੀ ਡਰਾਉਣੀ ਸ਼ਕਲ ਵੇਖ ਵੇਖ ਰਾਜੇ ਤੇ ਬੁਧੂ ਸ਼ਾਹ ਹੈਰਾਨ ਹੁੰਦੇ ਸਨ। ਤਦੋਂ ਓਹੀ ਸ਼ੇਰ ਦੇਵਤਾ ਬਣ ਕੇ ਗੁਰੂ ਜੀ ਦੀ ਉਸਤਤੀ ਕਰਨ ਲਗਾ ਜਿਸ ਤੋਂ ਹੋਰ ਭੀ ਵਧ ਅਚੰਭਾ ਹੋਇਆ। ਰਾਜਾ ਮੇਦਨੀ ਪ੍ਰਕਾਸ਼ ਨੇ ਪੁਛਿਆ, ਤੂ ਕੌਣ ਹੈਂ? ਓਸ ਨੇ ਆਖਿਆ, ਮੈਂ ਪਹਿਲਾਂ ਜੈਦਰਥ ਨਾਮ ਦਾ ਰਾਜਾ ਸੀ। ਮਹਾਂ ਭਾਰਤ ਦੀ ਜੰਗ ਵਿਚ ਅਭਿਮੰਨੂ ਆਦਿਕ ਅਨੇਕ ਜੋਧਿਆਂ ਨੂੰ ਵਲਛਲ ਕਰਕੇ ਮਾਰਦਾ ਰਿਹਾ ਸੀ, ਜਿਸ ਦੇ ਫਲ ਸਰੂਪ ਮੈਨੂੰ ਇਹੋ ਜਿਹੀਆਂ ਤਾਮਸੀ ਜੂਨਾਂ ਮਿਲਦੀਆਂ ਰਹੀਆਂ। ਹੁਣ ਇਹ ਗੁਰੂ ਸਾਹਿਬ ਜੋ ਅਕਾਲ ਪੁਰਖ ਦਾ ਪੁਤਰ ਹੈ, ਇਨ੍ਹਾਂ ਦੇ

ਹਥੋਂ ਮੇਰੀ ਤਾਮਸੀ ਜੂਨ ਕਟੀ ਗਈ ਹੈ, ਹੁਣ ਮੈਂ ਦੇਵਤਾ ਬਣ ਕੇ ਬੈਕੁੰਠ ਨੂੰ ਚਲਿਆ ਹਾਂ। ਹਮੇਸ਼ਾਂ ਓਥੇ ਹੀ ਨਿਵਾਸ ਕਰਾਂਗਾ। ਇਤਨੀ ਗਲ ਕਰਕੇ ਓਹ ਬਿਵਾਨ ਪਰ ਬੈਠ ਅਕਾਸ਼ ਵਿਚ ਐਉਂ ਚਮਕਦਾ ਚਲਾ ਗਿਆ ਜੀਕੂੰ ਸੂਰਜ ਚੜਦਾ ਜਾਂਦਾ ਹੈ। ਇਹ ਚਰਿਤਰ ਦੇਖ ਕੇ ਰਾਜੇ ਤੇ ਪੀਰ ਬੁਧੂ ਸ਼ਾਹ ਆਦਿਕ ਸਭ ਲੋਕ ਅਸਚਰਜ ਹੋ ਗਏ। ਓਸ ਦਿਨ ਤੋਂ ਗੁਰੂ ਸਾਹਿਬ ਨੂੰ ਪ੍ਰਤਖ ਈਸ਼ਵਰ ਸਮਝ ਕੇ ਗੁਰੂ ਜੀ ਦੇ ਬਚਨਾਂ ਤੇ ਭਰੋਸਾ ਰਖਣ ਲਗ ਪਏ। ਇਸੇ ਤਰ੍ਹਾਂ ਕਈ ਦਿਨ ਸ਼ਿਕਾਰ ਤੇ ਸਤਿਸੰਗ ਦਾ ਅਨੰਦ ਲੈਂਦੇ ਰਹੇ। ਬੁਧੂ ਸ਼ਾਹ ਮਹਿਮਾ ਕਰਦਾ ਵਿਦਾ ਹੋਇਆ।

ਰਾਜੇ ਮੇਦਨੀ ਪ੍ਰਕਾਸ਼ ਦੇ ਘਰ ਕੋਈ ਬੇਟਾ ਨਹੀਂ ਸੀ। ਗੁਰੂ ਜੀ ਦੀ ਕਿਰਪਾ ਨਾਲ ਅਸੂ ਸੰਮਤ ੧੭੪੨ ਬਿ. ਨੂੰ ਇਕ ਬੱਚਾ ਪੈਦਾ ਹੋਇਆ ਜਿਸ ਕਰਕੇ ਰਾਜੇ ਤੇ ਰਾਣੀ ਦੀ ਗੁਰੂ ਜੀ ਵਲ ਸ਼ਰਧਾ ਵਧ ਗਈ। ਇਸ ਖੁਸ਼ੀ ਵਿਚ ਬੁਧੂ ਸ਼ਾਹ ਰਾਜਾ, ਫਤਿਹ ਸ਼ਾਹ, ਮੇਦਨੀ ਪ੍ਰਕਾਸ਼ ਤੇ ਗੁਰੂ ਸਾਹਿਬ ਪਾਉਂਟੇ ਠਹਿਰ ਕੇ ਕਈ ਦਿਨ ਸ਼ਿਕਾਰ ਖੇਡਦੇ ਰਾਗ ਰੰਗ ਦੇਖਦੇ ਰਹੇ। ਓਨਾਂ ਦਿਨਾਂ ਵਿਚ ਫਤੇ ਸ਼ਾਹ ਦੇ ਘਰ ਪੁਤਰ ਹੋਣ ਦੀ ਖੁਸ਼ਖ਼ਬਰੀ ਸੁਣ ਕੇ ਹੋਰ ਅਨੰਦ ਵਧ ਗਿਆ। ਜਿਸ ਤੋਂ ਅਨੇਕ ਧਰਮਾਂ ਦੇ ਰਾਜੇ ਰਾਣੇ ਗੁਰੂ ਜੀ ਦੀ ਕਿਰਪਾ ਦੇ ਆਸਵੰਦ ਹੋ ਕੇ ਸੇਵਾ ਕਰਨ ਲਗ ਪਏ।

ਗੁਰੂ ਜੀ ਦਾ ਪ੍ਰਤਾਪ ਦਿਨ-ਬ-ਦਿਨ ਵਧਣ ਲਗਾ, ਰਾਜਿਆਂ ਦੀ ਸ਼ਰਧਾ ਵਧੀ। ਗੁਰੂ ਦੇ ਸਿਖ ਬੜੇ ਖੁਸ਼ ਹੋਏ। ਦੇਸ਼ ਦੇਸ਼ਾਤਰਾਂ ਤੋਂ ਬਹੁਤ ਭੇਟਾਵਾਂ ਲੈ ਕੇ ਲੋਕੀ ਆਉਣ ਲਗੇ ਤੇ ਮਨੋ ਕਾਮਨਾਵਾਂ ਪਾਉਣ ਲਗੇ। ਇਸ ਤਰ੍ਹਾਂ ਜਿਤਨਾ ਚੰਗਾ ਧਨ ਆਵੇ, ਗੁਰੂ ਜੀ ਉਤਨਾ ਹੀ ਖ਼ਰਚ ਵਧਾਉਂਦੇ ਰਹੇ।

## ਰਾਮ ਰਾਇ ਦਾ ਮਿਲਣਾ

ਗੁਰੂ ਜੀ ਦਾ ਵਧਦਾ ਪ੍ਰਤਾਪ ਦੇਖ ਕੇ ਰਾਮ ਰਾਇ ਦੇ ਦਿਲ ਵਿਚ ਗੁਰੂ ਜੀ ਨਾਲ ਮੇਲ ਕਰਨ ਤੇ ਦਿਲ ਕੀਤਾ। ਆਪਣੀ ਪਿਛਲੀਆਂ ਬੁਰਿਆਈਆਂ ਜੋ ਅਠਵੇਂ ਤੇ ਨੌਵੇਂ ਸਤਿਗੁਰਾਂ ਨਾਲ ਕੀਤੀਆਂ ਸਨ, ਉਨ੍ਹਾਂ ਦਾ ਪਛਤਾਵਾ ਕਰਕੇ ਡਰਨ ਲਗਾ ਮਤਾਂ ਗੁਰੂ ਜੀ ਮੇਰੇ ਪਾਪਾਂ

ਦਾ ਫਲ ਨਾ ਦੇਣ। ਇਸ ਲਈ ਉਸ ਨੇ ਮਸੰਦਾਂ ਨਾਲ ਸਲਾਹ ਕੀਤੀ। ਬਹਿਲੋ ਦੇ ਪੋਤਰੇ ਨੇ ਕਿਹਾ, ਮੇਰੇ ਭਰਾ ਤਾਰੇ ਦੇ ਤੀਰ ਬੜੇ ਸਖ਼ਤ ਹਨ, ਜੋ ਕੜਾਹੇ ਤੇ ਹਾਥੀਆਂ ਵਿਚ ਦੀ ਸਣੇ ਪਾਰ ਬੋਲਦੇ ਹਨ ਤਾਂ ਹੋਰ ਉਨ੍ਹਾਂ ਅਗੇ ਕੌਣ ਠਹਿਰੇਗਾ? ਜਦੋਂ ਰਾਮ ਰਾਇ ਅਗੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਗੁਰੂ ਗੋਬਿੰਦ ਸਿੰਘ ਜੀ ਓਨਾਂ ਗੁਰੂਆਂ ਦੀ ਗਦੀ ਨਸ਼ੀਨ ਹਨ, ਇਨ੍ਹਾਂ ਨੇ ਅਨੇਕ ਕਸ਼ਟ ਸਹਾਰ ਕੇ ਵਿਰੋਧੀਆਂ ਦਾ ਨਾਸ਼ ਹੀ ਨਹੀਂ ਕੀਤਾ ਸਗੋਂ ਗੁਰੂ ਜੀ ਦਾ ਸੁਭਾਵ ਬੜਾ ਸ਼ਾਂਤਕੀ ਹੈ, ਸਗੋਂ ਤੁਹਾਨੂੰ ਆਪਣਾ ਚਾਚਾ ਗਦੀ ਨਸ਼ੀਨ ਜਾਣ ਕੇ ਮੇਲ ਕਰਨਾ ਚਾਹੀਦਾ ਹੈ। ਇਸ ਕਰਕੇ ਇਹ ਪਤ੍ਰਿਕਾ ਮੇਲ ਵਾਲੀ ਲਿਖੀ ਹੈ ਜਿਸ ਦਾ ਤਾਤਪਰਜ ਇਹ ਸੀ ਕਿ ਮੈਂ ਆਪ ਜੀ ਦਾ ਦਾਸ ਹਾਂ, ਮੈਨੂੰ ਧੀਰਮਲ ਨਾ ਸਮਝਣਾ। ਮੈਂ ਆਪ ਨੂੰ ਗੁਰੂ ਨਾਨਕ ਜੀ ਦਾ ਰੂਪ ਸਮਝਦਾ ਹਾਂ। ਮੈਂ ਆਪ ਨਾਲ ਕੁਝ ਗੁਪਤ ਗਲਾਂ ਕਰਨੀਆਂ ਚਾਹੁੰਦਾ ਹਾਂ। ਗੁਰੂ ਜੀ ਨੇ ਬੜੀ ਖੁਸ਼ੀ ਨਾਲ ਮਿਲਣਾ ਪਰਵਾਨ ਕੀਤਾ, ਜਮਨਾ ਕਿਨਾਰੇ ਮਿਲਣ ਦੀ ਜਗਾ ਮੁਕਰੱਰ ਹੋਈ।

ਦੂਜੇ ਦਿਨ ਜਮਨਾ ਕਿਨਾਰੇ ਸੰਮਤ ੧੭੪੨ ਵੈਸਾਖ ੧੭ ਨੂੰ ਰਾਮ ਰਾਇ, ਗੁਰੂ ਗੋਬਿੰਦ ਸਿੰਘ ਜੀ ਦੇ ਮਿਲਣ ਲਈ ੨੦੦ ਸਵਾਰ ਨਾਲ ਲੈ ਕੇ ਆਏ ਅਤੇ ਕਿਸ਼ਤੀ ਵਿਚ ਮੇਲ ਹੋਇਆ। ਰਾਮ ਰਾਇ ਜੀ ਨੇ ਆਪਣਾ ਚਾਚਾ ਕਿਸ਼ਨ ਚੰਦ ਗਦੀ ਨਸ਼ੀਨ ਸਮੇਤ ਗੁਰੂ ਦਸਮੇਸ਼ ਜੀ ਦੇ ਚਰਨਾ ਤੇ ਮਥਾ ਟੇਕਿਆ ਤੇ ਆਪਣੇ ਔਗੁਣਾਂ ਦੀ ਖਿਮਾ ਮੰਗੀ। ਰਾਮ ਰਾਇ ਨੇ ਇਕ ਸੁੰਦਰ ਮਾਲਾ ਮੋਤੀਆਂ ਦੀ, ਕਲਗੀਧਰ ਜੀ ਦੇ ਭੇਟ ਕੀਤੀ। ਫਿਰ ਵਖਰੇ ਹੋ ਕੇ ਦਰਯਾ ਦੀ ਸੈਰ ਕਰਦੇ ਰਹੇ। ਰਾਮ ਰਾਇ ਨੇ ਆਪਣੇ ਮਸੰਦਾਂ ਦਾ ਕਪਟ ਪ੍ਰਗਟ ਕੀਤਾ। ਗੁਰੂ ਜੀ ਨੇ ਰਾਮ ਰਾਇ ਨੂੰ ਸ਼ਾਂਤੀ ਬਖ਼ਸ਼ੀ ਤੇ ਆਖਿਆ ਮੈਂ ਸਮੇਂ ਸਿਰ ਸਭ ਦਾ ਸੁਧਾਰ ਕਰਾਂਗਾ। ਉਸ ਵੇਲੇ ਗੁਰੂ ਸਾਹਿਬ ਦੇ ਸਿਖ ਤਾਂ ਕੰਢੇ ਤੇ ਖੜੇ ਹੋ ਕੇ ਦੋਹਾਂ ਸਾਹਿਬਾਂ ਦਾ ਦਰਸ਼ਨ ਕਰਦੇ ਰਹੇ ਪਰ ਰਾਮ ਰਾਇ ਦੇ ਸੇਵਕ ਅੱਖਾਂ ਮੀਚ ਕੇ ਪਿਠ ਕਰਕੇ ਖੜੇ ਰਹੇ, ਜਿਸ ਕਰਕੇ ਸਤਿਕਾਰ ਨਾ ਕੀਤਾ। ਰਾਮ ਰਾਇ ! ਤੇਰੀ

ਸੰਗਤ ਭੂਤਨੀ ਹੈ। ਇਥੇ ਬਹਿਲੋ ਦੇ ਪੋਤਰੇ ਗੁਰਦਾਸ ਨੂੰ ਗੁਰੂ ਜੀ ਨੇ ਪੁਛਿਆ, ਸੁਣ ਭਾਈ ਤੂੰ ਜੋ ਕਿਹਾ ਸੀ, ਮੇਰੇ ਭਰਾ ਤਾਰੇ ਦੇ ਤੀਰਾਂ ਅਗੇ ਗੁਰੂ ਕੀ ਚੀਜ਼ ਹੈ? ਇਹ ਗਲ ਸੁਣ ਕੇ ਬਹਿਲੋ ਤੇ ਗੁਰਦਾਸ ਨੇ ਗੁਰੂ ਜੀ ਦੇ ਚਰਨ ਫੜ ਲਏ, ਗੁਰੂ ਜੀ ਨੂੰ ਅੰਤਰਜਾਮੀ ਜਾਣ ਕੇ ਖਿਮਾ ਮੰਗੀ। ਫਿਰ ਵੀ ਕਈ ਵਾਰ ਰਾਮ ਰਾਇ ਦਾ ਮੇਲ ਹੁੰਦਾ ਰਿਹਾ।

ਜਦ ਰਾਮ ਰਾਇ ਚਲਾ ਗਿਆ ਤਾਂ ਗੁਰੂ ਜੀ ਨੇ ਆਪਣੇ ਸਿਖਾਂ ਨੂੰ ਪੁਛਿਆ ਕਿ ਤੁਸੀਂ ਰਾਮ ਰਾਇ ਨੂੰ ਕੀ ਸਮਝ ਕੇ ਦੇਖਦੇ ਸੌ, ਤਾਂ ਸਿਖਾਂ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਅਸੀਂ ਤਾਂ ਉਸ ਨੂੰ ਆਪ ਦਾ ਹੀ ਰੂਪ ਦੇਖਦੇ ਸਾਂ। ਗੁਰੂ ਜੀ ਨੇ ਕਿਹਾ ਠੀਕ ਸਿਖਾਂ ਨੂੰ ਐਸਾ ਹੀ ਭਰੋਸਾ ਰਖਣਾ ਚਾਹੀਦਾ ਹੈ। ਜਦ ਰਾਮ ਰਾਇ ਨੇ ਆਪਣੇ ਸਿਖਾਂ ਨੂੰ ਪੁਛਿਆ ਤਾਂ ਉਨ੍ਹਾਂ ਆਖਿਆ ਅਸੀਂ ਦੂਸਰੇ ਗੁਰੂ ਦੇ ਦਰਸ਼ਨ ਕਰਨਾ ਨਹੀਂ ਚਾਹੁੰਦੇ ਸਾਂ। ਇਹ ਸੁਣ ਕੇ ਰਾਮ ਰਾਇ ਕ੍ਰੋਧ ਨਾਲ ਬੋਲਿਆ, ਠੀਕ ਤੁਸੀਂ ਕਲਗੀਧਰ ਜੀ ਦੇ ਬਚਨ ਅਨੁਸਾਰ ਭੂਤ ਹੀ ਹੋਵੋਗੇ।

ਦਾਮਲੇ ਪਿੰਡ ਦੇ ੫੦੦ ਪਠਾਣ ਜੋ ਬਾਦਸ਼ਾਹ ਨੇ ਕਢ ਦਿਤੇ ਸਨ, ਇਹ ਬੁਧੂਸ਼ਾਹ ਦੇ ਮੁਰੀਦ ਸਨ। ਔਰੰਗਜ਼ੇਬ ਤੋਂ ਡਰਦੇ ਇਨ੍ਹਾਂ ਨੂੰ ਕਿਸੇ ਰਾਜੇ ਤੇ ਨਵਾਬ ਨੇ ਨੌਕਰ ਨਾ ਰਖਿਆ, ਬੇਰੁਜ਼ਗਾਰ ਫਿਰ ਰਹੇ ਸਨ, ਬੁਧੂ ਸ਼ਾਹ ਨੇ ਗੁਰੂ ਦੇ ਘਰ ਨੂੰ ਨਿਓਟਿਆਂ ਦੀ ਓਟ ਜਾਣ ਕੇ ਬੇਨਤੀ ਕਰਦੇ ਗੁਰੂ ਕਿਆਂ ਪਾਸ ਨੌਕਰ ਰਖਾ ਦਿਤਾ। ਓਨਾਂ ਵਿਚ ਕਾਲੇ ਖਾਂ, ਭੀਖਨ ਖਾਂ, ਨਜ਼ਾਬਤ ਖਾਂ, ਹਿਮਾਇਤ ਖਾਂ, ਉਮਰ ਖਾਂ, ਇਹ ਸਰਦਾਰ ਗੁਰੂ ਜੀ ਨੇ ੧ ਰੁਪਇਆ ਰੋਜ਼ ਸਵਾਰ ਦਾ ਅਤੇ ੫ ਰੁਪਏ ਰੋਜ ਸੁਦਾਰ ਦੇ ਤਨਖਾਹ ਲਗਾ ਦਿਤੀ।

ਇਸੇ ਤਰ੍ਹਾਂ ਬਹੁਤ ਉਘੈ ਰਾਜਪੂਤ, ਜਵਾਹਰ ਜੀ, ਰਾਘੋ ਜੀ, ਭਾਗੂ ਸਿੰਘ, ਬਚਿਤ੍ਰ ਸਿੰਘ ਆਦਿਕ ਗੁਰੂ ਜੀ ਨੇ ਨੌਕਰ ਰਖੇ।

## ਵਿਦਿਆ ਪ੍ਰਚਾਰ

ਜਿਸ ਤਰ੍ਹਾਂ ਗੁਰੂ ਸਾਹਿਬ ਨੂੰ ਸੂਰਬੀਰ ਰਖਣ ਦਾ ਸ਼ੌਕ ਸੀ, ਓਸੇ ਤਰ੍ਹਾਂ ਵਿਦਿਆ ਵਲ ਭੀ ਮਹਾਰਾਜ ਜੀ ਨੇ ਚੰਗਾ ਧਿਆਨ ਦਿੱਤਾ।

ਆਪਣੇ ਪਾਸ ੫੨ ਕਵੀ ਅਤੇ ਵਿਦਵਾਨ ਨੌਕਰ ਰਖ ਕੇ ਪਾਠਸ਼ਾਲਾ ਖੋਲ੍ਹ ਦਿਤੀ। ਪੰਜਾਂ ਸਿਖਾਂ ਨੂੰ ਸੰਮਤ ੧੭੪੨ ਬਿ. ਨੂੰ ਸੰਸਕ੍ਰਿਤ ਪੜ੍ਹਨ ਲਈ ਕਾਸ਼ੀ ਭੇਜਿਆ। ਇਨ੍ਹਾਂ ਦੇ ਨਾਮ ਸਨ-੧. ਭਾਈ ਕਰਮ ਸਿੰਘ ੨. ਗੰਡਾ ਸਿੰਘ ੩. ਵੀਰ ਸਿੰਘ ੪. ਜੈ ਸਿੰਘ ੫. ਰਾਮ ਸਿੰਘ।

ਇਹ ਪੰਜ ਸਿਖ ਬੜੇ ਲਾਇਕ ਬਣ ਕੇ ਆਏ। ਫਿਰ ਗੁਰੂ ਜੀ ਨੇ ਆਪਣੀ ਕਾਸ਼ੀ ਬਣਾ ਦਿਤੀ। ਵਿਦਿਆ ਦਾ ਬਹੁਤ ਪ੍ਰਚਾਰ ਕੀਤਾ। ਉਨ੍ਹਾਂ ਪੰਡਤਾਂ ਦਾ ਸਮੁਦਾਇ ਹੀ ਨਿਰਮਲ ਪੰਥੀਏ ਰੂਪ ਵਿਚ ਬਹੁਤ ਦੂਰ ਜਾ ਕੇ ਗੁਰੂ ਨਾਨਕ ਸਾਹਿਬ ਜੀ ਦੇ ਉਪਦੇਸ਼ ਦਾ ਪ੍ਰਚਾਰ ਕਰਦੇ ਰਹੇ, ਓਦੋਂ ਤੋਂ ਹੀ ਨਿਰਮਲ ਪੰਥ ਪ੍ਰਗਟ ਹੋਇਆ।

## ਰਾਮ ਰਾਇ ਜੀ ਦਾ ਚਲਾਣਾ ਤੇ ਮਸੰਦਾਂ ਨੂੰ ਸੋਧਣਾ

ਸੋਢੀ ਰਾਮ ਰਾਇ ਦੀ ਇਸਤ੍ਰੀ ਪੰਜਾਬ ਕੌਰ ਨੇ ਗੁਰੂ ਜੀ ਨੂੰ ਚਿਠੀ ਭੇਜੀ ਜਿਸ ਤੋਂ ਪਤਾ ਚਲਿਆ ਕਿ ਰਾਮ ਰਾਇ ਜੀ ਦੇਹ ਤਿਆਗ ਗਏ ਹਨ, ਤੁਸੀਂ ਆ ਕੇ ਸਾਡੇ ਘਰ ਦਾ ਬੰਦੋਬਸਤ ਕਰੋ। ਗੁਰੂ ਜੀ ਗਏ, ਰਾਮ ਰਾਇ ਦੀ ਇਸਤ੍ਰੀ ਨੇ ਰੋ ਰੋ ਕੇ ਆਪਣਾ ਹਾਲ ਸੁਣਾਇਆ ਕਿ ਰਾਮ ਰਾਇ ਸਮਾਧੀ ਲਾ ਕੇ ਅੰਦਰ ਪਏ ਸਨ ਤੇ ਉਨ੍ਹਾਂ ਦਾ ਆਤਮਾ ਕਿਸੇ ਸਿਖ ਵਲ ਗਿਆ ਸੀ। ਇਹਨਾਂ ਮਸੰਦਾਂ ਨੇ ਰਾਮ ਰਾਇ ਜੀ ਨੂੰ ਜੀਊਂਦੇ ਹੀ ਸਾੜ ਦਿਤਾ। ਇਹ ਸੁਣ ਕੇ ਗੁਰੂ ਜੀ ਨੇ ਪੰਜਾਬ ਕੌਰ ਨੂੰ ਸਮਝਾਇਆ ਕਿ ਇਨ੍ਹਾਂ ਨੂੰ ਪੂਰੀ ਸਜ਼ਾ ਦੇਵਾਂਗੇ। ਸਭਨਾ ਮਸੰਦਾਂ ਨੇ ਗੁਰੂ ਕਿਆਂ ਨੂੰ ਕਠਿਆਂ ਕੀਤਾ। ਸੋ ਸਤਾਰਵੀਂ ਨੂੰ ਗੁਰੂ ਜੀ ਨੇ ਦਸਤਾਰ, ਮੋਤੀਆਂ ਦੀ ਮਾਲਾ, ਸੋਨੇ ਦਾ ਕੜਾ, ਚਿਟੇ ਦੁਸ਼ਾਲੇ ਉਤੇ ਰਖ ਕੇ ਦਇਆ ਰਾਮ ਪ੍ਰੋਹਤ ਦੇ ਹੱਥੀਂ ਪੰਜਾਬ ਕੌਰ ਨੂੰ ਦਿਤਾ। ਜਿਸ ਨੇ ਬੜੀ ਖੁਸ਼ੀ ਨਾਲ ਸਿਰ ਤੇ ਰਖ ਕੇ ਚੌਕੀਂ ਤੇ ਧਰ ਕੇ ਮਥਾ ਟੇਕ ਦਿਤਾ। ਉਸ ਨੇ ਬੇਨਤੀ ਕੀਤੀ ਮਹਾਰਾਜ, ਮੈਨੂੰ ਨਿਰਗੁਣ ਨਿਧਰੀ ਨੂੰ ਆਪਣੀ ਕੁਲ ਬਧੂ ਜਾਣ ਕੇ ਸਹਾਇਤਾ ਦੇਂਦੇ ਰਹਿਣਾ। ਗੁਰੂ ਜੀ ਨੇ ਆਖਿਆ, ਤੇਰਾ ਪ੍ਰਤਾਪ ਭੀ ਬਰਾਬਰ ਰਹੇਗਾ। ਤੁਸੀਂ ਗੁਰੂ ਨਾਨਕ ਦੇਵ ਜੀ ਦਾ ਭਰੋਸਾ ਰਖ ਕੇ ਸਤਿਨਾਮ ਦਾ ਮੰਤ੍ਰ ਜਪੀ ਜਾਵੋ।

ਮਸੰਦਾਂ ਨੂੰ ਗੁਰੂ ਜੀ ਨੇ ਬੰਦ ਕਰ ਲਿਆ ਕਿਉਂਕਿ ਓਹ ਸਿਖਾਂ ਨੂੰ ਭੀ ਬਹੁਤ ਤੰਗ ਕਰਦੇ ਸਨ। ਗੁਰੂ ਜੀ ਨੇ ਕਿਹਾ, ਤੁਹਾਨੂੰ ਤੁਹਾਡੇ ਕਰਮਾਂ ਦਾ ਫਲ ਮਿਲਣ ਲਗਾ ਹੈ। ਜੇਹੜੇ ਨਿਰਦੋਸ਼ ਸਨ, ਉਨ੍ਹਾਂ ਨੂੰ ਗੁਰੂ ਜੀ ਨੇ ਛੱਡ ਦਿਤਾ। ਜਿਨ੍ਹਾਂ ਰਾਮ ਰਾਇ ਨੂੰ ਸਾੜਿਆ ਸੀ, ਉਨ੍ਹਾਂ ਨੂੰ ਮਾਰ ਕੇ ਜਮਾਂ ਦੇ ਹਵਾਲੇ ਕੀਤਾ। ਜੋ ਸਿਖਾਂ ਨੂੰ ਤੰਗ ਕਰਦੇ ਸਨ ਤੇ ਭੇਟਾ ਪੂਜਾ ਚੁਰਾਉਂਦੇ ਸਨ, ਤੇਲ ਗਰਮ ਕਰਵਾ ਕੇ ਓਸ ਦੇ ਛਟੇ ਮਾਰਕੇ ਸਜ਼ਾ ਦਿਤੀ। ਯਥਾ-

**ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ॥**

**[ਪੰਨਾ ੪੭੩**

ਅਗੇ ਤੋਂ ਲਿਖਤ ਕਰਾ ਲਈ। ਫਿਰ ਰਾਮ ਰਾਇ ਦੇ ਮਸੰਦ ਇਤਨੇ ਸੁਧਰੇ ਜੀਉਂਦੇ ਜੀਅ ਉਨ੍ਹਾਂ ਨੇ ਫੇਰ ਅਜਿਹਾ ਕੁਕਰਮ ਨਹੀਂ ਕੀਤਾ।

## ਤੰਬੋਲ ਦਾ ਝਗੜਾ ਤੇ ਭੰਗਾਣੀ ਜੁੱਧ

ਰਾਜੇ ਫਤਹਸ਼ਾਹ ਸ੍ਰੀਨਗਰੀਏ ਨੇ ਬੇਨਤੀ ਕੀਤੀ, ਮੇਰੀ ਲੜਕੀ ਦਾ ਵਿਆਹ ਹੈ, ਆਪ ਜੀ ਪ੍ਰਵਾਰ ਸਮੇਤ ਦਰਸ਼ਨ ਦਿਓ। ਗੁਰੂ ਜੀ ਨੇ ਉਤਰ ਦਿਤਾ, ਸਾਡੇ ਨਾਲ ਸਿਖ ਸੰਗਤਾਂ ਦੀ ਬਹੁਤ ਭੀੜ ਰਹਿੰਦੀ ਹੈ, ਰਾਜਾ ਭੀਮ ਚੰਦ ਕਿਤੇ ਨਾਰਾਜ਼ ਨਾ ਹੋ ਜਾਵੇ, ਅਸੀਂ ਤੁਹਾਨੂੰ ਤੰਬੋਲ ਭੇਜ ਦੇਵਾਂਗੇ। ਗੁਰੂ ਜੀ ਨੇ ਕਹਿਆ ਕਿ ਦੀਵਾਨ ਨੰਦ ਚੰਦ ਦੇ ਹਥ ਸਵਾ ਲਖ ਰੁਪਏ ਦਾ ਤੰਬੋਲ ਭੇਜ ਦਿਤਾ। ਜਿਸ ਨੂੰ ਵੇਖ ਕੇ ਭੀਮ ਚੰਦ ਦੀ ਤਾਂ ਛਾਤੀ ਫਟ ਗਈ। ਭੀਮ ਚੰਦ ਨੇ ਆਖਿਆ, ਮੇਰੇ ਵੈਰੀ ਦਾ ਤੰਬੋਲ ਇਤਨਾ ਹੋਵੇ, ਤੂੰ ਉਸ ਦਾ ਤੰਬੋਲ ਛਡ ਦੇ, ਨਹੀਂ ਤਾਂ ਮੈਂ ਤੇਰੀ ਲੜਕੀ ਦਾ ਡੋਲਾ ਨਹੀਂ ਲੈਂਦਾ, ਫਿਰ ਤਾਂ ਸਾਰੇ ਪਹਾੜੀਏ ਇਕ-ਮਿਕ ਹੋ ਕੇ ਗੁਰੂ ਜੀ ਦਾ ਤੰਬੋਲ ਲੁਟਣ ਲਈ ਤਿਆਰ ਹੋ ਜਾਣਗੇ। ਦੀਵਾਨ ਨੰਦ ਚੰਦ ਉਨ੍ਹਾਂ ਦੀ ਫਿਟੀ ਨੀਤ ਜਾਣ ਕੇ ਸਮਝ ਗਿਆ, ਤੰਬੋਲ ਸਾਂਭ ਕੇ ਉਥੋਂ ਖਿਸਕਣ ਦੀ ਕੀਤੀ, ਬਲਕਿ ਉਨ੍ਹਾਂ ਦੀ ਸਾਰੀ ਖੱਟ ਲੁਟ ਕੇ ਆਪਣੇ ਨਾਲ ਲੈ ਆਇਆ। ਉਧਰ ਪਹਾੜੀਆਂ ਨੇ ਵੱਡਾ ਕ੍ਰੋਧ ਕਰਕੇ ਸਿਖਾਂ ਅਤੇ ਗੁਰੂ ਜੀ ਤੇ ਚੜ੍ਹਾਈ ਕਰ ਦਿਤੀ। ਉਧਰ ਗੁਰੂ ਜੀ ਦੇ ਨੌਕਰ ਪਠਾਣ ਲੂਣ ਹਰਾਮੀ ਹੋ ਕੇ ਪਹਾੜੀਆਂ ਵਲ ਹੋ ਗਏ, ਗੁਰੂ ਜੀ ਦੇ ਖ਼ਜ਼ਾਨੇ

ਲੁਟ ਮਾਰ ਦੀ ਮਾਫੀ ਦਾ ਕਾਗਜ਼ ਲਿਖਾ ਕੇ ਗੁਰੂ ਜੀ ਦੇ ਉਲਟ ਹੋ ਕੇ ਲੜਨ ਲਈ ਤਿਆਰ ਹੋ ਗਏ। ਭੰਗਾਣੀ ਜਾ ਕੇ ਚੰਗੀ ਤਰ੍ਹਾਂ ਜੁੱਧ ਹੋਇਆ, ਜਿਸ ਦਾ ਵਿਸਥਾਰ ਗੁਰੂ ਜੀ ਨੇ ਬਚਿਤ੍ਰ ਨਾਟਕ ਦੇ ਇਕ ਅਧਿਆਇ ਵਿਚ ਕੀਤਾ ਹੈ ਅਤੇ ਬੀਰ ਰਸ ਭਰਨ ਲਈ ਕੜਾਕੇਦਾਰ ਬਾਣੀ ਰਚੀ ਹੈ।

ਇਸ ਮੌਕੇ ਤੇ ਜੋ ਉਦਾਸੀ ਸਾਧ ਸਨ ਸਭ ਜੰਗ ਦਾ ਵਕਤ ਜਾਣ ਕੇ ਭਜ ਗਏ, ਕੇਵਲ ਕਿਰਪਾਲ ਦਾਸ ਮਹੰਤ ਹੀ ਰਿਹਾ ਜੋ ਜੰਗ ਵਿਚ ਲੜਦਾ ਰਿਹਾ, ਪਠਾਣ ਜੋ ਬੁਧੂ ਸ਼ਾਹ ਨੇ ਰਖਾਏ ਸਨ, ਓਹ ਵੀ ਦੁਸ਼ਮਣਾਂ ਨਾਲ ਜਾ ਮਿਲੇ, ਇਸ ਤੋਂ ਜਾਪਦਾ ਹੈ ਕਿ ਇਹ ਜੁੱਧ ਭੀ ਔਰੰਗਜ਼ੇਬ ਨੇ ਕਰਾਇਆ ਸੀ। ਇਸ ਜੁੱਧ ਵਿਚ ਬੁਧੂ ਸ਼ਾਹ ਨੇ ਵੀ ਪਹਾੜੀਆਂ ਨੂੰ ਚੰਗੇ ਹਥ ਦਿਖਾਏ ਕਿਉਂਕਿ ਉਸ ਦੇ ਦਿਲ ਵਿਚ ਇਹ ਖਿਆਲ ਸੀ ਕਿ ਮੇਰੇ ਰਖਾਏ ਪਠਾਣ ਵਿਗੜ ਗਏ ਹਨ। ਇਸ ਕਰਕੇ ਸਯਦ ਬੁਧੂ ਸ਼ਾਹ ਆਪਣੇ ਪੁਤਰਾਂ ਸਮੇਤ ਜੰਗ ਵਿਚ ਚੰਗੀ ਤਰ੍ਹਾਂ ਲੜਦਾ ਰਿਹਾ।

ਬੀਬੀ ਵੀਰੋ ਦੇ ਪੰਜੇ ਪੁੱਤਰ ਅਤੇ ਪ੍ਰੋਹਤ ਦਇਆ ਰਾਮ, ਇਹ ਜੁੱਧ ਕਰਨ ਲਗੇ। ਕਿਰਪਾਲ ਦਾਸ ਨੇ ਕੁਤਕਾ ਸੰਭਾਲ, ਹਯਾਤ ਖਾਂਨ ਨੂੰ ਮਾਰ ਕੇ ਮਿਝ ਕਢ ਦਿਤੀ। ਉਸ ਮਗਰੋਂ ਨਜ਼ਾਬਤ ਖਾਨ, ਕਿਰਪਾਲ ਦਾਸ ਤੇ ਆਇਆ, ਉਸ ਵੇਲੇ ਨੰਦ ਚੰਦ ਦੀਵਾਨ ਨੇ ਬਰਛੀ ਲਗਾਈ ਅਤੇ ਤਲਵਾਰ ਸਾਂਭ ਕੇ ਮਾਰੀ, ਉਹ ਭੀ ਟੁਟ ਗਈ, ਫਿਰ ਕਟਾਰ ਮਾਰੀ, ਉਸ ਤੋਂ ਦੀਵਾਨ ਚੰਦ ਨੂੰ ਤੁਰਕਾਂ ਨੇ ਘੇਰਾ ਪਾ ਲਇਆ, ਓਦੋਂ ਪਤਾ ਲਗਾ ਜਦੋਂ ਮਾਮੇ ਕਿਰਪਾਲ ਚੰਦ ਨੇ ਤੁਰਕਾਂ ਨੂੰ ਮਾਰ ਕੇ ਪਰੇ ਕਰ ਦਿਤਾ। ਇਤਨੇ ਨੂੰ ਸਾਹਿਬ ਚੰਦ, ਲਾਲ ਚੰਦ, ਦਯਾ ਰਾਮ ਪਹੁੰਚ ਗਏ ਅਤੇ ਸੰਗੋ ਸ਼ਾਹ ਨੇ ਜੋਧਿਆਂ ਨੂੰ ਚੰਗੀ ਤਰ੍ਹਾਂ ਦਬਿਆ। ਗਲੇਰੀਆ ਗੋਪਾਲ ਰਾਜਾ ਖੜਾ ਸੀ, ਨੰਦ ਚੰਦ ਨੇ ਉਸ ਨੂੰ ਭੀ ਚਣੇ ਚਬਾਏ, ਪਿਛੇ ਕਰ ਦਿਤਾ ਜਿਸ ਤੋਂ ਹਰੀ ਚੰਦ ਹੰਡੂਰੀਏ ਨੂੰ ਬੁਰਾ ਲਗਾ, ਉਸ ਨੇ ਬਹੁਤ ਸਾਰੇ ਜੋਧਿਆਂ ਨੂੰ ਮਾਰਿਆ। ਤਦੋਂ ਜੀਤ ਮਲ ਨੇ ਹਰੀ ਚੰਦ ਦੇ ਹਿਰਦੇ ਵਿਚ ਖਿਚ ਕੇ ਨੇਜਾ ਮਾਰ ਮੂਰਛਾ ਕਰ ਦਿਤਾ। ਸ਼ਾਹ ਭਢਵਾਲੀਆ ਗਾਜ਼ੀ ਚੰਦ

ਚੰਦੇਲੀਆ ਸੈਨਾ ਲੈ ਕੇ ਜੁੱਧ ਕਰਨ ਲਗੇ। ਇਕ ਪਾਸੇ ਸੰਗੋ ਸ਼ਾਹ ਅਤੇ ਨਜ਼ਾਬਤ ਖਾਂਨ ਲੜ ਰਹੇ ਸਨ। ਉਨ੍ਹਾਂ ਲੜਦਿਆਂ ਅਜਿਹੀਆਂ ਤਲਵਾਰਾਂ ਇਕ ਦੂਜੇ ਉਤੇ ਮਾਰੀਆਂ, ਦੋਨੋ ਸਵਰਗਪੁਰੀ ਨੂੰ ਚਲੇ ਗਏ। ਇਤਨੇ ਨੂੰ ਸ੍ਰੀ ਗੁਰੂ ਜੀ ਨੇ ਧਨੁਖ ਬਾਣ ਸੰਭਾਲਿਆ। ਇਕ ਭੀਖਨ ਖ਼ਾਨ ਦੇ ਮਾਰਿਆ, ਓਹ ਜ਼ਖ਼ਮੀ ਹੋਇਆ ਘੋੜੇ ਨੂੰ ਮਾਰ ਕੇ ਭਜ ਗਿਆ। ਇਧਰ ਹਰੀ ਚੰਦ ਹੰਡੂਰੀਏ ਨੇ ਵੇਖਿਆ, ਸੈਨਾ ਦਾ ਤਾਂ ਸਤਿਆਨਾਸ਼ ਹੋ ਗਿਆ ਹੈ, ਉਹ ਧਨੁਖ ਬਾਣ ਲੈ ਕੇ ਬਹੁਤ ਸਾਰੀ ਸੈਨਾ ਨੂੰ ਲਤਾੜਦਾ ਹੋਇਆ ਤਿੰਨ ਤੀਰ ਗੁਰੂ ਜੀ ਨੂੰ ਮਾਰ ਕੇ ਇਕ ਘੋੜੇ ਨੂੰ ਲਗਾ, ਦੂਜਾ ਕੰਨ ਪਾਸ ਦੀ ਲੰਘ ਗਇਆ, ਤੀਜਾ ਪੇਟੀ ਵਿਚ ਨੂੰ ਲੰਘ ਕੇ ਚੁੰਜ ਸਾਰੀ ਮਾਸ ਵਿਚ ਫਸ ਗਈ, ਜਖਮ ਤਾਂ ਨਹੀਂ ਹੋਇਆ ਪਰ ਇਨ੍ਹਾਂ ਤੀਰਾਂ ਦੇ ਲਗਣ ਕਰ ਬੀਰ ਰਸ ਚੜ ਗਿਆ। ਗੁਰੂ ਜੀ ਨੇ ਹਰੀ ਚੰਦ ਨੂੰ ਬਾਣ ਮਾਰ ਕੇ ਮਾਰ ਸੁਟਿਆ ਜਿਸ ਤੋਂ ਗੁਰੂ ਦੀ ਫਤੇ ਹੋਈ, ਪਹਾੜੀਏ ਭਜ ਗਏ।

ਇਸ ਜੁੱਧ ਤੋਂ ਮਗਰੋਂ ਗੁਰੂ ਗੋਬਿੰਦ ਸਿੰਘ ਜੀ ਦੀ ਫ਼ੌਜ ਨਗਾਰੇ ਵਜਾਉਂਦੀ ਪਉਂਟੇ ਆ ਗਈ। ਇਸ ਜੰਗ ਵਿਚ ਬੁਧੂ ਸ਼ਾਹ ਦਾ ਇਕ ਲੜਕਾ ਸ਼ਹੀਦ ਹੋਇਆ ਸੀ। ਗੁਰੂ ਜੀ ਨੇ ਉਸ ਨੂੰ ਇਕ ਹੁਕਮਨਾਮਾ, ਇਕ ਕਟਾਰ, ਇਕ ਪੁਸ਼ਾਕ ਤੇ ਅਧੀ ਦਸਤਾਰ ਬਖ਼ਸ਼ੀ। ਉਸ ਸਮੇਂ ਗੁਰੂ ਜੀ ਕੰਘਾ ਕਰ ਰਹੇ ਸਨ ਤੇ ਕੰਘੇ ਵਿਚੋਂ ਕੇਸ ਭੀ ਨਹੀਂ ਸਨ ਕਢੇ। ਪੀਰ ਬੁਧੂ ਸ਼ਾਹ ਨੇ ਓਹ ਕੰਘਾ ਭੀ ਮੰਗ ਲਿਆ ਤੇ ਪੰਜ ਹਜ਼ਾਰ ਰੁਪਇਆ ਮਿਠਾਈ ਵਾਸਤੇ ਬੁਧੂ ਸ਼ਾਹ ਨੂੰ ਦਿਤਾ ਜੋ ਉਸ ਨੇ ਆਪਣੇ ਮੁਰੀਦਾਂ ਨੂੰ ਵੰਡੇ।

ਅਧੀ ਦਸਤਾਰ ਕਿਰਪਾਲ ਦਾਸ ਉਦਾਸੀ ਸੰਤ ਨੂੰ ਬਖ਼ਸ਼ੀ। ਇਸੇ ਤਰ੍ਹਾਂ, ਹੋਰ ਭੀ ਸਭਨਾਂ ਨੂੰ ਯਥਾ ਯੋਗ ਮਾਨ ਬਖ਼ਸ਼ਿਆ। ਰਾਜੇ ਮੇਦਨੀ ਪ੍ਰਕਾਸ਼ ਨੇ ਭੀ ਖੁਸ਼ੀ ਵਿਚ ਚੰਗਾ ਉਤਸ਼ਾਹ ਕੀਤਾ।

ਮਾਤਾ ਜੀ ਦੇ ਕਹਿਣ ਤੇ ਗੁਰੂ ਜੀ ਅਨੰਦਪੁਰ ਨੂੰ ਟੁਰ ਪਏ, ਟੁਰਨ ਲਗਿਆਂ ਰਾਜੇ ਮੇਦਨੀ ਪ੍ਰਕਾਸ਼ ਨੇ ਬਹੁਤ ਕੁਝ ਗੁਰੂ ਮਹਾਰਾਜ ਦੀ ਭੇਟਾ ਕੀਤਾ।

# ਗੁਰੂ ਜੀ ਦਾ ਅਨੰਦਪੁਰ ਆਉਣਾ
# ਰਾਜੇ ਰਾਣੀ ਨੂੰ ਬਖ਼ਸ਼ਿਸ਼

ਸ੍ਰੀ ਕਲਗੀਧਰ ਜੀ ਰਸਤੇ ਵਿਚ ਸਿੱਖਾਂ ਨੂੰ ਸਤਿ ਧਰਮ ਦਾ ਉਪਦੇਸ਼ ਦੇਂਦੇ ਹੋਏ ਪਿੰਡ ਆਏ। ਇਥੋਂ ਦੇ ਚੋਰਾਂ ਨੇ ਗੁਰੂ ਜੀ ਦੇ ਘੋੜੇ ਚੁਰਾ ਲਏ, ਮਗਰੋਂ ਲਾਹੇ ਪਿੰਡ ਦੇ ਲੋਕਾਂ ਲਭਾ ਦਿਤੇ। ਬਚਨ ਹੋਇਆ, ਟੋਟੇ ਨੂੰ ਟੋਟਾ, ਲਾਹੇ ਨੂੰ ਲਾਹਾ ਰਹੇਗਾ। ਜੇਕਰ ਟੋਟਾ ਚੋਰੀ ਛਡ ਦੇਵੇ ਤਾਂ ਚੰਗਾ। ਓਨਾਂ ਨੇ ਚੋਰੀ ਨ ਛੱਡੀ ਜਿਸ ਕਰਕੇ ਟੋਟਾ ਬੁਰੇ ਹਾਲ ਵਿਚ ਹੈ, ਲਾਹ ਲਾਹੇ ਵਿਚ ਹੈ। ਗੁਰੂ ਜੀ ਦੇ ਵਾਕ ਸਤਿ ਹੋਏ। ਇਥੇ ਹੁਣ ਟੋਕਾ ਸਾਹਿਬ ਗੁਰਦੁਆਰਾ ਹੈ। ਟੋਕੇ ਤੇ ਚੜ੍ਹ ਕੇ ਟਾਬਰੇ ਪਿੰਡ ਰਾਮਗੜ੍ਹ ਵਾਲੇ ਰਾਜੇ ਦੇ ਰਾਜ ਵਿਚ ਆ ਉਤਰੇ। ਗੁਰੂ ਜੀ ਦਾ ਆਗਮਨ ਸੁਣ ਕੇ ਰਾਜੇ ਨੇ ਬੜੀ ਸੇਵਾ ਕੀਤੀ। ਇਕ ਅਮੋਲਕ ਗੁਟ ਘੋੜਾ, ਇਕ ਤਲਵਾਰ, ੧੭੦/- ਨਕਦ, ਕਈ ਤਰ੍ਹਾਂ ਦੇ ਕਪੜੇਮਹਾਰਾਜ ਜੀ ਦੀ ਭੇਟ ਕੀਤੇ। ਮਹਾਰਾਜ ਨੇ ਇਕ ਸੋਨੇ ਦਾ ਪੇਚ ਕਬਜ ਦੇ ਕੇ ਆਖਿਆ, ਜਿਤਨਾ ਚਿਰ ਤੁਹਾਡੇ ਘਰ ਰਹੁ, ਤੁਹਾਡਾ ਰਾਜ ਬਣਿਆ ਰਹੇਗਾ। ਸੋ, ਹੁਣ ਤਕ ਇਹ ਪੇਚ ਕਬਜ਼ ਰਾਜ ਵਿਚ ਹੈ। ਓਥੋਂ ਦੋ ਕੋਹ ਪਰੇ ਰਾਇਪੁਰ ਵਾਲੀ ਰਾਣੀ ਨੇ ਗੁਰੂ ਜੀ ਦੀ ਮਹਿਮਾ ਬੜੀ ਸੁਣੀ ਹੋਈ ਸੀ। ਬੜੇ ਪ੍ਰੇਮ ਨਾਲ ਆਪਣੇ ਬਾਗ ਵਿਚ ਗਈ। ਗੁਰੂ ਜੀ ਦੀ ਅਤੇ ਮਾਈਆਂ ਦੀ ਇਸਨੇ ਬੜੀ ਸੇਵਾ ਕੀਤੀ। ਰਾਣੀ ਦੇ ਦਿਲ ਵਿਚ ਇਹ ਕਲਪਨਾ ਕੀਤੀ ਕਿ ਜੇਕਰ ਗੁਰੂ ਜੀ ਠੀਕ ਅਕਾਲ ਪੁਰਖ ਦੇ ਪੁਤਰ ਹਨ ਤਾਂ ਮੈਨੂੰ ਵਿਸ਼ਨੂੰ ਰੂਪ ਵਿਚ ਦਰਸ਼ਨ ਦੇਣ। ਗੁਰੂ ਜੀ ਨੇ ਅਜਿਹਾ ਹੀ ਕਰ ਦਿਤਾ। ਦੂਜੇ ਦਿਨ ਫਿਰ ਰਾਣੀ ਨੇ ਪ੍ਰੇਮ ਨਾਲ ਪ੍ਰਸ਼ਾਦ ਛਕਾਇਆ। ਸ੍ਰੀ ਗੁਰੂ ਜੀ ਦੀ ਆਰਤੀ ਕੀਤੀ, ਗੁਰੂ ਜੀ ਦਾ ਸੀਤ ਪ੍ਰਸ਼ਾਦ ਓਸਨੇ ਛਕਿਆ। ੧੧੦੦/-ਰੁਪਏ ਇਕ ਘੋੜਾ ਰਾਣੀ ਨੇ ਗੁਰੂ ਮਹਾਰਾਜ ਜੀ ਦੀ ਭੇਟ ਕੀਤਾ। ਗੁਰੂ ਜੀ ਨੇ ਇਕ ਪੁਸ਼ਾਕ ਰਾਣੀ ਨੂੰ ਬਖ਼ਸ਼ਿਆ, ਅਤੇ ਉਸਦੇ ਪੁਤਰਾਂ ਨੂੰ ਢਾਲ ਤਲਵਾਰ ਤੇ ਸਿਰੋਪਾਉ ਬਖ਼ਸ਼ੇ। ਉਸ ਦੀ ਸੰਤਾਨ ਹੁਣ ਤਕ ਰਾਜ

ਕਰਦੀ ਹੈ। ਇਸ ਤਰ੍ਹਾਂ, ਸੰਗਤਾਂ ਨੂੰ ਤਾਰਦੇ ਹੋਏ ਅਨੰਦਪੁਰ ਪਹੁੰਚੇ।

ਗੁਰੂ ਜੀ ਦੇ ਅਨੰਦਪੁਰ ਆਉਣ ਕਰਕੇ ਸੰਮਤ ੧੭੪੫ ਬਿ. ਨੂੰ ਸ੍ਰੀ ਮਾਤਾ ਨਾਨਕੀ ਜੀ ਜੋ ਪੜੋਤ੍ਰੇ ਖਿਡਾਵਣ ਲਈ ਆਸਵੰਦ ਬੈਠੀ ਹੋਈ ਸੀ, ਸਾਹਿਬਜ਼ਾਦਾ ਅਜੀਤ ਸਿੰਘ ਨੂੰ ਖਿਡਾ ਕੇ, ਗੁਰਪੁਰੀ ਸਿਧਾਰ ਗਈ। ਗੁਰੂ ਜੀ ਨੇ ਉਨ੍ਹਾਂ ਦਾ ਮ੍ਰਿਤਕ ਸੰਸਕਾਰ ਗੁਰ-ਰੀਤੀ ਅਨੁਸਾਰ ਕੀਤਾ। ਸਭਨਾਂ ਸਾਹਿਬਜ਼ਾਦਿਆਂ ਨੂੰ ਸਦ ਕੇ ਇਕ ਬੜਾ ਭਾਰੀ ਯੱਗ ਕੀਤਾ।

## ਕਵੀਸ਼ਰਾਂ ਦੀ ਚੋਰੀ ਤੇ ਹੰਕਾਰ

ਇਕ ਦਿਨ ਹੰਸ ਰਾਜ ਕਵੀਸ਼ਰ ਨੇ ਬੜੇ ਚੰਗੇ ਚਟਪਟੇ ਕਬਿਤ ਬਣਾਏ। ਉਸ ਦੇ ਮਨ ਵਿਚ ਇਹ ਗਲ ਆਈ ਕਿ ਨੌਕਰੀ ਤੋਂ ਵਧੀਕ ਤਾਂ ਗੁਰੂ ਜੀ ਨੇ ਸਾਨੂੰ ਕੁਝ ਦੇਣਾ ਹੀ ਨਹੀਂ, ਤੇ ਫੇਰ ਏਹੋ ਜਿਹੇ ਕਬਿਤ ਨਹੀਂ ਰਚੇ ਜਾਣੇ, ਤਾਂ ਤੇ ਇਹ ਕਬਿਤ ਕਿਸੇ ਰਾਜੇ ਨੂੰ ਸੁਣਾ ਕੇ ਬੜਾ ਇਨਾਮ ਲਵਾਂਗੇ। ਦਿਲ ਵਿਚ ਇਹ ਧਾਰ ਕੇ ਕਬਿਤ ਆਪਣੇ ਪਟਾਂ ਉਤੇ ਲਿਖ ਕੇ ਉਤੋਂ ਦੀ ਧੋਤੀ ਬੰਨ੍ਹ ਲਈ। ਅੰਤਰਜਾਮੀ ਗੁਰੂ ਜੀ ਨੇ ਲਾਂਗਰੀਆਂ ਨੂੰ ਹੁਕਮ ਦਿੱਤਾ, ਗਰਮ ਪਾਣੀ ਤੇ ਦਹੀ ਲਿਆਉ, ਕਵੀਸ਼ਰਾਂ ਨੂੰ ਇਸ਼ਨਾਨ ਕਰਾਓ, ਤਾਂ ਜੋ ਇਨ੍ਹਾਂ ਨੂੰ ਖੁਸ਼ਕੀ ਨਾ ਹੋਵੇ। ਹੋਰ ਕਵੀਸ਼ਰ ਤਾਂ ਖੁੱਸ਼ ਹੋ ਕੇ ਇਸ਼ਨਾਨ ਕਰ ਗਏ ਪਰ ਹੰਸ ਰਾਜ ਬੋਲਿਆ, ਮੈਨੂੰ 'ਤੇਈਆ ਤਾਪ' ਚੜ੍ਹਦਾ ਹੈ। ਗੁਰੂ ਜੀ ਹਸ ਕੇ ਕਹਿਣ ਲਗੇ ਹੰਸ ਰਾਜ ਨੂੰ ਹੰਕਾਰ ਹੈ ਕਿ ਮੇਰੇ ਵਰਗੀ ਕਬਿਤ ਕੋਈ ਨਹੀਂ ਬਣਾ ਸਕਦਾ, ਤਦੋਂ ਹੀ ਇਹ ਆਪਣੇ ਪਟਾਂ ਉਤੇ ਲਿਖ ਲੈ ਚਲਿਆ ਹੈ। ਪਰ, ਇਹ ਨਹੀਂ ਜਾਣਦਾ ਕਿ ਗੁਰੂ ਦੇ ਘਾਹੀ ਵੀ ਤੈਥੋਂ ਚੰਗੀ ਕਵਿਤਾ ਰਚ ਸਕਦੇ ਹਨ। ਕਵੀਸ਼ਰਾਂ ਨੇ ਪਟ ਵੇਖ ਕੇ ਭਾਵੇਂ ਉਸ ਨੂੰ ਸ਼ਰਮਿੰਦਾ ਬਹੁਤ ਕੀਤਾ। ਗੁਰੂ ਜੀ ਨੂੰ ਸਰਬੱਗਯ ਜਾਣ ਲਿਆ ਪਰ ਵਟ ਖਾ ਕੇ ਗੁਰੂ ਜੀ ਦੇ ਘਾਹੀ ਪਾਸੋਂ ਕਬਿਤ ਸੁਣਨ ਦੀ ਇਛਾ ਕੀਤੀ ਅਤੇ ਕਵੀ ਤੋ ਇਹ ਸਵਯਾ ਬਣਵਾਇਆ:-

**ਨਵਸਾਤ ਤਿਯੇ ਨਵਸਾਤ ਕਿਯੇ,**
**ਨਵਸਾਤਿ ਪਿਯ ਨਵਸਾਤ ਪਿਯਾਏ।**
**ਨਵਸਾਤ ਰਚੇ ਨਵਸਾਤ ਬਚੇ,**
**ਨਵਸਾਤ ਪਿਯਾ ਪਹਿ ਦਾਯਕ ਪਾਏ।**
**ਜੀਤ ਕਲਾ ਨਵਸਾਤਨ ਕੀ,**
**ਨਵਸਾਤਨ ਕੇ ਮੁਖ ਅੰਚਰ ਛਾਏ।**
**ਮਾਨਹੁ ਮੇਘ ਕੇ ਮੰਡਲ ਮੈ,**
**ਕਵਿਚੰਦਨ ਚੰਦ, ਕਲੇਵਰ ਛਾਏ।**

ਇਸਦੇ ਅਰਥ ਗੁਰੂ ਕੇ ਘਾਹੀ ਧੰਨਾ ਸਿੰਘ ਨੇ ਕਰ ਸੁਨਾਏ ਤੇ ਫੇਰ ਇਤਯਾਦਿਕ ਸਵੈਯ ਧੰਨਾ ਸਿੰਘ ਨੇ ਕਹੇ:-

**ਮੀਨ ਮਰੈ ਜਲ ਕੇ ਪਰਸੇ**
**ਕਬਹੂੰ ਨਾ ਮਰੇ ਪਰ ਪਾਵਕ ਪਾਏ।**
**ਹਾਥੀ ਮਰੇ ਮਦ ਕੇ ਪਰਸੇ**
**ਕਬਹੂੰ ਨ ਮਰੇ ਤਨ ਤਾਪ ਕੇ ਆਏ।**
**ਤੀਯ ਮਰੇ ਪੀਅ ਕੇ ਪਰਸੇ**
**ਕਬਹੂੰ ਨਾ ਮਰੇ ਪਰਦੇਸ ਸਿਧਾਏ।**
**ਗੂੜ ਮੈ ਬਾਤ ਕਹੀ ਦਿਜਰਾਜ**
**ਬਿਚਾਰ ਸਕੇ ਨਾ ਬਿਨਾ ਚਿਤ ਲਾਏ।**

ਕਹਿੰਦੇ ਹਨ ਕਿ ਕਵੀ ਚੰਦਨ ਨੇ ਅਕਲ ਦੇ ਬੜੇ ਘੋੜੇ ਦੌੜਾਏ ਪਰ ਉਸ ਨੂੰ ਅਰਥ ਵਾਲੀ ਕੋਈ ਗਲ ਸਮਝ ਨ ਆਈ। ਉਹ ਸਵੱਯੇ ਦੀ ਚਾਲ ਅਨੁਸਾਰ 'ਪਰਸੇ' ਤੇ ਬਿਸਾਮ ਦੇਂਦਾ ਸੀ ਜਿਸ ਨਾਲ ਇਹ ਅਰਥ ਬਣਦਾ ਸੀ ਕਿ ਮੱਛੀ ਪਾਣੀ ਦੇ ਛੂਹਣ ਨਾਲ ਮਰ ਜਾਂਦੀ ਹੈ ਪਰ ਅੱਗ ਵਿਚ ਪੈਣ ਨਾਲ ਨਹੀਂ ਮਰਦੀ। ਪਰ ਭਾਈ ਧੰਨਾ ਸਿੰਘ ਨੇ ਬਿਸਰਾਮ ਰਖਿਆ 'ਕਬਹੂ ਨਾ'। ਇਸ ਤਰ੍ਹਾਂ ਪੜ੍ਹਿਆਂ ਅਰਥ ਸੁਤੇ ਹੀ ਸਪੱਸ਼ਟ ਹੋ ਜਾਂਦਾ ਸੀ। ਸਤਿਗੁਰਾਂ ਕਹਿਆ, "ਚੰਦਨ ਕਵੀ ! ਭਾਈ ਧੰਨਾ ਸਿੰਘ ਦੇ ਸਵੱਯਾ ਵਿੱਚ ਤਾਂ ਬ੍ਰਿਹੋਂ ਦੀ ਤੜਪ ਹੈ, ਤੇਰੀ ਕਵਿਤਾ ਤੋਂ ਕੀ ਪ੍ਰੇਰਨਾ ਮਿਲੇਗੀ?। ਜੇ ਕਵਿਤਾ ਲਿਖਣ ਲਈ ਤੂੰ ਕਲਮ ਚੁਕੀ ਹੈ ਤਾਂ ਓਹ ਅਖਰ ਲਿਖ

ਜਿਨ੍ਹਾਂ ਨਾਲ ਤੇਰਾ ਜੀਵਨ ਸੰਵਰ ਜਾਏ ਤੇ ਅਖਰ ਪੜ੍ਹਨ ਵਾਲੇ ਵੀ ਨਿੰਮ੍ਰਤਾ ਵਲ ਆਉਣ। ਜੀਵਨ ਵਿਚ ਧਰਮ ਦੀ ਚਿਣਗ ਉਠੇ ਤਾਂ ਜੀਵਨ ਸਫਲ ਹੋਵੇਗਾ।

ਇਹ ਸੁਣ ਕੇ ਨਿਰੁਤ੍ਰ ਹੋ, ਸਭ ਕਵੀ ਗੁਰੂ ਕੀ ਚਰਨੀ ਢਹ ਪਏ ਅਤੇ ਅਨੇਕ ਪ੍ਰਕਾਰ ਦੇ ਕਵਿਤ ਰਚ ਕੇ ਗੁਰੂ ਜੀ ਨੂੰ ਪ੍ਰਸੰਨ ਕੀਤਾ। ਗੁਰੂ ਜੀ ਨੇ ਬੜੀਆਂ ਤੋਪਾਂ ਤੇ ਜੰਗੀ ਸਮਾਨ ਬਣਾਉਣਾ ਸ਼ੁਰੂ ਕਰ ਦਿਤਾ, ਜਿਨ੍ਹਾਂ ਵਿਚੋਂ ਦੋ ਤੋਪਾਂ ਹੁਣ ਤਕ ਲਾਹੌਰ ਦੇ ਅਜੈਬ ਘਰ ਵਿਚ ਪਈਆਂ ਹਨ।

## ਯੁੱਧ

ਲੜਾਈ ਮਗਰੋਂ ਪਹਾੜੀ ਰਾਜੇ ਗੁਰੂ ਜੀ ਦੀ ਸ਼ਰਨ ਪਏ ਤੇ ਰਾਜਾ ਭੀਮ ਚੰਦ ਕਹਲੂਰੀ ਤੋਂ ਭੇਟਾ ਲੈ ਕੇ ਅਨੰਦਪੁਰ ਆਇਆ। ਗੁਰੂ ਜੀ ਤਾਂ ਪਹਿਲਾਂ ਹੀ ਬੀਤਰਾਗ ਸਨ, ਇਸ ਲਈ ਭੀਮ ਚੰਦ ਨੂੰ ਦੀਨ ਜਾਣ ਕੇ ਮਾਫੀ ਦੇ ਦਿਤੀ।

ਜਦ ਦੱਖਣ ਦੇਸ਼ ਦੇ ਰਾਜੇ ਔਰੰਗਜ਼ੇਬ ਨਾਲ ਵਿਗੜ ਬੈਠੇ ਤਾਂ ਤਿੰਨ ਸਾਲ ਔਰੰਗਜ਼ੇਬ ਉਨ੍ਹਾਂ ਨਾਲ ਲੜਦਾ ਰਿਹਾ। ਇਧਰ ਪਹਾੜੀ ਰਾਜਿਆਂ ਨੇ ਤਿੰਨ ਸਾਲ ਦਾ ਮਾਮਲਾ ਨਾ ਦਿਤਾ। ਔਰੰਗਜ਼ੇਬ ਨੇ ਪੰਜਾਬ ਦੇ ਨਵਾਬ ਪਾਸੋਂ ਤਿੰਨ ਸਾਲ ਦਾ ਮਾਮਲਾ ਜੋ ਕਈ ਕਰੋੜ ਸੀ, ਮੰਗਿਆ। ਲਾਹੌਰ ਦੇ ਸੂਬੇ ਨੇ ਪਹਾੜੀ ਰਾਜਿਆਂ ਤੋਂ ਮਾਮਲਾ ਨਾ ਉਗਰਾਹਣ ਦਾ ਕਾਰਣ ਦਸਿਆ। ਇਸ ਲਈ ਮੀਏਂ ਖਾਂ ਨੂੰ ਤਿੰਨ ਸਾਲ ਦਾ ਮਾਮਲਾ ਉਗਰਾਹਣ ਲਈ ਭੇਜਿਆ ਮੀਂਏ ਖ਼ਾਂ ਨੇ ਲਾਹੌਰ ਜਾ ਕੇ ਆਪਣੇ ਭਤੀਜੇ ਅਲਫ਼ ਖ਼ਾਨ ਨੂੰ ਪਹਾੜੀ ਰਾਜਿਆਂ ਵਲ ਭੇਜਿਆ। ਆਲਫ਼ ਖ਼ਾਨ ਨੇ ਕਾਂਗੜੇ ਵਾਲੇ ਰਾਜੇ ਕਿਰਪਾਲ ਚੰਦ ਨੂੰ ਘੇਰਿਆ। ਪਹਿਲੇ ਤਾਂ ਕਟੋਚੀਏ ਨੇ ਆਪਣੇ ਬਚਾਉ ਲਈ ਬਥੇਰੇ ਹੱਥ ਪੈਰ ਮਾਰੇ ਪਰ ਓੜਕ ਬਿਝੜਵਾਲੀਏ ਨਾਲ ਮਿਲ ਕੇ ਇਹ ਸਲਾਹ ਕੀਤੀ ਕਿ ਜਿਤਨਾ ਚਿਰ ਤਕ ੨੨ ਧਾਰ ਦਾ ਸਰਦਾਰ ਭੀਮ ਚੰਦ ਮਾਮਲਾ ਨਾ ਦੇਵੇਗਾ, ਕਿਸੇ ਨੇ ਨਹੀਂ ਦੇਣਾ, ਤੂੰ ਉਨ੍ਹਾਂ ਨਾਲ ਜੁੱਧ ਕਰ, ਅਸੀਂ ਦੋਨੋਂ ਤੇਰੀ ਮਦਦ ਕਰਾਂਗੇ। ਇਹ ਗਲ ਸੁਣ ਕੇ ਅਲਫ਼ ਖ਼ਾਨ ਫੁਲਿਆ ਹੋਇਆ ਜਾਮੇ ਵਿਚ ਹੀ ਨਾ ਸਮਾਵੇ।

ਇਨ੍ਹਾਂ ਦੋਹਾਂ ਰਾਜਿਆਂ ਦੀ ਸਹਾਇਤਾ ਲਈ ਨਦੌਣ ਦੇ ਪਾਸ ਨਦੀ ਕਿਨਾਰੇ ਡੇਰਾ ਲਾ ਦਿਤਾ ਤੇ ਰਾਜੇ ਭੀਮ ਚੰਦ ਨੂੰ ਕਹਿ ਭੇਜਿਆ, ਤਿੰਨ ਸਾਲ ਦਾ ਮਾਮਲਾ ਦੇ, ਨਹੀਂ ਤਾਂ ਜੁੱਧ ਕਰਕੇ ਤੈਨੂੰ ਕੈਦ ਕਰਕੇ ਲਾਹੌਰ ਪਹੁੰਚਾ ਕੇ ਤੇਰੇ ਖ਼ਜ਼ਾਨੇ ਤੇ ਰਯੱਤ ਵਿਚੋਂ ਪੂਰਾ ਕਰਾਂਗੇ। ਭੀਮ ਚੰਦ ਨੂੰ ਇਹ ਸੁਣ ਕੇ ਬੜਾ ਫ਼ਿਕਰ ਪਿਆ। ਇਸ ਨੇ ਹੋਰ ਰਾਜੇ ਸੱਦੇ ਅਤੇ ਆਖਿਆ ਕਿ ਇਹ ਕੰਮ ਬੜਾ ਖ਼ਰਾਬ ਹੋਇਆ ਹੈ ਕਿ ਅਸੀਂ ਤਿੰਨ ਸਾਲ ਦਾ ਮਾਮਲਾ ਇਕਠਾ ਕਿਵੇਂ ਦਿਆਂਗੇ। ਕਿਸ਼ਤ ਓਹ ਕਰਦੇ ਨਹੀਂ ਸਨ, ਇਸ ਲਈ ਪਰਬਤੀ ਰਾਜੇ ਬਾਦਸ਼ਾਹੀ ਫੌਜ ਨਾਲ ਲੜਾਈ ਕਰਨ ਲਗੇ। ਰਾਜਾ ਪ੍ਰਿਥੀ ਚੰਦ ਢਢਵਾਲੀਆ, ਸੁਖਦੇਵ ਜਸਰੋਦੀਆ, ਰਾਮ ਸ਼ਰਨ ਹੰਡੂਰੀਆ ਅਤੇ ਰਾਜਾ ਉਦੈ ਸਿੰਘ ਆਦਿਕ ਜੁੱਧ ਕਰਨ ਲਗੇ। ਬਾਦਸ਼ਾਹੀ ਫੌਜ਼ ਨਾਲ ਇਨ੍ਹਾਂ ਦਾ ਕੋਈ ਚਾਰਾ ਨਾ ਚਲਿਆ, ਆਖ਼ਰ ਹਾਰ ਖਾ ਕੇ ਰਹਿ ਗਏ। ਫਿਰ ਹਨੂੰਮਾਨ ਆਦਿਕ ਦੇਵਤਿਆਂ ਦਾ ਜਾਪ ਕੀਤਾ। ਜਦ ਕੁਝ ਨਾ ਬਣਿਆ ਤਾਂ ਸਭਨਾਂ ਰਾਜਿਆਂ ਅਤੇ ਭੀਮ ਚੰਦ ਦੇ ਵਜ਼ੀਰ ਨੇ ਇਹ ਸਲਾਹ ਦਿਤੀ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਪਈਏ। ਸੋ, ਪਹਾੜੀ ਰਾਜੇ ਗੁਰੂ ਦੀ ਸ਼ਰਨ ਪੈਣ ਲਈ ਅਨੰਦਪੁਰ ਆਏ ਤਾਂ ਬੜੀ ਅਧੀਨਗੀ ਨਾਲ ਚਰਨ ਧੂੜ ਲੈ ਕੇ ਬੇਨਤੀ ਕੀਤੀ, ਸਚੇ ਪਾਤਿਸ਼ਾਹ !, ਅਸੀਂ ਆਪ ਦੀ ਚਰਨੀ ਢੱਠੇ ਹਾਂ, ਸ਼ਰਨ ਪਏ ਦੀ ਲਾਜ ਰਖੋ। ਗੁਰੂ ਜੀ ਨੇ ਉਨਾਂ ਦੀ ਦੀਨਤਾਈ ਵੇਖ ਕੇ ਦੀਵਾਨ ਨੰਦ ਚੰਦ ਨੂੰ ਹੁਕਮ ਦਿਤਾ ਕਿ ੫੦੦ ਸਵਾਰ ਚੰਗੇ ਸੂਰਬੀਰ ਜੋਧੇ ਲੈ ਕੇ ਜੰਗ ਦੀ ਤਿਆਰੀ ਕਰੋ। ਸੋ, ਸਭ ਜੰਗੀ ਸਮਾਨ ਤਿਆਰ ਕੀਤਾ। ਗੁਰੂ ਗੋਬਿੰਦ ਸਿੰਘ ਰਣਜੀਤ ਨਗਾਰੇ ਨੂੰ ਚੋਟ ਲਾਂਦੇ ਤੁਰ ਪਏ। ਬਸ ਸਾਰੀ ਫੌਜ ਨੂੰ ਚੰਗੀ ਤਰ੍ਹਾਂ ਹੱਥ ਵਿਖਾਏ। ਸ਼ਾਹੀ ਫੌਜ ਵਲੋਂ ਭੀ ਰਾਜੇ ਕਿਰਪਾਲ ਚੰਦ ਦਿਆਲ ਚੰਦ ਨੇ ਚੰਗਾ ਜੁੱਧ ਕੀਤਾ, ਪਰ ਗੁਰੂ ਕਿਆਂ ਅਗੇ ਕਿਸੇ ਦੀ ਪੇਸ਼ ਨਾ ਚਲੀ। ਆਖ਼ਰ, ਅਲਫ਼ ਖਾਂ ਲਾਹੌਰ ਨੂੰ ਭਜ ਗਿਆ, ਰਾਜਾ ਕਿਰਪਾਲ ਚੰਦ ਤੇ ਦਿਆਲ ਚੰਦ ਭੀ ਰਹਿ ਗਏ। ਅਲਫ਼ ਖਾਂ ਨੂੰ ਆਖਿਆ, ਸ੍ਰੀ ਗੁਰੂ ਨਾਨਕ ਦੇਵ ਜੀ ਗਦੀ ਨਸ਼ੀਨ ਕਲਗੀਧਰ ਗੁਰੂ ਇਨ੍ਹਾਂ ਦੀ ਕੁਮਕ ਪਰ ਹਨ

ਜਿਸ ਕਰਕੇ ਹੁਣ ਲੜਾਈ ਜਾਣ ਦਿਓ ਅਤੇ ਰਾਜਾ ਭੀਮ ਚੰਦ ਦੀ ਜਿੱਤ ਹੋਈ। ਇਸ ਖ਼ੁਸ਼ੀ ਵਿਚ ਅੱਠ ਦਿਨ ਭੀਮ ਚੰਦ ਨੇ ਗੁਰੂ ਸਾਹਿਬ ਨੂੰ ਰਖਿਆ, ਹੋਰ ਰਾਜੇ ਭੀ ਆਪਣੇ ਇਲਾਕੇ ਵਿਚ ਗੁਰੂ ਸਾਹਿਬ ਨੂੰ ਲੈ ਗਏ, ਨਜ਼ਰਾਨੇ ਭੇਟਾਂ ਦਿੱਤੀਆਂ।

## ਗੁਰੂ ਜੀ ਦਾ ਅਨੰਦਪੁਰ ਆਉਣਾ

ਕਿਰਪਾਲ ਚੰਦ ਨੇ ਅਜਿਹੀ ਚਲਾਕੀ ਕੀਤੀ ਕਿ ਭੀਮ ਚੰਦ ਨੂੰ ਇਸ ਸ਼ਰਤ ਤੇ ਰਾਜ਼ੀ ਕਰ ਲਿਆ ਕਿ ਤੁਸੀਂ ਆਪਣਾ ਮਾਮਲਾ ਹੌਲੀ ਹੌਲੀ ਦੇ ਦੇਣਾ, ਹੋਰਨਾਂ ਰਾਜਿਆਂ ਤੋਂ ਇਹ ਦਾਨ ਉਗਰਾਹੁਣਾ ਹੈ।

ਜਦ ਇਹ ਖ਼ਬਰ ਗੁਰੂ ਜੀ ਨੂੰ ਹੋਈ ਤਾਂ ਉਨ੍ਹਾਂ ਨੇ ਉਸੇ ਵੇਲੇ ਕੂਚ ਦਾ ਨਗਾਰਾ ਵਜਵਾ ਦਿਤਾ, ਸਵਾਰ ਹੋ ਕੇ ਤੁਰ ਪਏ। ਰਾਜੇ ਭੀਮ ਚੰਦ ਦੇ ਘਲੇ ਹੋਏ ਵਜ਼ੀਰ ਨੇ ਛੇਤੀ ਨਾਲ ਆ ਕੇ ਗੁਰੂ ਜੀ ਦੇ ਚਰਨ ਫੜ ਲਏ ਅਤੇ ਗੁਰੂ ਜੀ ਨੂੰ ਥੋੜਾ ਚਿਰ ਠਹਿਰਨ ਲਈ ਕਿਹਾ। ਫਿਰ ਰਾਜੇ ਨੂੰ ਗੁਰੂ ਜੀ ਪਾਸ ਲੈ ਆਂਦਾ। ਫੇਰ ਤਾਂ ਰਾਜੇ ਨੇ ਭੀ ਬਥੇਰਾ ਯਤਨ ਕੀਤਾ ਪਰ ਗੁਰੂ ਜੀ ਨਾ ਠਹਿਰੇ। ਇਕ ਘੋੜਾ ਬਹੁਤ ਅੱਛਾ ਸੋਨੇ ਦੀ ਕਾਠੀ-ਸਾਜ ਵਾਲਾ, ਇਕ ਤਲਵਾਰ ਜੜਾਊ, ਕਮਾਨ ਤੇ ਪੰਜ ਸੌ ਰੁਪਯਾ ਨਕਦ ਫੌਜ ਨੂੰ ਮਿਠਾਈ ਵਾਸਤੇ ਅਰਪਨ ਕਰਕੇ ਆਖਿਆ, ਮਹਾਰਾਜ ਜੀ ! ਆਪ ਦੀ ਸਹਾਇਤਾ ਨੇ ਮੇਰੀ ਲਾਜ ਰਖੀ, ਨਹੀਂ ਤਾਂ ਇਜ਼ਤ, ਧਨ, ਦੋਵੇਂ ਨਸ਼ਟ ਹੋ ਜਾਂਦੇ। ਹੁਣ ਤੁਸੀਂ ਮੈਨੂੰ ਸਦਾ ਆਪਣਾ ਦਾਸ ਸਮਝਦੇ ਰਹਿਣਾ। ਗੁਰੂ ਜੀ ਨੇ ਕਿਹਾ, ਤੁਸੀਂ ਪਥਰਾਂ ਨੂੰ ਪੂਜਣ ਵਾਲੇ ਇਹੋ ਜਿਹੇ ਆਪਣੇ ਸੁਆਰਥੀ ਰਖਦੇ ਹੋ, ਅੰਦਰੋਂ ਭਿਜਦੇ ਨਹੀਂ। ਪਰ ਜਿਵੇਂ ਤੁਸੀਂ ਗੁਰੂ ਘਰ ਨਾਲ ਵਰਤੋਗੇ, ਉਸੇ ਤਰ੍ਹਾਂ ਅਸੀਂ ਤੁਹਾਡੇ ਨਾਲ ਵਰਤਾਂਗੇ। ਭੀਮ ਚੰਦ ਬੋਲਿਆ, ਆਪ ਹੀ ਪ੍ਰੇਰਕ ਹੋ, ਸਾਡੇ ਕੀ ਵੱਸ ਹੈ? ਬਚਨ ਹੋਇਆ, ਗੁਰੂ ਦਾ ਘਰ ਕਲਪ ਤਰ ਹੈ, ਨੀਤ ਨੂੰ ਮੁਰਾਦ ਮਿਲਦੀ ਹੈ।

ਕਲਗੀਧਰ ਜੀ ਨਦੌਣ ਤੋਂ ਚਲ ਕੇ ਬਹੁਤ ਸਾਰੇ ਪਹਾੜੀ ਇਲਾਕਿਆਂ ਵਿਚ ਸਤਿ ਧਰਮ ਦਾ ਉਪਦੇਸ਼ ਦੇਂਦੇ ਆਲਸੂਨ ਪਿੰਡ

ਪਾਸ ਪਹੁੰਚੇ। ਉਥੋਂ ਦੇ ਰਾਜਪੂਤਾਂ ਨੇ ਅਗੇ ਵੀ ੨-੩ ਵਾਰ ਸੰਗਤਾਂ ਨੂੰ ਲੁਟਿਆ ਸੀ, ਹੁਣ ਭੀ ਸਿਖਾਂ ਨੂੰ ਵੱਧ ਘਟ ਬੋਲਿਆ ਤਾਂ ਦੀਵਾਨ ਨੰਦ ਚੰਦ ਨੇ ਖ਼ਾਲਸੇ ਦਾ ਹੱਲਾ ਕਰ ਦਿਤਾ ਜਿਸ ਕਰਕੇ ਸਿੱਖਾਂ ਨੇ ਪਹਾੜੀਆਂ ਦੀ ਚੰਗੀ ਭੁਗਤ ਸਵਾਰੀ। ਬਾਲ, ਬ੍ਰਿਧ ਅਤੇ ਤੀਵੀਆਂ ਨੂੰ ਓਨਾਂ ਨੇ ਕੁਛ ਨਾ ਆਖਿਆ। ਜੋ ਆਪਣੇ ਆਪ ਨੂੰ ਬਹਾਦਰ ਸਦਾਉਂਦੇ ਸਨ, ਓਨਾਂ ਦੀ ਬਹਾਦਰੀ ਸਭ ਰਹਿ ਗਈ। ਜੋ ਪਹਾੜੀਏ ਫ਼ੌਜ ਨਾਲ ਵੱਟ ਰਖ ਕੇ ਰਸਤਾ ਨਹੀਂ ਸਨ ਦੇਂਦੇ, ਹੁਣ ਬੜੀ ਖੁਸ਼ੀ ਨਾਲ ਆਪੇ ਪਹੁੰਚਾਉਣ ਲਗ ਪਏ।

ਜਦ ਗੁਰੂ ਜੀ ਅਨੰਦਪੁਰ ਪਹੁੰਚੇ ਤਾਂ ਮਾਤਾ ਗੁਜਰੀ ਜੀ ਦੇ ਚਰਨਾ ਤੇ ਮੱਥਾ ਟੇਕਿਆ। ਏਸੇ ਸਮੇਂ ਗੁਰੂ ਜੀ ਦੇ ਘਰ ੨੭ ਚੇਤਰ ਸੁਦੀ ੭ ਸਮਤ ੧੭੪੭ ਬਿ. ਨੂੰ ਸਪੁੱਤਰ ਪ੍ਰਗਟ ਹੋਇਆ। ਗੁਲੇਰ ਦੇ ਜੰਗ ਵਿਚ ਸਿੰਘਾਂ ਦੇ ਜੁਝਣ ਕਰਕੇ ਸਾਹਿਬਜ਼ਾਦੇ ਦਾ ਨਾਮ ਹੀ ਜੁਝਾਰ ਸਿੰਘ ਰਖਿਆ। ਇਸ ਖੁਸ਼ੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੇ ਭੋਗ ਪਵਾਏ ਅਤੇ ਬੜੇ ਉਤਸ਼ਾਹ ਸਹਿਤ ਗਰੀਬਾਂ ਅਤੇ ਅਨਾਥਾਂ ਵਿਚ ਧਨ ਵੰਡਿਆ।

## ਅਲਫ਼ ਖਾਂ

ਜਦ ਅਲਫ਼ ਖਾਂ ਦੀ ਹਾਰ ਲਾਹੌਰ ਦੇ ਸੂਬੇ ਨੇ ਸੁਣੀ ਤਾਂ ਇਸ ਹਾਰ ਦਾ ਕਾਰਨ ਕਲਗੀਧਰ ਨੂੰ ਸਮਝ ਕੇ ਆਪਣੇ ਬੇਟੇ ਰੁਸਤਮ ਖਾਂ ਨੂੰ ਅਨੰਦਪੁਰ ਭੇਜਿਆ। ਦੋ ਘੜੀ ਰਾਤ ਗਈ, ਆ ਕੇ ਅਨੰਦਪੁਰ ਦੇ ਬਾਹਰ ਡੇਰਾ ਕੀਤਾ। ਭਾਈ ਆਲਮ ਸ਼ਾਹ ਡੇਉਡੀਦਾਰ ਨੇ ਗੁਰੂ ਜੀ ਨੂੰ ਮਹਿਲਾਂ ਵਿਚੋਂ ਜਾ ਜਗਾਇਆ, ਗੁਰੂ ਜੀ ਨੇ ਹੁਕਮ ਦਿਤਾ ਕਿ ਰਣਜੀਤ ਨਗਾਰਾ ਵਜਾ ਕੇ ਦੁਸ਼ਮਨਾਂ ਦਾ ਅੱਗਾ ਕਰੋ। ਸੂਰਮਿਆਂ ਨੇ ਧਨੁਖ ਹੋ ਕੇ ਚੰਗੀ ਤਰ੍ਹਾਂ ਬੰਦੂਕਾਂ ਗੋਲੀਆਂ ਦੇ ਗੜਗਜ ਮਚਾਏ। ਕਿਰਪਾ ਸਿੰਧ ਤੋਪ ਨਾਮੇ, ਤੋਪ ਨੂੰ ਪਲੀਤਾ ਦੇ ਕੇ ਜਗਾ ਦਿੱਤਾ। ਜਦ ਸਾਰੀ ਫ਼ੌਜ ਨੇ ਦਰਯਾ ਕਿਨਾਰੇ ਜਾ ਕੇ ਸ਼ੋਰ ਕੀਤਾ ਤਾਂ ਬੰਦੂਕਾਂ ਦੀ ਗੜਗੜਾਹਟ ਸੁਣ ਕੇ ਤੁਰਕਾਂ ਦੇ ਕਲੇਜੇ ਕੰਬ

ਉਠੇ। ਅਫ਼ਸਰਾਂ ਨੇ ਸ਼ਹਜ਼ਾਦੇ ਨੂੰ ਕਿਹਾ ਕਿ ਇਥੇ ਬੇਅੰਤ ਲੜਾਕੇ ਸਿੱਖ ਰਹਿੰਦੇ ਹਨ, ਜੇ ਹਲਾ ਕਰਕੇ ਆ ਪਏ ਤਾਂ ਜਾਨ ਬਚਾਉਣੀ ਔਖੀ ਹੋ ਜਾਵੇਗੀ। ਸਾਡੇ ਹੱਥ ਪੈਰ ਤਾਂ ਪਾਲੇ (ਸਰਦੀ) ਨੇ ਭੰਨੇ ਹੋਏ ਹਨ, ਫੇਰ ਓਹ ਭਜ ਕੇ ਨਾਲੇ ਦੇ ਕਿਨਾਰੇ ਜਾ ਉਤਰੇ। ਕੁਦਰਤ ਨਾਲ ਪਹਾੜੀ ਵਰਖਾ ਹੋਣ ਕਰਕੇ ਰਾਤ ਨੂੰ ਨਾਲੇ ਵਿਚ ਹੜ ਆ ਗਿਆ ਜਿਸ ਕਰਕੇ ਉਨ੍ਹਾਂ ਦਾ ਬੜਾ ਨੁਕਸਾਨ ਹੋਇਆ, ਸਵੇਰੇ ਹੀ ਭਜ ਗਏ। ਖ਼ਾਲਸੇ ਨੇ ਉਸ ਨਾਲੇ ਦਾ ਨਾਂ 'ਹਿਮੈਤੀ ਨਾਲਾ' ਰਖਿਆ ਜੋ ਹੁਣ ਤਕ ਲੋਕ 'ਹਿਮੈਤੀ ਨਾਲਾ' ਹੀ ਸਦਦੇ ਹਨ।

ਆਖ਼ਰ ਭੁਲਾਣ ਤੇ ਬਰਵਾ ਪਿੰਡ ਲੁਟ ਕੇ ਲਾਹੌਰ ਪਹੁੰਚੇ ਤਾਂ ਰੁਸਤਮ ਨੇ ਆਪਣੇ ਪਿਉ ਨੂੰ ਆਖਿਆ ਕਿ ਗੁਰੂ ਜੀ ਦੀ ਕੁੰਮਕ ਤਾਂ ਖੁਆਜਾ ਖ਼ਿਜ਼ਰ ਹੈ ਜਿਸ ਨਾਲੇ ਵਿਚ ਹੜ੍ਹ ਲੈ ਆਂਦਾ, ਅਸੀਂ ਉਥੇ ਕੀ ਕਰ ਸਕਦੇ ਸਾਂ। ਆਪਣੇ ਪੁੱਤਰ ਦੀ ਹਾਰ ਸੁਣ ਕੇ ਦਿਲਾਵਰ ਖਾਂ ਨੂੰ ਬੜੀ ਅੱਗ ਲਗੀ ਅਤੇ ਉਸ ਨੇ ਹੋਰ ਫੌਜ ਭੇਜਣ ਦਾ ਯਤਨ ਕੀਤਾ।

## ਹੁਸੈਨ ਦੀ ਚੜ੍ਹਾਈ

ਦਲਾਵਰ ਖਾਂ ਦਾ ਪੁਤਰ ਹੁਸੈਣ ਖਾਂ ਬੜਾ ਜ਼ਾਲਮ ਸੀ, ਉਸ ਨੇ ਆਖਿਆ, ਮੈਨੂੰ ਹੁਕਮ ਹੋਵੇ ਤਾਂ ਮੈਂ ਪਹਾੜੀਏ ਰਾਜੇ ਤੇ ਗੁਰੂ ਕਿਆਂ ਨੂੰ ਚੰਗੀ ਤਰ੍ਹਾਂ ਜਾ ਕੇ ਹੱਥ ਦਿਖਾਵਾਂ। ਸੋ, ਹੁਸੈਨ ਖਾਂ ਲਾਹੌਰੋਂ ਚਲ ਕੇ ਪਹਾੜੀ ਇਲਾਕਆਂ ਨੂੰ ਲੁਟਦਾ ਖਸੁਟਦਾ ਕਹਲੂਰ ਪਹੁੰਚਿਆ ਤਾਂ ਭੀਮ ਚੰਦ ਤੇ ਕ੍ਰਿਪਾਲ ਚੰਦ ਕਟੋਚ ਵਾਲੇ ਰਾਜੇ ਆਪਣੇ ਬਚਾਉ ਵਾਸਤੇ ਹੁਸੈਨੀ ਨੂੰ ਨਜ਼ਰਾਨਾ ਲੈ ਕੇ ਮਿਲੇ ਤੇ ਹੁਸੈਨੀ ਨਾਲ ਸੁਲਾਹ ਠਹਿਰਾਈ ਕਿ ਅਨੰਦਪੁਰ ਨੂੰ ਲੁਟਾਂਗੇ ਹੋਰ ਭੀ ਜਿਸ ਜਗ੍ਹਾ ਨੂੰ ਚਾਹੋ ਬੇਸ਼ਕ ਲੁਟ ਲਈਏ। ਘਟ ਘਟ ਦੀ ਜਾਣਨ ਵਾਲੇ ਗੁਰੂ ਜੀ ਨੇ ਪਹਾੜੀਆਂ ਦੀ ਬੇਈਮਾਨੀ ਸਮਝ ਕੇ ਦੀਵਾਨ ਚੰਦ ਨੂੰ ਹੁਕਮ ਕੀਤਾ ਕਿ ਤਿਆਰ ਬਰ ਤਿਆਰ ਰਹੋ ਅਤੇ ਭਾਈ ਚਤਰ ਸਿੰਘ ਬੈਰਾੜ ਨੂੰ ਜੋ ਹਰੇਕ ਬੋਲੀ ਜਾਣਦਾ ਸੀ, ਉਸ ਨੇ ਸਭ ਭੇਤ ਉਥੋਂ ਦਾ ਗੁਰੂ ਜੀ ਨੂੰ ਆ ਕੇ ਦਿਤਾ।

ਜਦ ਹੁਸੈਣ ਅਨੰਦਪੁਰ ਵਲ ਅਜੇ ਇਕ ਪੜਾਉ ਹੀ ਆਇਆ ਸੀ ਤਾਂ ਰਾਜਾ ਗੁਪਾਲ ਚੰਦ ਗੁਲੇਰੀਆ ਜਿਸ ਨਾਲ ਕ੍ਰਿਪਾਲਚੰਦ ਕਟੋਚ ਵਾਲੇ ਦੀ ਹਮੇਸ਼ਾਂ ਲਗੀ ਰਹਿੰਦੀ ਸੀ, ਚਾਰ ਹਜ਼ਾਰ ਰੁਪਇਆ ਮਾਮਲੇ ਦਾ ਆਪਣੇ ਨਾਲ ਲੈ ਕੇ ਆਪਣੇ ਮਿਤਰ ਰਾਮ ਸਿੰਘ ਨੂੰ ਨਾਲ ਲੈ ਅਗੋਂ ਮਿਲਿਆ, ਪਰ ਕਟੋਚੀਏ ਕਿਹਾ, ਇਸ ਪਾਸੋਂ ਦਸ ਹਜਾਰ ਰੁਪਏ ਲਵੋ ਨਹੀਂ ਤਾਂ ਇਸ ਨੂੰ ਕੈਦ ਕਰਕੇ ਇਸ ਦੀ ਰਿਆਸਤ ਲੁਟ ਲਵੋ। ਰਾਜੇ ਗੁਪਾਲ ਚੰਦ ਨੇ ਕਿਹਾ ਮੈਂ ਤੁਹਾਨੂੰ ਦਸ ਹਜ਼ਾਰ ਹੀ ਲਿਆ ਦੇਂਦਾ ਹਾਂ ਇਹ ਕਹਿ ਕੇ ਗੁਪਾਲ ਚੰਦ ਰਾਮ ਸਿੰਘ ਸਮੇਤ ਰੁਪਇਆਂ ਦੀਆਂ ਥੈਲੀਆਂ ਚੁਕ ਲਿਆਇਆ ਅਤੇ ਗੁਲੇਰ ਖਾਂ ਨੇ ਜੁੱਧ ਦਾ ਸਮਾਨ ਇਕਠਾ ਕਰਕੇ ਜੁੱਧ ਸ਼ੁਰੂ ਕਰ ਦਿੱਤਾ ਪਰ ਗੁਲੇਰੀਏ ਤੋਂ ਕੁਝ ਨਾ ਬਣਿਆ।

ਰਾਜਾ ਗੁਪਾਲ ਚੰਦ ਗੁਰੂ ਘਰ ਦਾ ਬੜਾ ਵਿਸ਼ਵਾਸ਼ੀ ਸਿਖ ਸੀ, ਇਸ ਨੇ ਵਜ਼ੀਰ ਦੇ ਹੱਥ ਬੇਨਤੀ ਕਰ ਭੇਜੀ। ਗੁਰੂ ਜੀ ਦੇ ਮਨ ਵਿਚ ਤਾਂ ਦਇਆ ਆਈ। ਇਸ ਲਈ ਭਾਈ ਸੰਗਤ ਸਿੰਘ ਨੂੰ ਫ਼ੌਜ ਦੇ ਕੇ ਤੋਰਿਆ ਜਿਨ੍ਹਾਂ ਨੇ ਜਾ ਕੇ ਓਹ ਜੁੱਧ ਕੀਤਾ ਜਿਸ ਕਰਕੇ ਹੁਸੈਣ ਖਾਂ, ਦਲੇਰ ਖਾਂ ਰਾਜਾ ਕ੍ਰਿਪਾਲ ਚੰਦ ਨੂੰ ਮਾਰ ਕੇ ਫ਼ਨਾਹ ਕੀਤਾ ਅਤੇ ਭਾਈ ਸੰਗਤ ਸਿੰਘ ਜੀ ਆਪਣੇ ਸਤਾਂ ਸਵਾਰਾਂ ਸਮੇਤ ਅਤੇ ਅਘੜੀ ਬੈਰਾੜ ਆਪਣੇ ਦਸਾਂ ਸਵਾਰਾਂ ਸਮੇਤ ਸ਼ਹੀਦੀ ਪਾ ਗਏ। ਰਾਜਾ ਭੀਮ ਚੰਦ ਭਜ ਗਿਆ। ਰਾਜਾ ਗੁਪਾਲ ਚੰਦ ਗੁਲੇਰੀਆ ਫ਼ਤਹ ਦੇ ਨਗਾਰੇ ਵਜਾਉਂਦਾ ਅਨੰਦਪੁਰ ਆਇਆ, ਗੁਰੂ ਜੀ ਦੇ ਚਰਨ ਫੜ ਕੇ ਬੇਨਤੀ ਕੀਤੀ, ਸੱਚੇ ਪਾਤਿਸ਼ਾਹ ! ਮੈਂ ਆਪ ਜੀ ਦੀ ਕਿਰਪਾ ਨਾਲ ਹੀ ਵਿਜੈ ਪਾਈ ਹੈ।

ਜਦ ਸੂਬੇ ਨੇ ਲਾਹੌਰੋ ਸੁਣਿਆ ਕਿ ਹੁਸੈਣ ਖਾਂ ਮਾਰਿਆ ਗਿਆ ਹੈ, ਬਹੁਤ ਭਾਰੀ ਫ਼ੌਜ ਆਪਣੇ ਪੁਤਰ ਰੁਸਤਮ ਖਾਂ ਨੂੰ ਦੇ ਕੇ ਤੋਰਿਆ ਜਿਨ੍ਹਾਂ ਨੇ ਆ ਕੇ ਭਲਾਨ ਪਿੰਡ ਰੋਕਿਆ। ਇਸ ਦਾ ਇਹ ਖ਼ਿਆਲ ਸੀ ਕਿ ਮੈਂ ਅਨੰਦਪੁਰ ਲੁਟਾਂਗਾ ਪਰ ਰਸਤੇ ਵਿਚ ਗੁਰੂ ਕੇ ਸੇਵਕ ਰਾਜੇ ਮਾਨ ਸਿੰਘ ਆਦਿਕ ਐਸੇ ਲੜੇ ਕਿ ਫ਼ੌਜ ਬੀਮਾਰੀ ਦਾ ਬਹਾਨਾ ਬਣਾ ਕੇ ਪਿਛੇ ਮੁੜ ਪਈ।

## ਔਰੰਗਜ਼ੇਬ ਦਾ ਆਪਣੇ ਸ਼ਹਿਜ਼ਾਦੇ ਨੂੰ ਪੰਜਾਬ ਵਲ ਭੇਜਣਾ

ਜਦ ਔਰੰਗਜ਼ੇਬ ਨੇ ਇਹ ਹਾਲ ਸੁਣਿਆ ਤਾਂ ਆਪਣੇ ਬੇਟੇ ਮੁਆਜ਼ਮ ਸ਼ਾਹ ਨੂੰ ਪੰਜਾਬ ਤੇ ਪਹਾੜੀ ਰਾਜਿਆਂ ਨੂੰ ਸੋਧਣ ਵਾਸਤੇ ਭੇਜਿਆ। ਸ਼ਹਿਜ਼ਾਦੇ ਦਾ ਆਉਣਾ ਸੁਣ ਕੇ ਪਹਾੜੀ ਰਾਜਿਆਂ ਨੂੰ ਪਿਸੂ ਪੈ ਗਏ,ਖ਼ਬਰੇ ਸਾਡੇ ਨਾਲ ਕੀ ਬੀਤੇਗੀ। ਇਸ ਤਰ੍ਹਾਂ ਸਭ ਡਰੇ ਤੇ ਗੁਰੂ ਜੀ ਨੂੰ ਭੀ ਡਰਾਉਣਾ ਚਾਹਿਆ ਪਰ ਉਨ੍ਹਾਂ ਨੂੰ ਪਤਾ ਨਹੀਂ ਸੀ ਕਿ ਇਸ ਨੇ ਆ ਕੇ ਗੁਰੂ ਜੀ ਦੇ ਦੋਖੀਆਂ ਨੂੰ ਸੋਧਣਾ ਹੈ। ਸ਼ਹਿਜ਼ਾਦਾ ਆਪ ਤਾਂ ਲਾਹੌਰ ਵਲ ਚਲਾ ਗਿਆ ਪਰ ਗੁਰੂ ਜੀ ਵਲ ਇਕ ਅਹਿਦੀਆ ਜਿਸ ਦਾ ਨਾਮ ਮਿਰਜ਼ਾ ਜਾਫ਼ਰ ਬੇਗ਼ ਸੀ, ਭੇਜਿਆ। ਉਸ ਨੇ ਗੁਰੂ ਜੀ ਦੀ ਬੜੀ ਮਹਿਮਾ ਸੁਣੀ ਹੋਈ ਸੀ। ਓਹ ਦਰਸ਼ਨ ਕਰਦਿਆਂ ਹੀ ਗੁਰੂ ਜੀ ਦਾ ਸੇਵਕ ਬਣ ਗਿਆ। ਜਿਸ ਨੇ ਗੁਰੂ ਜੀ ਦਾ ਮਾਲ ਪਦਾਰਥ ਰਖ ਲਿਆ ਸੀ, ਓਹਨਾਂ ਨੂੰ ਉਸ ਨੇ ਚੰਗੀ ਤਰ੍ਹਾਂ ਲੁਟਿਆ, ਜਿਵੇਂ ਕਿ ਵਾਕ ਹੈ:-

**ਬਾਬੇ ਕੇ ਬਾਬਰ ਦੋਊ॥ ਆਪ ਕਰੇ ਪ੍ਰਮੇਸਰ ਸੋਊ ॥**
**ਦੀਨ ਸ਼ਾਹਾਇਨ ਕੋ ਪਹਿਚਾਨੋ॥**
**ਦੂਨੀਪਤਿ ਉਨ ਕੋ ਅਨੋਮਾਨੋ॥੯॥**
**ਜੋ ਬਾਬੇ ਕੇ ਦਾਮ ਨ ਦੈ ਹੈ॥**
**ਤਿਨ ਕੋ ਗਹਿ ਬਾਬਰ ਕੇ ਲੈ ਹੈਂ॥**
**ਦੈ ਦੈ ਤਿਨ ਕੋ ਬਡੀ ਸਜਾਇ ॥**
**ਪੁਨਿ ਲੈ ਹੈ ਗ੍ਰਹਿ ਲੂਟਿ ਬਨਾਇ॥੧੦॥ [ਬਚਿਤ੍ਰ ਨਾਟਕ**

ਫਿਰ ਔਰੰਗਜ਼ੇਬ ਨੇ ਚਾਰ ਆਹਿਦੀਏ ਹੋਰ ਭੇਜੇ। ਉਹ ਭੀ ਗੁਰੂ ਜੀ ਦੇ ਸੇਵਕ ਹੋ ਗਏ। ਜੋ ਗੁਰੂ ਤੋਂ ਬੇਮੁਖ ਹੋਏ ਸਨ, ਉਨ੍ਹਾਂ ਨੂੰ ਜੁਤੀਆਂ ਦੀ ਮਾਰ ਮਾਰ ਕੇ ਅਹਿਦੀਆਂ ਨੇ ਚੰਗੀ ਤਰ੍ਹਾਂ ਸਿਧਾ ਕੀਤਾ।

ਸ਼ਾਹਜ਼ਾਦਾ ਮੁਅਜ਼ਮ ਸ਼ਾਹ ਆਪਣੇ ਪੀਰ ਮੁਨਸ਼ੀ ਭਾਈ ਨੰਦ ਲਾਲ ਤੇ ਦੀਵਾਨ ਹਾਕਮ ਰਾਇ ਸਿਖਾਂ ਤੋਂ ਜੋ ਇਹ ਦੋ ਮੰਤਰੀ ਸਨ, ਪਿਛਲੇ ਗੁਰੂਆਂ ਦੀ ਕਥਾ ਸੁਣਦਾ ਸੀ, ਇਸ ਲਈ ਦਰਸ਼ਨ ਕਰਨ

ਆਇਆ ਤੇ ਬੇਨਤੀ ਕੀਤੀ, ਸੱਚੇ ਪਾਤਿਸ਼ਾਹ! ਦੁਨਿਆਵੀ ਪਾਤਿਸ਼ਾਹੀ ਮੈਨੂੰ ਮਿਲੇ। ਗੁਰੂ ਜੀ ਨੇ ਸ਼ਾਹਜ਼ਾਦੇ ਦੀ ਅਧੀਨਗੀ ਵੇਖ ਕੇ ਬਚਨ ਕੀਤਾ ਕਿ ਤੂੰ ਫ਼ਿਕਰ ਨਾ ਕਰ ਤੈਨੂੰ ਹੀ ਅਸੀਂ ਬਾਦਸ਼ਾਹੀ ਦਿਵਾਂਵਾਂਗੇ। ਇਹ ਸੁਣ ਕੇ ਸ਼ਾਹਜ਼ਾਦਾ ਬੜਾ ਖੁੱਸ਼ ਹੋਇਆ। ਗੁਰੂ ਜੀ ਨੇ ਸ਼ਾਹਜ਼ਾਦੇ ਨੂੰ ਤੁਰਨ ਲਗਿਆਂ ਸਿਰੋਪਾਉ ਬਖ਼ਸ਼ਿਆ।

## ਕੇਸ ਰਖਣ ਦਾ ਹੁਕਮ

## (ਸਿੱਖਾਂ ਨੇ ਸ਼ਸਤ੍ਰ ਵਿਦਿਆ ਸਿਖਣੀ)

ਇਕ ਦਿਨ ਦੀਵਾਨ ਵਿਚ ਸੰਗਤ ਨੇ ਬੇਨਤੀ ਕੀਤੀ ਸਚੇ ਪਾਤਿਸ਼ਾਹ ! ਆਪ ਨੇ ਜੋ ਹੁਕਮਨਾਮੇ ਭੇਜੇ ਸਨ ਕਿ ਸਭ ਗੁਰੂ ਕੇ ਸਿਖੋ ਕੇਸ ਰਖੋ, ਜਿਸ ਦਿਨ ਤੋਂ ਅਸਾਂ ਕੇਸ ਰਖੇ ਹਨ, ਓਸੇ ਦਿਨ ਤੋਂ ਹਿੰਦੂ ਤੁਰਕ ਸਭ ਈਰਖਾ ਕਰਦੇ ਹਨ ਤੇ ਆਪ ਪਾਸ ਆਉਂਦਿਆਂ ਨੂੰ ਅਨੇਕ ਭਾਂਤ ਦੇ ਹਾਸੇ ਮਖ਼ੌਲ ਨਕਲਾਂ ਪਏ ਕਰਦੇ ਹਨ, ਪਰ ਅਸੀਂ ਉਨ੍ਹਾਂ ਨੂੰ ਏਹੋ ਆਖ ਛਡਦੇ ਹਾਂ ਕਿ ਜਿਵੇਂ ਰਾਜੇ ਦੀ ਆਗਿਆ ਹੈ ਤੇ ਹੁਕਮ ਭੰਗ ਕਰਨ ਵਾਲੇ ਨੂੰ ਦੰਡ ਮਿਲਦਾ ਹੈ ਤੇ ਪਾਲਣਾ ਪੋਸਣ ਵਾਲੇ ਨੂੰ ਇਜ਼ਤ ਮਿਲਦੀ ਹੈ, ਤਿਵੇਂ ਈਸ਼ਵਰ ਦੀ ਰਚਨਾ ਕੇਸ ਰਖਣ ਵਾਲੇ ਬੈਕੁੰਠ ਦਾ ਸੁਖ ਭੋਗਣਗੇ ਤੇ ਖੋਟਾ ਕੰਮ ਕਰਨ ਵਾਲੇ ਗੁਨਾਹੀ ਨਰਕ ਵਿਚ ਪਾਏ ਜਾਣਗੇ। ਭਾਵੇਂ ਇਹ ਹੁਕਮ ਸੁਣ ਕੇ ਓਹ ਖਿਝ ਕੇ ਤੇ ਮਾਰਨ ਨੂੰ ਪੈਂਦੇ ਸਨ, ਪਰ ਅਸੀਂ ਆਪਣੇ ਨਿਸਚੇ ਅਨੁਸਾਰ ਆਖਣੋ ਪਿਛੇ ਨਹੀਂ ਹਟੇ। ਇਹ ਸੁਣ ਕੇ ਗੁਰੂ ਸਾਹਿਬ ਬੋਲੇ, ਜੇ ਓਹ ਪਾਪੀ ਮੁੜ ਛੇੜ ਰਖਦੇ ਹਨ ਤਾਂ ਤੁਸੀਂ ਡਰੋ ਨਹੀਂ, ਸ਼ਸਤਰ ਬੰਨ ਕੇ ਆਇਆ ਕਰੋ, ਨਵਾਂ ਗੁਰੂਆਂ ਨੇ ਤੁਹਾਨੂੰ ਮਾਲਾ ਫੜਾਈ, ਸ਼ਸਤਰ ਨਹੀਂ ਫੜਾਏ, ਸੋ ਹਥਿਆਰਾਂ ਬਿਨਾਂ ਦੁਸ਼ਟ ਨਹੀਂ ਦਬਦੇ। ਇਹ ਬਚਨ ਸੁਣ ਕੇ ਸੰਗਤ ਆਪੋ ਆਪਣੀ ਘਰਾਂ ਨੂੰ ਗਈ ਤੇ ਅਗੇ ਨੂੰ ਸ਼ਸਤਰ ਵਿਦਿਆ ਦਾ ਅਭਿਆਸ ਕਰਨ ਲਗੇ। ਥੋੜੇ ਚਿਰ ਵਿਚ ਹੀ ਬੰਦੂਕ, ਤੀਰ, ਬਰਛੀ, ਨੇਜੇ, ਤਲਵਾਰ ਚਲਾਉਣੀ ਸਿਖ ਗਏ। ਓਦੋਂ ਸਿਖ ਇਕ ਦੂਜੇ ਨਾਲ ਸਕੇ ਭਾਈਆਂ ਨਾਲੋਂ ਵੀ ਵਧ ਪਿਆਰ ਕਰਦੇ ਸਨ। ਜਿਹੜਾ ਗੁਣ ਇਕ ਨੂੰ ਆਉਂਦਾ ਸੀ, ਓਹ ਦੂਜੇ ਨੂੰ ਸਿਖਲਾ ਦਿੰਦਾ ਸੀ। ਜੇ ਰਸਤੇ

ਵਿਚ ਕੋਈ ਸਿੱਖ ਥੱਕਾ ਆਂਦਾ ਤਾਂ ਉਸ ਨੂੰ ਦੂਸਰੇ ਮੁਠੀਆਂ ਭਰ ਦਵਾਈ ਖਿਲਾ, ਤਕੜਾ ਕਰ ਦੇਂਦੇ ਸਨ। ਅਜ ਕਲ ਵਰਗੇ ਨਹੀਂ ਸੀ ਜੋ ਤਿਹਾਏ ਨੂੰ ਪਾਣੀ ਵੀ ਨਾ ਦੇਣ, ਉਪਰੋ ਉਪਰੋ ਪ੍ਰੀਤੀ, ਦਿਲੋਂ ਕੁਰੀਤੀ ਰਖਣ ਦੀ ਗਲ ਸਿਖਾਂ ਵਿਚ ਨਹੀਂ ਸੀ।

ਸੰਨ ੧੭੫੦ ਬਿ. ਨੂੰ ਇਕ ਦਿਨ ਸੰਗਤ ਨੇ ਗੁਰੂ ਜੀ ਪਾਸ ਆ ਕੇ ਬੇਨਤੀ ਕੀਤੀ, ਹੇ ਸਚੇ ਪਾਤਿਸ਼ਾਹ ! ਅਸੀਂ ਜਿਉਂ ਜਿਉਂ ਸ਼ਸਤਰ ਵਿਦਿਆ ਸਿਖਦੇ ਹਾਂ, ਤਿਉਂ ਤਿਉਂ ਤੁਰਕ ਸਾਡੇ ਨਾਲ ਵੈਰ ਕਰਦੇ ਹਨ। ਅਨੇਕ ਪ੍ਰਕਾਰ ਦੇ ਉਪੱਦ੍ਰਵ ਉਠਾ ਕੇ ਦੁਖ ਦਿੰਦੇ ਹਨ। ਇਸ ਤਰ੍ਹਾਂ, ਜਿਹੜੀ ਸੰਗਤ ਆਉਂਦੀ ਹੈ, ਉਹ ਜੋਰ ਜ਼ੁਲਮ ਦੀ ਗਲ ਸੁਣਾਂਦੀ ਹੈ। ਆਖ਼ਰ ਇਕ ਦਿਨ ਦੜਪ ਦੇਸ਼ ਦੀ ਬਹੁਤ ਸੰਗਤ ਆਈ ਤੇ ਕਾਰ ਭੇਟ ਦੀ ਮਾਇਆ ਅਰਪਨ ਕਰਕੇ ਬੇਨਤੀ ਕੀਤੀ, ਮਹਾਰਾਜ ! ਹੁਣ ਤਾਂ ਤੁਸਾਂ ਵਲ ਆਉਣਾ ਤੁਰਕਾਂ ਨੇ ਔਖਾ ਕਰ ਦਿਤਾ ਹੈ। ਪਹਿਲੇ ਹੀ ਬਹੁਤ ਵੈਰ ਰਖਦੇ ਸਨ, ਹੁਣ ਤਾਂ ਉਹ ਗਲ ਪੈਣ ਲਗ ਗਏ ਹਨ।

ਕਈ ਸਿਖ ਰਾਹ ਵਿਚ ਮਾਰੇ ਗਏ, ਕਈ ਜਖ਼ਮੀ ਹੋਏ, ਬਹੁਤੇ ਡਰ ਦੇ ਮਾਰੇ ਪਿਛੇ ਹੀ ਮੁੜ ਗਏ। ਅਸੀਂ ਥੋੜੇ ਹੀ ਆਪ ਪਾਸ ਪੁਜੇ ਹਾਂ। ਜੇ ਇਸ ਤਰ੍ਹਾਂ ਦੀ ਹਾਲਤ ਰਹੀ ਤਾਂ ਆਪ ਜੀ ਨੂੰ ਸਿਖਾਂ ਦਾ ਮਿਲਣਾ ਦੁਰਲਭ ਹੋ ਜਾਏਗਾ। ਕਿਉਂਕਿ ਦੰਡ ਬਿਨਾ ਦੁਸ਼ਮਨ ਨਹੀਂ ਦਬਦੇ। ਇਸ ਬਲ ਨੂੰ ਦਬਾਉਣ ਲਈ ਆਪ ਨੂੰ ਜ਼ਰੂਰ ਕੁਝ ਕਰਨਾ ਚਾਹੀਦਾ ਹੈ।

ਦੰਡ ਬਿਨਾਂ ਦੁਸ਼ਟ ਬਾਅਜ਼ ਨਹੀਂ ਆਉਂਦੇ। ਇਹ ਗਲ ਸੁਣ ਕੇ ਗੁਰੂ ਸਾਹਿਬ ਨੇ ਉਤਰ ਦਿਤਾ, ਤੁਸੀਂ ਕੋਈ ਚਿੰਤਾ ਨਾ ਕਰੋ, ਧੀਰਜ ਤੇ ਉਦਮ ਰਖੋ, ਅਕਾਲ ਪੁਰਖ ਅਕਾਰਨ ਵਿਰੋਧੀਆਂ ਨੂੰ ਆਪੇ ਨਸ਼ਟ ਕਰੇਗਾ। ਇਹ ਬਚਨ ਸੁਣ ਕੇ ਸਿਖ ਬੜੇ ਪ੍ਰਸੰਨ ਹੋਏ। ਇਸ ਬਚਨ ਉਤੇ ਭਰੋਸਾ ਕਰਕੇ ਗੁਰੂ ਚਰਨਾ ਤੇ ਮੱਥਾ ਟੇਕ ਕੇ ਵਿਦਾ ਹੋਏ।

## ਭਾਈ ਨੰਦ ਲਾਲ ਜੀ ਦਾ ਅਨੰਦਪੁਰ ਆਉਣਾ

ਇਸੇ ਸਾਲ ਸੰਮਤ ੧੭੫੧ ਬਿ. ਨੂੰ ਔਰੰਗਜ਼ੇਬ ਦੀ ਸਭਾ ਵਿਚ ਕੁਰਾਨ ਦੀ ਇਕ ਆਯਤ ਦੇ ਅਰਥ ਅਨੇਕ ਮੌਲਵੀਆਂ ਨੇ ਕੀਤੇ

ਪਰ ਬਾਦਸ਼ਾਹ ਨੂੰ ਪਸੰਦ ਨਾ ਆਏ। ਓਥੇ ਮੁਅਜ਼ਮ ਸ਼ਾਹ ਭੀ ਸੀ, ਓਹਨੇ ਡੇਰੇ ਆ ਕੇ ਓਥੋਂ ਦੀ ਚਰਚਾ ਨੰਦ ਲਾਲ ਜੀ ਨੂੰ ਸੁਣਾਈ ਤਾਂ ਨੰਦ ਲਾਲ ਨੇ ਉਸ ਆਯਤ ਦੇ ਅਜਿਹੇ ਅਦਭੁਤ ਅਰਥ ਕੀਤੇ ਜਿਨ੍ਹਾਂ ਨੂੰ ਸੁਣ ਕੇ ਔਰੰਗਾ ਬੜਾ ਖੁੱਸ਼ ਹੋਇਆ। ਮੌਲਵੀਆਂ ਨੇ ਸੜ ਬਲ ਕੇ ਫ਼ਤਵਾ ਦਿਵਾ ਦਿਤਾ ਕਿ ਐਨੇ ਇਲਮਦਾਰ ਨੂੰ ਮੋਮਨ ਕਰ ਲੈਣਾ ਚਾਹੀਏ। ਔਰੰਗਾ ਤਾਂ ਇਹੋ ਚਾਹੁੰਦਾ ਸੀ ਪਰ ਨੰਦ ਲਾਲ ਜੀ ਮੁਅਜ਼ਮ ਤੋਂ ਇਹ ਗਲ ਸੁਣ ਕੇ ਉਸ ਦੀ ਸਹਾਇਤਾ ਨਾਲ ਭਜ ਕੇ ਗੁਰੂ ਸਾਹਿਬ ਪਾਸ ਆ ਗਿਆ। ਨਾਲੇ ਮੁਅਜਮ ਸ਼ਾਹ ਦੀ ਚਿਠੀ ਵੀ ਦਰੋਗ਼ਾ ਸਯਦ ਅਨਾਇਤ ਹਸੈਨ ਖਾਂ (ਜੋ ਨੰਦ ਲਾਲ ਦਾ ਸੱਚਾ ਸਤਸੰਗੀ ਫ਼ਕੀਰ ਦੋਸਤ ਧਰਮੀ ਪੁਰਖ ਸੀ) ਓਹ ਭਾਈ ਨੰਦ ਲਾਲ ਜੀ ਦੇ ਨਾਲ ਹੀ ਗੁਰੂ ਜੀ ਪਾਸ ਅਨੰਦਪੁਰ ਗਿਆ। ਯਥਾ ਯੋਗ ਅਸ਼ਰਫੀਆਂ ਨਜ਼ਰਾਨੇ ਵਜੋਂ ਭੇਟ ਕੀਤੀਆਂ ਤੇ ਕਹਿਣ ਲਗੇ। ਭਾਵੇਂ ਗੁਰੂ ਕੇ ਲੰਗਰੋਂ ਪ੍ਰਸ਼ਾਦ ਸਭ ਨੂੰ ਮਿਲਦਾ ਸੀ ਪਰ ਨੰਦ ਲਾਲ ਜੀ ਚਿਰ ਤਕ ਆਪਣਾ ਵਖਰਾ ਲੰਗਰ ਕਰਦੇ ਤੇ ਸਤਿਸੰਗ ਕਰਦੇ ਇਨ੍ਹਾਂ ਦੀ ਰਚਿਤ ਗਜ਼ਲਾਂ ਬਹੁਤ ਪ੍ਰਸਿਧ ਹਨ।

## ਸੰਨਿਆਸੀਆਂ ਦਾ ਪੋਲ

ਇਕ ਦਿਨ ਗੁਰੂ ਜੀ ਦੇ ਦਰਸ਼ਨ ਕਰਨ ਲਈ ਸੰਨਿਆਸੀ ਫ਼ਕੀਰਾਂ ਦੀ ਜਮਾਤ ਆਈ। ਓਨਾਂ ਨੇ ਆਪਣੇ ਸੰਨਯਾਸ ਧਰਮ ਤੇ ਤਿਆਗ ਦੀ ਬਹੁਤ ਵਡਿਆਈ ਕਰ ਕਰ, ਸਭਾ ਵਿਚ ਇਹ ਪ੍ਰਗਟ ਕੀਤਾ ਕਿ ਅਸੀਂ ਤਿਆਗੀ ਹਾਂ। ਪੈਸਾ ਰੁਪਇਆ ਪਾਸ ਨਹੀਂ ਰਖਦੇ। ਗੁਰੂ ਕੇ ਸਾਨੂੰ ਲੋਈਆਂ ਲੈ ਦੇਣ। ਅੰਤਰਜਾਮੀ ਗੁਰੂ ਜੀ ਨੇ ਓਨਾਂ ਦਾ ਪੋਲ ਕਢਣ ਵਾਸਤੇ ਓਨਾਂ ਦੀਆਂ ਪੋਥੀਆਂ ਕਟਾਰੀਆਂ, ਇਕ ਥਾਂ ਰਖਾ ਕੇ ਪੰਗਤ ਵਿਚ ਭੋਜਨ ਕਰਨ ਬਿਠਾ ਦਿਤੇ। ਗੁਰੂ ਜੀ ਦੇ ਇਸ਼ਾਰੇ ਨਾਲ ਜਦ ਸਿਖਾਂ ਨੇ ਤੂੰਬੇ, ਕਠਾਰਿਆਂ ਦੀ ਦਾਲ ਗਰਮ ਕਰਕੇ ਪੋਥੀਆਂ ਖੋਲ੍ਹ ਕੇ ਦੇਖੀਆਂ ਤਾਂ ਵਿਚੋਂ ਮੋਹਰਾਂ ਨਿਕਲੀਆਂ। ਸੰਗਤ ਅਸਚਰਜ ਰਹਿ ਗਈ ਤੇ ਓਹ ਅਤਿਅੰਤ ਸ਼ਰਮਿੰਦੇ ਹੋਏ। ਗੁਰੂ ਜੀ ਨੂੰ ਅੰਤਰਜਾਮੀ ਸਰਬਗਯ ਸਮਝ ਕੇ ਓਨਾਂ ਨੇ ਜਦ ਤਰਲੇ ਕਢੇ ਗੁਰੂ ਕੇ ਚਰਨ ਫੜ ਲਏ, ਨਕ ਨਾਲ

ਲਕੀਰਾਂ ਕਢੀਆਂ ਤੇ ਅਗੇ ਨੂੰ ਅਜਿਹਾ ਪਾਖੰਡ ਨਾ ਕਰਨ ਦੀਆਂ ਸੌਹਾਂ ਖਾਂਦੀਆਂ ਤਾਂ ਗੁਰੂ ਜੀ ਨੇ ਉਨ੍ਹਾਂ ਦੇ ਸਭ ਪਦਾਰਥ ਉਨ੍ਹਾਂ ਨੂੰ ਵਾਪਸ ਦਿਵਾ ਦਿਤੇ ਤਾਂ ਉਹ ਸ਼ਰਮਿੰਦੇ ਹੋ ਕੇ ਓਥੋਂ ਚਲੇ ਗਏ। ਓਨਾਂ ਸਾਰੇ ਭੇਖਾਂ ਵਿਚ ਇਹ ਗਲ ਖਿੰਡ ਗਈ ਕਿ ਸ੍ਰੀ ਕਲਗੀਧਰ ਜੀ ਅੰਤਰਜਾਮੀ ਸਰਬੱਗਯ ਰਿਖੀ ਹਨ। ਕਪਟ, ਛਲ, ਦੰਭ ਦੇ ਘਾਤਕ ਅਤੇ ਸਚੇ ਧਰਮ ਦੇ ਪਾਲਕ ਹਨ।

## ਰੋਡਾ ਜਲਾਲੀ

ਇਸੇ ਸਾਲ ਇਕ ਦਿਨ ਰੋਡਾ ਜਲਾਲੀ ਫ਼ਕੀਰ ਆਇਆ ਤਾਂ ਗੁਰੂ ਕੇ ਬਗੀਚੇ ਵਿਚੋਂ ਚੰਗੇ ਚੰਗੇ ਫੁੱਲ ਤੋੜ ਲਿਆਇਆ, ਓਹ ਗੁਰੂ ਜੀ ਅਗੇ ਧਰ ਕੇ ਮੱਥਾ ਟੇਕਿਆ। ਗੁਰੂ ਜੀ ਬੋਲੇ, ਫ਼ਕੀਰ ਜੀ ! ਇਹ ਲਹਿ ਲਹਾਉਂਦੇ ਫੁਲ ਕਿਉਂ ਤੋੜੇ? ਓਸ ਨੇ ਕਿਹਾ, ਸਤਿਪੁਰਖਾਂ ਅੱਗੇ ਖ਼ਾਲੀ ਹੱਥ ਜਾਣਾ ਚੰਗਾ ਨਹੀਂ, ਮੇਰੇ ਪਾਸ ਹੋਰ ਕੁਛ ਨਹੀਂ ਸੀ ਤਾਂ ਫੁਲ ਤੋੜੇ। ਗੁਰੂ ਜੀ ਦੇ ਇਸ਼ਾਰੇ ਨਾਲ ਭਾਈ ਮਨੀ ਸਿੰਘ ਜੀ ਨੇ ਹੱਥ ਮਾਰ ਕੇ ਫ਼ਕੀਰ ਦੀ ਟੋਪੀ ਸਿਰੋਂ ਲਾ ਸਿਟੀ ਤਾਂ ਪੰਜ ਮੋਹਰਾਂ ਦੋ ਰੁਪਏ ਵਿਚੋਂ ਨਿਕਲ ਪਏ, ਜਿਨ੍ਹਾਂ ਨੂੰ ਵੇਖ ਕੇ ਉਸ ਦੇ ਛਲ ਉਤੇ ਸੰਗਤ ਹੱਸ ਪਈ ਤੇ ਓਹ ਬਹੁਤ ਸ਼ਰਮਿੰਦਾ ਹੋਇਆ।

## ਬਜਰੂੜ ਨੂੰ ਸੋਧਣਾ

ਸੰਮਤ ੧੭੫੨ ਬਿ. ਨੂੰ ਵੈਸਾਖੀ ਤੇ ਦੜਪ ਦੇਸ਼ ਦੀ ਸੰਗਤ ਨੇ ਆ ਗੁਰੂ ਜੀ ਪਾਸ ਫਰਯਾਦ ਕੀਤੀ ਕਿ ਸੱਚੇ ਪਾਤਿਸ਼ਾਹ ! ਬਜਰੂੜ ਪਿੰਡ ਵਾਲੇ ਰੰਘੜਾਂ ਨੇ ਸਾਡਾ ਸਭ ਅਸਬਾਬ ਤੇ ਨਕਦੀ ਖੋਹ ਲਿਆ ਹੈ। ਕਈ ਜ਼ਖ਼ਮੀ ਤੇ ਚਾਰ ਕੁ ਸ਼ਹੀਦ ਹੋ ਗਏ। ਏਦੂੰ ਪਹਿਲੇ ਭੀ ਕਈ ਵਾਰੀ ਹੋਰ ਹੋਰ ਦੇਸ਼ਾਂ ਤੋਂ ਸੰਗਤ ਨੇ ਇਸੇ ਤਰ੍ਹਾਂ ਦੇ ਤੁਰਕਾਂ ਦੇ ਜ਼ੁਲਮ ਵਰਨਣ ਕੀਤੇ। ਸਿਖਾਂ ਦੀ ਫਰਯਾਦ ਸੁਣ ਕੇ ਦੂਸਰੇ ਦਿਨ ਦਰਯਾਉਂ ਪਾਰ ਜਾ ਬਜਰੂੜ ਨੂੰ ਘੇਰਿਆ। ਥੋੜੀ ਦੇਰ ਲੜਾਈ ਕਰਕੇ ਓਥੋਂ ਦੇ ਰੰਘੜ, ਗੁਜਰ ਹਾਰ ਕੇ ਨੱਸ ਕੇ ਢੱਕ ਵਿੱਚ ਜਾ ਵੜੇ। ਸਿੱਖਾਂ ਨੇ ਹੱਲਾ ਕਰਕੇ ਲੁੱਟਣ ਯੋਗ ਮਾਲ ਅਸਬਾਬ ਲੁਟ ਲਿਆ। ਸੰਗਤ ਦੀ ਲੁਟ ਨਾਲੋਂ ਦਸ ਹਿੱਸੇ ਮਾਲ ਵੱਧ ਕਢ

ਲਿਆਂਦਾ। ਉਸ ਦਿਨ ਤੋਂ ਸਭ ਸੰਗਤ ਨੂੰ ਸ਼ਸਤਰ ਪਹਿਰਨ ਦਾ ਹੁਕਮ ਗੁਰੂ ਜੀ ਨੇ ਬੜੀ ਤਾਕੀਦ ਨਾਲ ਕੀਤਾ। ਇਸ ਤੋਂ ਸਭ ਸਿੱਖ ਸ਼ਸਤਰ ਵਿਦਿਆ ਸਿਖਣ ਲਗ ਪਏ। ਭਾਵੇਂ ਓਥੇ ਯਾਤਰੀ ੧੨ ਮਹੀਨੇ ਆਉਂਦੇ ਰਹਿੰਦੇ ਸਨ ਪਰ ਵੈਸਾਖੀ, ਦਿਵਾਲੀ ਹੋਲੇ-ਮੁਹੱਲੇ ਸਮੇਂ ਤਾਂ ਸੰਗਤਾਂ ਇਉਂ ਆਉਂਦੀਆਂ ਜਿਵੇਂ ਸਾਵਨ ਦੇ ਮਹੀਨੇ ਵਿਚ ਘਟਾਵਾਂ ਆਉਂਦੀਆਂ ਹਨ। ਇਨ੍ਹਾਂ ਨੂੰ ਵੇਖ ਕੇ ਹਿੰਦੂ, ਤੁਰਕ, ਬਾਕੀ ਲੋਕ ਭੇਖੀ ਐਉਂ ਖਿਝਦੇ ਜਿਉਂ ਗੰਜਾ ਕੇਸਾਂ ਵਾਲੇ ਨੂੰ ਵੇਖ ਕੇ, ਕਾਣਾ ਸੁਜਾਖੇ ਨੂੰ, ਨਕ ਕਟਾ ਨੱਕ ਵਾਲੇ ਨੂੰ ਚੋਰ ਸਾਧ ਨੂੰ ਦੇਖ ਕੇ ਖਿਝਦਾ ਹੈ। ਪਰ ਸਿੱਖ ਪ੍ਰੇਮ ਉਤਸ਼ਾਹ ਨਾਲ ਸ਼ਬਦ ਕੀਰਤਨ ਕਰਦੇ ਸਤਿਗੁਰੂ ਪਾਸ ਆਉਣੋ ਪਿਛੇ ਨਹੀਂ ਸਨ ਹਟਦੇ, ਦੁਸ਼ਟ ਭਾਵੇਂ ਕਿਤਨੇ ਹੀ ਖਿਝਦੇ ਤੇ ਦੁਖੀ ਕਿਉਂ ਨਾ ਹੋਣ। ਓਹ ਜਦੋਂ ਗੁਰੂ ਜੀ ਦਾ ਦਰਸ਼ਨ ਕਰਦੇ ਤਾਂ ਸਭ ਦੁਖ ਭੁਖ ਚਲੇ ਜਾਂਦੇ, ਓਹ ਮਨ ਬਾਂਛਤ ਸੁਖ ਫਲ ਪਾਉਂਦੇ। ਗੁਰੂ ਸਾਹਿਬ ਹਰ ਵੇਲੇ ਸੰਗਤ ਨੂੰ ਸ਼ਸਤਰ ਬੰਨ੍ਹ ਕੇ ਆਉਣ ਦਾ ਦ੍ਰਿੜ੍ਹ ਉਪਦੇਸ਼ ਕਰਦੇ ਰਹਿੰਦੇ। ਇਸ ਦੇ ਫਲਸਰੂਪ ਗੁਰੂ ਦੇ ਸਿੱਖ, ਟੋਲਿਆਂ ਦੇ ਟੋਲੇ ਸ਼ਸਤਰ ਬੰਨ੍ਹ ਕੇ ਆਉਣ ਲਗ ਪਏ। ਜਿਨ੍ਹਾਂ ਨੂੰ ਵੇਖ ਕੇ ਹਿੰਦੂ ਤੁਰਕ ਨੇੜੇ ਹੀ ਨਾ ਢੁਕਣ। ਜੇ ਕਦੇ ਬਹੁਤੇ ਵਾਦੀ ਇਕਠੇ ਹੋ ਕੇ ਗਲ ਪੈ ਜਾਂਦੇ ਤਾਂ ਸਿੱਖ ਬੜੀ ਹਿੰਮਤ ਨਾਲ ਓਨਾਂ ਦੇ ਦੰਦ ਖਟੇ ਕਰਦੇ।

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਵੀ ਸਿਧ ਨਹੀਂ ਕੀਤੀ

ਪੰਡਤ ਕੇਸ਼ੋ ਦਾਸ ਤੇ ਕਾਲੀ ਦਾਸ ਜੋ ਕਾਂਸ਼ੀ ਦੇ ਰਹਿਣ ਵਾਲੇ ਸਨ, ਜਵਾਲਾ ਜੀ ਜਾਂਦੇ ਹੋਏ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਅਨੰਦਪੁਰ ਆਏ। ਬਹੁਤ ਸਾਰੇ ਪਹਾੜੀ ਆਦਿਕ ਜੋ ਕੱਚੇ ਖ਼ਿਆਲਾ ਦੇ ਆਦਮੀ ਸਨ, ਉਨ੍ਹਾਂ ਨੇ ਆਖਿਆ, ਮਹਾਰਾਜ ! ਇਹ ਪੰਡਤ ਦੇਵੀ ਪ੍ਰਗਟ ਕਰਦੇ ਹਨ, ਦੇਵੀ ਪ੍ਰਗਟ ਕਰਾਓ। ਪੰਡਤਾਂ ਨੇ ਵੀ ਸੁਣ ਕੇ ਆਖਿਆ, ਮਹਾਰਾਜ ! ਅਸੀਂ ਆਪ ਨੂੰ ਦੇਵੀ ਪ੍ਰਗਟ ਕਰ ਦੇਂਦੇ ਹਾਂ। ਗੁਰੂ ਜੀ ਨੇ ਆਖਿਆ, ਪੰਡਤ ਜੀ ! ਦੇਵੀ ਪ੍ਰਗਟ ਕਰਨ ਤੇ ਕਿਤਨਾ ਖ਼ਰਚਾ ਆਵੇਗਾ। ਪੰਡਤ ਬੋਲਿਆ, ਮਹਾਰਾਜ ! ਸਾਨੂੰ ਪੂਰੀ ਪੂਰੀ ਦਖਣਾ ਮਿਲੇਗੀ ਤਾਂ ਅਸੀਂ ਕਿਉਂ ਨਾ ਆਪ ਜੈਸੇ

ਸਤਿਪੁਰਸ਼ਾਂ ਅਗੇ ਮਹਾਂਮਾਯਾ ਨੂੰ ਪ੍ਰਗਟ ਕਰਾਂਗੇ। ਸਵਾ ਲਖ ਰੁਪਇਆ ਤਾਂ ਅਸੀਂ ਦਖਣਾ ਲਵਾਂਗੇ ਹੋਰ ਜੋ ਸਮਗਰੀ ਦਾ ਖ਼ਰਚਾ ਹੋਵੇਗਾ, ਓਹ ਵਖਰੇ ਹੋਣਗੇ।

ਗੁਰੂ ਜੀ ਆਖਿਆ, ਖ਼ਰਚਾ ਭਾਵੇਂ ਕਿਤਨਾ ਹੋਵੇ ਪਰ ਦੇਵੀ ਨੂੰ ਪ੍ਰਗਟ ਕਰ ਦੇਵੋ। ਸੋ, ਉਨ੍ਹਾਂ ਦਾ ਪਾਜ ਖੋਲ੍ਹਣ ਵਾਸਤੇ ਇਹ ਕੰਮ ਸ਼ੁਰੂ ਕਰ ਦਿੱਤਾ।

ਬ੍ਰਾਹਮਣਾਂ ਨੇ ਸਮਝਿਆ ਸੀ ਕਿ ਗੁਰੂ ਜੀ ਇਤਨਾ ਖ਼ਰਚਾ ਹੁੰਦਾ ਸੁਣ ਕੇ ਚੁਪ ਰਹਿਣਗੇ ਤੇ ਸਾਡਾ ਪਾਜ ਬਣਿਆ ਰਹੇਗਾ ਪਰ ਗੁਰੂ ਜੀ ਨੇ ਕਿਹਾ ਕੋਈ ਫ਼ਿਕਰ ਨਹੀਂ, ਤੁਸੀਂ ਆਰੰਭ ਕਰੋ। ਕੇਸੋ ਦਾਸ ਨੇ ਹੋਰ ਭੀ ਸੈਂਕੜੇ ਬਿਪਰ ਸਦਵਾ ਲਏ। ਗੁਰੂ ਜੀ ਨੇ ਸਿੱਖਾਂ ਨੂੰ ਦਿਖਾਣ ਵਾਸਤੇ ਇਹ ਹੁਕਮ ਦਿਤਾ ਕਿ ਜੋ ਬ੍ਰਾਹਮਣ ਮਾਸ ਖਾਵੇਗਾ, ਓਸ ਨੂੰ ਮੋਹਰ ਤੇ ਜੋ ਖੀਰ ਖਾਵੇਗਾ ਉਸ ਨੂੰ ਇਕ ਰੁਪਇਆ ਰੋਜ ਮਿਲੇਗਾ। ਸਭ ਬ੍ਰਾਹਮਣ ਮਾਸ ਖਾਣ ਵਲ ਝੁਕ ਗਏ, ਕੇਵਲ ੧੪ ਖੀਰ ਵਲ ਰਹੇ। ਗੁਰੂ ਜੀ ਨੇ ਸਿੱਖਾਂ ਨੂੰ ਕਿਹਾ ਦੇਖੋ ਇਹ ਹੈ ਇਨ੍ਹਾਂ ਬ੍ਰਾਹਮਣਾਂ ਦਾ ਧਰਮ। ਸਭ ਲੋਭ ਕਰਕੇ ਮਾਸ ਖਾਣ ਲਗ ਪਏ, ਤੁਸੀਂ ਕਿਉਂ ਇਨ੍ਹਾਂ ਦੇ ਫੰਧੇ ਵਿਚ ਫਸਦੇ ਹੋ?

ਅੰਤ ਨੂੰ ਨੈਣਾ ਦੇਵੀ ਪਰਬਤ ਤੇ ਸਾਲ ਭਰ ਬ੍ਰਾਹਮਣਾਂ ਨੇ ਹੋਮ ਕੀਤਾ, ਤਾਂ ਗੁਰੂ ਜੀ ਨੇ ਕਿਹਾ ਪੰਡਤੋ ! ਅਜੇ ਤੱਕ ਤੁਹਾਡੀ ਦੇਵੀ ਕਿਉਂ ਨਹੀਂ ਪ੍ਰਗਟ ਹੋਈ? ਛਲੀਏ ਬ੍ਰਾਹਮਣਾਂ ਨੇ ਬਹਾਨਾ ਕੀਤਾ ਕਿ ਆਪ ਸ਼ਿਕਾਰ ਖੇਡਦੇ ਹੋ, ਇਸ ਕਰਕੇ ਵਿਘਨ ਪੈਂਦਾ ਹੈ। ਗੁਰੂ ਜੀ ਨੇ ਓਸ ਦਿਨ ਜਿਤਨੇ ਹਰਨ ਸਹੇ ਆਦਿਕ ਮਾਰੇ ਸਨ ਸਭ ਤੇ ਪਾਣੀ ਛਿੜਕ ਕੇ ਸੁਰਜੀਤ ਕਰ ਕੇ ਨਸਾ ਦਿਤੇ। ਫਿਰ ਇਕ ਦਿਨ ਗੁਰੂ ਜੀ ਨੇ ਪੁਛਿਆ ਤਾਂ ਬ੍ਰਾਹਮਣਾਂ ਨੇ ਬਹਾਨਾ ਕੀਤਾ ਕਿ ਦੇਵੀ ਤਾਂ ਸਿਧ ਹੋਵੇਗੀ ਜੇ ਕਿਸੇ ਮਹਾਤਮਾ ਦੀ ਬਲੀ ਦਿਤੀ ਜਾਵੇ। ਬ੍ਰਾਹਮਣਾਂ ਦਾ ਇਸ਼ਾਰਾ ਸਾਹਿਬਜ਼ਾਦੇ ਵਲ ਸੀ ਕਿ ਨਾ ਇਹ ਪੁਤਰ ਮਾਰਨਗੇ ਨਾ ਸਾਡਾ ਪਾਜ ਉਘੜੇਗਾ। ਗੁਰੂ ਜੀ ਨੇ ਕੇਸ਼ੋ ਦਾਸ ਨੂੰ ਕਿਹਾ ਤੁਹਾਡੇ ਤੋਂ ਵੱਡਾ ਹੋਰ ਕਿਹੜਾ ਮਹਾਤਮਾ ਹੈ? ਸੋ, ਤੁਹਾਨੂੰ ਹੀ ਬਲੀ ਦੇਣੀ ਪਵੇਗੀ। ਇਹ ਸੁਣ ਕੇ ਓਹ ਨੀਚ ਬ੍ਰਾਹਮਣ ਪਿਸ਼ਾਬ ਕਰਨ

ਦੇ ਬਹਾਨੇ ਨਸ ਗਿਆ। ਪਿਛੋਂ ਗੁਰੂ ਜੀ ਨੇ ਸਾਰੀ ਸਮਗਰੀ ਇਕੋ ਵਾਰੀ ਹਵਨ ਵਿਚ ਸੁਟ ਦਿਤੀ, ਬਹੁਤ ਪ੍ਰਕਾਸ਼ ਹੋਣ ਤੇ ਲੋਕਾਂ ਸਮਝਿਆ ਕਿ ਦੇਵੀ ਪ੍ਰਗਟੀ ਹੈ। ਸੋ, ਇਸੇ ਕਰਕੇ ਅਜ ਤਕ ਇਹ ਝੂਠੀ ਗਲ ਚਲੀ ਆਉਂਦੀ ਹੈ ਕਿ ਗੁਰੂ ਜੀ ਨੇ ਦੇਵੀ ਪ੍ਰਗਟ ਕੀਤੀ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੇਵੀ ਪ੍ਰਗਟ ਨਹੀਂ ਕੀਤੀ ਸਗੋਂ ਬ੍ਰਾਹਮਣਾਂ ਦੇ ਪੋਲ ਖੋਲ੍ਹਣ ਲਈ ਅਤੇ ਪੰਡਤ ਕੇਸ਼ੋ ਦਾਸ ਦੇ ਗਪੌੜਿਆਂ ਨੂੰ ਝੂਠੇ ਕਰਨ ਵਾਸਤੇ ਹੋਮ ਆਦਿਕ ਕੀਤਾ। ਜੋ ਸ਼ਖ਼ਸੀਅਤ ਗੁਰੂ ਦੇ ਘਰ ਝਾੜੂ ਦੇਂਦੀ ਹੋਵੇ ਓਸ ਦੇ ਸਿਧ ਕਰਨ ਵਾਸਤੇ ਕੋਈ ਲੱਖਾਂ ਰੁਪਇਆ ਖਰਚ ਕਰ ਸਕਦਾ ਹੈ? ਨਹੀਂ, ਕਦੀ ਨਹੀਂ ਖ਼ਰਚ ਸਕਦਾ। ਸੋ, ਮਹਾਰਾਜ ਨੇ ਦੇਵੀ ਨਹੀਂ ਪੂਜੀ, ਸਗੋਂ ਦੇਵੀ ਦਾ ਖੰਡਨ ਕੀਤਾ ਹੈ। ਯਥਾ:-

**ਮਹਾ ਮਾਈ ਕੀ ਪੂਜਾ ਕਰੈ॥**
**ਨਰ ਸੈ ਨਾਰਿ ਹੋਇ ਅਉਤਰੈ॥੩॥**
**ਤੂ ਕਹੀਅਤ ਹੀ ਆਦਿ ਭਵਾਨੀ ॥**
**ਮੁਕਤਿ ਕੀ ਬਰੀਆ ਕਹਾ ਛਪਾਨੀ॥੪॥** [ਪੰਨਾ ੮੭੪

ਉਪਿਮਾ ਸ੍ਰੀ ਸਾਹਿਬ (ਤਲਵਾਰ) ਦੀ ਕੀਤੀ ਹੈ। ਤਲਵਾਰ ਸਾਖਯਾਤ ਮਹਾਨ ਸ਼ਕਤੀ (ਦੇਵੀ) ਹੈ।

## ਖ਼ਾਲਸਾ ਪੰਥ ਪ੍ਰਗਟ ਕਰਨਾ

ਖ਼ਾਲਸਾ ਪੰਥ ਦੀ ਸਾਜਨਾ ਹਿਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਭ ਪਾਸੇ ਹੁਕਮਨਾਮੇ ਜਾਰੀ ਕਰ ਦਿਤੇ ਕਿ ਸਭ ਸੰਗਤਾਂ ਵਿਸਾਖੀ ਤੋਂ ਪਹਿਲਾਂ ਇਕਠੀਆਂ ਹੋਣ। ਸੋ, ਸਭ ਦੇਸ਼ਾਂ ਦੀਆਂ ਸੰਗਤਾਂ ਹੁਮਹੁਮਾ ਕੇ ਪੁਜੀਆਂ। ਗੁਰੂ ਜੀ ਨੇ ਵਿਸਾਖੀ ਤੋਂ ਇਕ ਦਿਨ ਪਹਿਲੇ ਕੇਸਗੜ੍ਹ ਵਾਲੇ ਅਸਥਾਨ ਤੇ ਤੰਬੂ ਕਨਾਤਾਂ ਲਵਾ ਕੇ ਬੜਾ ਭਾਰੀ ਦਰਬਾਰ ਕੀਤਾ ਜਿਸ ਵਿਚ ਪੰਜਾਹ ਹਜ਼ਾਰ ਸਿੱਖ ਹਾਜਰ ਸਨ। ਸਭ ਦੀਆਂ ਅੱਖਾਂ ਗੁਰੂ ਜੀ ਦੇ ਦਰਸ਼ਨ ਵਲ ਲਗ ਰਹੀਆਂ ਸਨ। ਭਾਰੀ ਸਭਾ ਵਿਚ ਸਿੰਘਾਸਣ ਤੇ ਖੜੋ ਕੇ ਗੁਰੂ ਜੀ ਨੇ ਸਿਖਾਂ

ਨੂੰ ਪਰਖਣ ਲਈ ਇਹ ਬਚਨ ਕੀਤਾ ਕਿ ਅਸਾਂ ਪੰਜ ਸਿਖਾਂ ਦੇ ਸੀਸ ਅਕਾਲ ਪੁਰਖ ਜੀ ਨੂੰ ਅਰਪਣ ਕਰਨੇ ਹਨ। ਜਿਹੜੇ ਖੁੱਸ਼ ਹੋ ਕੇ ਸੀਸ ਦੇਣਗੇ, ਓਹ ਸਚਖੰਡ ਦੇ ਮਨ-ਇਛਤ ਫਲ ਭੋਗਣਗੇ। ਇਸ ਬਚਨ ਨੇ ਸਭ ਦੇ ਦਿਲਾਂ ਵਿਚ ਹੌਲ ਪਾ ਦਿਤਾ। ਸਭ ਚੁੱਪ ਹੋ ਗਏ। ਕਈ ਸੰਸੇ ਫੁਰ ਪਏ, ਮੂੰਹਾਂ ਤੇ ਜ਼ਰਦੀ ਛਾ ਗਈ। ਦੂਸਰੀ ਵਾਰ ਫਿਰ ਸਾਹਿਬ ਜੀ ਨੇ ਮਿਆਨ ਚੋਂ ਸ੍ਰੀ ਸਾਹਿਬ ਕਢ ਕੇ ਆਖਿਆ, ਚੁਪ ਕਿਉਂ ਕਰ ਗਏ ਹੋ? ਜੋ ਸਿਦਕੀ ਸਿਖ ਸਰੀਰ ਨੂੰ ਮਿਥਿਆ ਮੰਨਣ ਵਾਲਾ ਹੈ, ਓਹ ਖੜਾ ਹੋ ਜਾਵੇ। ਇਹ ਸੁਣ ਕੇ ਭਾਈ ਦਯਾ ਸਿੰਘ ਸੋਢੀ ਖੜ੍ਹੀ ਲਾਹੌਰ ਵਾਸੀ, ਹਥ ਜੋੜ ਕੇ ਖੜਾ ਹੋ ਗਿਆ। ਗੁਰੂ ਜੀ, ਉਸ ਨੂੰ ਤੰਬੂ ਵਿਚ ਲੈ ਗਏ ਅੰਦਰ ਜਾ ਕੇ ਚੌਂਕੀ ਪਰ ਬਿਠਾ ਦਿਤਾ ਅਤੇ ਪੰਜ *ਬਕਰੇ ਜੋ ਅੰਦਰ ਬੰਨੇ ਹੋਏ ਸਨ ਇਕ ਝਟਕਾ ਦਿਤਾ, ਜਿਸ ਦਾ ਲਹੂ ਤੰਬੂ ਤੋਂ ਬਾਹਰ ਆ ਗਿਆ। ਸਿੱਖਾਂ ਨੇ ਲਹੂ ਬਾਹਰ ਆਇਆ ਦੇਖ ਅਤੇ ਤਲਵਾਰ ਲਹੂ ਨਾਲ ਭਰੀ ਵੇਖ ਕੇ ਸਭ ਹੱਕੇ ਬੱਕੇ ਰਹਿ ਗਏ। ਓਸ ਵੇਲੇ ਸੰਗਤ ਵਿਚ ਆ ਕੇ ਗੁਰੂ ਜੀ ਨੇ ਹੋਰ ਸਿੱਖ ਦਾ ਸਿਰ ਮੰਗਿਆ ਤਾਂ ਸਭ ਦੀਆਂ ਸਤੇ ਸੁੱਧਾਂ ਭੁਲ ਗਈਆਂ, ਸਭ ਹੈਰਾਨ ਰਹਿ ਗਏ। ਤਦੋਂ ਧਰਮ ਸਿੰਘ ਜ਼ਿਮੀਦਾਰ ਨੇ ਉਠ ਕੇ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ ! ਦਾਸ ਦਾ ਸੀਸ ਹਾਜ਼ਰ ਹੈ। ਗੁਰੂ ਜੀ ਨੇ ਕਿਹਾ ਤੈਨੂੰ ਮਰਨ ਦਾ ਡਰ ਨਹੀਂ? ਓਸ ਬੇਨਤੀ ਕੀਤੀ ਕਿ ਮਹਾਰਾਜ ! ਇਹ ਸੀਸ ਤਾਂ ਅਸਾਂ ਓਸੇ ਦਿਨ ਹੀ ਆਪ ਨੂੰ ਦੇ ਦਿਤਾ ਸੀ ਜਿਸ ਦਿਨ ਆਪ ਦੇ ਸਿਖ ਹੋਏ ਸਾਂ। ਹੁਣ ਤਾਂ ਇਹ ਆਪ ਦੀ ਅਮਾਨਤ ਹੈ। ਜਿਥੇ ਚਾਹੋ ਲਾ ਦਿਓ। ਇਹ ਮਿਥਿਆ ਸਰੀਰ ਕਾਲ ਦੀ ਚਬੀਣੀ ਹੈ, ਜਿਉਂ ਝੋਲੀ ਵਿਚ ਦਾਣੇ ਪਾ ਕੇ ਪੁਰਖ ਚਬਦੇ ਹਨ, ਤਿਉਂ ਕਾਲ ਭਗਵਾਨ ਨੇ ਕਈ ਚਬ ਲਏ, ਕਈ ਮੂੰਹ ਵਿਚ ਹਨ, ਕਈਆਂ ਵਲ ਤੱਕ ਰਿਹਾ ਹੈ। ਜਦ ਸਭ ਦੀ ਇਹੋ ਦਸ਼ਾ ਹੈ ਤਾਂ ਅਸੀਂ ਧਰਮ

---

*ਬਹੁਤੇ ਸਾਖੀਕਾਰਾਂ ਨੇ ਬਕਰੇ ਝਟਕਾਉਣ ਵਾਲੀ ਗੱਲ ਲਿਖੀ ਹੈ ਪਰ ਇਹ ਠੀਕ ਨਹੀਂ। ਪੜ੍ਹੋ ਅਖੀਂ ਡਿੱਠੀ ਗਵਾਹੀ ਅੱਗੇ ਪੰਨਾ ਤੇ।

ਨਮਿੱਤ ਸਿਰ ਦਿੰਦੇ ਕਿਉਂ ਲੁਕੀਏ, ਵੜੀਏ? ਸਿੱਖ ਦਾ ਇਹ ਬਚਨ ਸੁਣ ਗੁਰੂ ਜੀ ਖੁਸ਼ੀ ਨਾਲ ਉਸ ਨੂੰ ਤੰਬੂ ਅੰਦਰ ਲੈ ਜਾ ਕੇ ਬਿਠਾ ਦਿਤਾ। ਦੂਜਾ ਬਕਰਾ ਝਟਕਾ ਕੇ ਫੇਰ ਸਭਾ ਵਿਚ ਖੜੋ ਗਏ। ਫਿਰ ਤਾਂ ਤੰਬੂਓ ਬਾਹਰ ਬਹੁਤ ਸੁਰਖੀ ਆਈ ਤੇ ਚੋਂਦੀ ਚੋਂਦੀ ਤੇਗ ਗੁਰੂ ਦੀਆਂ ਅੱਖਾਂ ਲਾਲ, ਗੁਲਾਲ, ਦੇਖ ਸੰਗਤਾਂ ਵਿਚ ਤਰਥਲੀ ਮਚ ਗਈ। ਕਚੇ ਸਿਖ ਸਾਵੇ ਪੀਲੇ ਹੋ ਗਏ। ਕਈ ਮਸੰਦ ਢਿਡ ਫੜੀ ਮਾਤਾ ਜੀ ਪਾਸ ਦੌੜ ਪਏ ਕਿ ਦੇਖੋ ਮਾਤਾ ਜੀ, ਸਿੱਖੀ ਰੂਪ ਵਾੜੀ ਨੂੰ ਪਿਛਲੇ ਗੁਰੂਆਂ ਨੇ ਪਾਲਿਆ ਸੀ। ਇਹ ਵਢ ਰਹੇ ਹਨ, ਬੜਾ ਅਨਰਥ ਕੀਤਾ ਹੈ, ਜੋ ਸਿੱਖ ਗਾਜਰਾਂ ਵਾਂਗੂੰ ਵਢ ਸਿਟੇ ਹਨ, ਤੁਸੀਂ ਸਮਝਾਓ ਕਿ ਕਿਉਂ ਸਿੱਖਾਂ ਦਾ ਅੰਤ ਲੈਂਦੇ ਹਨ? ਜੇ ਤੁਹਾਡੇ ਸਮਝਾਏ ਨਾ ਸਮਝੇ ਤਾਂ ਇਨ੍ਹਾਂ ਨੂੰ ਇਕ ਕੋਠਰੀ ਵਿਚ ਬਿਠਾ ਕੇ ਸਾਹਿਬਜ਼ਾਦੇ ਨੂੰ ਗਦੀ ਬੈਠਾਅ ਦੇਵੋ ਮਾਤਾ ਜੀ ਨੇ ਕਿਹਾ ਕਿ ਜੋ ਕੁਝ ਗੁਰੂ ਸਾਹਿਬ ਕਰ ਰਹੇ ਹਨ, ਠੀਕ ਕਰ ਰਹੇ ਹਨ, ਤੁਸੀਂ ਘਬਰਾਓ ਨਾਹ, ਸਿਦਕ ਨਾਲ ਭਾਣਾ ਮੰਨੋ। ਤਦੋਂ ਗੁਰੂ ਜੀ ਦਾ ਬਚਨ ਮੰਨ ਕੇ ਤੀਜਾ ਝੀਵਰ ਸਿੱਖ ਹਿੰਮਤ ਸਿੰਘ, ਚੌਥਾ ਸਾਹਿਬ ਸਿੰਘ ਨਾਈ, ਪੰਜਵਾਂ ਮੁਹਕਮ ਸਿੰਘ ਛੀਂਬਾ, ਇਕ ਸਿਦਕੀ ਸਿੱਖ ਜਿਉਂ ਜਿਉਂ ਗੁਰੂ ਸਾਹਿਬ ਸੀਸ ਮੰਗਦੇ ਰਹੇ ਤਿਉਂ ਤਿਉਂ ਇਹ ਪੰਜੇ ਸਿਖ ਸੀਸ ਦੇਂਦੇ ਰਹੇ। ਬਕਰਿਆਂ ਦੇ ਥਾਵੇਂ ਆਦਮੀ ਕਟੀਂਦੇ ਸਮਝ ਕੇ ਕੱਚੇ ਸਿੱਖਾਂ ਤੇ ਮਸੰਦਾਂ ਨੇ ਉਠਕੇ ਚਲਣਾ ਚਾਹਿਆ ਤੇ ਕਾਨਾ-ਫੂਸੀ ਕੀਤੀ ਪਰ ਗੁਰੂ ਜੀ ਦੇ ਪ੍ਰਤਾਪ ਦੇ ਦਬਾਅ ਹੇਠ ਦਬੇ ਰਹੇ, ਉਠ ਨਾ ਸਕੇ, ਸਭ ਜੜ੍ਵਤ ਹੋ ਰਹੇ।

ਭਾਵੇਂ ਹੋਰ ਭੀ ਅਨੇਕ ਸਿਦਕੀ ਸੂਰਬੀਰ ਸਿੱਖ ਸਿਰ ਦੇਣ ਨੂੰ ਤਿਆਰ ਸਨ ਪਰ ਗੁਰੂ ਜੀ ਨੇ ਪੰਜ ਸੀਸ ਹੀ ਮੰਗੇ, ਛੇਵਾਂ ਨਾ ਮੰਗਿਆ। ਫਿਰ ਓਨਾਂ ਪੰਜਾਂ ਸਿਦਕੀਆਂ ਨੂੰ ਨਵੇਂ ਪੁਸ਼ਾਕੇ ਪਹਿਨਾ, ਸ਼ਸਤਰ ਸਜਵਾ, ਆਪਣੇ ਜੇਹੇ ਪਿਆਰੇ ਬਣਾ ਜਦ ਤੰਬੂ ਤੋਂ ਬਾਹਰ ਸਭਾ ਵਿਚ ਲੈ ਆਏ ਤਾਂ ਸਭ ਸਿੱਖ ਅਚੰਭਾ ਹੋ ਗਏ ਤੇ ਕਰੋਧ ਆਇਆ ਕਿ ਇਨ੍ਹਾਂ ਸਿੱਖਾਂ ਨੂੰ ਮਾਰ ਕੇ ਫਿਰ ਜੀਉਂਦੇ ਕੀਤਾ ਹੈ। ਇਹ ਗੁਰੂ ਹੋਰਨਾਂ ਗੁਰੂਆਂ ਨਾਲੋਂ ਵਧੇਰੇ ਸ਼ਕਤੀ ਵਾਲਾ ਹੈ। ਗੁਰੂ

ਜੀ ਨੇ ਆਪ ਸਿੰਘਾਸਣ ਉਤੇ ਬਿਰਾਜ ਕੇ ਉਨ੍ਹਾਂ ਨੂੰ ਚੌਕੀਆਂ ਤੇ ਬਿਠਾਇਆ ਅਤੇ ਸਭ ਸੰਗਤ ਨੂੰ ਸੁਣਾ ਕੇ ਅਤਿਅੰਤ ਖੁਸ਼ੀ ਨਾਲ ਤਿੰਨ ਵਾਰੀ ਇਹ ਬਚਨ ਕੀਤਾ:-

**ਧੰਨ ਸਿਖੀ, ਧੰਨ ਸਿਖੀ, ਧੰਨ ਸਿਖੀ**
**ਖੰਨਿਅਹੁ ਤਿਖੀ ਵਾਲਹੁ ਨਿਕੀ ॥**

ਜਿਸ ਨੂੰ ਸੁਣ ਕੇ ਅਤੇ ਉਨ੍ਹਾਂ ਪੰਜਾਂ ਨੂੰ ਸਾਵਧਾਨ ਸਜੇ ਵਜੇ ਦੇਖ ਕੇ ਸਾਰੀ ਸਭਾ ਜੋ ਪਹਿਲੇ ਭੈ ਭੀਤ, ਪੀਲੇ ਮੂੰਹ ਮੁਖ ਮੁਰਝਾਏ ਹੋਏ ਬੈਠੀ ਸੀ, ਖਿੜ ਗਈ। ਫਿਰ ਬਹੁਤ ਸਿਖ ਪਸਚਾਤਾਪ ਕਰਨ ਲਗੇ ਕਿ ਅਸੀਂ ਸਿਰ ਦੇਣ ਲਈ ਕਿਉਂ ਨਾ ਖੜੇ ਹੋਏ। ਪਰ ਗੁਰੂ ਜੀ ਨੇ ਸਭ ਨੂੰ ਧੀਰਜ ਦੇ, ਬਚਨ ਕੀਤਾ ਕਿ ਤੁਸੀਂ ਸਭ ਗੁਰੂ ਦੇ ਨਾਲ ਇਕ ਤੋਂ ਇਕ ਵਧੇਰੇ ਚੜ੍ਹਦੇ ਤੋਂ ਚੜ੍ਹਦੇ ਹੋ, ਸਿਦਕੀ ਹੋ, ਦੇਖੋ ਜਦ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਧਾਣਕ ਰੂਪ ਧਾਰ ਕੇ ਸਿਖੀ ਪਰਖੀ ਸੀ ਤਦ ਕੇਵਲ ਇਕ ਗੁਰੂ ਅੰਗਦ ਦੇਵ ਜੀ ਬੀਜ ਰੂਪ ਪੂਰੇ ਉਤਰੇ ਸਨ, ਜਿਨ੍ਹਾਂ ਦੀ ਕਿਰਪਾ ਨਾਲ ਬੇਸ਼ੁਮਾਰ ਸਿਖੀ ਫੈਲੀ, ਪ੍ਰਕਾਸ਼ ਰਹੀ ਹੈ, ਹੁਣ ਤਾਂ ਪੰਜ ਪ੍ਰਗਟ ਹੋ ਗਏ ਤੇ ਹੋਰ ਇਸ ਤਰ੍ਹਾਂ ਦੇ ਬੇਅੰਤ ਸਿਦਕੀ ਹਨ। ਹੁਣ ਭਰੋਸਾ ਪੱਕਾ ਹੋ ਗਿਆ ਕਿ ਇਸ ਪੰਥ ਦੀ ਬਹੁਤ ਬ੍ਰਿਧੀ ਹੋਵੇਗੀ ਅਤੇ ਹਿੰਦਵਾਇਣ ਦੇ ਵਿਰੋਧ ਦੁਸ਼ਟਾਂ ਨੂੰ ਮਾਰ ਕੇ ਇਹ ਸਿੱਖ ਧਰਮ ਦਾ ਵਿਸਥਾਰ ਕਰਨਗੇ ਕਿਉਂਕਿ ਪੰਜਾਂ ਵਿੱਚ ਪਰਮੇਸ਼ਰ ਪਰਤਖ ਹੈ। ਯਥਾ-

**ਪੰਜ ਪਰਵਾਣ ਪੰਚ ਪਰਧਾਨੁ॥**
**ਪੰਚੇ ਪਾਵਹਿ ਦਰਗਹਿ ਮਾਨੁ॥** [ਪੰਨਾ ੩

ਸੋ, ਹੁਣ ਗੁਰੂ ਨਾਨਕ ਸਾਹਿਬ ਜੀ ਦੀ ਕਿਰਪਾ ਨਾਲ ਸਭ ਕਾਰਜ ਸਿਧ ਹੋਣਗੇ। ਅਸੀਂ ਅਕਾਲ ਪੁਰਖ ਜੀ ਦਾ ਧੰਨਵਾਦ ਕਰਦੇ ਹਾਂ ਜਿਸ ਨੇ ਚਾਰ ਯਾਰੀ ਮੁਹੰਮਦੀ ਤੋੜ ਕੇ ਗੁਰੂ ਜੀ ਦੀ ਪੰਜ ਯਾਰੀ ਸਥਿਰ ਕੀਤੀ ਹੈ। ਇਸ ਤਰ੍ਹਾਂ ਦੇ ਕਈ ਉਤਸ਼ਾਹ ਤੇ ਧੀਰਜ ਦਾਇਕ ਬਚਨ ਸੰਗਤਾਂ ਨੂੰ ਸੁਣਾ ਕੇ ਦੀਵਾਨ ਸਮਾਪਤ ਕੀਤਾ। ਗੁਰੂ ਜੀ ਨੇ ਮਹਿਲਾਂ ਵਿਚ ਮਾਤਾ ਜੀ ਨੂੰ ਜਾ ਨਮਸਕਾਰ ਕੀਤੀ, ਸਭ ਪ੍ਰਸੰਗ ਸੁਣਾ ਕੇ ਉਤਸ਼ਾਹ ਵਧਾਇਆ, ਮਾਤਾ ਜੀ ਨੇ ਖੁੱਸ਼ ਹੋ ਕੇ

ਬਹੁਤ ਮਾਇਆ ਨਿਛਾਵਰ ਕੀਤੀ, ਗਰੀਬਾਂ ਨੂੰ ਵੰਡੀ ਤੇ ਗੁਰੂ ਜੀ ਨੂੰ ਅਸੀਸ ਦਿਤੀ ਕਿ "ਤੇਰਾ ਪੰਥ ਭਾਰੀ ਪ੍ਰਤਾਪੀ ਅਟਲ ਅਮਰ ਹੋਵੇ"।

## ਅੰਮ੍ਰਿਤ ਛਕਾਉਣਾ ਤੇ ਰਹਿਤ ਦਸਣੀ

ਇਸ ਕੌਤਕ ਦੀਆਂ ਵਿਸਮਾਦੀ ਗਲਾਂ ਸੰਗਤਾਂ ਵਿਚ ਪਰੰਪਰਾਵਾਦੀ ਵਿਅਕਤੀ ਰਾਹੀਂ ਇਉ ਚਲਦੀਆਂ ਰਹੀਆਂ। ਰਾਤ ਬੀਤੀ, ਅੰਮ੍ਰਿਤ ਵੇਲੇ ਇਸ਼ਨਾਨ ਧਿਆਨ ਕਰ, ਗੁਰੂ ਜੀ ਕੇਸਗੜ੍ਹ ਆਏ। ਮੇਵੜਿਆਂ ਦੁਆਰਾ ਇਹ ਹੁਕਮ ਸੁਣ ਕੇ ਸਭ ਸੰਗਤਾਂ ਬਹੁਤ ਪ੍ਰਸੰਨ ਹੋਈਆਂ ਤੇ ਕੇਸ ਗੜ੍ਹ ਜਾ ਇਕਠੀਆਂ ਹੋਈਆਂ। ਸਭ ਸੰਗਤ ਸੋਚਣ ਲਗੀ ਕਿ ਵੇਖੀਏ ਅਜ ਗੁਰੂ ਜੀ ਕੀ ਕੁਝ ਕੌਤਕ ਦਿਖਵਾਣਗੇ ਬਸ, ਓਦੋਂ ਗੁਰੂ ਜੀ ਸਫ਼ੈਦ ਪੋਸ਼ਾਕ ਧਾਰਨ ਕਰ ਸਨੱਧ ਬੱਧ ਸਿੰਘਾਸਣ ਪਰ ਆ ਬਿਰਾਜੇ। ਇਨ੍ਹਾਂ ਦੇ ਨਾਲ ਪੰਜ ਸੌ ਯੋਧਾ ਇਕ ਤੋਂ ਇਕ ਵਧ ਕੇ ਮੁਛੈਲਾ ਗੁਸੈਲਾ, ਸ਼ਸਤਰਧਾਰੀ ਸੀ, ਓਹ ਸਭ ਇਕ ਪਾਸੇ ਬੀਰ ਆਸਣ ਆ ਬੈਠੇ। ਗੁਰੂ ਜੀ ਨੇ ਸਰਬ ਲੋਹ ਦੇ ਬਾਟੇ ਵਿਚ ਸਤਲੁਜ ਦਾ ਜਲ ਪਾ ਕੇ ਓਨਾਂ ਪੰਜ ਪਿਆਰਿਆਂ ਨੂੰ ਕਛ, ਕ੍ਰਿਪਾਨ, ਕੜਾ, ਕੰਘਾ ਆਦਿਕ ਤੇ ਸਫ਼ੈਦ ਪੁਸ਼ਾਕੇ ਧਾਰਨ ਕਰ ਆਪਣੇ ਸਨਮੁਖ ਖੜੇ ਕਰਨ ਦਾ ਹੁਕਮ ਦਿਤਾ। ਕਿਹਾ, ਸ੍ਰੀ ਵਾਹਿਗੁਰੂ ਜੀ ਦਾ ਜਾਪ ਤੇ ਅਕਾਲ ਪੁਰਖ ਦਾ ਧਿਆਨ ਕਰਦੇ ਰਹੋ, ਆਪ ਉਸ ਬਾਟੇ ਵਿਚ ਸਿਧੀ ਧਾਰ ਖੰਡਾ ਫੇਰਦੇ ਹੋਏ ਅੰਮ੍ਰਿਤ ਤਿਆਰ ਕਰਨ ਲਗੇ। ਜਪੁਜੀ ਸਾਹਿਬ ਦਾ ਪਾਠ ਅਜੇ ਸਮਾਪਤ ਨਹੀਂ ਸੀ ਹੋਇਆ ਜੋ ਮਾਤਾ ਜੀਤੋ ਜੀ ਗੁਰੂ ਕੀ ਜੇਸ਼ਟਾ ਪਤਨੀ (ਭਾਈ ਰਾਮ ਕੋਇਰ ਦੀ ਪ੍ਰੇਰੀ ਹੋਈ) ਪਤਾਸੇ ਲੈ ਕੇ ਆ ਪਹੁੰਚੀ ਤੇ ਓਸੇ ਬਾਟੇ ਵਿਚ ਪਤਾਸੇ ਪਾ ਕੇ ਗੁਰੂ ਜੀ ਦੇ ਖਬੇ ਪਾਸੇ ਬੈਠ ਗਈ। ਗੁਰੂ ਜੀ ਨੇ ਅਨੰਦ ਬਾਣੀ ਦਾ ਪਾਠ ਤੇ ਅਰਦਾਸ ਕਰਕੇ ਆਖਿਆ, ਤੁਸੀਂ ਬੜਾ ਚੰਗਾ ਧਰਮ ਮਰਯਾਦਾ ਦਾ ਕੰਮ ਕੀਤਾ ਹੈ ਜੋ ਪੰਥ ਰਚਨ ਵਿਚ ਨਾਲ ਮਿਲ ਗਏ ਹੋ। ਅਜਿਹੇ ਉਤਮ ਕਾਰਜ ਦੇ ਪਹਿਲੂ ਸਿੱਧ ਕਰਨ ਲਈ ਤੁਹਾਡਾ ਸਾਡੇ ਨਾਲ ਹੋਣਾ ਅਵੱਸ਼ਕ ਸੀ, ਕਿਉਂਕਿ ਈਸ਼ਵਰ ਭੀ ਮਾਇਆ ਦੁਆਲੇ ਸ੍ਰਿਸ਼ਟੀ ਰਚਦਾ ਹੈ। ਤਿਵੇਂ ਅਸਾਂ ਭੀ ਅਕਾਲ ਪੁਰਖ ਦੇ ਹੁਕਮ ਨਾਲ ਖ਼ਾਲਸਾ ਪੰਥ

ਸ੍ਰਿਸ਼ਟੀ ਰਚਨ ਦਾ ਉਦਮ ਕੀਤਾ ਹੈ। ਇਤਨੀ ਗਲ ਕਰਕੇ ਗੁਰੂ ਜੀ ਨੇ ਅੰਮ੍ਰਿਤ ਦੇ ਬਾਟੇ ਵਿਚੋਂ ਖੰਡੇ ਦੀ ਨੋਕ ਨਾਲ ਪੰਜ ਵਾਰੀ ਪਹਿਲੇ ਆਪਣੇ ਮੁਖਾਰਬਿੰਦ ਵਿਚ ਅੰਮ੍ਰਿਤ ਪਾ ਕੇ ਫਿਰ ਉਨ੍ਹਾਂ ਪੰਜਾਂ ਨੂੰ ਇਸ ਤਰ੍ਹਾਂ ਛਕਾਇਆ। ਪਹਿਲੇ ਪੰਜ ਪੰਜ ਚੁਲੇ ਛਕਾਏ, ਫੇਰ ਕੇਸਾਂ ਵਿਚ ਪਾਏ, ਪੁਨਾ- ਨੇਤ੍ਰਾਂ ਪਰ ਛਿੜਕਾਏ। ਹਰੇਕ ਚੁਲੇ ਨਾਲ ਬੋਲ ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤੇ" ਬੋਲਦੇ ਗਏ। ਪੁਨਾ- ਵਾਹਿਗੁਰੂ ਗੁਰਮੰਤ੍ਰ ਜਪ ਜੀ ਸਾਹਿਬ ਦੀ ਪਹਿਲੀ ਪੌੜੀ ਪੰਜ ਵਾਰੀ ਉਚਾਰਨ ਕਰਕੇ ਫਿਰ ਕੜਾਹ ਪ੍ਰਸ਼ਾਦ ਸਭਨਾਂ ਨੂੰ ਇਕੋ ਬਾਟੇ ਚੋਂ ਛਕਾ ਕੇ ਇਹ ਰਹਿਤ ਦਸੀ-

ਕਛ, ਕ੍ਰਿਪਾਨ, ਕੇਸ ਕੰਘਾ, ਕੜਾ, ਹਮੇਸ਼ਾਂ ਰਖਣੇ। ਕੁਠਾ, ਤਮਾਕੂ, ਮੁਸਲੀ ਏਹ ਨਹੀਂ ਵਰਤਣੇ। ਕੇਸਾਂ ਦੀ ਬੇਅਦਬੀ ਨਹੀਂ ਕਰਨੀ।

ਅਜ ਤੋਂ ਤੁਸੀਂ ਸੋਢ ਬੰਸ ਖ਼ਾਲਸਾ ਛਤ੍ਰੀ ਵਰਣ, ਸਿੰਘ ਨਾਮ, ਵਾਸੀ ਅਨੰਦਪੁਰ, ਜਨਮ ਕੇਸ ਗੜ੍ਹ, ਇਕ ਗੁਰੂ ਪਿਤਾ ਦੇ ਪੁੱਤਰ ਹੋਏ। ਪਿਛਲੀ ਜਾਤ ਪਾਤ ਜਾਂਦੀ ਰਹੀ।

ਖੇਤੀ ਵਣਜ, ਸ਼ਸਤਰ ਦੀ ਯਾ ਕਲਮ ਦੀ ਮਜੂਰੀ ਏਹ ਚਾਰ ਪ੍ਰਕਾਰ ਦੀ ਉਪਜੀਵਕਾ ਕਰਨੀ।

ਕੁਲਮਰੀ ਨਹੀਂ ਕਰਨੀ, ਭੀਖ ਨਹੀਂ ਮੰਗਣੀ, ਦਾਨ ਨਹੀਂ ਰਖਣਾ, ਬੇਟੀ ਆਪਸ ਵਿਚ ਲੈਣੀ ਦੇਣੀ। ਸਾਕ ਸੰਬੰਧ ਸਿੰਘ ਨਾਲ ਸਿੰਘ ਕਰੇ, ਅਨਮਤੀਏ ਨਾਲ ਨਾ ਕਰੇ।

ਚੋਰੀ ਠੱਗੀ, ਨਿੰਦਾ, ਚੁਗਲੀ ਬਖ਼ੀਲੀ, ਧੜਵੈਲਤਾ ਨਹੀਂ ਕਰਨੀ। ਸਿੱਖ ਦੀ ਸੇਵਾ, ਗਰੀਬ ਦੀ ਪਾਲਣਾ ਗੁਰਬਾਣੀ ਦਾ ਉਚਾਰਨ ਸਦਾ ਕਰਦੇ ਰਹੋ। ਬਿਨਾ ਅਕਾਲ ਪੁਰਖ ਤੇ ਆਪਣੇ ਇਸ਼ਟ ਤੋਂ ਹੋਰ ਕਿਸੇ ਦੇਵੀ ਦੇਵਤੇ, ਮੜੀ ਮਸਾਣੀ, ਮੂਰਤੀ ਅਗੇ ਸਿਰ ਨਹੀਂ ਨਿਵਾਣਾ। ਸਾਈਆਂ ਜੀਉ ਦਾ ਸਿਮਰਨ ਸਤਿਸੰਗ, ਸ਼ਸਤਰ ਵਿਦਿਆ ਦਾ ਅਭਿਆਸ ਨਿਤ ਕਰੋ। ਮੀਣੇ ਮਸੰਦ, ਧੀਰ ਮਲੀਏ, ਰਾਮਰਾਈਏ, ਸਿਰ ਗੁੰਮ, ਇਨ੍ਹਾਂ ਪੰਜਾਂ ਨਾਲ ਮੇਲ ਨਹੀਂ ਰਖਣਾ ਅਤੇ ਨਾ ਹੀ ਕੁੜੀ ਨੜੀ ਮਾਰ ਨਾਲ ਰੋਟੀ ਬੇਟੀ ਦੀ ਸਾਂਝ ਕਰਨੀ। ਜੰਮਣ ਮਰਨ, ਮੰਗਣ ਵਿਆਹ ਦੇ ਵਿਵਹਾਰ ਸਭ ਗੁਰਮਤਿ

ਮਰਯਾਦਾ ਅਨੁਸਾਰ ਕਰਨੇ। ਅਨਮਤੀਆਂ ਅਨੁਸਾਰ ਮਰਨੇ ਪਰਨੇ ਦਾ ਕੋਈ ਵਿਹਾਰ ਨਹੀਂ ਕਰਨਾ।

ਇਸ ਪ੍ਰਕਾਰ ਖ਼ਾਲਸਾ ਧਰਮ ਦੇ ਕਾਇਮ ਰਖਣ ਤੇ ਸੁਧਾਰ ਵਾਸਤੇ ਉਪਦੇਸ਼ ਅਤੇ ਮ੍ਰਿਗੇਸ਼ ਪਦਵੀ ਖ਼ਾਲਸੇ ਨੂੰ ਦੇ ਕੇ ਗੁਰੂ ਜੀ ਨੇ ਬਚਨ ਕੀਤਾ, ਤੁਸੀਂ ਪੰਜ ਮੇਰੇ ਪਿਆਰੇ ਹੋਏ। ਜਿਥੇ ਕੋਈ ਸਿੱਖ ਗੁਰੂ ਨਮਿਤ ਕੜਾਹ ਪ੍ਰਸ਼ਾਦ ਕਰੇਗਾ, ਓਹ ਪਹਿਲਾਂ ਤੁਹਾਡੇ ਨਾਮ ਦਾ ਛਾਂਦਾ ਕਢ ਕੇ, ਬਾਕੀ ਸੰਗਤ ਵਿਚ ਵਰਤਾਏਗਾ। ਸੋ, ਇਹ ਰਹੁਰੀਤੀ ਪਰਤੱਖ ਵਰਤ ਰਹੀ ਦੇਖੀਦੀ ਹੈ।

ਉਕਤ ਵਿਸ਼ੇਸ਼ ਉਪਦੇਸ਼ ਮਗਰੋਂ ਸੰਗਤ ਪ੍ਰਤੀ ਗੁਰੂ ਸਾਹਿਬ ਨੇ ਬਚਨ ਕੀਤਾ ਕਿ ਇਸ ਵੇਲੇ ਜੋ ਸਿਖ ਖੰਡੇ ਦਾ ਅੰਮ੍ਰਿਤ ਛਕੇਗਾ, ਓਹ ਨਿਹਾਲ ਹੋਵੇਗਾ। ਇਹ ਹੁਕਮ ਸੁਣ ਕੇ ਓਸ ਵੇਲੇ ਰਾਮ ਸਿੰਘ, ਗੰਡਾ ਸਿੰਘ, ਵੀਰ ਸਿੰਘ, ਈਸ਼ਰ ਸਿੰਘ, ਦੇਵਾ ਸਿੰਘ, ਟਹਿਲ ਸਿੰਘ ਆਦਿਕ ਪੰਝੀ ਸਿੰਘਾਂ ਨੇ ਅੰਮ੍ਰਿਤ ਛਕਿਆ। ਉਨ੍ਹਾਂ ਨੂੰ ਗੁਰੂ ਜੀ ਨੇ ਮੁਕਤੇ ਪਦਵੀ ਬਖ਼ਸ਼ੀ। ਇਨ੍ਹਾਂ ਦੇ ਪਿਛੇ ਫਿਰ ਇਕ ਸੌ ਪੰਜ ਸਿਖਾਂ ਨੇ ਅੰਮ੍ਰਿਤ ਛਕਿਆ, ਉਨ੍ਹਾਂ ਨੂੰ 'ਦਿਦਾਰੀ' ਖ਼ਿਤਾਬ ਦਿਤਾ। ਉਨ੍ਹਾਂ ਨੂੰ ਵੇਖ ਕੇ ਜਿਹੜੇ ਹੋਰ ਅਨਗਿਣਤ ਸਿੰਘ ਸਜੇ, ਅਪਰ ਅਪਾਰ ਪਦ ਬਖ਼ਸ਼ਿਆ। ਸੰਗਤ ਦਾ ਪ੍ਰੇਮ ਵੇਖ ਕੇ ਇਕ ਇਕ ਪਿਆਰੇ ਨਾਲ ਚਾਰ ਚਾਰ ਹੋਰ ਸਿੱਖ ਦੇ ਕੇ ਪਿੰਡਾਂ ਵਿੱਚ ਸਿੱਖਾਂ ਨੂੰ ਉਪਦੇਸ਼ ਕਰਨ ਲਈ ਕਹਿਆ, ਬੇਅੰਤ ਲੋਕ ਸਿੰਘ ਸਜ ਗਏ। ਜਿਸ ਕਰਕੇ ਪੰਥ ਖ਼ਾਲਸੇ ਦਾ ਸਾਰੇ ਸੰਸਾਰ ਵਿਚ ਪ੍ਰਚਾਰ ਅਤੇ ਬੋਲ ਬਾਲਾ ਹੋ ਗਿਆ। ਸਿਖੀ ਰਹਿਣੀ ਰਹਿਤ ਦੇ ਬੁਨਿਆਦੀ ਨਿਯਮਾਂ ਅਤੇ ਕੁਰਹਿਤਾ ਬਾਰੇ ਅਧਿਐਨ ਕਰੋ, ਇਸੇ ਕਲਮ ਤੋ ਲਿਖੀ ਹੋਈ ਪੁਸਤਕ 'ਅੰਮ੍ਰਿਤ ਫ਼ਿਲਾਸਫ਼ੀ'। ਸਿੰਘ ਦੀ ਪਛਾਣ ਹੀ 'ਸਾਬਤਿ ਸੂਰਤਿ ਦਸਤਾਰ ਸਿਰਾ' ਹੈ।

## ਅੰਮ੍ਰਿਤ-ਸੰਸਕਾਰ

(ਸੀਨਾ-ਬਸੀਨਾ ਮਰਯਾਦਾ ਦੇ ਆਧਾਰ ਤੇ)

ਜਿਹੜੇ ਪੰਜ ਸਿਖ ਅਨੋਖੀ ਪ੍ਰੀਖਿਆ ਚੋਣ ਚੋਂ ਪਾਸ ਹੋਏ, ਉਨ੍ਹਾਂ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛਕਾਉਣ ਦੀਆਂ ਤਿਆਰੀਆਂ ਬੜੇ

ਉਤਸ਼ਾਹ ਤੇ ਉਮਾਹ ਨਾਲ ਸ਼ੁਰੂ ਹੋ ਗਈਆਂ। ਵਾਤਾਵਰਨ ਵਿਚ ਪਰਿਵਰਤਨ ਆ ਗਿਆ। ਸੰਗਤਾਂ ਨੇ ਮਾਤਾ ਗੁਜਰ ਕੌਰ ਜੀ ਨੂੰ ਦਸਮੇਸ਼ ਗੁਰੂ ਜੀ ਦਾ ਜਸ ਸੁਣਾਇਆ। ਮਾਤਾ ਜੀ ਬਹੁਤ ਪ੍ਰਸੰਨ ਹੋਏ। ਅਨੋਖੀ ਪ੍ਰੀਖਿਆ ਚੋਂ ਸਫਲ ਹੋਏ ਗੁਰਸਿਖਾਂ ਨੂੰ ਗੁਰੂ ਪਾਤਿਸ਼ਾਹ ਜੀ ਨੇ ਹੁਕਮ ਸਾਦਰ ਕੀਤਾ ਕਿ ਅੰਮ੍ਰਿਤ ਅਭਿਲਾਖੀ ਸਣ-ਕੇਸੀ ਪੂਰਾ ਇਸ਼ਨਾਨ ਕਰਕੇ, ਪੰਜ ਕਕਾਰ (ਕੇਸਕੀ, ਕੰਘਾ, ਕੜਾ, ਕਿਰਪਾਨ, ਕਛਿਹਰਾ) ਧਾਰਨ ਕਰਕੇ, ਨਵਾਂ ਸੁਰਮਈ (ਨੀਲਾ) ਬਾਣਾ ਪਹਿਨ ਕੇ ਗੁਰੂ ਦਰਬਾਰ ਵਿਚ ਹਾਜ਼ਰ ਹੋਣ।

ਖ਼ਾਲਸਾ ਪੰਥ ਦੀ ਸਾਜਨਾ ਮਗਰੋਂ ਨੀਲੇ ਦੇ ਸ਼ਾਹ-ਸਵਾਰ, ਪੰਥ ਦੇ ਵਾਲੀ ਗੁਰੂ ਗੋਬਿੰਦ ਸਿੰਘ ਜੀ, ਪ੍ਰੇਮ-ਕਾਮਨਾ ਸਹਿਤ ਨੀਲਾ ਬਾਣਾ ਪਾਕੇ, ਸ਼ਸਤਰਾਂ ਨਾਲ ਸਨੱਧ-ਬੱਧ, ਕੰਘਾ ਕਰਕੇ, ਸੁੰਦਰ ਦਸਤਾਰ ਸਜਾ ਕੇ, ਉਪਰ ਕਲਗੀ ਸਜਾ ਕੇ ਦੀਵਾਨ ਅਸਥਾਨ ਤੇ ਪਧਾਰੇ। ਚਾਨਣੀ ਹੇਠ ਬੀਰ ਆਸਣ ਲਾ ਕੇ ਬੈਠ ਗਏ ਅਤੇ ਪ੍ਰਭੂ-ਚਰਨਾ ਵਿਚ ਲੀਨ ਹੋ ਗਏ। ਹਜ਼ਾਰਾਂ ਦੀ ਗਿਣਤੀ ਵਿਚ ਸਿਖ ਸੰਗਤਾਂ ਨੇ ਬੜੀ ਅਧੀਨਗੀ ਸਹਿਤ ਗੁਰੂ ਚਰਨਾ ਤੇ ਸੀਸ ਨਿਵਾਏ। ਜਿਸੇ ਉਤੇ ਗੁਰਦੇਵ ਪਿਤਾ ਜੀ ਦੀ ਦਇਆ-ਦ੍ਰਿਸ਼ਟੀ ਹੋਈ ਉਸ ਦੇ ਜਨਮਾਂ ਜਨਮਾਤਰਾਂ ਦੇ ਦੁਖ ਕਲੇਸ਼ ਦੂਰ ਹੋ ਗਏ।

ਹੁਣ ਅੰਮ੍ਰਿਤ ਤਿਆਰ ਕਰਨ ਲਈ ਇਕ ਸਰਬਲੋਹ ਦਾ ਬਾਟਾ ਤੇ ਇਕ ਖੰਡਾ ਮੰਗਵਾਇਆ। ਸਤਲੁਜ ਦਰਯਾ ਤੋਂ ਨਿਰਮਲ ਜਲ ਮੰਗਵਾਇਆ। ਕ੍ਰਿਪਾ-ਨਿਧਾਨ ਸਤਿਗੁਰੂ ਜੀ ਨੇ ਆਪਣੇ ਪਾਵਨ ਕਰ ਕਮਲਾਂ ਨਾਲ ਸਰਬ ਲੋਹ ਦੇ ਬਾਟੇ ਵਿਚ ਨਿਰਮਲ ਜਲ ਪਾਇਆ। ਮਾਤਾ ਜੀਤੋ ਜੀ ਪਤਾਸੇ ਲਿਆਏ, ਓਹ ਜਲ ਵਿਚ ਪਾਏ, ਉਸ ਜਲ ਉਤੇ ਧੁਰੋਂ ਆਈ ਬਾਣੀ ਦਾ ਸੰਚਾਰਨ ਕੀਤਾ, ਫਿਰ ਅਰਦਾਸਿ ਕੀਤੀ।

ਅਨੋਖੀ ਪ੍ਰੀਖਿਆ ਦੁਆਰਾ ਚੁਣੇ ਹੋਏ ਸਿਖ ਜਦੋਂ ਸਤਿਗੁਰੂ ਜੀ ਦੇ ਸਨਮੁਖ ਹੋਏ, ਗੁਰੂ ਇੱਛਾ ਅਨੁਸਾਰ ਉਨ੍ਹਾਂ ਨਵੇਂ ਬਸਤ੍ਰ ਪਹਿਨੇ ਹੋਏ ਸਨ। ਇਕੋ ਜਿਹੇ ਬਾਣੇ ਵਿਚ ਸਭ ਦੀ ਸੁਰਤ ਇਕੋ ਜਿਹੀ ਦਿਖਾਈ ਦੇ ਰਹੀ ਸੀ। ਇਉਂ ਪ੍ਰਤੀਤ ਹੁੰਦਾ ਸੀ ਜਿਵੇਂ ਗੁਰੂ ਸਾਹਿਬ

ਜੀ ਨੇ ਆਪਣਾ ਨੂਰੀ ਰੂਪ ਬਖ਼ਸ਼ ਕੇ ਪੰਜੇ ਆਪਣੇ ਵਰਗੇ ਬਣਾ ਦਿਤੇ ਹੋਣ। ਗੁਰੂ ਸਾਹਿਬ ਜੀ ਨੇ ਖੰਡੇ ਦਾ ਅੰਮ੍ਰਿਤ ਤਿਆਰ ਕਰਨ ਸਮੇਂ ਪੰਜਾਂ ਸਿਖਾਂ ਨੂੰ 'ਅੰਮ੍ਰਿਤ ਵਿਚ ਸੁਰਤਿ' ਟਿਕਾਉਣ ਲਈ ਆਦੇਸ਼ ਦਿਤਾ ਅਤੇ ਅੰਤਰ-ਆਤਮੇ 'ਵਾਹਿਗੁਰੂ' ਸ਼ਬਦ ਜਾਪ ਕਰਨ ਲਈ ਕਹਿਆ। ਗੁਰਦੇਵ ਪਿਤਾ ਜੀ ਨੇ ਅੰਮ੍ਰਿਤ ਦੀ ਤਿਆਰੀ ਸਮੇਂ ਬੀਰ-ਆਸਣ ਤੇ ਪੰਜ* ਬਾਣੀਆਂ (ਜਪੁ, ਜਾਪ, ਸਵਈਏ (ਸ੍ਰਾਵਗ ਸੁਧ...), ਕਬਿਯੋ ਬਾਚ ਬੇਨਤੀ ॥ ਚੌਪਈ॥, ਅਨੰਦੁ ਪੜ੍ਹ ਰਹੇ ਸਨ, ਸਿਖਾਂ ਨੂੰ ਵੀ ਬੀਰ-ਆਸਣ ਲਾ ਕੇ ਬੈਠਣ ਦਾ ਹੁਕਮ ਦਿਤਾ। ਫਿਰ ਆਪਣੇ ਵਲ ਵੇਖਣ ਲਈ ਕਹਿਆ। ਸਿਖਾਂ ਨੇ ਜਦੋਂ ਆਪਣੇ ਮੂੰਹ ਉਪਰ ਵਲ ਕੀਤੇ, ਓਦੋਂ ਨੇਤਰ ਖੋਲ੍ਹ ਕੇ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਉਨ੍ਹਾਂ ਨੂੰ ਅੰਤਰ-ਆਤਮੇ ਅਗੰਮੀ ਦਰਸ਼ਨ ਦਾ ਝਲਕਾਰਾ ਵਜਿਆ। ਗੁਰੂ ਜੀ ਨੇ ਅੰਮ੍ਰਿਤ ਦੇ ਪੰਜ ਚੁਲੇ ਪੰਜ ਵਾਰੀ ਖੰਡੇ ਦੀ ਧਾਰ ਨਾਲ ਛੁਹਾ ਕੇ ਪਹਿਲਾਂ ਆਪਣੇ ਮੁਖਾਰਬਿੰਦ ਵਿਚ ਪਾਏ। ਫਿਰ ਅੰਮ੍ਰਿਤ ਦੇ ਪੰਜ ਪੰਜ ਚੁਲੇ ਅਨੋਖੀ ਪ੍ਰੀਖਿਆ ਚੋਂ ਸਫਲ ਹੋਏ ਸਿਖਾਂ ਦੇ ਮੂੰਹ ਵਿਚ ਪਾਏ, ਪੰਚ ਚੁਲੇ ਲੈ ਕੇ ਅੱਖਾਂ ਤੇ ਛਿੱਟੇ ਮਾਰੇ, ਪੰਜ ਚੁਲੇ ਕੇਸਾਂ ਵਿਚ ਪਾਏ। ਹਰੇਕ ਚੁਲੇ ਨਾਲ ਪਹਿਲਾਂ ਆਪ "ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ" ਬੁਲਾਈ ਅਤੇ ਨਾਲੋਂ ਨਾਲ ਹੀ ਹਰੇਕ ਅੰਮ੍ਰਿਤ ਅਭਿਲਾਖੀ ਬੀਰ-ਆਸਣ ਬੈਠੇ ਸਿਖ ਨੂੰ ਆਖਿਆ 'ਬੋਲ ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।' ਫਿਰ, ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ, ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ' ਤੱਕ ਮੂਲ ਮੰਤ੍ਰ ਅਤੇ ਪੰਜ ਵਾਰੀ 'ਵਾਹਿਗੁਰੂ' 'ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ' ਦਾ ਜਾਪ ਗੁਰ-ਦੀਖਿਆ ਵਜੋਂ ਬਖ਼ਸ਼ਿਸ਼ ਕੀਤਾ।

---

*ਸਿਖ ਇਤਿਹਾਸ ਵਿਚ ਅੰਮ੍ਰਿਤ ਤਿਆਰ ਕਰਨ ਸਮੇਂ ਬਾਣੀਆਂ ਦਾ ਪਾਠ ਬਾਰੇ ਇਕ-ਸੁਰਤਾ ਨਹੀਂ। ਜੋ ਬਾਣੀਆਂ ਉਪਰ ਦਿਤੀਆਂ ਹਨ, ਉਹ ਸੀਨਾ-ਬ-ਸੀਨਾ ਚਲੀ ਆ ਰਹੀ ਅੰਮ੍ਰਿਤ- ਪਰੰਪਰਾ ਤੇ ਅਧਾਰਤ ਹਨ। ਇਸ ਬਾਰੇ ਕਿਸੇ ਪ੍ਰਕਾਰ ਦਾ ਕਿੰਤੂ-ਪ੍ਰੰਤੂ ਕਰਨਾ ਉਚਿਤ ਨਹੀਂ।

ਆਪ ਜੀ ਨੇ ਫੁਰਮਾਇਆ-

ਖ਼ਾਲਸਾ ਵਾਹਿਗੁਰੂ ਜੀ ਦਾ ਹੈ, ਫ਼ਤਿਹ ਵੀ ਵਾਹਿਗੁਰੂ ਜੀ ਦੀ ਹੈ। ਅਜ ਤੋਂ ਤੁਸੀਂ ਖ਼ਾਲਸਾ ਬਣ ਗਏ ਹੋ। ਤੁਹਾਡੀ ਪਹਿਲੀ ਕੁਲ, ਕਿਰਤ, ਕਰਮ, ਜਾਤ-ਪਾਤ ਵਾਲੇ ਭਿੰਨ-ਭੇਦ ਸਭ ਨਾਸ ਹੋ ਗਏ। ਇਸ ਮਗਰੋਂ ਨਵ-ਜੀਵਨ ਦੀ ਉਸਾਰੀ ਲਈ ਰਹਿਣੀ ਰਹਿਤ ਦਾ ਉਪਦੇਸ਼ ਦਿਤਾ। ਅੰਮ੍ਰਿਤ ਤਿਆਰ ਕਰਨ ਤੇ ਛਕਾਉਣ ਦੀ ਵਰਤਮਾਨ ਪੰਥਕ ਮਰਯਾਦਾ ਦਾ ਉਲੇਖ ਕਰਨ ਤੋਂ ਪਹਿਲਾਂ ਔਰੰਗਜ਼ੇਬ ਦਾ ਰੀਪੋਟਰ-ਅਬੂਉਲਾ ਤਰਾਨੀ ਜੋ ਦਸਮੇਸ਼ ਪਿਤਾ ਜੀ ਦੇ ਦਰਬਾਰ ਅਨੰਦਪੁਰ ਸਾਹਿਬ ਵਿਖੇ ਸਰਕਾਰੀ ਜਾਸੂਸ ਸੀ, ਪੰਜਾਂ ਪਿਆਰਿਆਂ ਦੀ ਪਰਖ (ਚੋਣ) ਸਮੇਂ ਉਥੇ ਮੌਜੂਦ ਸੀ, ਉਸ ਦੀ ਜ਼ਬਾਨੀ ਚਸ਼ਮਦੀਦਾ ਗਵਾਹੀ ਨੂੰ ਸੁਣੋ ਜੀ।

ਇਹ ਅਬੂਉਲ ਤਰਾਨੀ ਪਹਿਲਾਂ ਬ੍ਰਾਹਮਣ ਸੀ ਫੇਰ ਮੁਸਲਮਾਣ ਹੋ ਗਿਆ ਅਤੇ ਔਰਗਜ਼ੇਬ ਵਲੋਂ ਸ੍ਰੀ ਦਸਮੇਸ਼ ਜੀ ਦੇ ਦਰਬਾਰ ਵਿੱਚ ਬ੍ਰਾਹਮਣ ਦਾ ਰੂਪ ਧਾਰ, ਟਿੱਕਾ ਲਾ ਜਨੇਊ ਪਾ ਧੋਤੀ ਬੰਨੀ ਰਖਦਾ ਸੀ ਅਤੇ ਦਰਬਾਰ ਦੀ ਰੋਜ ਦੀ ਰਿਪੋਰਟ ਦਿੱਲੀ ਔਰੰਗਜ਼ੇਬ ਨੂੰ ਭੇਜਦਾ ਸੀ। ਇਹ ਦਸਮੇਸ਼ ਜੀ ਦੇ ਮਾਲੀ ਗੁਲਾਬੇ ਕੋਲ ਜਿਹੜਾ ਫਲਾਂ ਦੇ ਬੂਟੇ ਆਦਿ ਲਾਉਂਦਾ ਸੀ ਪਾਸ ਰਹਿੰਦਾ ਸੀ। ਦਸਮੇਸ਼ ਜੀ ਦੇ ਦਰਬਾਰ ਵਿੱਚ ਜਾਂਦਾ ਅਤੇ ਉਹਨਾਂ ਦੇ ਚਰਨਾਂ ਤੇ ਡੰਡਵਤ ਪ੍ਰਣਾਮ ਕਰਦਾ ਸੀ ਅਤੇ ਅਗੋਂ ਜਾਣੀ ਜਾਣ ਦਸਮੇਸ਼ ਪਿਤਾ ਜੀ ਹੱਸ ਛਡਦੇ ਸਨ ਜਿਵੇਂ ਕਿ ਉਹਨਾਂ ਨੂੰ ਇਸ ਦੇ ਪਾਖੰਡ, ਦੰਭ ਤੇ ਜਾਸੂਸੀ ਦਾ ਇਲਮ ਹੀ ਨਾ ਹੋਵੇ। ਭਾਈ ਵੀਰ ਸਿੰਘ ਆਪਣੇ ਦਸਮੇਸ਼ ਚਮਤਕਾਰ ਵਿੱਚ ਅਬੂਉਲ ਤਰਾਨੀ ਦਾ ਜ਼ਿਕਰ ਕਰਦੇ ਹਨ ਅਬੂਉਲਾ ਤਰਾਨੀ ਡੇਢ ਦੋ ਸਾਲ ਇਸੇ ਤਰ੍ਹਾਂ ਸਤਿਗੁਰਾਂ ਦੇ ਦਰਬਾਰ ਦੀ ਜਸੂਸੀ ਕਰਦਾ ਰਿਹਾ ਇਹ ਅਬੂਉਲਾ ਤਰਾਨੀ ਆਪਣੀ ਜੀਪੋਰਟ ਵਿੱਚ ਇਸ ਤਰ੍ਹਾਂ ਲਿਖਦਾ ਹੈ :-

"ਜਿਸ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਅੰਮ੍ਰਿਤ ਤਿਆਰ ਕੀਤਾ ਦੀਵਾਨ ਵਿੱਚ ਹਾਜ਼ਰੀ 35-40 ਹਜ਼ਾਰ ਸੀ। ਮੁਗਲਾਂ ਦੇ ਚਾਰ ਤਖਤ ਸਨ, ਦਿੱਲੀ, ਆਗਰਾ, ਲਾਹੌਰ ਅਤੇ

ਕਲਾਨੌਰ, ਪਰ ਗੁਰੂ ਦੇ ਤਖਤ ਦੀ ਸੋਭਾ ਨਿਰਾਲੀ ਸੀ। ਇਹ ਤਖਤ ਮੁਗਲ ਬਾਦਸ਼ਾਹਾਂ ਦੇ ਤਖ਼ਤ ਨੂੰ ਮਾਤ ਕਰਦਾ ਸੀ। ਉਸ ਦਿਨ ਲਿਬਾਸ ਚੜ੍ਹਤ ਜਲਾਲ ਅਤੇ ਤੇਜ ਅਝੱਲਵਾਂ ਸੀ। ਗੁਰੂ ਜੀ ਦਰਬਾਰ ਵਿੱਚ ਆਏ ਅਤੇ ਕਿਰਪਾਨ ਨੂੰ ਮਿਆਨ ਵਿੱਚੋਂ ਕੱਢ ਨੰਗੀ ਕਰਕੇ ਫੜ ਬਾ ਅਵਾਜ਼ ਬਲੰਦ ਕਿਹਾ, 'ਮੈਨੂੰ ਇੱਕ ਸਿਰ ਦੀ ਲੋੜ ਹੈ' ਬਗ਼ੈਰ ਦੇਰ ਸੋਚ ਵੀਚਾਰ ਅਤੇ ਕਿਸੇ ਹੀਲ-ਹੁਜਤ ਦੇ ਦਇਆ ਸਿੰਘ ਆ ਹਾਜਰ ਹੋਇਆ ਗੁਰੂ ਨੇ ਭਰੇ ਦਰਬਾਰ ਵਿਚ ਜਿਥੇ ਉਹ ਖਲੌਤੇ ਸਨ ਸਭਨਾਂ ਦੇ ਸਾਹਮਣੇ ਇੱਕ ਵਾਰ ਕੀਤਾ ਅਤੇ ਸਿਰ ਧੜ ਨਾਲੋਂ ਜੁਦਾ ਹੋ ਗਿਆ ਦੀਵਾਨ ਵਿੱਚ ਸਨਸਨੀ ਫੈਲ ਗਈ ਅਤੇ ਬਹੁਤੇ ਆਦਮੀ ਅਵਾਕ ਰਹਿ ਗਏ। ਗੁਰੂ ਜੀ ਨੇ ਫਿਰ ਗਰਜਵੀ ਤੇ ਕੜਕਵੀਂ ਅਵਾਜ ਵਿੱਚ ਕਿਹਾ 'ਮੈਨੂੰ ਹੋਰ ਸਿਰ ਦੀ ਲੋੜ ਹੈ' ਝੱਟ ਧਰਮ ਸਿੰਘ ਉਠਿਆ ਜਾ ਗੁਰੂ ਜੀ ਨੂੰ ਨਿਮਸਕਾਰ ਕੀਤੀ ਅਤੇ ਗੁਰੂ ਦੇ ਇੱਕੋ ਵਾਰ ਨੇ ਇਸ ਦਾ ਸਿਰ ਧੜ ਤੋਂ ਵੱਖ ਕਰ ਦਿੱਤਾ। ਦੀਵਾਨ ਵਿੱਚ ਹਲਚਲੀ ਮੱਚ ਗਈ, ਭਾਜੜ ਪੈ ਗਈ। ਗੁਰੂ ਜੀ ਨੇ ਫੇਰ ਬਾ ਆਵਾਜ ਬੁਲੰਦ ਇੱਕ ਹੋਰ ਸਿਰ ਮੰਗਿਆ ਅਤੇ ਯਕੇ ਬਾ ਦੀਗਰੇ ਹਿੰਮਤ ਸਿੰਘ, ਮੁਹਕਮ ਸਿੰਘ, ਸਾਹਿਬ ਸਿੰਘ ਇਹਨਾਂ ਪੰਜਾਂ ਨੂੰ ਕਤਲ ਕਰ ਦਿੱਤਾ ਸਿਰ ਧੜਾਂ ਨਾਲੋਂ ਵੱਖਰੇ ਕਰ ਦਿੱਤੇ। ਕਈ ਆਦਮੀ ਗੁਰੂ ਜੀ ਦੀ ਮਾਤਾ ਕੋਲ ਪਹੁੰਚ ਗਏ ਅਤੇ ਸਾਰੀ ਵਿਥਿਆ ਸੁਣਾਈ ਗੁਰੂ ਜੀ ਨੇ ਉਹਨਾਂ ਪੰਜਾਂ ਦੇ ਸਰੀਰਾਂ ਅਤੇ ਕਪੜਿਆਂ ਨੂੰ ਚੰਗੀ ਤਰ੍ਹਾਂ ਧੋ ਦਿੱਤਾ। ਫਰਸ਼ ਵੀ ਸਾਫ ਕੀਤਾ ਅਤੇ ਖ਼ੂਨ ਦਾ ਕੋਈ ਦਾਗ਼ ਕਿਤੇ ਵੀ ਨਾ ਰਹਿਣ ਦਿੱਤਾ। ਫਿਰ ਉਸ ਕਾਫ਼ਰਾਂ ਦੇ ਪੀਰ ਨੇ ਇੱਕ ਦਾ ਸਿਰ ਦੂਸਰੇ ਦੇ ਧੜ ਨਾਲ ਅਤੇ ਸਿਰ ਤੋਂ ਧੜ ਰਲਾ ਮਿਲਾ ਕੇ ਦੂਸਰਿਆਂ ਧੜਾਂ ਨਾਲ ਦੂਸਰੇ ਸਿਰ ਲਾ ਕੇ ਪਹਿਰ ਕੁ ਵਿੱਚ ਚੰਗੀ ਤਰ੍ਹਾਂ ਹਿਕਮਤੇ ਅਮਲੀ ਨਾਲ ਸੀ ਦਿੱਤੇ ਅਤੇ ਉਹਨਾਂ ਪੰਜਾਂ ਲਾਸ਼ਾਂ ਉਤੇ ਚਿੱਟੇ ਕੱਪੜੇ ਪਾ ਦਿੱਤੇ, ਫੇਰ ਇੱਕ ਪੱਥਰ ਦਾ ਕੂੰਡਾ ਮੰਗਾਂ ਅਤੇ ਉਸ ਤੇ ਲੋਹੇ ਦੀ ਇੱਕ ਕੜਾਹੀ ਜਿਸਨੂੰ ਕੁੰਡੇ ਨਹੀਂ ਸੀ ਲਗੇ ਹੋਏ, ਰੱਖ ਪਾਣੀ ਪਾ ਆਬੇ ਹਿਯਾਤ ਬਨਾਉਣ ਲੱਗ ਪਿਆ, ਕਾਫ਼ਰਾਂ ਦਾ ਪੀਰ ਉਸ ਕੜਾਹੀ ਵਿੱਚ

ਤਲਵਾਰ ਫੇਰਦਾ ਰਿਹਾ ਅਤੇ ਕੋਈ ਕਲਮਾਂ* ਪੜ੍ਹਦਾ ਰਿਹਾ ਇਹ ਅਮਲ ਕੋਈ ਅੱਧਾ ਪੌਣਾ ਪੈਹਰ ਹੁੰਦਾ ਰਿਹਾ। ਏਸੇ ਸਮੇਂ ਕਾਫਰਾਂ ਦੇ ਪੀਰ ਦੀ ਕਿਸੇ ਔਰਤ ਨੇ ਉਸ ਕੜਾਹੀ ਵਿੱਚ ਕੁਝ ਲਿਆ ਕੇ ਪਾ ਦਿੱਤਾ। ਹੁਣ ਆਬੇ ਹਿਯਾਤ ਤਿਆਰ ਹੋ ਚੁੱਕਾ ਸੀ।

ਗੁਰੂ ਜੀ ਨੇ ਉਹਨਾਂ ਲਾਸ਼ਾਂ ਤੋਂ ਪੜਦਾ ਚੁੱਕ ਪਹਿਲਾਂ ਦਇਆ ਸਿੰਘ ਦੇ ਸਿਰਹਾਣੇ ਬੈਠ ਮੂੰਹ ਖੋਲ ਆਬੇ ਹਿਯਾਤ ਉਸ ਦੇ ਮੂੰਹ ਵਿਚ ਪਾ ਦਿੱਤਾ। ਸਿਰ ਦੇ ਵਾਲਾਂ ਵਿੱਚ ਪਾਇਆ ਅਤੇ ਸਾਰੇ ਸਰੀਰ ਤੇ ਛਿੜਕਿਆ ਤੇ ਆਖਿਆ "ਬੋਲੁ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਹਿ॥" ਏਹ ਕਹਿੰਦੇ ਸਾਰ ਹੀ ਦਇਆ ਸਿੰਘ ਉਠ ਕੇ ਖਲੋ ਗਿਆ। ਅਤੇ ਉਚੀ ਸਾਰੀ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਹਿ ਬੋਲਿਆ। ਭਰੇ ਦੀਵਾਨ ਵਿੱਚ ਸਕਤੇ ਦਾ ਆਲਮ ਛਾ ਗਿਆ, ਹਜ਼ਾਰਾਂ ਇਨਸਾਨ ਦੇ ਹੁੰਦਿਆਂ ਹੋਇਆਂ ਵੀ ਕੋਈ ਸਾਹ ਨਹੀਂ ਲੈ ਰਿਹਾ ਸੀ। ਅਤੇ ਦੀਵਾਨ ਵਿੱਚ ਬੈਠੇ ਆਦਮੀ ਗੁਰੂ ਦੀ ਕਰਾਮਾਤ ਉਤੇ ਮੁਗਧ ਹੋਏ ਕਿਸੇ ਜਾਦੂ ਦੇ ਅਸਰ ਹੇਠ ਕੀਲੇ ਹੋਏ ਬੈਠੇ ਸਨ। ਇਸੇ ਤਰ੍ਹਾਂ ਉਸਦੇ ਬਾਅਦ ਯਕੇ ਬਾਦੀਗਰੇ ਬਾਕੀ ਦੇ ਉਹਨਾਂ ਚੋਹਾਂ ਨੂੰ ਵੀ ਆਬੇ ਹਿਯਾਤ ਪਿਲਾ ਉਸੇ ਤਰ੍ਹਾਂ ਵਾਲਾ ਅਤੇ ਸਰੀਰ ਉਤੇ ਆਬੇ ਹਿਯਾਤ ਛਿੜਕ ਬੋਲ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ ਬੁਲਾ ਉਹਨਾਂ ਨੂੰ ਵੀ ਮੁੜ ਜਿੰਦਾ ਕਰ ਦਿੱਤਾ। ਤੇ ਗੁਰੂ ਉਹਨਾਂ ਨੂੰ ਤੰਬੂ ਵਿੱਚ ਲੈ ਗਿਆ। ਕੁਝ ਚਿਰ ਬਾਦ ਗੁਰੂ ਆਪ ਵੀ ਅਤੇ ਉਹ ਪੰਜੇ ਆਦਮੀ ਪਿੱਛੇ-ਪਿੱਛੇ ਤੰਬੂ ਵਿੱਚੋਂ ਬਾਹਰ ਨਿਕਲ ਆਏ। ਹੁਣ ਉਹਨਾਂ ਨਵੇਂ ਲਿਬਾਸ ਪਾਏ ਹੋਏ ਸਨ। ਉਹ ਪੰਜੇ ਮੁੜ ਜਿੰਦਾ ਕੀਤੇ ਆਦਮੀ ਤੰਬੂ ਤੋਂ ਬਾਹਰ ਆ ਖਲੋ ਗਏ ਅਤੇ ਗੁਰੂ ਨੇ ਬੀਰ ਆਸਨ ਕਰ ਉਹਨਾਂ ਤੋਂ ਆਪ ਆਬੇ ਹਿਯਾਤ ਮੰਗਿਆ। ਉਹਨਾਂ ਨੇ ਪੁਛਿਆ ਤੁਸੀਂ ਇਸ ਅਮੋਲ ਵਸਤੂ ਲਈ ਕੀ ਦਿੱਤਾ? ਗੁਰੂ ਜੀ ਨੇ ਕਿਹਾ :

'ਮੈਂ ਪ੍ਰਣ ਕਰਦਾ ਹਾਂ' ਮੈਂ ਆਪਣੇ ਮਾਤਾ ਪਿਤਾ ਔਲਾਦ, ਆਪ ਤੇ ਸਭ ਕੁਝ ਕੁਰਬਾਨ ਕਰ ਦਿਆਂਗਾ ਅਤੇ ਇਸ ਤੇ ਉਹਨਾਂ ਪੰਜਾਂ

ਨੇ ਗੁਰੂ ਜੀ ਨੂੰ ਆਬੇ ਹਿਯਾਤ ਦਿੱਤਾ ਅਤੇ ਗੁਰੂ ਜੀ ਦਾ ਨਾਮ ਉਸ ਵਕਤ ਤੋਂ ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਹੋ ਗਿਆ ਅਤੇ ਉਹਨਾਂ ਦੇ ਨਾਮ ਨਾਲ ਵੀ ਸਿੰਘ ਜੋੜ ਦਿੱਤਾ।

ਦਇਆ ਸਿੰਘ, ਧਰਮ ਸਿੰਘ, ਹਿੰਮਤ ਸਿੰਘ, ਮੁਹਕਮ ਸਿੰਘ ਅਤੇ ਸਾਹਿਬ ਸਿੰਘ ਰਖ ਦਿੱਤਾ।

ਅਬੂਉਲਾ ਤਰਾਨੀ ਲਿਖਦਾ ਹੈ 'ਮੈਂ ਬਹੁਤ ਪਛਤਾਇਆ ਤੇ ਰੋਇਆ। ਉਸ ਤੋਂ ਬਾਅਦ ਉਥੋਂ ਹੀ ਹਜਾਰਾਂ ਆਦਮੀਆਂ ਨੇ ਉਹ ਆਬੇ ਹਿਯਾਤ ਪੀਤਾ। ਮੈਥੋਂ ਨਾ ਰਿਹਾ ਗਿਆ ਅਤੇ ਮੈਂ ਵੀ ਆਪਣੇ ਆਪ ਨੂੰ ਬੜਾ ਧਿਰਕਾਰਦਾ ਅਤੇ ਪਛਤਾਂਦਾ ਹੋਇਆ ਉਸੇ ਵਕਤ ਹੀ ਕਿਸੇ ਮਿਕਨਾਤੀਸੀ ਕਸ਼ਸ਼ ਅਧੀਨ ਝਟ ਗੁਰੂ ਕੇ ਚਰਨਾਂ ਤੇ ਡਿੱਗਾ ਉਸ ਤੋਂ ਆਬੇ ਹਿਯਾਤ ਦੀ ਦਾਤ ਮੰਗੀ ਗੁਰੂ ਨੇ ਜਿਹੜਾ ਜ਼ਰੂਰ ਮੇਰਾ ਪਖੰਡ ਅਤੇ ਦੰਭ ਜਾਣਦਾ ਸੀ ਬੜੇ ਪਿਆਰ ਨਾਲ ਮੈਨੂੰ ਥਾਪੜਾ ਦੇ ਆਬੇ ਹਿਯਾਤ ਪਿਆ ਕੇ ਅਤੇ ਮੇਰਾ ਨਾਮ ਅਜਮੇਰ ਸਿੰਘ ਰੱਖ ਦਿੱਤਾ ਮੇਰੇ ਜਨਮਾਤਰਾਂ ਦੇ ਇਸ ਤਰ੍ਹਾਂ ਪਾਪ ਕਟੇ ਗਏ। ਮੈਂ ਗੁਰੂ ਜੀ ਦੀ ਫੌਜ ਵਿਚ ਭਰਤੀ ਹੋ ਗਿਆ ਅਤੇ ਕਈ ਜੰਗਾਂ ਵਿਚ ਜੁਲਮ ਨਾਲ ਦੂ-ਬ-ਦੂ ਲੜਿਆ।

ਮੈਂ ਉਸੇ ਦਿਨ ਹੀ ਆਪਣੀ ਜ਼ਿੰਦਗੀ ਦੀ ਅਖ਼ੀਰਲੀ ਰੀਪੋਰਟ ਔਰੰਗਜ਼ੇਬ ਨੂੰ ਘੱਲ ਦਿੱਤੀ ਤੇ ਇਸ ਦੀਵਾਨ ਵਿੱਚ ਵਾਪਰੀ ਅਤੇ ਅੱਖੀ ਡਿੱਠੀ ਘਟਨਾ ਦਾ ਸਾਰਾ ਹਾਲ ਵਿਸਥਾਰ ਨਾਲ ਖੋਹਲ ਕੇ ਲਿਖ ਦਿੱਤਾ ਅਤੇ ਬੜੇ ਜੋਰਦਾਰ ਲਫ਼ਜ਼ਾਂ ਵਿਚ ਔਰੰਗਜ਼ੇਬ ਨੂੰ ਤਾੜਨਾ ਕੀਤੀ ਕਿ ਖ਼ਬਰਦਾਰ ਰੱਬ ਨਾਲ ਜੀਉਂਦੇ ਜਾਗਦੇ ਖੁਦਾ ਨਾਲ ਮੱਥਾ ਨਾ ਲਾ, ਜੁਲਮ ਨਾ ਕਮਾ ਅਤੇ ਜੇ ਮੇਰੀ ਸਫਾਰਸ਼ ਤੇ ਅਮਲ ਨਾ ਕੀਤਾ ਤਾਂ ਖ਼ਾਨਦਾਨ ਸਲਤਨਤ ਤਬਾਹ ਹੋ ਜਾਵੇਗੀ ਦੁਨੀਆ ਦੇ ਤਖ਼ਤੇ ਉਤੇ ਨਾਮੋ ਨਿਸ਼ਾਨ ਮਿਟ ਜਾਵੇਗਾ। (ਧੰਨਵਾਦ ਸਹਿਤ ਅਣਛਪੇ ਰਾਮਗੜੀਆ ਇਤਿਹਾਸ ਵਿਚੋਂ)

---

ਨੋਟ:ਗਿਆਨੀ ਦਲੀਪ ਸਿੰਘ 'ਕੋਮਲ' ਧਨੌਲਾ ਵਾਲਿਆਂ ਨੇ ਦਸਿਆ ਕਿ ਇਹ ਪੁਸਤਕ ਅਲੀਗੜ੍ਹ ਯੂਨੀਵਰਸਿਟੀ ਵਿੱਚ ਵੀ ਪਈ ਦਸੀਦੀ ਹੈ।

## ਸ਼ੇਰ ਦਾ ਦ੍ਰਿਸ਼ਟਾਂਤ

ਇਕ ਦਿਨ ਭਾਈ ਉਦੈ ਸਿੰਘ ਸ਼ਿਕਾਰ ਖੇਡਣ ਗਿਆ ਤਾਂ ਇਕ ਭਾਰੀ ਸ਼ੇਰ ਮਾਰਿਆ। ਚਮੜਾ ਉਤਾਰ ਕੇ ਗੁਰੂ ਜੀ ਦੇ ਹੁਕਮ ਨਾਲ ਬੇ-ਮਲੂਮ ਜਿਹਾ ਰਿਸ਼ਟ ਪੁਸ਼ਟ ਗਧੇ ਉਤੇ ਮੜ੍ਹ ਕੇ ਉਸ ਨੂੰ ਖੇਤਾਂ ਵਿਚ ਛਡ ਦਿਤਾ। ਜਿਸ ਨੂੰ ਸ਼ੇਰ ਫਿਰਦਾ ਸਮਝ ਕੇ ਖੇਤਾਂ ਦੇ ਰਖਵਾਲੇ ਡਰ ਡਰ ਕੇ ਦੂਰੋਂ ਹੀ ਨਸ ਜਾਣ, ਕੋਈ ਉਸ ਦੇ ਨੇੜੇ ਨਾ ਜਾਵੇ। ਸਗੋਂ ਪਸ਼ੂ ਭੀ ਓਸ ਦੇ ਮੁਸ਼ਕ ਤੋਂ ਨਸਣ ਲਗ ਪਏ, ਓਹ ਬੇਧੜਕ ਹੋ ਕੇ ਖੇਤੀਆਂ ਚਰਦਾ ਫਿਰੇ। ਕਈ ਵਾਰੀ ਜ਼ਿਮੀਦਾਰਾਂ ਨੇ ਗੁਰੂ ਕਿਆਂ ਕੇ ਪਾਸ ਆ ਕੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਸਾਡੇ ਖੇਤਾਂ ਵਿਚ ਕਈ ਦਿਨਾਂ ਤੋਂ ਇਕ ਸ਼ੇਰ ਫਿਰਦਾ ਹੈ ਤੁਸੀਂ ਚਲ ਕੇ ਉਸਦਾ ਸ਼ਿਕਾਰ ਕਰੋ, ਗੁਰੂ ਸਾਹਿਬ ਤਾਂ ਜਾਣਦੇ ਹੀ ਸਨ ਕਿ ਜਿਹਾ ਕੁ ਸ਼ੇਰ ਸੀ। ਪਰ ਹੋਰ ਹੋਰ ਗਲਾਂ ਵਿਚ ਟਾਲ ਛਡਦੇ। ਇਸ ਤਰ੍ਹਾਂ ਜਦ ਬਹੁਤ ਦਿਨ ਹੋਏ ਗਧਾ ਭੀ ਖੇਤ ਚਰ ਚਰ ਕੇ ਮੁਸ਼ਟੰਡਾ ਬਣ ਗਿਆ। ਇਕ ਦਿਨ ਸੰਧਿਆ ਸਮੇਂ ਫਿਰਦਾ ਫਿਰਦਾ ਘੁਮਿਆਰਾਂ ਦੇ ਘਰ ਪਾਸ ਆ ਖਲੋਤਾ ਤੇ ਆਪਣੇ ਭਰਾਵਾਂ ਦੀ ਅਵਾਜ਼ ਸੁਣ ਕੇ ਹੀਂਗ ਪਿਆ। ਪਰ ਇਕ ਵਾਰੀ ਤਾਂ ਖੜਕਵੀਂ ਆਵਾਜ਼ ਉਸ ਦੀ ਸੁਣ ਕੇ ਘੁਮਾਰ ਭੀ ਕੰਬ ਉਠੇ। ਫੇਰ ਜਦ ਓਹ ਆਵੀ ਦੀ ਸੁਆਹ ਵਿਚ ਲੇਟਣ ਲਗਾ ਤਾਂ ਘੁਮਿਆਰਾਂ ਨੇ ਪਛਾਣ ਲਿਆ ਕਿ ਇਹ ਤਾਂ ਸਾਡਾ ਓਹ ਖੋਤਾ ਹੈ ਜੋ ਗਵਾਚ ਗਿਆ ਸੀ। ਚਾਰ ਡੰਡੇ ਮਾਰੇ, ਘਰ ਵਿਚ ਵਾੜ ਕੇ ਸ਼ੇਰ ਦਾ ਬੁਰਕਾ ਲਾਹ ਦਿਤਾ ਤੇ ਉਤੇ ਗੰਦਾ ਕੂੜਾ ਲਦ ਕੇ ਸੋਟੇ ਅੱਗੇ ਧਰ ਲੀਤਾ। ਇਹ ਕੌਤਕ ਗੁਰੂ ਜੀ ਦਾ ਕੀਤਾ ਹੋਇਆ ਸਮਝ ਕੇ ਓਹ ਸ਼ੇਰ ਦਾ ਬੁਰਕਾ ਗੁਰੂ ਜੀ ਅਗੇ ਆ ਧਰਿਆ। ਜਦ ਓਸ ਗੱਧੇ ਦਾ ਤੇ ਉਸ ਸ਼ੇਰ ਦਾ ਬੁਰਕੇ ਦੇ ਮਿਲਾਪ ਅਤੇ ਵਿਓਗ ਦਾ ਹਾਲ ਸਭ ਸੁਣਾਇਆ ਤਾਂ ਸਭ ਸਿੱਖ ਮੂੰਹ ਵਿਚ ਉਂਗਲਾਂ ਲੈ ਲੈ ਹੈਰਾਨ ਹੋਣ ਲਗ ਪਏ। ਗੁਰੂ ਜੀ ਨੇ ਫੁਰਮਾਇਆ, ਭਾਈ ਸਿਖੋ ! ਇਹ ਸ਼ੇਰ ਦੇ ਬੁਰਕੇ ਦਾ ਪ੍ਰਤਾਪ ਤੁਸਾਂ ਦੇਖਿਆ ਜਦ ਤਕ ਓਹ ਗਧਿਆਂ ਵਿਚ ਨਾ ਰਲਿਆ, ਤਦ ਤਕ ਕੋਈ ਦੁਸ਼ਮਨ ਉਸ ਨੂੰ ਮਾਰ ਨਾ ਸਕਿਆ। ਜਦ ਓਸ ਨੇ

ਆਪਣਾ ਗੱਧਾ ਪੁਣਾ ਖੋਤਿਆਂ ਨਾਲ ਰਲ ਕੇ ਪ੍ਰਗਟ ਕੀਤਾ ਤਾਂ ਓਸ ਤੋਂ ਗੱਧੇ ਦਾ ਕੰਮ ਲਿਤਾ ਗਿਆ-

**ਤਾਂ ਤੇ ਸ੍ਰੀ ਅਸਧੁਜ ਕੋ ਬਾਨਾ।**
**ਦੇ ਮੈ ਕੀਨੋ ਸਿੰਘ ਸਮਾਨਾ।**
**ਇਸ ਕੇ ਧਰੇ ਸਦਾ ਸੁਖ ਹੋਈ।**
**ਤਿਆਗੇ ਦੋਨੋ ਲੋਕ ਨਾ ਢੋਈ।**

## ਪਹਾੜੀ ਰਾਜਿਆਂ ਦਾ ਆਉਣਾ

ਖ਼ਾਲਸਾ ਪੰਥ ਦੀ ਸਾਜਨਾ ਕਰਕੇ ਪਹਾੜੀ ਰਾਜੇ ਭੀਮ ਚੰਦ ਦਾ ਪੁਤਰ ਅਜਮੇਰ ਚੰਦ, ਰਾਜਾ ਰਾਮ ਸਰਨ ਹੰਡੂਰੀਆ, ਗੁਪਾਲ ਚੰਦ ਗੁਲੇਰੀਆ ਕੇਸਰੀ ਸਿੰਘ ਜਸਵਾਲੀਆ, ਕ੍ਰਿਪਾਲ ਚੰਦ ਕਾਠਗੜੀਆ, ਧਰਮ ਪਾਲ ਕੁਟਲੈਣ ਵਾਲ, ਇਤਾਦਿ ਪਹਾੜੀ ਰਾਜਿਆਂ ਨੇ ਯਥਾ ਜੋਗ ਭੇਟਾ ਚੜ੍ਹਾ ਅਨੰਦ ਲਿਆ। ਮਾਮਾ ਕ੍ਰਿਪਾਲ ਚੰਦ ਨੇ ਸਭਨਾਂ ਨੂੰ ਦਰਸ਼ਨ ਕਰਾਇਆ ਤੇ ਪਤਾ ਨਾਮ ਦਸ ਕੇ ਮੁਲਾਕਾਤ ਕਰਾਈ। ਪਹਾੜੀ ਰਾਜੇ ਗੁਰੂ ਜੀ ਦੇ ਦੀਵਾਨ ਦੀ ਸ਼ੋਭਾ ਦੇਖ ਕੇ ਅਸਚਰਜ ਰਹਿ ਗਏ।

## ਭਾਈ ਨੰਦ ਲਾਲ ਦੀ ਵਡਿਆਈ

ਭਾਈ ਨੰਦ ਲਾਲ ਜੀ ਨੇ ਫ਼ਾਰਸੀ ਬੋਲੀ ਵਿਚ ਇਕ ਪੁਸਤਕ ਦੀ ਰਚਨਾ ਕੀਤੀ ਜਿਸਦਾ ਨਾਮ 'ਬੰਦਗੀਨਾਮਾ' ਸ੍ਰੀ ਗੁਰੂ ਜੀ ਦੇ ਅਰਪਨ ਕੀਤਾ। ਗੁਰੂ ਜੀ ਨੇ ਬਚਨ ਕੀਤਾ, ਇਹ 'ਬੰਦਗੀ ਨਾਮਾ' ਨਹੀਂ, ਇਹ ਤਾਂ 'ਜਿੰਦਗੀ ਨਾਮਾ' ਹੈ। ਭਾਈ ਨੰਦ ਲਾਲ ਦੇ ਨਾਲ ਇਕ ਸਯਦ ਸ਼ਾਹੀ ਦਰੋਗਾ ਆਇਆ ਸੀ ਉਸ ਨੂੰ ਸ਼ਬਦ ਵਿਚ ਰਤਾ ਵੇਖ ਕੇ ਗੁਰੂ ਜੀ ਨੇ ਪੁਛਿਆ, ਪੀਰ ਜੀ ! ਤੁਸੀਂ ਪੀਰ ਕਿਸ ਨੂੰ ਮੰਨਦੇ ਹੋ? ਓਸ ਨੇ ਕਿਹਾ ਮੇਰਾ ਪੀਰ ਨੰਦ ਲਾਲ ਜੀ ਹੈ ਜਿਨ੍ਹਾਂ ਦੀ ਕਿਰਪਾ ਨਾਲ ਆਪ ਜੀ ਦਾ ਮੈਨੂੰ ਦਰਸ਼ਨ ਹੋਇਆ। ਇਹ ਗਲ ਸੁਣ ਕੇ ਆਲਮ ਸਿੰਘ ਆਦਿ ਕਈ ਸਿੰਘ ਗੁੱਸੇ ਹੋ ਕੇ ਬੋਲੇ, ਪੀਰ ਸਾਹਿਬ ਤੁਸੀਂ ਬਹੁਤ ਭੁਲੇਖੇ ਵਿਚ ਹੋ ਕਿਉਂਕਿ ਗੁਰੂ ਜੀ ਤੋਂ ਬਿਨਾਂ ਹੋਰ ਕੋਈ ਦੇਹਧਾਰੀ ਪੀਰ ਮੰਨਣ ਯੋਗ ਨਹੀਂ। ਇਹ ਸੁਣ ਕੇ

ਦਰੋਗਾ ਸ਼ਰਮਿੰਦਾ ਹੋਇਆ, ਮਹਾਰਾਜ ਨੇ ਬਚਨ ਕੀਤਾ, ਭਾਈ ਸਿਖੋ !, ਨੰਦ ਲਾਲ ਤੇ ਮੇਰੇ ਵਿਚ ਕੋਈ ਫ਼ਰਕ ਨਹੀਂ। ਗੁਰੂ ਦੇ ਚਰਨਾਂ ਉਤੇ ਪੂਰਾ ਭਰੋਸਾ ਰਖਣ ਵਾਲੇ ਸਿਖ ਸਭ ਮੇਰਾ ਸਰੂਪ ਹਨ। ਮੇਰੇ ਤੇ ਸਿੱਖਾਂ ਵਿੱਚ ਜੋ ਕੋਈ ਭਿੰਨ ਭੇਦ ਮੰਨਦਾ ਹੈ ਤਾਂ ਸਮਝੋ ਕਿ ਓਹ ਭੁੱਲਾ ਹੋਇਆ ਹੈ।

## ਸਚੇ ਤੇ ਝੂਠੇ ਲੰਗਰ ਦਾ ਨਿਰਣਾ

ਓਸ ਸਮੇਂ ਭਾਈ ਨੰਦ ਲਾਲ ਜੀ ਆਦਿਕ ਅਨੇਕ ਧਨੀ ਸਿਖ ਹਿੰਦੂਆਂ ਦੇ ਕਾਂਸ਼ੀ ਵਾਸੀ ਹੋਣ ਵਾਂਗੂ ਅਨੰਦਪੁਰ ਵਿਚ ਆ ਵਸੇ ਸਨ ਕਿਉਂਕਿ ਓਥੇ ਹਰ ਵੇਲੇ ਕਥਾ, ਕੀਰਤਨ, ਸਤਸੰਗ, ਗੁਰੂ ਦੇ ਦਰਸ਼ਨ, ਤੀਰਥ ਇਸ਼ਨਾਨ ਦਾ ਲਾਭ ਹੁੰਦਾ ਰਹਿੰਦਾ ਸੀ। ਓਨਾਂ ਨੇ ਗੁਰੂ ਜੀ ਦੇ ਮੁਖਾਰਬਿੰਦ ਤੋਂ ਇਹ ਉਪਦੇਸ਼ ਸੁਣ ਕਿ ਪੁਰਸ਼ ਨੂੰ ਦੇਗ ਤੇਗ ਦੋਵੇਂ ਕਰਮ ਵਿਧੀ ਨਾਲ ਕੀਤੇ ਹੋਏ ਦੋਹਾਂ ਲੋਕਾਂ ਵਿਚ ਸਰਬ ਥਾਂ ਸੁਖਦਾਇਕ ਹੁੰਦੇ ਹਨ, ਸੁਣ ਕੇ ਆਪੋ ਆਪਣੀ ਸਮਰਥਾ ਅਨੁਸਾਰ ਲੰਗਰ ਲਾ ਰਖੇ ਸਨ। ਉਨ੍ਹਾਂ ਦੇ ਘਰਾਂ ਤੋਂ ਬਹੁਤ ਸਿੱਖਾਂ, ਸਾਧਾਂ ਅਭਿਆਗਤਾਂ, ਯਥਾ ਯੋਗ ਪ੍ਰਸ਼ਾਦ ਮਿਲਦਾ। ਓਨਾਂ ਦੀ ਮਹਾਨ ਵਡਿਆਈ ਹੁੰਦੀ ਵੇਖ ਕੇ ਕਈ ਮਸੰਦਾਂ ਨੇ ਭੀ ਆਪਣੇ ਆਪ ਨੂੰ ਓਹੋ ਜਿਹੇ ਦਾਤਾ ਉਘਾ ਕਰ ਛਡਿਆ, ਜਿਕੂੰ ਅਨੇਕ ਖਤਰੀ ਬਾਣੀਏ ਦਸਾਂ ਕੁ ਸਾਧਾਂ ਨੂੰ ਪ੍ਰਸ਼ਾਦ ਛਕਾ ਕੇ ਪੰਜਾਹ ਕੁ ਪਤਲਾਂ ਜੂਠੀਆਂ ਲੋਕ ਦਿਖਾਵਾ ਗਲੀ ਵਿਚ ਸੁੱਟ ਛਡਦੇ ਹਨ ਆਪਣੀ ਉਜਾਗਰੀ ਵਾਸਤੇ ਥੋੜਾ ਥੋੜਾ ਪ੍ਰਸ਼ਾਦ ਲੋਕਾਂ ਦੇ ਘਰੀਂ ਪੁਜਾ ਦਿੰਦੇ ਹਨ। ਇਸੇ ਤਰ੍ਹਾਂ ਬਨਾਵਟਾਂ ਕਰਕੇ ਕਈ ਮਸੰਦ ਤੇ ਕੱਚੇ ਸਿੱਖ ਗੁਰੂ ਜੀ ਦੀ ਸਭਾ ਵਿਚ ਆ ਕੇ ਆਪਣੇ ਆਪ ਨੂੰ ਸਿੱਖ ਗਿਣਦੇ ਰਹਿੰਦੇ ਸਨ।

ਇਕ ਦਿਨ ਗੁਰੂ ਜੀ ਨੇ ਉਨ੍ਹਾਂ ਦੇ ਲੰਗਰਾਂ ਦੀ ਪ੍ਰੀਖਿਆ ਲਈ ਰਾਤ ਹਨੇਰੇ ਹੋਏ ਸੰਤ ਬਾਣਾ ਧਾਰ ਕੇ ਭਿਛਾ ਲੈਣ ਚਲੇ ਗਏ। ਕਿਸੇ ਨੇ ਆਖਿਆ, ਅਜੇ ਰੋਟੀ ਪਕੀ ਨਹੀਂ ਹੈ, ਕਿਸੇ ਨੇ ਆਖਿਆ ਜ਼ਰਾ ਕੁ ਠਹਿਰੋ, ਕਿਸੇ ਭੋਗ ਦਾ ਬਹਾਨਾ ਕੀਤਾ, ਇਸ ਤਰ੍ਹਾਂ ਗਿਨਣ ਵਾਲਿਆਂ ਦੇ ਘਰੋਂ ਤਾਂ ਜਵਾਬ ਜਾਂ ਬੇਹਾ ਟੁਕੜਾ ਮਿਲਦਾ ਰਿਹਾ ਤੇ

ਭਾਈ ਨੰਦ ਲਾਲ, ਰਾਮ ਕੋਇਰ ਸਾਹਿਬ, ਮੁਨਸ਼ੀ ਸਾਹਿਬ ਚੰਦ, ਦੀਵਾਨ ਨੰਦ ਚੰਦ ਦੇ ਲੰਗਰੋਂ ਪ੍ਰਸ਼ਾਦ ਪੂਰਾ ਮਿਲਿਆ ਪਰ ਗੁਰੂ ਜੀ ਨੂੰ ਕਿਸੇ ਨੇ ਨਾ ਪਛਾਣਿਆ। ਦਿਨ ਚੜ੍ਹ ਜਦ ਲੋਕ ਸਭਾ ਵਿਚ ਗੁਰੂ ਜੀ ਦੇ ਰੂ-ਬ-ਰੂ ਹੋਣ ਆਏ ਤੇ ਲੰਗਰ ਦੇਣ ਦਾ ਪ੍ਰਸੰਗ ਚਲਣ ਸਮੇ ਕੇਵਲ ਗਾਲੜੀ ਦਾਤੇ ਆਪਣੀ ਸ਼ੇਖੀ ਮਾਰਨ ਲਗੇ ਤਾਂ ਗੁਰੂ ਸਾਹਿਬ ਨੇ ਜੈਸਾ ਜੈਸਾ ਕਿਸੇ ਨੇ ਕੁਛ ਰਾਤ ਨੂੰ ਦਿਤਾ ਸੀ ਯਾ ਕਿ ਨਾਹ, ਸੋ ਸਭ ਵਰਨਣ ਕਰ ਸੁਣਾਇਆ ਤੇ ਪ੍ਰਸ਼ਾਦੇ ਟੁਕੜੇ ਵਖਰੇ ਵਖਰੇ ਕਰ ਦਿਖਾਏ। ਇਸ ਤੋਂ ਸਚੇ ਤੇ ਕੱਚੇ ਦਾਤੇ ਚੰਗੀ ਤਰ੍ਹਾਂ ਪਰਖੇ ਗਏ, ਸੱਚਿਆਂ ਨੂੰ ਵਾਹ ਤੇ ਕੱਚਿਆਂ ਨੂੰ ਲਾਹ-ਪਾਹ ਦੀ ਇਜ਼ਤ ਮਿਲੀ।

## ਰਾਗੀ ਗਿਆਨੀਆਂ ਦਾ ਪ੍ਰਸੰਗ

ਇਕ ਦਿਨ ਗੁਰੂ ਜੀ ਦੀਵਾਨ ਵਿਚ ਬੈਠੇ ਸਨ ਤਾਂ ਇਕ ਸਿੱਖ ਨੇ ਫ਼ਰਯਾਦ ਕੀਤੀ ਕਿ ਮੈਂ ਪਹਿਲੇ ਸੁਖਮਨੀ ਦਾ ਪਾਠ ਕਰਦਾ ਸੀ, ਦੋ ਅਸ਼ਟਪਦੀਆਂ ਰਹਿੰਦੀਆਂ ਸਨ, ਰਾਗੀਆਂ ਨੇ ਰਾਗ ਛੇੜ ਦਿਤਾ, ਬਥੇਰੇ ਹਾੜੇ ਕਢੇ ਪਰ ਇਨਾਂ ਨੇ ਭੋਗ ਨਾ ਪਾਣ ਦਿੱਤਾ। ਇਸ ਲਈ ਇਨ੍ਹਾਂ ਨੂੰ ਦੰਡ ਹੋਣਾ ਚਾਹੀਏ। ਇਹ ਗਲ ਸੁਣ ਕੇ ਰਾਗੀ ਭੀ ਹੱਥ ਜੋੜ ਕੇ ਆਖਣ ਲਗੇ, ਸਾਡੀ ਫ਼ਰਿਆਦ ਗਿਆਨੀ ਉਤੇ ਹੈ। ਅਸੀਂ ਅਜੇ ਹੋਰ ਕੀਰਤਨ ਕਰਨਾ ਸੀ। ਗਿਆਨੀ ਨੇ ਗੁਰਬਾਣੀ ਦੀ ਕਥਾ ਆਰੰਭ ਦਿਤੀ। ਇਸ ਨੂੰ ਭੀ ਤਨਖਾਹ ਲਗੇ। ਗੁਰੂ ਸਾਹਿਬ ਬੋਲੇ, ਭਾਈ ਸਿਖੋ ! ਸੁਖਮਨੀ ਪੜ੍ਹਨ ਵਾਲਾ ਸੰਗਤ ਨੂੰ ਘੁੰਙਣੀਆਂ ਤੇ ਬਾਦਾਮ ਭੁੰਨੇ ਹੋਏ ਵਰਤਾ ਰਿਹਾ ਸੀ, ਰਾਗੀ ਆ ਕੇ ਦਾਲ ਪ੍ਰਸ਼ਾਦਾ ਵੰਡਣ ਲਗ ਪਏ, ਗਿਆਨੀ ਨੇ ਕੜਾਹ ਪ੍ਰਸ਼ਾਦ ਆ ਵਰਤਾਇਆ। ਸੁਖਮਨੀ ਵਾਲਾ, ਖੂਹ ਦੇ ਪਾਣੀ ਨਾਲ ਗੁਰੂ ਕੀ ਸੰਗਤ ਰੂਪੀ ਖੇਤੀ ਨੂੰ ਸਿੰਜ ਰਿਹਾ ਸੀ, ਰਾਗੀਆਂ ਨੇ ਨਹਿਰ ਵਗਾਈ। ਗਿਆਨ ਦਾ ਮੀਂਹ ਵਰਸ ਪਿਆ। ਏਹ ਬਚਨ ਗੁਰੂ ਜੀ ਦੇ ਮੁਖਾਰਬਿੰਦ ਤੋਂ ਸੁਣ ਕੇ ਸਭ ਸਿੰਘ ਖੁੱਸ਼ ਹੋਏ ਤੇ ਸ਼ਰਧਾ ਨਾਲ ਕਥਾ ਸੁਣਨ ਲਗੇ।

## ਬਾਣੀ ਵੀਚਾਰ ਕੇ ਪੜ੍ਹਨੀ

ਇਕ ਦਿਨ ਇਕ ਸਿਖ ਗੁਰੂ ਜੀ ਦੇ ਦੀਵਾਨ ਦੇ ਨੇੜੇ ਪੰਜ ਗ੍ਰੰਥੀ

ਵਿਚੋਂ 'ਓਅੰਕਾਰ' ਬਾਣੀ ਪੜ੍ਹ ਰਿਹਾ ਸੀ। ਉਸ ਪਾਠ ਕੀਤਾ- 'ਕਰਤੇ ਕੀ ਮਿਤ ਕਰਤਾ ਜਾਣੈ ਕੇ ਜਾਣੈ ਗੁਰ ਸੁਰਾ'। ਗੁਰੂ ਜੀ ਨੇ ਉਸ ਦੇ ਮੂੰਹ ਉਤੇ ਪੰਜ ਧਪੇ ਲਗਵਾਏ। ਸਿੱਖਾਂ ਵਲੋਂ ਬੇਨਤੀ ਕਰਨ ਤੇ ਗੁਰੂ ਜੀ ਨੇ ਫੁਰਮਾਇਆ, ਭਾਈ ਸਿਖੋ ! 'ਬਾਣੀ ਗੁਰੂ ਗੁਰੂ ਹੈ ਬਾਣੀ' ਬਾਣੀ ਗੁਰੂ ਕੀ ਦੇਹ ਹੈ, ਇਸ ਨੂੰ ਖੰਡਤ ਪੜ੍ਹਨਾ ਮਾਨੋ ਗੁਰੂ ਦੇ ਅੰਗ ਭੰਗ ਕਰਨਾ ਹੈ। ਇਸ ਸਿਖ ਨੇ ਬਾਣੀ ਖੰਡਤ ਪੜੀ, ਸ਼ੁੱਧ ਪਾਠ ਇਸ ਤਰ੍ਹਾਂ ਸੀ-

**ਕਰਤੇ ਕੀ ਮਿਤਿ ਕਰਤਾ ਜਾਣੈ,**
**ਕੈ ਜਾਣੈ ਗੁਰੁ ਸੂਰਾ॥** [ਪੰਨਾ ੯੩੦

ਸੋ, ਭਾਈ ਸਿਖੋ ! ਅਰਥ ਸਮਝੇ ਬਿਨਾ ਅੰਨ੍ਹੇਰੇ ਵਿੱਚ ਹੱਥ ਮਾਰਨ ਸਮਾਨ ਹੁੰਦਾ ਹੈ, ਪਾਠ ਭੀ ਸ਼ੁੱਧ ਨਹੀਂ ਹੁੰਦਾ, ਖੰਡਤ ਪਾਠ ਤੋਂ ਅਨਰਥ ਹੋ ਜਾਂਦਾ ਹੈ ਅਤੇ ਅਨਰਥ ਦਾ ਫਲ ਹਲਤ ਪਲਤ ਵਿਚ ਦੰਡ ਮਿਲਦਾ ਹੈ। ਤਾਹੀਓਂ ਅਸਾਂ ਇਸ ਸਿਖ ਨੂੰ ਦੰਡ ਦਿੱਤਾ ਹੈ। ਇਹ ਬਚਨ ਸੁਣ ਕੇ ਓਸੇ ਦਿਨ ਤੋਂ ਕਈ ਸਿਖ ਗੁਰਬਾਣੀ ਦੇ ਅਰਥ ਸਿੱਖਣ ਲਗ ਪਏ।

## ਪੰਜ ਪ੍ਰਕਾਰ ਦੀ ਸਿਖੀ

ਇਕ ਦਿਨ ਸੰਗਤ ਨੇ ਬੇਨਤੀ ਕੀਤੀ ਮਹਾਰਾਜ ! ਸਿਖੀ ਕਿੰਨੇ ਪ੍ਰਕਾਰ ਦੀ ਹੈ? ਤਾਂ ਗੁਰੂ ਜੀ ਬੋਲੇ ਸਿਖੀ ਪੰਜ ਪ੍ਰਕਾਰ ਦੀ ਹੈ-

੧. ਧੰਧੇ ਦੀ ੨. ਦੇਖਾ ਦੇਖੀ ਦੀ ੩. ਹਿਰਸ ਦੀ ੪. ਭਾਵਨੀ ਦੀ ੫. ਸਿਦਕ ਦੀ।

ਧੰਧੇ ਦੀ ਓਹ ਸਿੱਖੀ ਹੈ ਜੋ ਕਿਸੇ ਧੰਧੇ ਦੀ ਸਿਧੀ ਵਾਸਤੇ ਸਿਖ ਹੋਣਾ। ਦੂਜੀ, ਓਹ ਸਿੱਖੀ ਹੈ ਜੋ ਭਾਈਆਂ ਭਰਾਵਾਂ, ਸਾਕਾਂ ਅੰਗਾਂ ਨੂੰ ਸਿੱਖ ਹੁੰਦੇ ਵੇਖ ਕੇ ਆਪ ਨੂੰ ਨਿਗੁਰਾ ਸਦਾਵਣ ਵਲੋਂ ਸ਼ਰਮ ਖਾ ਕੇ ਸਿਖ ਬਣ ਜਾਣਾ।

ਤੀਜੀ, ਬਹੁਤੇ ਲੋਕਾਂ ਨੂੰ ਸਿਖ ਹੁੰਦੇ ਦੇਖ ਕੇ ਅਤੇ ਸਿੱਖਾਂ ਨੂੰ ਰਾਜ ਲਭੇਗਾ, ਇਹ ਸੁਣ ਕੇ ਪ੍ਰੇਮ ਭਾਵ ਤੋਂ ਬਿਨਾਂ ਸਿੱਖ ਹੋਣਾ, ਹਿਰਸ ਦੀ ਸਿੱਖੀ ਹੈ। ਚੌਥੀ ਭਾਵਨੀ ਦੀ ਓਹ ਸਿਖੀ ਹੈ ਜੋ ਗੁਰੂ ਦੀ ਹਸਤੀ ਨੂੰ ਪਰਤੱਖ ਪ੍ਰਮੇਸਰ ਸਮਝ ਕੇ ਆਪਣੇ ਮਨ ਵਿਚ ਗੁਰੂ ਮੂਰਤਿ ਦਾ

ਅਧਿਐਨ ਕਰਨਾ, ਤੇ ਉਨ੍ਹਾਂ ਦੇ ਬਚਨਾਂ ਤੇ ਭਰੋਸਾ ਰਖਣਾ ਅਤੇ ਹਰ ਵੇਲੇ ਪ੍ਰੇਮ ਵਿਚ ਲਗੇ ਰਹਿਣਾ। ਪੰਜਵੀਂ ਦੁਖ ਸੁਖ, ਲਾਭ ਹਾਣ, ਜਨਮ ਮਰਨ, ਮਾਨ ਅਪਮਾਨ ਵਿਚ ਗੁਰੂ ਦਾ ਭਾਣਾ ਮੰਨ ਕੇ ਪ੍ਰਸੰਨ ਰਹਿਣਾ। ਬਿਨਾਂ ਗੁਰੂ ਦੇ ਹੋਰ ਕਿਸੇ ਦੇਵੀ ਦੇਵਤੇ, ਮੜ੍ਹੀ ਮਸਾਣੀ ਦੀ ਮੰਨਤ ਨਾ ਮੰਨਣੀ। ਮਨ ਤਨ ਤੇ ਧਨ ਗੁਰੂ ਦੇ ਅਰਪਨ ਕਰਣਾ, ਇਹ ਸਿਦਕ ਭਰੀ ਸਿਖੀ ਹੈ। ਅਜਿਹੇ ਸਿਖਾਂ ਦੇ ਅੰਗ ਸੰਗ ਸਦਾ ਗੁਰੂ ਸਹਾਇਕ ਰਹਿੰਦਾ ਹੈ। ਸਿਖਾਂ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਚਰਨਾਮ੍ਰਿਤ ਤੇ ਖੰਡੇ ਦੇ ਅੰਮ੍ਰਿਤ ਵਿਚ ਕੀ ਅੰਤਰ (ਭੇਦ) ਹੈ? ਕਿਸ ਦੀ ਸ਼ਕਤੀ ਵਿਸ਼ੇਸ਼ ਹੈ? ਬਚਨ ਹੋਇਆ, ਭਾਈ **ਸਿਖੋ** ! ਜੰਤ੍ਰ ਮੰਤ੍ਰ ਤੰਤ੍ਰ ਇਹ ਤਿੰਨੇ ਸਾਰੇ ਕਾਰਜ ਸਿਧ ਕਰਦੇ ਹਨ।

**ਜੰਤ੍ਰ** ਓਹ ਹੈ ਜੋ ਟੋਟਕੇ ਲਿਖ ਕੇ ਯਾ ਕੋਈ ਵਸਤੂ ਤਵੀਤ ਮੜ੍ਹਾ ਕੇ ਕਿਸੇ ਦੇ ਗਲ ਯਾ ਡੋਲੇ ਨਾਲ ਬੰਨ੍ਹੇ।

**ਮੰਤ੍ਰ** ਓਹ ਹੈ ਜੋ ਪੜ੍ਹ ਕੇ ਫੂਕ ਮਾਰੀ ਜਾਵੇ ਯਾ ਕੰਨ ਵਿਚ ਸੁਣਾਇਆ ਜਾਵੇ।

**ਤੰਤ੍ਰ** ਓਹ ਹੈ ਜੋ ਦਵਾਈਆਂ ਦੇ ਮੇਲ ਦਾ ਨਾਮ ਹੈ। ਜਿਵੇਂ: ਸ਼ੋਰਾ, ਗੰਧਕ, ਕੋਇਲਾ ਮਿਲ ਕੇ ਬਰੂਦ ਬਣਦਾ ਹੈ। ਭਾਵੇਂ ਉਹ ਕਲੇ ਕਲੇ ਵੀ ਕਾਰਜ ਸਿਧ ਕਰਦੇ ਹਨ, ਪਰ ਜਿਥੇ ਤਿੰਨੇ ਮਿਲ ਜਾਣ, ਓਥੇ ਅਧਕ, ਕੰਮ ਸਿੱਧ ਹੁੰਦਾ ਹੈ। ਏਧਰ ਜੋ ਚਰਨ ਧੋ ਕੇ ਇਸ ਉਤੇ ਗੁਰ ਮੰਤ੍ਰ ਪੜ੍ਹ ਕਰ ਮਿਲਾ ਦੇਣਾ ਤੇ ਭਜਨ ਕਰਨ ਦਾ ਉਪਦੇਸ਼ ਹੋਣਾ, ਇਹ ਕੇਵਲ ਮੰਤ੍ਰ ਬਲ ਤੋਂ ਸਤੋ ਗੁਣੀ ਚਰਨਾਮ੍ਰਿਤ ਬਣਦਾ ਹੈ।

ਖੰਡੇ ਦੇ ਅੰਮ੍ਰਿਤ ਵਿਚ ਜੋ ਜਲ, ਮਿਸ਼ਟਾਨ ਵਿਚ ਲੋਹੇ ਦੇ ਪਾਤ੍ਰ ਵਿਚ ਲੋਹੇ ਦਾ ਖੰਡਾ ਫਿਰਦਾ ਹੈ, ਇਸ ਤੰਤ੍ਰ ਤੋਂ ਬਾਰੂਦ ਵਾਲਾ ਤਾਕਤ ਅਰਥਾਤ ਬਿਜਲੀ ਵਾਂਗੂੰ ਇਕ ਅਜਿਹੀ ਸ਼ਕਤੀ ਉਤਪੰਨ ਹੁੰਦੀ ਹੈ ਜਿਸ ਕਰਕੇ ਓਹ ਅੰਮ੍ਰਿਤ ਛਕਣ ਵਾਲੇ ਦੇ ਹਿਰਦੇ ਅੰਦਰ ਬੀਰ ਰਸ ਤੇ ਧਰਮ ਦੀ ਦਲੇਰੀ ਭਰ ਜਾਂਦੀ ਹੈ। ਇਸ ਅੰਮ੍ਰਿਤ ਤੋਂ ਜੋ ਗੁਰਬਾਣੀ ਦਾ ਜਾਪ, ਪੰਜ ਸਿੰਘ ਇਕ ਮਨ ਹੋ ਕੇ ਕਰਦੇ ਹਨ, ਓਹ ਮੰਤ੍ਰ ਹੈ।

ਪੰਜ ਕਕੇ ਜੋ ਧਾਰਨ ਕਰਾਏ ਜਾਂਦੇ ਹਨ, ਇਹ ਜੰਤ੍ਰ ਹੈ। ਸੋ,

ਏਸ ਜੰਤ੍ਰ, ਤੰਤ੍ਰ, ਮੰਤ੍ਰ ਤਿੰਨਾਂ ਦੀ ਇਕਠੀ ਤ੍ਰਿਗੁਣੀ ਸ਼ਕਤੀ (ਜਿਸ ਨੂੰ ਮਿਸ ਮਰੇਜ਼ਮ ਆਖਦੇ ਹਨ), ਬਹੁਤ ਭਾਰੀ ਪ੍ਰਗਟ ਹੋ ਜਾਂਦੀ ਹੈ। ਇਸ ਵਾਸਤੇ ਖੰਡੇ ਦਾ ਅੰਮ੍ਰਿਤ ਚਰਨਾਮ੍ਰਿਤ ਨਾਲੋਂ ਕਈ ਹਿਸੇ ਵਧੇਰੇ ਸ਼ਕਤੀ ਵਾਲਾ ਹੈ ਜਿਸ ਦਾ ਫਲ ਤੁਸੀਂ ਪ੍ਰਤਖ ਬਜਰੂੜ ਦੀ ਲੜਾਈ ਵਿਚ ਦੇਖ ਚੁਕੇ ਹੋ। ਜਿਨ੍ਹਾਂ ਰੰਘੜਾਂ ਗੁਜਰਾਂ ਤੋਂ ਪੰਜ ਸੋ ਸਿਖ ਮਾਰ ਖਾ ਕੇ ਨਸ ਆਏ ਸੀ ਓਨਾਂ ਨੂੰ ਪੰਜਾਹ ਕੁ ਅੰਮ੍ਰਿਤਧਾਰੀ ਸਿੰਘ ਮਾਰ ਕੁਟ ਕੇ ਸਿਧੇ ਕਰ ਆਏ ਸਨ।

## ਅਗੰਮੀ ਵਾਕ

ਇਕ ਦਿਨ ਗੁਰੂ ਜੀ ਆਪਣੇ ਮਹਿਲਾਂ ਵਲ ਜਾ ਰਹੇ ਸਨ ਤਾਂ ਭਾਈ ਰਾਮ ਕੋਇਰ ਜੀ ਪਿੱਛੇ ਪਿੱਛੇ ਚਲੇ ਗਏ। ਤਾਂ ਬਚਨ ਹੋਇਆ, ਭਾਈ ਬੁਢੇ ਕੇ ਜਾਓ, ਤੁਸਾਡੀ ਬਡੀ ਉਮਰ ਹੋਵੇਗੀ, "ਤੇਰਾ ਘਰ ਪਾਰ ਮੇਰਾ ਉਰਾਰ।" ਜਦ ਉਸ ਨੇ ਉਰਾਰ ਗੁਪਤ ਗਲ ਦਾ ਭੇਦ ਪੁਛਿਆ ਤਾਂ ਗੁਰੂ ਜੀ ਬੋਲੇ ਹੁਣ ਤੇਰਾ ਮੇਰਾ ਬਿਓਗ ਹੋ ਜਾਵੇਗਾ। ਤੂੰ ਸਤਲੁਜੋਂ ਪਾਰ ਪੱਛਮ ਵਲ, ਮੈਂ ਉਰਾਰ ਪੂਰਬ ਵਲ ਰਹਾਂਗਾ। ਉਮਰ ਤੇਰੀ ਵਡੀ ਹੋਵੇਗੀ, ਤੂੰ ਖ਼ਾਲਸੇ ਦੇ ਬਹੁਤ ਚਲਿਤ੍ਰ ਦੇਖੇਂਗਾ। ਮੇਰੇ ਪਿਛੋਂ ਚਾਲ੍ਹੀ ਬਰਸ ਖ਼ਾਲਸਾ ਬਹੁਤ ਦੁਖ ਪਾਵੇਗਾ, ਫਿਰ ਕੁਝ ਦਿਨ ਰਾਜ ਭੋਗੇਗਾ। ਹੋਰ ਲੋਕ ਇਨ੍ਹਾਂ ਦੀ ਪਰਜਾ ਹੋ ਕੇ ਰਹਿਣਗੇ। ਇਹ ਬਚਨ ਸੁਣ ਕੇ ਚੌਰ ਵਾਲੇ ਉਸਨਾਕ ਸਿੰਘ ਨੇ ਬੇਨਤੀ ਕੀਤੀ, ਗੁਰੂ ਜੀ ਫਿਰ ਕੀ ਹੋਵੇਗਾ? ਮਹਾਰਾਜ ਬੋਲੇ, ਫਿਰ ਓਹ ਫਰੰਗੀ ਆਵਣਗੇ। ਜਿਨ੍ਹਾਂ ਨੂੰ ਨੌਵੇਂ ਪਾਤਿਸ਼ਾਹ ਜੀ ਸੱਦ ਗਏ ਹਨ। ਸਿੰਘ ਫਿਰੰਗੀਆਂ ਨਾਲ ਮਿਲ ਕੇ ਸਮਾਂ ਗੁਜ਼ਾਰਿਆ ਕਰਨਗੇ। ਭਾਵੇਂ ਫਰੰਗੀ ਲੋਕ ਸਾਰੇ ਭਾਰਤ ਵਰਸ਼ ਵਿਚ ਆਪਣਾ ਸਿੱਕਾ ਅਤੇ ਹੁਕਮ ਚਲਾਉਣ ਤੇ ਸਾਰਿਆਂ ਰਾਜਿਆਂ ਨੂੰ ਆਪਣੇ ਅਧੀਨ ਕਰਨਗੇ ਪਰ ਖ਼ਾਲਸੇ ਨੂੰ ਓਨਾ ਦੀ ਤੇ ਓਨਾਂ ਨੂੰ ਖ਼ਾਲਸੇ ਦੀ ਸਹਾਇਤਾ ਬਣੀ ਰਹੇਗੀ। ਸਿਖਾਂ ਨੇ ਕਿਹਾ ਕੇ ਸਿੰਘ ਤੇ ਫਰੰਗੀ ਆਪੋ ਵਿਚ ਮਿਲੇ ਰਹਿਣਗੇ ਤਾਂ ਇਨ੍ਹਾਂ ਦੇ ਕਰਮ ਧਰਮ ਇਕ ਨਾ ਹੋ ਜਾਣਗੇ? ਮਹਾਰਾਜ ਬੋਲੇ, ਭਾਈ ਸਿਖੋ ! ਮੇਰੇ ਸਿੰਘ ਇਕਮਿਕ ਗਡ ਮਡ ਹੋ ਕੇ ਭੀ ਕੰਵਲ ਦੇ ਫੁਲ ਵਾਂਗ ਅਸੰਗ (ਨਿਰਲੇਪ) ਰਹਿਣਗੇ।

ਪਰ ਜਿਹੜੇ ਸਿੰਘ, ਸਿੰਘਣੀਆਂ ਮੀਰਾਂ ਪੀਰਾਂ ਦੀਆਂ ਕਬਰਾਂ ਖੋਦਣਗੇ ਤੇ ਬ੍ਰਾਹਮਣਾ ਮਗਰ ਲਗਣਗੇ, ਓਹ ਲੋਕ ਪਰਲੋਕ ਵਿਚ ਕਸ਼ਟ ਸਹਾਰਨਗੇ। ਜੇਹੜੇ ਸਿੰਘ ਮੇਰੇ ਬਚਨਾਂ ਤੇ ਚਲਣਗੇ, ਓਨਾਂ ਨੂੰ ਕੋਈ ਦੋਸ, ਕਸ਼ਟ ਨਹੀਂ ਵਿਆਪੇਗਾ। ਮੈਂ ਉਨ੍ਹਾਂ ਦੇ ਅੰਗ-ਸੰਗ ਰਹਿ ਕੇ ਸਭ ਕਾਜ ਸੁਧਾਰਾਂਗਾ, ਯਥਾ-

**ਰਹਣੀ ਰਹੈ ਸੋਈ ਸਿਖ ਮੇਰਾ ॥**
**ਉਹ ਸਾਹਿਬ ਮੈ ਉਸ ਕਾ ਚੇਰਾ ॥**

ਇਸੇ ਭਾਂਤ ਗਲਬਾਤ ਹੋ ਰਹੀ ਸੀ ਤਦ ਲਾਂਗਰੀਆਂ ਨੇ ਆ ਕੇ ਅਰਦਾਸ ਕੀਤੀ ਕਿ ਮਹਾਰਾਜ ਪ੍ਰਸ਼ਾਦ ਤਿਆਰ ਹੈ। ਗੁਰੂ ਜੀ ਨੇ ਸਭ ਸਿਖਾਂ ਸਮੇਤ ਪ੍ਰਸ਼ਾਦ ਛਕ ਕੇ ਬਿਸਰਾਮ ਕੀਤਾ।

## ਮਸੰਦਾਂ ਦੀ ਨਕਲ ਤੇ ਓਹਨਾਂ ਦੇ ਕਰਮਾਂ ਦਾ ਫਲ

ਸੰ. ੧੭੫੮ ਬਿ. ਨੂੰ ਢਾਕੇ ਬੰਗਾਲ ਦੀ ਬੜੀ ਸੰਗਤ ਆਈ। ਯਥਾ ਯੋਗ ਉਸ ਦੇਸ਼ ਦੇ ਤੋਹਫੇ ਭੇਟ ਕੀਤੇ। ਇਕ ਸੇਠ ਰਾਮ ਲਾਲ ਜੌਹਰੀ ਨੇ ਅਮੋਲਕ ਸੋਨੇ ਦਾ ਚੂੜਾ, ਹੀਰੇ, ਪੰਨੇ, ਮਾਣਕ, ਪੁਖਰਾਜ, ਚੂਨੀਆ ਤਾਮੜੇ ਲਸਨੀਏ, ਨੀਲਮ, ਫਿਰੋਜੇ, ਹਕੀਕ ਸਬਜੇ ਮੋਤੀ ਆਦਿਕ ਜੜੇ ਹੋਏ ਗੁਰੂ ਜੀ ਪਾਸ ਨਜ਼ਰਾਨਾ ਭੇਟ ਕੀਤਾ। ਜਿਸ ਨੂੰ ਸਭ ਨੇ ਸਲਾਹਿਆ, ਓਸ ਸੇਠ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਇਹ ਸਭ ਨਗ ਮਾਤਾ ਸੁੰਦਰੀ ਜੀ ਵਾਸਤੇ ਹੈਨ ਅਤੇ ਇਸ ਤੋਂ ਚੰਗੇ ਮਾਤਾ ਜੀਤੋ ਜੋਗਾ ਬੁਲਾਕੀ ਦਾਸ ਮਸੰਦ ਦੇ ਹਥ ਭੇਜੇ ਹਨ। ਬੁਲਾਕੀ ਦਾਸ ਤੋਂ ਪੁਛਿਆ ਤਾਂ ਓਹ ਮੁਕਰ ਗਿਆ। ਜਦ ਉਸ ਦੇ ਘਰ ਦੀ ਤਲਾਸ਼ੀ ਲਈ ਤਾਂ ਓਹ ਚੂੜਾ ਤੇ ਹੋਰ ਅਨੇਕ ਪ੍ਰਕਾਰ ਦੀਆਂ ਸਿਖਾਂ ਦੀਆਂ ਦਿਤੀਆਂ ਹੋਈਆਂ ਭੇਟਾਵਾਂ ਨਿਕਲੀਆਂ। ਇਸੇ ਤਰ੍ਹਾਂ ਪਟਨੇ ਸਾਹਿਬ ਦੇ ਨਿਵਾਸੀ ਰਾਜਾ ਫਤੇ ਚੰਦ ਨੇ ਅਨੇਕ ਤੋਹਫ਼ੇ ਭੇਜੇ। ਇਕ ਕੜਿਆਂ ਦੀ ਜੋੜੀ ਤੇ ਇਕ ਬਾਦਲੇ ਦਾ ਥਾਨ ਭੇਜਿਆ। ਗਣਪਤ ਸੇਠ ਸ਼ਿਕਾਰਪੁਰੀਏ, ਚੈਨਰਾਇ, ਸਿੰਧ ਹੈਦਰਾਬਾਦ ਗੁਰਦਿਤਾ ਮਲ ਸੌਦਾਗਰ ਆਗਰੇ ਵਾਲੇ ਨੇ ਭੀ ਜੋ ਆਪੋ ਆਪਣੀਆਂ ਚੀਜ਼ਾਂ ਭੇਜੀਆਂ ਸਨ, ਪੁਛੀਆਂ। ਪਤਾ ਲਗਾ ਕਿ ਸਭ

ਮਸੰਦ ਖਾ ਗਏ। ਫਿਰ ਗੁਰੂ ਸਾਹਿਬ ਨੇ ਮਸੰਦਾਂ ਨੂੰ ਚੰਗੀ ਤਰ੍ਹਾਂ ਤਾੜਨਾ ਕੀਤੀ।

ਇਨ੍ਹਾਂ ਦਿਨਾਂ ਵਿਚ ਹੀ ਮਸੰਦਾਂ ਦੇ ਕਰਮਾਂ ਦਾ ਫਲ ਭੁਗਵਾਉਣ ਲਈ ਸ੍ਵਾਂਗੀ ਗੁਰੂ ਕੇ ਹਜ਼ੂਰ ਆ ਗਏ ਅਤੇ ਉਨ੍ਹਾਂ ਇਹ ਸਾਂਗ ਕੀਤਾ- "ਇਕ ਮਸੰਦ ਦੋ ਘੋੜੀਆਂ, ਦੋ ਵਛੇਰੇ, ਦੋ ਨੌਕਰ, ਦੋ ਕੁਤੇ, ਇਕ ਵੇਸ਼ਵਾ ਨਾਲ ਲੈ ਕੇ ਇਕ ਸਚੇ ਸ਼ਰਧਾਲੂ ਗਰੀਬ ਸਿਖ ਦੇ ਘਰ ਜਾ ਵੜਿਆ। ਸਿੱਖ ਤਾਂ ਘਰ ਨਹੀਂ ਸੀ, ਉਸ ਦੀ ਸਿਖਣੀ ਨੇ ਅੰਦਰੋਂ ਆ ਕੇ ਮਸੰਦ ਦੇ ਪੈਰਾਂ ਤੇ ਮੱਥਾ ਟੇਕਿਆ ਤੇ ਬੇਨਤੀ ਕੀਤੀ, ਮਹਾਰਾਜ ! ਸਿੱਖ ਤਾਂ ਘਰ ਨਹੀਂ ਕਿਤੇ ਗਿਆ ਹੈ। ਮਸੰਦ ਬੋਲਿਆ, ਹੇ ਗੁਰੂ ਮਾਰੇ ਨਿਭਾਗ ! ਤੇਰੇ ਘਰ ਗੁਰੂ ਕੇ ਚਲ ਕੇ ਆਏ, ਤੂੰ ਘਰ ਨਾ ਰਹਿਓ, ਹੁਕਮ ਕੀਤਾ ਤਾਂ ਸਿਖਣੀ ਨੇ ਛੇਤੀ ਹੀ ਛਿਣਕਾਉ ਕਰ, ਝਾੜੂ ਦੇ ਕਰ ਪਲੰਘ ਵਿਛਾ ਦਿੱਤੇ, ਓਹ ਵਾਣ ਦੇ ਜਾਣ ਕੇ ਮਸੰਦ ਨੇ ਤੋੜ ਦਿਤੇ, ਫਿਰ ਓਹ ਗਵਾਂਢੀਆਂ ਤੋਂ ਸੂਤ ਦੇ ਬੁਣੇ ਹੋਏ ਅੰਗ ਦੇ ਹੋਰ ਦੋ ਲੈ ਆਈ ਤੇ ਵਿਛਾਈ ਕਰ ਦਿਤੀ। ਭਾਵੇਂ ਪਸੰਦ ਤਾਂ ਓਹ ਵੀ ਨਾ ਆਏ ਪਰ ਉਨ੍ਹਾਂ ਉਤੇ ਬੈਠ ਕੇ ਸਿਖ ਦੀ ਇਕ ਬੇਟੀ ਨੂੰ ਵੇਸਵਾ ਦੇ ਮੁਠੀਆਂ ਭਰਨ ਲਾ ਦਿਤਾ, ਦੂਜੀ ਸਿਖ ਨੂੰ ਸਦਣ ਲਈ ਭੇਜੀ। ਨੌਕਰਾਂ ਨੇ ਘੋੜੀਆਂ ਅਗੇ ਤੂੜੀ ਦਾਣਾ ਮਨ ਭਾਉਂਦਾ ਪਾ ਕੇ ਨਿਹਾਰੀ ਪਕੀ ਮੰਗੀ ਤਾਂ ਸਿਖਣੀ ਨੇ ਆਖਿਆ ਘੀਉ ਘਰ ਨਹੀਂ, ਸਿਖ ਆ ਕੇ ਦੇਵੇਗਾ। ਏਨਾਂ ਜਵਾਬ ਸੁਣ, ਮਸੰਦ ਨੇ ਗਾਲਾਂ ਤੇ ਬਦਅਸੀਸਾਂ ਦੇ ਕੇ ਚੰਗਾ ਮੂੰਹ ਸਲੂਣਾ ਕਰ ਲਿਆ। ਫਿਰ ਸਿੱਖ ਭੀ ਮਸੰਦ ਦੀ ਚਰਣੀ ਆ ਲਗਾ। ਲਤ ਮਾਰ ਕੇ ਆਖਿਆ, ਗੁਰੂ ਮਾਰਿਆਂ ਅਗੇ ਖਾਲੀ ਹੱਥ ਮੱਥਾ ਟੇਕਣਾ ਤੈਨੂੰ ਕਿਸ ਨੇ ਸਿਖਾਇਆ ਹੈ। ਜਾ, ਛੇਤੀ ਦਰਸ਼ਨ ਭੇਟ ਤੇ ਸਰਦਾਈ ਲਿਆ। ਸਿਖਣੀ ਨੂੰ ਆਖਿਆ, ਬੇਗਮ ਸਾਹਿਬਾ ਦੇ ਇਸ਼ਨਾਨ ਲਈ ਗਰਮ ਜਲ, ਵੇਸਣ, ਤੇਲ, ਦਹੀਂ ਲੈ ਕੇ ਹਾਜ਼ਰ ਹੋਵੇ। ਸਿਖ ਲੜਕੀ ਨੂੰ ਵੇਸਵਾ ਦੀ ਸੇਵਾ ਤੇ ਸਿਖਣੀ ਨੂੰ ਪ੍ਰਸ਼ਾਦ ਤਿਆਰ ਕਰਨ ਲਾਇਆ। ਆਪ ਸਿਖਣੀ ਦੀ ਨੱਥ, ਗਹਿਣੇ ਰਖ ਕੇ ਖੰਡ, ਦੋ ਰੁਪਏ ਲੈ ਕੇ ਦਰਸ਼ਨੀ ਪੂਜਾ ਦੇਣ ਲਈ ਜਦ ਮਸੰਦ

ਪਾਸ ਗਿਆ ਤਾਂ ਓਸ ਆਖਿਆ ਪਹਿਲੇ ਵਛੇਰਿਆਂ ਨੂੰ ਸੇਰ ਮਖਣ, ਅਧ ਪਾ ਮਿਰਚਾਂ ਲਿਆ ਕੇ ਦੇ, ਤਦ ਤੇਰੀ ਹੋਰ ਚੀਜ਼ ਪ੍ਰਵਾਣ ਹੋਵੇਗੀ। ਸਿਖ ਤਾਂ ਵਿਚਾਰਾ ਮਖਣ ਲੈਣ ਲਈ ਲੋਕਾਂ ਦੇ ਘਰੀਂ ਫਿਰਨ ਲਗਾ ਤੇ ਓਹ ਦੁਧ ਖੰਡ ਕੁਝ ਤਾਂ ਨੋਕਰਾਂ ਨੇ ਪੀਤਾ, ਬਾਕੀ ਵਛੇਰਿਆਂ ਤੇ ਕੁਤਿਆਂ ਨੂੰ ਪਿਆਲ ਛਡਿਆ। ਆਪਣੇ ਤੇ ਵੇਸਵਾ ਲਈ ਹੋਰ ਮੰਗਾਇਆ ਜੋ ਸਿਖਣੀ ਨੇ ਗਵਾਂਢੀਆਂ ਤੋਂ ਲਿਆ ਦਿਤਾ। ਥੋੜਾ ਦੇਖ ਕੇ ਭਾਂਡਾ ਭੰਨ ਕੇ ਕੁਫਰ ਬੋਲਣ ਲਗ ਪਿਆ, ਤਦੋਂ ਸਿਖਣੀ ਨੇ ਖੀਰ, ਧੋਤੀ ਹੋਈ ਦਾਲ, ਫੁਲਕੇ ਤਿਆਰ ਕਰਕੇ ਮਸੰਦ ਨੂੰ ਛਕਾਉਣ ਲਈ ਸਦਿਆ ਤਾਂ ਨੱਕ ਵਟ ਕੇ ਬੋਲਿਆ, ਗੁਰੂ ਮਾਰਿਆ ਹਤਿਆਰਿਆ ਸਿਖਾ, ਨਾ ਸ਼ਰਾਬ, ਨਾ ਮਹਾਂ ਪ੍ਰਸ਼ਾਦ ਅਸੀਂ ਕੀ ਤੇਰਾ ਸਿਰ ਛਕੀਏ? ਏਨਾ ਕਹਿ ਕੇ ਥਾਲੀਆਂ ਕੁਤਿਆਂ ਅਗੇ ਰਖ ਦਿਤੀਆਂ। ਨੋਕਰ ਨੂੰ ਕਿਹਾ, ਕਾਠੀ ਪਾ, ਚਲੀਏ। ਲੈ ਸਿਖਾ ਸਾਡੀ ਖੁਸ਼ੀ ਤਾਂ ਨਹੀਂ ਲਈ, ਹੁਣ ਸਰਾਪ ਦੇ ਕੇ ਤੇਰਾ ਬੇੜਾ ਗਰਕ ਕਰਾਂਗੇ। ਸਿਖ ਨੇ ਕੰਬ ਕੰਬ ਕੇ ਮਸੰਦ ਦੇ ਚਰਨ ਫੜ ਲਏ ਅਤੇ ਜ਼ਮੀਨ ਗਹਿਣੇ ਰਖ ਕੇ ਦੋ ਬੋਤਲਾਂ ਇਕ ਬਕਰਾ ਤੇ ਘੀਉ, ਮਸਾਲ ਲਿਆ ਕੇ ਪ੍ਰਸ਼ਾਦ ਤਿਆਰ ਕੀਤਾ। ਫਿਰ ਮਸੰਦ ਅਰਦਾਸ ਕਰਨ ਤੇ ਅੜ ਬੈਠਾ, ਓੜਕ ੫/-ਰੁਪਏ ਲੈ ਕੇ ਅਰਦਾਸ ਕੀਤੀ। ਸਵੇਰੇ ਉਠ ਕੇ ਆਖਿਆ, ਸਾਨੂੰ ਪੂਜਾ ਦੇ ਕੇ ਤੋਰੋ, ਗਾਲੀਆਂ ਦੇ ਕੇ ਲਾਲ ਅੱਖਾਂ ਕਢ ਕੇ ਸਿੱਖ ਨੂੰ ਅਜਿਹਾ ਡਰਾਇਆ ਜਾਣੋ ਧਰਤੀ ਨੂੰ ਉਲਟਾ ਸਿਟੇਗਾ। ਓੜਕ ਦੋ ਰੁਪਏ ਇਕ ਡਬਾ ਖੇਸ, ਆਪ ਇਕ ਰੁਪਇਆ, ਚੋਪ ਕੰਜਰੀ ਨੂੰ ਇਕ ਇਕ ਰੇਜ਼ਾ ਨੌਕਰਾਂ ਨੂੰ ਦਿਵਾ ਕੇ ਸਿਖ ਦਾ ਖਹਿੜਾ ਛਡਿਆ। ਤੁਰਦੇ ਹੋਏ ਫਿਰ ਭੀ ਸਬਰ ਨਾ ਕੀਤਾ, ਚੁਤਹੀ ਨਵੀਂ ਜੋ ਹੇਠ ਵਿਛਾਈ ਸੀ, ਆਪੇ ਅਰਦਾਸ ਕਰ ਲਈ। ਸਿੱਖ ਵਿਦਾ ਕਰਨ ਪਿਡੋਂ ਬਾਹਰ ਆਇਆ ਤਾਂ ਦੋ ਚਾਰ ਪਿਆਰ ਦੀਆਂ ਗਲਾਂ ਕਰਕੇ ਮਸੰਦ ਨੇ ਆਪਣੇ ਨੌਕਰਾਂ ਲਈ ਸਿਖ ਦੀ ਬੇਟੀ ਦਾ ਸੁਆਲ ਚੁਕ ਪਾਯਾ। ਓਸ ਨੇ ਆਖਿਆ, ਜੀ ਇਹ ਮੰਗੀ ਹੋਈ ਹੈ। ਏਹ ਸੁਣ ਕੇ ਫੇਰ ਭੂਤਰ ਗਿਆ, ਖੁਸ਼ੀਆਂ ਦੀ ਥਾਂ ਗਾਲੀਆਂ ਦਿੰਦਾ ਚਲਾ ਗਿਆ। ਸਿਖ ਸਿਖਣੀ ਪ੍ਰੇਮੀ ਵਿਚਾਰੇ,

ਮਸੰਦ ਦੀ ਘੋੜੀ ਦੀ ਪੈੜ ਦੀ ਧੂੜ ਮਥੇ ਨੂੰ ਲਾ ਲਾ ਧੰਨ ਸਤਿਗੁਰੂ ਧੰਨ ਸਤਿਗੁਰੂ ਆਖਦੇ ਘਰ ਨੂੰ ਮੁੜ ਆਏ। ਸਿਖਣੀ ਨੇ ਅਥਰੂ ਕੇਰ ਕੇ ਹਉਕਾ ਭਰ ਕੇ ਆਖਿਆ, ਜੇ ਸਾਡੇ ਘਰ ਮਾਇਆ ਹੁੰਦੀ ਤਾਂ ਅਸੀਂ ਸਤਿਗੁਰਾਂ ਦਿਆਂ ਨੂੰ ਗੁਸੇ ਕਿਉਂ ਜਾਣ ਦਿੰਦੇ, ਸਾਥੋਂ ਕੁਝ ਸੇਵਾ ਨਾ ਹੋਈ, ਤਾਂਹੀ ਓਹ ਗਾਲਾਂ ਦਿੰਦੇ ਗਏ ਹਨ। ਸਿਖ ਬੋਲਿਆ, ਕਮਲੀਏ ਏਨਾਂ ਦੀਆਂ ਗਾਲਾਂ ਘਿਉ ਦੀਆਂ ਨਾਲਾਂ ਹਨ।

ਜਦ ਗੁਰੂ ਜੀ ਨੇ ਮਸੰਦ ਦੀ ਇਹ ਨਕਲ ਸੁਣੀ ਤਾਂ ਸਭਨਾ ਦੇ ਦਿਲ ਹਲ ਗਏ ਤੇ ਗੁਰੂ ਜੀ ਨੇ ਸਿਖਾਂ ਤੋਂ ਪੁਛਿਆ ਤਾਂ ਓਹਨਾਂ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਸਾਨੂੰ ਇਸ ਤੋਂ ਭੀ ਵਧ ਕੇ ਮਸੰਦ ਕਸ਼ਟ ਦਿੰਦੇ ਹਨ। ਗੁਰੂ ਜੀ ਨੇ ਆਖਿਆਂ ਤਾਂ ਜ਼ਰੂਰ ਏਨਾਂ ਨੂੰ ਕਰਮਾਂ ਦਾ ਫਲ ਦੇਣਾ ਚਾਹੀਦਾ ਹੈ। ਇਸ ਲਈ ਗੁਰੂ ਜੀ ਨੇ ਸਭ ਮਸੰਦ ਪਕੜ ਮੰਗਾਏ। ਸਿਖ ਜੋ ਪਹਿਲਾਂ ਹੀ ਮਸੰਦਾਂ ਤੋਂ ਤੰਗ ਸਨ, ਸਭ ਪਕੜ ਪਕੜ ਕਰ ਹਾਜ਼ਰ ਕਰਨ।

ਇਕ ਬਖਤ ਮਲ ਮਸੰਦ ਲੰਮੇ ਦੇਸ ਦਾ ਜ਼ਨਾਨੇ ਕਪੜੇ ਪਾ ਕੇ ਮਾਤਾ ਜੀ ਦੀ ਸ਼ਰਨੀ ਗਿਆ, ਮਾਤਾ ਜੀ ਨੇ ਉਸ ਨੂੰ ਛੁੜਾ ਦਿਤਾਂ, ਹੁਕਮ ਹੋਇਆ, ਸਦਾ ਹੀ ਇਹੋ ਬਸਤਰ ਰਖੇ। ਹੁਣ ਤਕ ਓਸ ਮਸੰਦ ਦਾ ਗੱਦੀਦਾਰ ਛਲੇ ਚੂੜੀਆਂ ਆਦਿਕ ਪਾਉਂਦਾ ਹੈ ਤੇ ਜ਼ਨਾਨਾ ਬਾਣਾ ਰਖਦਾ ਹੈ। ਇਸੇ ਤਰ੍ਹਾਂ ਹੀ ਫੇਰੂ ਆਪਣੀ ਦਾਹੜੀ ਤੇ ਹੱਥ ਬੰਨ੍ਹ ਕੇ ਆਪ ਹਾਜ਼ਰ ਹੋਯਾ ਕਿਉਂਕਿ ਗੁਰੂ ਜੀ ਦਾ ਹੁਕਮ ਸੀ। ਸਿੱਖ ਓਸ ਦਾ ਮਾਣ ਰਖਣ ਪਿਛੇ ਨਹੀਂ ਸਨ ਬੰਨ੍ਹਦੇ, ਸੋ ਓਹ ਆਪ ਹੀ ਬੰਨ੍ਹ ਕੇ ਲੈ ਆਇਆ। ਭਾਈ ਰਾਊ ਬਿੰਦ੍ਰਾਬਨ, ਚਰਨ ਦਾਸ, ਸੁਖਾਨੇ ਸ਼ਾਹ, ਚੂਖਾ, ਗੁਰੂ ਕੇ ਹਜ਼ੂਰ ਆਏ। ਗੁਰੂ ਜੀ ਨੇ ਇਹਨਾਂ ਨੂੰ ਨਿਸਕਪਟ ਜਾਣ ਕੇ ਛਡ ਦਿਤਾ ਤੇ ਬਾਕੀਆਂ ਨੂੰ ਚੰਗੀ ਤਰ੍ਹਾਂ ਸਜ਼ਾ ਦਿਤੀ। ਕਈਆਂ ਨੂੰ ਤੱਤਾ ਤੇਲ ਪਾ ਕੇ ਸਾੜਿਆ ਅਗੇ ਤੋਂ ਹੁਕਮ ਹੋਇਆ, ਮਸੰਦਾਂ ਨੂੰ ਕੋਈ ਕੁਛ ਨਾ ਦੇਵੇ, ਅਤੇ ਨਾ ਹੀ ਇਨ੍ਹਾਂ ਨਾਲ ਵਰਤੇ।

## ਸਿੱਖਾਂ ਦੀਆਂ ਸਾਖੀਆਂ

ਇਕ ਰਾਤ ਨੂੰ ਰਾਗੀਆਂ ਨੇ ਇਕ ਗਰੀਬ ਸਿਖ ਦਾ ਘਰ ਭੰਨ

ਕੇ ਚੋਰੀ ਕੀਤੀ ਤੇ ਸਵੇਰੇ ਬੜੇ ਪ੍ਰੇਮ ਨਾਲ ਕੀਰਤਨ ਕੀਤਾ। ਗੁਰੂ ਜੀ ਨੇ ਆਖਿਆ, ਸਿਖੋ ! ਏਥੇ ਹੀ ਬਸ, ਓਨ੍ਹਾਂ ਪੁਛਿਆ ਤਾਂ ਗੁਰੂ ਜੀ ਨੇ ਆਖਿਆ, ਰਾਤ ਤਾਂ ਇਹਨਾਂ ਨੇ ਗਰੀਬ ਸਿਖ ਦਾ ਘਰ ਭੰਨਿਆ ਅਤੇ ਹੁਣ ਇਹ ਪ੍ਰੇਮ ਦਿਖਾਉਂਦੇ ਹਨ। ਜਦ ਤਲਾਸ਼ੀ ਲਈ ਤਾਂ ਸਭ ਕੁਝ ਓਨਾਂ ਪਾਸੋਂ ਨਿਕਲਿਆ। ਰਾਗੀਆਂ ਨੂੰ ਗੁਰੂ ਜੀ ਨੇ ਦੰਡ ਦਿਤਾ ਤੇ ਓਸ ਸਿਖ ਨੂੰ ਸਭ ਕੁਝ ਦਿਵਾ ਦਿਤਾ।

ਇਕ ਦਿਨ ਗੁਰੂ ਜੀ ਅੰਮ੍ਰਿਤ ਵੇਲੇ ਜਾ ਰਹੇ ਸਨ ਤਾਂ ਰਸਤੇ ਵਿਚ ਨੰਦ ਸਿੰਘ ਗੁਰੂ ਕਾ ਸਿਖ ਕੰਧ ਲਿੰਬ ਰਿਹਾ ਸੀ। ਇਕ ਦਿਨ ਗਾਰੇ ਦੀ ਛਿਟ ਗੁਰੂ ਜੀ ਉਤੇ ਪੈ ਗਈ। ਗੁਰੂ ਜੀ ਨੇ ਹੁਕਮ ਕੀਤਾ, ਇਸ ਦੀ ਗਲ ਤੇ ਇਕ ਚਪੇੜ ਮਾਰੋ, ਸਿਖਾਂ ਹਲਾ ਕਰ ਦਿਤਾ। ਗੁਰੂ ਜੀ ਨੇ ਆਖਿਆ, ਤੁਹਾਨੂੰ ਇਕ ਚਪੇੜ ਮਾਰਨ ਲਈ ਆਖਿਆ ਸੀ ਤੁਸਾਂ ਤਾਂ ਹਲਾ ਹੀ ਕਰ ਦਿਤਾ। ਸਿਖਾਂ ਆਖਿਆ, ਅਸਾਂ ਤਾਂ ਆਪ ਦਾ ਹੁਕਮ ਮੰਨਿਆ ਹੈ। ਗੁਰੂ ਜੀ ਨੇ ਆਖਿਆ, ਜੇ ਹੁਕਮ ਮੰਨਦੇ ਹੋ ਤਾਂ ਇਸ ਸਿਖ ਨੂੰ ਕੋਈ ਬੇਟੀ ਦਾ ਸਾਕ ਦੇਵੇ। ਫਿਰ ਤਾਂ ਸਾਰੇ ਚੁਪ। ਗੁਰੂ ਜੀ ਕਿਹਾ, ਸਿਖੀ ਬੜੀ ਦੂਰ ਹੈ, ਸੌਖਾ ਹੁਕਮ ਮੰਨ ਲਿਆ। ਔਖਾ ਨਾ ਮੰਨਿਆ ਗਿਆ ਤਾਂ ਓਸ ਵੇਲੇ ਭਾਈ ਅਜਬ ਸਿੰਘ ਕੰਧਾਰੀਏ ਨੇ ਆਪਣੀ ਲੜਕੀ ਦਾ ਵਿਵਾਹ ਉਸ ਸਿਖ ਨਾਲ ਕੀਤਾ, ਗੁਰੂ ਜੀ ਉਸ ਸਿਖ ਤੇ ਬਹੁਤ ਖੁੱਸ਼ ਹੋਏ।

ਇਕ ਦਿਨ ਦੀਵਾਨ ਵਿਚ ਇਕ ਸੁਨਿਆਰੇ ਸਿਖ ਦਾ ਜੁਆਨ ਲੜਕਾ ਸੁਘੜ ਸਿੰਘ ਸਰਹੰਦ ਦੇ ਰਹਿਣ ਵਾਲਾ ਗੁਰੂ ਜੀ ਨੂੰ ਪਖਾ ਝਲ ਰਿਹਾ ਸੀ ਤਾਂ ਮਹਾਰਾਜ ਨੇ ਬਚਨ ਕੀਤਾ, ਅਜੇ ਸਰਹੰਦ ਵਸਣੀ ਹੈ? ਉਸ ਨੇ ਆਖਿਆ, ਮਹਾਰਾਜ ! ਵਸਾਉਣੀ ਉਜਾੜਨੀ ਆਪ ਦੇ ਅਖਤਿਆਰ ਹੈ। ਤਾਂ ਗੁਰੂ ਜੀ ਨੇ ਬਚਨ ਕੀਤਾ, ਸਰਹੰਦ ਦੇ ਉਜੜਨ ਵਿਚ ਥੋੜਾ ਚਿਰ ਰਹਿੰਦਾ ਹੈ, ਤੂੰ ਏਥੇ ਆ ਰਹੁ। ਸੋ, ਉਹ ਸੁਨਿਆਰਾ ਉਥੇ ਆ ਰਿਹਾ। ਗੁਰੂ ਜੀ ਦੀ ਕਿਰਪਾ ਨਾਲ ਉਸ ਦਾ ਇਤਬਾਰ ਬੜਾ ਹੋ ਗਿਆ।

ਇਕ ਵੇਰ ਗੁਰੂ ਜੀ ਨੇ ਬਹੁਤ ਜੇਵਰ ਬਣਵਾਇਆ ਤੇ ਉਸ ਨੇ ਕੁਝ ਨਾ ਚੁਰਾਇਆ। ਓਸ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਚੋਰੀ

ਦੇ ਕੰਮ ਵਿਚ ਬਰਕਤ ਨਹੀਂ ਹੁੰਦੀ। ਗੁਰੂ ਜੀ ਦਾ ਪਾਵਨ ਬਚਨ ਹੈ:-

**ਚੋਰ ਜਾਰ ਜੁਆਰ ਪੀੜੇ ਘਾਣੀਐ ॥ [ਪੰਨਾ ੧੨੯੮**

ਉਸ ਦਿਨ ਤੋਂ ਉਸ ਸੁਨਿਆਰੇ ਦਾ ਬੜਾ ਇਤਬਾਰ ਹੋ ਗਿਆ। ਫਿਰ ਕੁਛ ਚਿਰ ਅਗੇ ਗੁਰੂ ਜੀ ਨੇ ਗਹਿਣਾ ਘੜਾਇਆ ਤਾਂ ਉਸ ਸੁਨਿਆਰ ਨੇ ਸੋਨਾ ਚੁਰਾ ਲਿਆ ਜਿਸ ਕਰਕੇ ਇਹ ਬਚਨ ਕੀਤਾ-

**ਸੁਨਿਆਰਾ ਸਿਖ ਨਹੀਂ। ਲੁਬਾਣਾ ਰਾਠ* ਨਹੀਂ।**

ਤਾਂ ਗੁਰੂ ਅਰਜਨ ਦੇਵ ਜੀ ਨੇ ਸਾਰੀ ਸਿਖੀ ਜੱਟਾਂ ਨੂੰ ਅੱਧੀ ਅਰੋੜਿਆਂ ਨੂੰ ਅਧੀ ਲੁਬਾਣਿਆਂ, ਅਧੀ ਹੋਰ ਸਭ ਕੋਮਾਂ ਨੂੰ ਸਿਖੀ ਬਖ਼ਸ਼ੀ ਹੈ।

ਏਸ ਸਮੇਂ ਮਾਝੇ ਦੀ ਸੰਗਤ ਆਈ, ਓਸ ਬੇਨਤੀ ਕੀਤੀ, ਸਚੇ ਪਾਤਿਸ਼ਾਹ! ਜਦ ਅਸੀਂ ਤਲਬਨ ਪਿੰਡ ਆਏ ਤਾਂ ਅਧੀ ਸੰਗਤ ਅਗੇ ਲੰਘ ਗਈ ਤੇ ਅਧੀ ਪਿਛੇ ਚਬੀਨੀ ਕਰਨ ਲਗਾ ਸੀ ਤਾਂ ਦੀਪ ਕੌਰ ਮਹਾਰਾਣੀ ਸੰਗਤ ਨੂੰ ਮਿਲਣ ਵਾਸਤੇ ਸਾਡੇ ਕੋਲੋਂ ਤੁਰੀ ਰਸਤੇ ਵਿਚ ਚਾਰ ਤੁਰਕਾਂ ਨੇ ਘੇਰ ਲਈ ਤਾਂ ਇਸ ਦਾ ਕੰਗਣ ਲਾਹ ਕੇ ਸੁਟ ਦਿਤਾ। ਇਕ ਮੁਸਲਾ ਕੋਡਾ ਹੋ ਕੇ ਚੁਕਣ ਲਗਾ ਤਾਂ ਬੀਬੀ ਨੇ ਉਸ ਦੀ ਤਲਵਾਰ ਛੇਤੀ ਨਾਲ ਮਿਆਨੋ ਖਿਚ ਲਈ ਭਾਵੇਂ ਦੂਜੇ ਪਾਸੇ ਵੀ ਤਲਵਾਰਾਂ ਸਨ ਪਰ ਦੀਪ ਕੌਰ ਨੇ ਝਟ ਪਟ ਓਹ ਨੂੰ ਝਟਕਾ ਸਿਟਿਆ ਤੇ ਇਕ ਨੂੰ ਢਾਹ ਕੇ ਉਸ ਉਤੇ ਹੋ ਬੈਠੀ। ਤਦੋਂ ਨੂੰ ਅਸੀਂ ਜਲ ਪੀ ਕੇ ਪਿਛੋਂ ਆ ਪਹੁੰਚੇ ਤੇ ਉਸ ਤੁਰਕਾਂ ਨੂੰ ਮਾਰ ਕੇ ਚੌਹਾਂ ਲੋਥਾਂ ਨੂੰ ਢੱਠੇ ਖੂਹ ਵਿਚ ਸੁੱਟ ਘਤਿਆ। ਅਸੀਂ ਤਾਂ ਚਲੇ ਆਏ ਪਿਛੇ ਖਬਰੇ ਕੀ ਬਣਿਆ ਹੋਊ। ਉਸ ਦੇਵੀ ਦੀ ਇਹ ਬਹਾਦਰੀ ਸੁਣ ਕੇ ਗੁਰੂ ਸਾਹਿਬ ਤੇ ਸਭ ਸਿੰਘ ਬਾਗੋ ਬਾਗ ਹੋ ਗਏ। ਦੇਵੀ ਦਾ ਧੰਨਵਾਦ ਕੀਤਾ। ਗੁਰੂ ਜੀ ਨੇ ਉਸ ਨੂੰ ਪੁਸ਼ਾਕ ਬਖ਼ਸ਼ ਕੇ ਸਾਰੀ ਸੰਗਤ ਜੋ ਮੇਲੇ ਤੇ ਆਈ ਸੀ, ਸਚੀ ਸਿੰਘਣੀ ਜੇਹੇ ਹੋਣ ਦਾ ਹੁਕਮ ਪ੍ਰਗਟ ਕੀਤਾ।

ਇਕ ਦਿਨ ਮਾਤਾ ਗੁਜਰੀ ਜੀ ਸੁਖਮਨੀ ਸਾਹਿਬ ਦਾ ਜਦ ਏਹ ਪਾਠ ਕਰ ਰਹੇ ਸਨ, "ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥ ਤੈਸਾ

---

*ਰਾਜਾ

ਅੰਮ੍ਰਿਤੁ ਤੈਸੀ ਬਿਖੁ ਖਾਟੀ" ਤਦ ਗੁਰੂ ਕੇ ਮਹਿਲ ਮਾਤਾ ਸੁੰਦਰੀ ਜੀ ਨੇ ਬੇਨਤੀ ਕੀਤੀ ਗਰੀਬ ਨਿਵਾਜ, ਅਜ ਕਲ ਭੀ ਕੋਈ ਐਸਾ ਸੰਤ ਹੈ? ਗੁਰੂ ਜੀ ਬੋਲੇ ਜੇ ਤੁਸੀਂ ਦਰਸ਼ਨ ਕਰਨਾ ਚਾਹੁੰਦੇ ਹੋ ਤਾਂ ਪ੍ਰਸ਼ਾਦ ਤਿਆਰ ਕਰੋ। ਮਾਤਾ ਗੁਜਰੀ ਜੀ ਬੋਲੇ ਧੰਨ ਭਾਗ ਸਾਡੇ ਜੋ ਸਾਨੂੰ ਐਸੇ ਸੰਤਾਂ ਦੇ ਦਰਸ਼ਨ ਹੋਣ। ਮਾਤਾ ਸਾਹਿਬਾਂ ਨੇ ਬੜੇ ਪ੍ਰੇਮ ਨਾਲ ਪ੍ਰਸ਼ਾਦ ਤਿਆਰ ਕੀਤਾ, ਤਦੋਂ ਗੁਰੂ ਕਿਆ ਪਾਸ ਭਾਈ ਰਾਮ ਕੋਇਰ ਜੀ ਆ ਕੇ ਮੱਥਾ ਟੇਕਣ ਲਗੇ ਤਾਂ ਮਹਾਰਾਜ ਨੇ ਕਿਹਾ, ਆਪ ਜੀ ਨੂੰ ਮਾਤਾ ਜੀ ਉਡੀਕ ਰਹੇ ਹਨ, ਹੁਣ ਜਾਓ ਪ੍ਰਸ਼ਾਦ ਛਕੋ। ਉਸ ਨੇ ਪ੍ਰਸ਼ਾਦ ਛਕਿਆ। ਮਾਤਾ ਜੀ ਨੇ ਪੁਛਿਆ, ਤੁਸੀਂ ਕਿਥੇ ਰਹਿੰਦੇ ਹੋ। ਉਹ ਬੋਲਿਆ, 'ਕਾਠ ਕੀ ਪੁਤ੍ਰੀ ਕਹਾਂ ਕਰੈ ਬਪੁਰੀ, ਖਿਲਾਵਨਹਾਰੋ ਜਾਨੈ' ਮਾਤਾ ਜੀ ਸਾਡੇ ਵਸ ਕੁਝ ਨਹੀਂ, ਜਿਥੇ ਗੁਰੂ ਨੇ ਰਖਣਾ ਓਥੇ ਰਹਿੰਦੇ ਹਾਂ। ਜੋ ਕਰਾਉਂਦਾ ਹੈ, ਕਰਦੇ ਹਾਂ। ਓਨਾਂ ਦੇ ਹੋਰ ਬਚਨ ਬਿਲਾਸ ਸੁਣ ਕੇ ਮਾਈਆਂ ਬਹੁਤ ਪ੍ਰਸੰਨ ਹੋਈਆਂ ਤੇ ਭਾਈ ਰਾਮ ਕੁਇਰ ਗੁਰੂ ਕਿਆਂ ਪਾਸ ਆ ਬੈਠੇ। ਤਦੋਂ ਬਹੁਤ ਸਿਖ ਸਾਧ ਆਏ। ਗੁਰੂ ਜੀ ਨੇ ਕੜਾਹ ਪ੍ਰਸ਼ਾਦ ਕਰਾ ਕੇ ਹੁਕਮ ਦਿਤਾ ਕਿ ਸਭ ਲੁਟ ਲਓ, ਸਿੰਘਾਂ ਝਟ ਲੁਟ ਪਾ ਦਿੱਤੀ। ਬਹੁਤ ਸਾਰੇ ਸੰਤੋਖੀ ਸਿਖ ਭਾਈ ਰਾਮ ਕੋਇਰ ਦੇ ਸਤਸੰਗ ਬੈਠੇ ਰਹੇ, ਹੋਰ ਸਭ ਨੇ ਲੁਟਿਆ। ਦੂਜੀ ਵਾਰੀ ਹੋਰ ਬਹੁਤਾ ਪ੍ਰਸ਼ਾਦ ਮੰਗਾ ਕੇ ਹੁਕਮ ਕੀਤਾ ਕਿ ਜੋ ਗੁਰੂ ਕਾ ਸਿਖ ਹੈ ਸੋ ਜ਼ਰੂਰ ਲੁਟੇ। ਫੇਰ ਬਹੁਤਿਆਂ ਨੇ ਲੁਟਿਆ, ਥੋੜੇ ਬੈਠੇ ਰਹੇ। ਤੀਜੀ ਵਾਰੀ ਪ੍ਰਸ਼ਾਦ ਕਰਾ ਕੇ ਹੁਕਮ ਦਿਤਾ ਕਿ ਜੋ ਸਿਖ ਨਾ ਲੁਟੇਗਾ ਉਸ ਨੂੰ ਸਿੱਖੀ ਤੋਂ ਖ਼ਾਰਜ ਕਰਾਂਗੇ। ਤਦੋਂ ਹੋਰ ਤਾਂ ਸਭ ਨੇ ਲੁਟਿਆ ਪਰ ਭਾਈ ਰਾਮ ਕੋਇਰ, ਦਯਾ ਸਿੰਘ, ਧਰਮ ਸਿੰਘ, ਵੀਰ ਸਿੰਘ, ਕਰਮ ਸਿੰਘ, ਗੰਡਾ ਸਿੰਘ, ਸੈਣਾ ਸਿੰਘ, ਝੱਗਾ ਸਿੰਘ, ਰਾਮ ਸਿੰਘ ਆਦਿਕ ਤੇਰਾਂ ਸਿਖ ਲੁਟਣ ਲਈ ਨਾ ਉਠੇ। ਉਨ੍ਹਾਂ ਨੂੰ ਵੇਖ ਕੇ ਗੁਰੂ ਜੀ ਨੇ ਬਚਨ ਕੀਤਾ ਕਿ ਅਸੀਂ ਸੰਤੋਖ ਪਰਖਦੇ ਸਾਂ, ਸੋ ਪਰਖ ਲਿਆ। ਗੁਰੂ ਦੇ ਘਰ ਵਿਚ ਸਤਿ ਸੰਤੋਖ ਵਾਲੇ ਸਿਖ ਭੀ ਬਹੁਤ ਹਨ, ਏਨ੍ਹਾਂ ਤੋਂ ਸਤੋ ਗੁਣੀ ਨਿਰਮਲ ਪੰਥ ਭੀ ਫੈਲੇਗਾ ਜੋ ਸਦਾ ਸਤੋ ਗੁਣ ਰਹਿਣਗੇ।

ਭਾਈ ਸਿਖੋ ! ਜੀਕੂੰ ਹੋਰ ਮਜ਼੍ਹਬਾਂ ਵਿਚ ਸਾਧੂ ਹਨ ਤਿਉਂ ਖ਼ਾਲਸੇ ਵਿਚ ਇਹ ਸੰਤ ਹੋਣਗੇ। ਰਾਮ ਕੋਇਰ ਨੇ ਕੜਾਹ ਪ੍ਰਸ਼ਾਦ ਲੁਟਣ ਸਮੇਂ ਕਿਹਾ ਕਿ ਕੜਾਹ ਪ੍ਰਸ਼ਾਦ ਨਾਲ ਗੁਰੂ ਕੇ ਦੀਵਾਨ ਵਿਚ ਕਲਿਜੁਗ ਦਾ ਭੀ ਆਵਣਾ ਹੋਇਆ ਕਰੇਗਾ। ਸੋ, ਏਨਾਂ ਦੇ ਹੀ ਘਰ ਵਿਚ ਕੰਧਾਂ ਕੋਠੇ ਟਪ ਕੇ ਕਲਿਜੁਗ ਆਵੇਗਾ। ਇਹ ਬਚਨ ਸੁਣ ਕੇ ਭਾਈ ਨੇ ਅਰਥ ਕੀਤੇ, ਸੱਚੇ ਪਾਤਿਸ਼ਾਹ ! ਮੇਰੇ ਹੁੰਦੇ ਕਲਜੁਗ ਸਾਡੇ ਘਰ ਨਾ ਆਵੇ। ਗੁਰੂ ਜੀ ਬੋਲੇ, ਤਥਾ ਅਸਤੂ, ਐਵੇ ਹੀ ਹੋਯਾ, ਉਸਦੇ ਗੁਜ਼ਰਨ ਪਿਛੋਂ ਓਸ ਦੇ ਪੋਤਰੇ ਨੇ ਅਜਿਹੇ ਖੋਟੇ ਕਰਮ ਕੀਤੇ, ਜਿਸ ਤੋਂ ਉਸ ਦੀ ਬੰਸ ਹੀ ਜਾਂਦੀ ਰਹੀ।

ਇਕ ਦਿਨ ਗੁਰੂ ਸਾਹਿਬ ਦੇ ਸਾਹਮਣੇ ਇਕ ਬੜਾ ਭਾਰਾ ਧਨੁਖ ਤੇ ਬੜੇ ਬੜੇ ਭਾਰੇ ਖਪਰਿਆਂ ਵਾਲੇ ਤੀਰ ਪਏ ਦੇਖੇ, ਭਾਈ ਰਾਮ ਕੋਇਰ ਦੇ ਮਨ ਵਿਚ ਆਈ ਕਿ ਇਹ ਧਨੁਖ ਤੀਰ ਕੇਵਲ ਦਿਖਾਵੇ ਦੇ ਹਨ ਜਿਨ੍ਹਾਂ ਨੂੰ ਅਰਜਨ ਭੀਮ ਭੀ ਮੁਸ਼ਕਲ ਨਾਲ ਚਲਾ ਸਕਣ।

ਅੰਤਰਜਾਮੀ ਗੁਰੂ ਜੀ ਨੇ ਉਸ ਦਾ ਭਰਮ ਦੂਰ ਕਰਨ ਹਿਤ ਅਗਲੇ ਦਿਨ ਹਾਥੀ ਤੇ ਸਵਾਰ ਹੋ ਭਾਈ ਜੀ ਨੂੰ ਨਾਲ ਲੈ, ਸ਼ਿਕਾਰ ਚਲੇ ਗਏ ਤੇ ਓਹੋ ਧਨੁਖ ਖਿਚ ਇਕ ਤੀਰ ਐਸਾ ਮਾਰਿਆ ਜੋ ਵਡਾ ਬ੍ਰਿਛ ਤੋੜ ਕੇ ਸੁਟ ਦਿਤਾ ਜਿਸ ਨੂੰ ਦੇਖ ਕੇ ਰਾਮ ਕੋਇਰ ਜੀ ਹੱਕੇ ਬੱਕੇ ਰਹਿ ਗਏ।

ਗੁਰੂ ਜੀ ਹਾਥੀ ਪੁਰ ਸਵਾਰ ਹੋਣ ਲਗੇ ਤਾਂ ਰਾਮ ਕੋਇਰ ਜੀ ਨੇ ਕੋਡੇ ਹੋ ਕੇ ਕਿਹਾ ਕਿ ਮੇਰੇ ਉਤੇ ਚਰਨ ਰਖ ਕੇ ਚੜ ਜਾਓ। ਝਟ ਗੁਰੂ ਜੀ ਨੇ ਉਸ ਦੀ ਪਿਠ ਤੇ ਪੈਰ ਰਖਿਆ ਤਾਂ ਬਿਆਕਲ ਹੋ, ਉਸਨੇ ਆਪਣੀ ਸਾਰੀ ਕਰਾਮਾਤ ਦਾ ਬਲ ਲਾਇਆ ਪਰ ਗੁਰੂ ਜੀ ਦਾ ਭਾਰ ਨਾ ਸੰਭਾਲ ਸਕਿਆ। ਗੁਰੂ ਜੀ ਦੇ ਚਰਨ ਫੜ ਕੇ ਆਖਣ ਲਗਾ ਮਹਾਰਾਜ ਆਪ ਤਾਂ ਬੈਰਾਟ ਰੂਪ ਹੋ ਜਿਨ੍ਹਾਂ ਦਾ ਭਾਰ ਸ਼ੇਸ਼ਨਾਗ ਭੀ ਨਹੀਂ ਸਹਾਰ ਸਕਦਾ, ਮੈਂ ਕੌਣ ਹਾਂ ਜੋ ਸਹਾਰਾਂ। ਗੁਰੂ ਜੀ ਖੁੱਸ਼ ਹੋ ਕੇ ਉਸ ਨੂੰ ਬਾਹੋਂ ਫੜ ਹਾਥੀ ਪਰ ਬੈਠਾ ਲਿਆ ਅਤੇ ਬਹੁਤ ਸਤਿਕਾਰ ਕੀਤਾ। ਇਕ ਸਿਖ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ! ਬਾਬੇ ਬੁਢੇ ਕੇ ਆਪ ਦੇ ਸੱਚੇ ਸਿਖ ਹਨ, ਆਪ ਇਨ੍ਹਾਂ ਨੂੰ ਕਛ

ਕ੍ਰਿਪਾਨ ਕੇਸ ਰਖਣ ਦਾ ਉਪਦੇਸ਼ ਕਿਉਂ ਨਹੀਂ ਕਰਦੇ? ਭਾਈ ਦਯਾ ਸਿੰਘ ਬੋਲਿਆ, ਭਾਈ ਇਨ੍ਹਾਂ ਦੇ ਅੰਦਰ ਕੇਸ ਹਨ, ਸਾਡੇ ਬਾਹਰ ਵੱਧੇ ਹੋਏ ਹਨ। ਗੁਰੂ ਜੀ ਨੇ ਫੁਰਮਾਇਆ, ਸਾਡੇ ਪਿਛੋਂ ਏਨਾਂ ਨੇ ਬਹੁਤ ਸਿੰਘ ਸਜਾਉਣੇ ਹਨ। ਏਹੋ ਇਸ਼ਾਰਾ ਸਮਝ ਕੇ ਭਾਈ ਰਾਮ ਕੁਇਰ ਓਸੇ ਘੜੀ ਅੰਮ੍ਰਿਤ ਛਕ ਕੇ ਗੁਰਬਖ਼ਸ਼ ਸਿੰਘ ਨਾਮ ਤੋਂ ਉਘਾ (ਪ੍ਰਸਿਧ) ਹੋ ਗਿਆ।

## ਭਾਈ ਜੋਗਾ ਸਿੰਘ ਦੀ ਸਾਖੀ

ਭਾਈ ਜੋਗਾ ਸਿੰਘ ਪਿਸ਼ੌਰੀ ਸਿੱਖ ਗੁਰੂ ਜੀ ਪਾਸ ਬਹੁਤ ਚਿਰ ਤੋਂ ਹਰ ਪ੍ਰਕਾਰ ਦੀ ਸੇਵਾ ਵਿਚ ਸਿਦਕ ਤੇ ਉਤਸ਼ਾਹ ਨਾਲ ਲਗਾ ਰਹਿੰਦਾ ਸੀ। ਓਸਦਾ ਸੱਚਾ ਪ੍ਰੇਮ ਵੇਖ ਕੇ ਗੁਰੂ ਸਾਹਿਬ ਉਸ ਉਤੇ ਹਰ ਵੇਲੇ ਕਿਰਪਾ ਕਰਦੇ ਰਹਿੰਦੇ ਸਨ। ਕਈ ਵਰ੍ਹਿਆਂ ਪਿਛੋਂ ਓਸ ਦੇ ਮਾਤਾ ਪਿਤਾ ਅਨੰਦਪੁਰ ਆਏ ਤੇ ਗੁਰੂ ਜੀ ਅਗੇ ਬੇਨਤੀ ਕਰਕੇ ਉਸ ਨੂੰ ਵਿਆਹੁਣ ਲਈ ਆਪਣੇ ਘਰ ਲੈ ਗਏ। ਉਸ ਨੂੰ ਆਪਣੇ ਅਨਿੰਨ ਸਿਖ ਹੋਣ ਤੇ ਬਹੁਤ ਗੁਮਾਨ ਸੀ। ਇਸ ਵਾਸਤੇ ਗੁਰੂ ਜੀ ਨੇ ਉਸਦੀ ਪ੍ਰੀਖਿਆ ਲਈ ਇਕ ਸਿਖ ਨੂੰ ਇਹ ਸਮਝਾ ਕੇ ਭੇਜ ਦਿਤਾ ਕਿ ਜਿਸ ਵੇਲੇ ਜੋਗਾ ਸਿੰਘ ਦੋ ਲਾਵਾਂ ਲੈ ਲਵੇ ਓਸ ਵੇਲੇ ਸਾਡਾ ਇਹ ਹੁਕਮਨਾਮਾ ਉਸ ਨੂੰ ਦੇ ਦੇਣਾ। ਉਸ ਸਿਖ ਨੇ ਇਸੇ ਤਰ੍ਹਾਂ ਕੀਤਾ। ਜਦੋਂ ਦੋ ਲਾਵਾਂ ਲੈ ਚੁਕਿਆ ਤਾਂ ਗੁਰੂ ਜੀ ਦਾ ਹੁਕਮਨਾਮਾ ਉਸ ਨੂੰ ਫੜਾ ਦਿਤਾ। ਜੋਗਾ ਸਿੰਘ ਨੇ ਪੜਿਆ ਉਸ ਵਿਚ ਇਹ ਲਿਖਿਆ ਹੋਇਆ ਸੀ ਕਿ ਹੁਕਮਨਾਮਾ ਦੇਖਦੇ ਸਾਰ ਚਲੇ ਆਓ। ਗੁਰੂ ਦਾ ਹੁਕਮ ਮੰਨ ਕੇ ਜੋਗਾ ਸਿੰਘ ਓਥੇ ਹੀ ਦੋ ਲਾਵਾਂ ਛੱਡ ਕੇ ਗੁਰੂ ਜੀ ਵਲ ਤੁਰ ਪਿਆ। ਓਸ ਦੇ ਸੰਬੰਧੀਆਂ ਨੇ ਬਾਕੀ ਦੋ ਲਾਵਾਂ ਓਸ ਦੇ ਦੁਪੱਟੇ ਨਾਲ ਕੀਤੀਆਂ। ਰਸਤੇ ਵਿਚ ਜੋਗਾ ਸਿੰਘ ਨੂੰ ਹੰਕਾਰ ਹੋ ਗਿਆ ਕਿ ਮੇਰੇ ਵਰਗਾ ਸਿਦਕੀ ਸਿਖ ਗੁਰੂ ਦੇ ਘਰ ਵਿੱਚ ਕੋਈ ਨਹੀਂ ਜੋ ਲਾਵਾਂ ਛਡ ਕੇ ਗੁਰੂ ਵੰਨੀ ਤੁਰ ਪਿਆ ਹੋਵੇ। ਜਦ ਹੁਸ਼ਿਆਰਪੁਰ ਪਹੁੰਚਿਆ ਤਾਂ ਇਕ ਵੇਸਵਾ ਉਤੇ ਜੋ ਅਤਿਅੰਤ ਸੁੰਦਰੀ ਸੀ, ਜੋਗਾ ਸਿੰਘ ਮੋਹਿਤ ਹੋ ਗਿਆ। ਸੰਝ ਸਮੇਂ ਜਦ ਓਸ ਦੇ ਘਰ ਮਾਇਆ ਲੈ ਕੇ ਗਿਆ ਤਾਂ ਅੰਤਰਜਾਮੀ

ਗੁਰੂ ਆਪਣੇ ਬਿਰਦ ਤੇ ਸਿਖ ਦੀ ਲਾਜ ਪਾਲਣ ਵਾਸਤੇ ਚੋਬਦਾਰ ਦਾ ਰੂਪ ਧਾਰ ਕੇ ਓਸੇ ਕੰਜਰੀ ਦੇ ਬੂਹੇ ਅਗੇ ਜਾ ਖਲੋਤੇ। ਜੋਗਾ ਸਿੰਘ ਨੂੰ ਝਿੜਕ ਕੇ ਬੋਲੇ, ਤੂੰ ਕਿਉਂ ਅਗੇ ਮੂੰਹ ਚੁਕੀ ਆਉਂਦਾ ਹੈ, ਅੰਦਰ ਕੰਜਰੀ ਪਾਸ ਰਾਜਾ ਗਿਆ ਹੈ। ਇਹ ਗਲ ਸੁਣ ਕੇ ਭਾਵੇਂ ਜੋਗਾ ਸਿੰਘ ਮੁੜ ਤਾਂ ਪਿਆ ਪਰ ਕਾਮ ਦੇ ਅਧੀਨ ਹੋ ਕੇ ਠਹਿਰ ਨਾ ਸਕਿਆ। ਫਿਰ ਵੇਸਵਾ ਦੇ ਬੂਹੇ ਅਗੇ ਆਇਆ ਤਾਂ ਚੋਬਦਾਰ ਨੂੰ ਖੜਾ ਦੇਖ ਕੇ ਮੁੜ ਗਿਆ। ਇਸੇ ਤਰ੍ਹਾਂ ਸਾਰੀ ਰਾਤ ਇਸੇ ਉਮੈਦ ਵਿਚ ਫਿਰਦਾ ਰਿਹਾ। ਅੰਤ ਨੂੰ ਚੋਬਦਾਰ ਨੇ ਆਖਿਆ ਸਿੱਖਾ ! ਤੇਰੀ ਬੁਧ ਕਿਉਂ ਮਾਰੀ ਗਈ ਹੈ, ਇਸ਼ਨਾਨ ਕਰਕੇ ਗੁਰੂ ਦੀ ਬਾਣੀ ਪੜ੍ਹ। ਇਥੇ ਨਰਕ ਵਿਚ ਪੈਣ ਲਈ ਕਿਉਂ ਘੜੀ ਮੁੜੀ ਆਉਂਦਾ ਹੈ। ਸਮੁੰਦਰ ਦੀ ਪੁਤਲੀ ਵਾਂਗੂੰ ਅਸੀਂ ਤੈਨੂੰ ਪਿਛੇ ਮੋੜ ਰਹੇ ਹਾਂ, ਇਥੇ ਜੋ ਕੋਈ ਪੈਂਦਾ ਹੈ, ਗਲ ਜਾਂਦਾ ਹੈ। ਇਹ ਬਚਨ ਸੁਣ ਕੇ ਝਟਪਟ ਗਿਆਨ ਹੋ ਗਿਆ, ਆਪਣੇ ਮਨ ਨੂੰ ਫਿਟਕਾਰਾਂ ਪਾਉਂਦਾ ਹੋਇਆ ਅਨੰਦਪੁਰ ਗੁਰੂ ਸਾਹਿਬ ਪਾਸ ਆ ਪਹੁੰਚਿਆ। ਸ੍ਰੀ ਗੁਰੂ ਜੀ ਨੇ ਪੁਛਿਆ ਦਸ ਭਾਈ ਜੋਗਾ ਸਿੰਘ ਰਸਤੇ ਵਿਚ ਅਨੰਦ ਨਾਲ ਆਇਆ ਹੈਂ, ਹੁਸ਼ਿਆਰਪੁਰ ਕਿਹੋ ਜਿਹੀ ਰਾਤ ਕੱਟੀ। ਇਤਨਾ ਬਚਨ ਸੁਣ ਕੇ ਜੋਗਾ ਸਿੰਘ ਸਮਝ ਗਿਆ ਤੇ ਗੁਰੂ ਜੀ ਦੇ ਚਰਨ ਫੜ ਲਏ, ਸ਼ਰਮ ਸਾਰ ਹੋ, ਦੀਨਤਾ ਨਾਲ ਆਪਣਾ ਗੁਨਾਹ ਬਖ਼ਸ਼ਾਉਣ ਲਈ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਆਪ ਆਦਿ ਜੁਗਾਦਿ ਤੋਂ ਸੇਵਕਾਂ ਦੀ ਪਤਿ ਰਖਦੇ ਆਏ ਹੋ, ਆਪ ਨੇ ਕਿਰਪਾ ਕਰਕੇ ਮੈਨੂੰ ਨਰਕਾਂ ਤੋਂ ਬਚਾਅ ਲਿਆ ਹੈ।

## ਪਹਾੜੀ ਰਾਜਿਆਂ ਦਾ ਬਾਦਸ਼ਾਹ ਨਾਲ ਮਿਲ ਕੇ ਗੁਰੂ ਜੀ ਨਾਲ ਵਿਰੋਧਤਾ ਕਰਨੀ

ਹੁਣ ਕਚੇ ਪਹਾੜੀਏ ਬਾਦਸ਼ਾਹ ਨੂੰ ਜਾ ਮਿਲੇ। ਆਪਣੀਆਂ ਲੜਕੀਆਂ ਦੇ ਸਾਕ ਤਾਂ ਪਹਿਲੇ ਹੀ ਮੁਸਲਮਾਨਾਂ ਨੂੰ ਦੇਂਦੇ ਸਨ, ਕੇਵਲ ਕਹਿਣ ਮਾਤਰ ਹੀ ਹਿੰਦੂ ਸਨ। ਕਈ ਪਹਾੜੀ ਰਾਜਿਆਂ ਦਾ ਇਹ ਖਿਆਲ ਸੀ ਕਿ ਅੰਮ੍ਰਿਤ ਛਕ ਕੇ ਖ਼ਾਲਸਾ ਘਰ ਵਿਚ ਪ੍ਰਵੇਸ਼

ਕਰ ਲਈਏ ਪਰ ਸ਼ਾਹੀ ਰਾਜ ਤੋਂ ਡਰਦੇ, ਗੁਰੂ ਜੀ ਨਾਲ ਨਹੀਂ ਸਨ ਮਿਲਦੇ। ਆਖ਼ਰ ਸਤਿਗੁਰਾਂ ਦੇ ਉਪਕਾਰ ਭੁਲਾ ਕੇ ਜੋ ਜੋ ਪਿਛਲੇ ਗੁਰੂਆਂ ਅਤੇ ਕਲਗੀਧਰ ਜੀ ਨੇ ਕੀਤੇ ਸਨ, ਇਨ੍ਹਾਂ ਨਾਲ ਹੀ ਜ਼ੁਲਮ ਕਰਨ ਤੇ ਲੱਕ ਬੰਨ੍ਹ ਲਿਆ। ਪਿੰਡਾਂ ਵਿਚੋਂ ਸਿੱਖਾਂ ਨੂੰ ਮੁੱਢ ਤੋਂ ਹੀ ਰਸਦ ਬੰਦ ਕਰ ਦਿਤੀ ਸੀ ਜਿਸ ਕਰਕੇ ਪਹਾੜੀ ਇਲਾਕਿਆਂ ਦੇ ਕਿਰਾੜ ਸਿਖਾਂ ਨੂੰ ਬਿਲਕੁਲ ਸੌਦਾ ਹੀ ਨਾ ਦੇਣ। ਇਸ ਗਲ ਤੋਂ ਕਈ ਵਾਰੀ ਸੰਗਤਾਂ ਨੂੰ ਰਸਤੇ ਵਿਚ ਪਹਾੜੀ ਫੌਜ ਲੁਟ ਲਵੇ। ਮਗਰ ਸਿੱਖਾਂ ਵਲੋਂ ਕਰਾਰੇ ਹੱਥ ਦਿਖਾਉਣਾ। ਹੁਣ ਜਦ ਕਿਸੇ ਪ੍ਰਕਾਰ ਭੀ ਓਹ ਰਸਤਾ ਨਾ ਦੇਣ ਤਾਂ ਖ਼ਾਲਸਾ ਧਿੰਗੋਜ਼ੋਰੀ ਲੈ ਆਵੇ ਜਿਸ ਕਰਕੇ ਪਰਜਾ ਨੇ ਰਾਜਿਆਂ ਅਗੇ ਫ਼ਰਿਆਦ ਕੀਤੀ ਕਿ ਤੁਸੀਂ ਸਿਖਾਂ ਨੂੰ ਸੌਦਾ ਦੇਣ ਦੀ ਆਗਿਆ ਦੇਵੋ ਨਹੀਂ ਤਾਂ ਸਿੱਖ ਸਾਨੂੰ ਲੁਟ ਲੈਣਗੇ ਪਰ ਇਸ ਗਲ ਦਾ ਉਨ੍ਹਾਂ ਨੇ ਕੋਈ ਜਵਾਬ ਨਾ ਦਿਤਾ ਕਿਉਂਕਿ ਇਹ ਸ਼ਾਹੀ ਹੁਕਮ ਸੀ, ਇਸ ਕਰਕੇ ਰਾਜਾ ਅਜਮੇਰ ਚੰਦ ਨੇ ਆਪਣੇ ਵਜ਼ੀਰ ਪਰਮਾ ਨੰਦ ਨੂੰ ਗੁਰੂ ਮਹਾਰਾਜ ਵਲ ਭੇਜਿਆ ਤਾਂ ਵਜ਼ੀਰ ਨੇ ਆ ਕੇ ਬੇਨਤੀ ਕੀਤੀ, ਸਚੇ ਪਾਤਿਸ਼ਾਹ! ਆਪ ਦੇ ਸਿੱਖ ਰਾਜਾ, ਪਰਜਾ ਨੂੰ ਹਰ ਵੇਲੇ ਖੋਹਾ ਖਾਹੀ ਕਰਕੇ ਸਤਾਉਂਦੇ ਹਨ। ਤੁਸੀਂ ਇਨ੍ਹਾਂ ਨੂੰ ਵਰਜੋ, ਪਰਜਾ ਨੂੰ ਦੁਖ ਨਾ ਦੇਣ। ਗੁਰੂ ਜੀ ਦਾ ਰੁਖ ਵੇਖ ਕੇ ਮਾਮਾ ਕ੍ਰਿਪਾਲ ਚੰਦ ਨੇ ਉਤਰ ਦਿਤਾ, ਵਜ਼ੀਰ ਜੀ ! ਗੁਰੂ ਕੇ ਸਿਖ ਕਿਸੇ ਨੂੰ ਨਹੀਂ ਸਤਾਉਂਦੇ ਪਰ ਲਕੜੀ ਆਦਿਕ ਲੋੜੀਂਦੀਆਂ ਵਸਤਾਂ ਇਸ ਦੇਸ਼ ਵਿਚੋਂ ਹੀ ਲੈਣੀਆਂ ਹੋਈਆਂ, ਹੋਰ ਕਿਥੋਂ ਲਿਆ ਕਰਨ, ਤੁਸੀਂ ਆਪਣੀ ਪਰਜਾ ਨੂੰ ਹੁਕਮ ਦਿਉ ਕਿ ਘਾਹ ਲਕੜੀ ਬਦਲੇ ਸਿਖਾਂ ਨਾਲ ਨਾ ਲੜਿਆ ਕਰਨ, ਘੀ, ਅੰਨ, ਸ਼ਕਰ, ਗੁੜ ਕੀਮਤ ਲੈ ਕੇ ਦਿਆ ਕਰਨ। ਇਹ ਬਚਨ ਸੁਣ ਕੇ ਵਜੀਰ ਨਿਰੁਤ੍ਰ ਹੋ ਕੇ ਚਲਾ ਗਿਆ, ਸਿਖਾਂ ਦੀ ਓਹੀ ਚਾਲ ਰਹੀ। ਕਈ ਜਗ੍ਹਾ ਫ਼ੌਜ ਤੇ ਪਰਜਾ ਨਾਲ ਸਿੰਘਾਂ ਦਾ ਮੁਕ਼ਾਬਲਾ ਹੋਇਆ ਪਰ ਸਿੰਘ ਉਨ੍ਹਾਂ ਦੇ ਕਾਬੂ ਨਾ ਆਏ।

## ਗੁਰੂ ਜੀ ਤੇ ਪਹਿਲਾ ਹਮਲਾ

ਸੰਮਤ ੧੭੫੭ ਬਿ. ਦਾ ਹੋਲਾ ਖੇਡ ਕੇ ਇਕ ਦਿਨ ਗੁਰੂ ਸਾਹਿਬ

ਥੋੜੇ ਜਿਹੇ ਸਿੱਖਾਂ ਸਮੇਤ ਸ਼ਿਕਾਰ ਕਰਨ ਗਏ ਤਾਂ ਅਗੇ ਰਾਜਾ ਬਲੀਆ ਚੰਦ ਆਲਮ ਚੰਦ, ਫੌਜ ਸਮੇਤ ਜੋ ਘਾਤ ਲਾਈ ਬੈਠੇ ਸਨ, ਗੁਰੂ ਜੀ ਨੂੰ ਸ਼ਿਕਾਰ ਆਏ ਕਲਾ ਵੇਖ ਕੇ ਗਲ ਆ ਪਏ। ਸਿੰਘਾਂ ਨੇ ਬੜੇ ਜ਼ੋਰ ਨਾਲ ਤੀਰ ਬੰਦੂਕ ਦਾ ਜੰਗ ਕੀਤਾ। ਰਾਜੇ ਹੰਡੂਰੀ ਤੇ ਕਹਿਲੂਰੀ ਨੇ ਭੀ ਉਨ੍ਹਾਂ ਦਾ ਪਹੁੰਚਣਾ ਸੁਣ ਕੇ ਕੁਝ ਕੁ ਸਿਪਾਹੀ (ਫੌਜ) ਭੇਜੀ ਪਰ ਉਨ੍ਹਾਂ ਦੇ ਆਉਣ ਤੋਂ ਪਹਿਲਾਂ ਹੀ ਲੜਾਈ ਖ਼ਤਮ ਹੋ ਚੁਕੀ ਸੀ ਜਿਸ ਵਿਚ ਬਲੀਆ ਚੰਦ ਭਾਈ ਆਲਮ ਸਿੰਘ ਦੇ ਹਥੋਂ ਜ਼ਖ਼ਮੀ ਹੋ ਕੇ ਪਿਛਾਂਹ ਮੁੜ ਗਿਆ ਸੀ। ਜਦ ਸਿੰਘ ਆਪਣੀ ਬਹਾਦਰੀ ਦਾ ਹੰਕਾਰ ਝਲਕਾਉਣ ਲਗੇ ਤਾਂ ਕਲਗੀਧਰ ਜੀ ਨੇ ਨੀਲੇ ਨੂੰ ਛੋੜ ਕੇ ਰਣ ਭੂਮੀ ਵਿਚੋਂ ਥੋੜੀ ਕੁ ਦੂਰ ਸੰਘਣੇ ਬ੍ਰਿਛਾ ਵਿਚ ਜਾ ਖਲੋਤੇ। ਇਹ ਖ਼ਬਰ ਪਾ ਕੇ ਆਲਮ ਚੰਦ ਨੇ ਆਪਣੀ ਫੌਜ ਦਾ ਹਲਾ ਸਿਖਾਂ ਤੇ ਕਰਾ ਦਿਤਾ। ਭਾਵੇਂ ਸਿੰਘ ਡਟੇ ਰਹੇ ਪਰ ਗੁਰੂ ਸਾਹਿਬ ਨੂੰ ਰਣ ਵਿਚ ਨਾ ਵੇਖ ਕੇ ਘਾਬਰ ਗਏ। ਭਾਈ ਓਦੇ ਸਿੰਘ, ਬਚਿਤ੍ਰ ਸਿੰਘ ਆਦਿ ਸਿੰਘ ਆਪ ਜੀ ਨੂੰ ਲਭਣ ਲਗੇ ਤਾਂ ਨੀਲੇ ਨੇ ਫੁਰੜਾਟਾ ਮਾਰਿਆ, ਸੋ ਓਸ ਪਤੇ ਪੁਰ ਗੁਰੂ ਜੀ ਨੂੰ ਜਾ ਲਭਿਆ, ਬੇਨਤੀ ਕੀਤੀ, ਮਹਾਰਾਜ! ਸਰਦਾਰ ਬਿਨਾ ਫੌਜ, ਚੰਦ ਬਿਨਾ ਰਾਤ ਅਤੇ ਪਤੀ ਬਿਨਾ ਇਸਤਰੀ ਕਿਸੇ ਕੰਮ ਨਹੀਂ। ਬਨ ਵਿਚ ਸ਼ੇਰ ਨਾ ਰਹੇ ਤਾਂ ਦਬ-ਦਬਾ, ਭੈ ਆਦਿ ਚਲਾ ਜਾਂਦਾ ਹੈ। ਸੋ, ਜੋ ਸਿੰਘ ਹਾਰ ਗਏ ਤਾਂ ਨਮੋਸ਼ੀ ਕਿਸ ਨੂੰ ਆਵੇਗੀ? ਆਪ ਦਾ ਪੰਥ ਹੈ, ਬਿਰਦ ਦੀ ਲਾਜ ਰਖੋ। ਜੇ ਅਸੀਂ ਕਪੁਤਰ ਰਹੇ ਤਾਂ ਵੀ ਮੁੜ ਕੇ ਪਿਤਾ ਨੇ ਲਾਜ ਰਖਣੀ ਹੁੰਦੀ ਹੈ 'ਜੇ ਹਮ ਪੂਤ ਕਪੂਤ ਹੈਂ, ਬਹੁੜ ਪਿਤਾ ਕੋ ਲਾਜ'।

ਗੁਰੂ ਜੀ ਸਿੰਘਾਂ ਦੀ ਬੇਨਤੀ ਮੰਨ ਕੇ ਜੰਗ ਵਿਚ ਆਏ। ਜਦ ਧਨੁਸ਼ ਦੀ ਟੰਕਾਰ ਕੀਤੀ ਤੇ ਤੀਰ ਚਲਾਏ, ਪਹਾੜੀਆਂ ਨੂੰ ਭਾਜ ਪੈ ਗਈ। ਫਿਰ ਤਾਂ ਸਿੰਘਾਂ ਨੇ ਚੰਗਾ ਵਾਢੀ ਜਿਹਾ ਵਾਢ ਵਢਿਆ ਤੇ ਫਾਗ ਖੇਲਿਆ, ਲਾਲੋ ਲਾਲ ਪੁਸ਼ਾਕੇ ਹੋ ਗਏ। ਓੜਕ ਜਦ ਪਹਾੜੀਏ ਨਸ ਗਏ। ਗੁਰੂ ਸਾਹਿਬ ਆਪਣੇ ਜ਼ਖ਼ਮੀਆਂ ਨੂੰ ਉਠਵਾ ਕੇ ਅਨੰਦਪੁਰ ਜਾ ਬਿਰਾਜੇ। ਓਧਰ ਪਹਾੜੀਆਂ ਨੇ ਇਸ ਲੜਾਈ

ਦੀ ਗਲ ਸੁਣ ਕੇ ਭਾਰੀ ਸ਼ੋਕ ਕੀਤਾ ਤੇ ਤੀਜੇ ਦਿਨ ਰਾਜੇ ਅਜਮੇਰ ਚੰਦ ਪਾਸ ਕਠੇ ਹੋਏ ਤੇ ਆਖਣ ਲਗੇ, ਇਸ ਗੁਰੂ ਦੇ ਅੰਮ੍ਰਿਤ ਵਿਚ ਕਿਤਨੀ ਸ਼ਕਤੀ ਹੈ, ਜੋ ਗਵਾਰ ਜਟ ਬੂਟ ਆ ਕੇ ਅੰਮ੍ਰਿਤ ਛਕ ਕੇ ਗਿਦੜਾਂ ਤੋਂ ਸ਼ੇਰ ਬਣ ਜਾਂਦੇ ਹਨ। ਕੀ ਕੀਤਾ ਜਾਵੇ। ਆਖ਼ਰ ਇਹ ਗਲ ਲਿਖ ਕੇ ਇਨ੍ਹਾਂ ਸੂਬੇ ਸਰਹੰਦ ਨੂੰ ਭੇਜ ਦਿਤੀ।

## ਦੂਜਾ ਹਮਲਾ

ਪਹਾੜੀਆਂ ਨੇ ਸੂਬੇ ਸਰਹੰਦ ਤੋਂ ਮਦਦ ਮੰਗੀ, ਅਨੰਦਪੁਰ ਤੇ ਹਮਲਾ ਕਰ ਦਿਤਾ, ਤਿੰਨ ਚਾਰ ਦਿਨ ਭਿਆਨਕ ਲੜਾਈ ਹੋਈ, ਪੈਂਦੇ ਖਾਂ ਵਰਗੇ ਸੂਰਮੇ ਇਸੇ ਲੜਾਈ ਵਿਚ ਮਾਰੇ ਗਏ ਜਿਸ ਦੇ ਕੰਨ ਵਿਚ ਤੀਰ ਲਗਾ ਸੀ। ਦੀਨਾ ਬੇਗ ਨੇ ਭਾਂਜ ਖਾਧੀ ਜਿਸ ਦਾ ਪਿਛਾ ਸਿਖਾਂ ਨੇ ਰੋਹਤਕ ਤਕ ਕੀਤਾ। ਗੁਰੂ ਜੀ ਦੇ ਵਡੇ ਸਾਹਿਬਜ਼ਾਦੇ ਅਜੀਤ ਸਿੰਘ ਜੀ ਨੇ ਇਸ ਜੰਗ ਵਿਚ ਚੰਗੇ ਹੱਥ ਵਿਖਾਏ, ਬਹਾਦਰੀ ਕੀਤੀ। ਰਾਜਾ ਕੇਸਰੀ ਚੰਦ ਵੀ ਇਸੇ ਲੜਾਈ ਵਿਚ ਮਾਰਿਆ ਗਿਆ। ਇਸੇ ਲੜਾਈ ਵਿਚ ਪਹਾੜੀਆਂ ਨੇ ਜਸਵਾਲੀਆ ਦਾ ਹਾਥੀ ਮਸਤ ਕਰਕੇ ਅਨੰਦਪੁਰ ਦੇ ਦਰਵਾਜੇ ਉਤੇ ਸੁਟਿਆ। ਜਦ ਇਹ ਖ਼ਬਰ ਗੁਰੂ ਜੀ ਨੂੰ ਪੁਜੀ ਤਾਂ ਉਨ੍ਹਾਂ ਨੇ ਅੰਮ੍ਰਿਤਸਰ ਨਿਵਾਸੀ ਦੁਨੀ ਚੰਦ ਮਸੰਦ ਨੂੰ ਆਗਿਆ ਕੀਤੀ ਕਿ ਹਾਥੀ ਨਾਲ ਜੁਧ ਕਰੇ ਪਰ ਓਹ ਮਨਮੁਖ ਹੋ ਕੇ ਆਪਣੇ ਕਈ ਸਾਥੀਆਂ ਨੂੰ ਲੈ ਕੇ ਚੋਰੀ ਹੀ ਨਸ ਗਿਆ। ਕਿਲੇ ਤੋਂ ਚੋਰੀ ਟਪਣ ਵੇਲੇ ਇਸ ਦੀ ਲਤ ਟੁਟ ਗਈ। ਵੱਡਾ ਦੁਖੀ ਹਾਲਤ ਨਾਲ ਉਸ ਨੂੰ ਅੰਮ੍ਰਿਤਸਰ ਜੀ ਪਹੁੰਚਾਇਆ ਗਿਆ ਤਾਂ ਘਰ ਵਿਚ ਪੈਰ ਰਖਦੇ ਸਾਰ ਹੀ ਇਹ ਗਲ "ਮੂਸਾ ਭਜਾ ਮੌਤ ਤੋਂ ਅਗੇ ਮੌਤ ਖੜੀ" ਵੜਦੇ ਸਾਰ ਹੀ ਸੱਪ ਨੇ ਡੰਗ ਮਾਰਿਆ ਤੇ ਪਾਰ ਬੋਲਿਆ। ਹੁਣ ਉਸਦੇ ਨਠਣੇ ਉਤੇ ਗੁਰੂ ਜੀ ਨੇ ਕਿਹਾ ਬਚਿਤ੍ਰ ਸਿੰਘ ਨੂੰ ਹਾਥੀ ਦੇ ਸਾਹਮਣੇ ਢੋਇਆ। ਇਸ ਦਾ ਕਦ ਛੋਟਾ ਜਿਹਾ ਸੀ ਪਰ ਬਹੁਤ ਫੁਰਤੀਲਾ ਜਾਤ ਦਾ ਰਾਠੋੜ ਸੀ। ਇਸਨੇ ਗੁਰੂ ਜੀ ਦੇ ਹੁਕਮ ਅਨੁਸਾਰ ਬੜੀ ਚੰਗੀ ਤਰ੍ਹਾਂ ਹਾਥੀ ਦਾ ਟਾਕਰਾ ਹੀ ਨਹੀਂ ਕੀਤਾ ਸਗੋਂ ਬਹਾਦਰੀ ਨਾਲ ਹਾਥੀ ਦਾ ਮੂੰਹ ਮੋੜ ਦਿਤਾ ਜਿਸ ਕਰਕੇ ਮੁੜ ਕੇ ਰਾਜਿਆਂ ਦੀ

ਫੌਜ ਦਾ ਬਹੁਤ ਨੁਕਸਾਨ ਕੀਤਾ।

ਸਾਰੇ ਸਜਣ ਇਸ ਗਲ ਨੂੰ ਸਮਝ ਸਕਦੇ ਹਨ ਕਿ ਉਸ ਵੇਲੇ ਖਤ੍ਰੀ ਤੇ ਬ੍ਰਾਹਮਣ ਜੋ ਉਚ ਪੁਣੇ ਦੇ ਮਾਣ ਵਿਚ ਸੜ ਰਹੇ ਸਨ ਜਿਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਕਾਇਰਾਂ ਤੋਂ ਸਚ ਮੁਚ ਤੇ ਖਾਲਸਾ ਬੰਨਾਉਣਾ ਲੋਚਦੇ ਸਨ, ਓਹ ਮੰਦਭਾਗੀ ਸ਼ੁਕਰ ਗੁਜ਼ਾਰ ਹੋਣ ਦੀ ਥਾਂ ਮਿਲਣ ਦੀ ਥਾਂ ਗੁਰੂ ਜੀ ਦੇ ਅਗੇ ਵਿਰੋਧ ਬਣ ਗਏ। ਜਿਨ੍ਹਾਂ ਨੂੰ ਲੋਕ ਨੀਵੀਆ ਜਾਤਾਂ ਦੇ ਆਖਦੇ ਸਨ, ਓਹ ਗੁਰੂ ਜੀ ਦੀ ਸ਼ਰਨ ਵਿਚ ਸੂਰਮੇ ਬਣ ਕੇ ਬਹਾਦਰੀਆਂ ਵਿਖਾਲ ਰਹੇ ਸਨ। ਸੋ, ਗੁਰੂ ਜੀ ਦੇ ਪਾਵਨ ਵਾਕ "ਨੀਚਹ ਊਚ ਕਰੇ ਮੇਰਾ ਗੋਬਿੰਦ, ਕਾਹੂ ਤੇ ਨ ਡਰੈ" (ਪੰਨਾ ੧੧੦੬) ਨੂੰ ਸਾਬਤ ਕਰਕੇ ਵਿਖਾ ਦਿਤਾ। ਇਹ ਮੋਰਚਾ ਫ਼ਤੇ ਕਰਕੇ ਗੁਰੂ ਜੀ ਆਪਣਾ ਡੇਰਾ ਕੀਰਤਪੁਰ ਲੈ ਆਏ। ਫਿਰ ਉਚੀ ਪਹਾੜੀ ਤੇ ਤੰਬੂ ਗਡ ਦਿਤੇ, ਗੁਰੂ ਜੀ ਪਾਸ ਕੁਰਬਾਨੀਆਂ ਦੇਣ ਵਾਲੇ ਬਹੁਤ ਸਾਰੇ ਸਿੱਖ ਬੈਠੇ ਸਨ। ਅਸਲ ਵਿਚ ਅਨੰਦਪੁਰ ਤੋਂ ਕੂਚ ਕਰਨ ਦਾ ਮਤਲਬ ਇਹ ਸੀ ਕਿ ਜਦੋਂ ਰਾਜੇ ਹਾਰ ਖਾ ਬੈਠੇ ਤਾਂ ਬਹੁਤ ਸ਼ਰਮਿੰਦੇ ਹੋਏ ਤੇ ਢੀਠਪੁਣੇ ਦੇ ਤਾਣ ਸਲਾਹ ਕਰਕੇ ਇਕ ਆਟੇ ਦੀ ਗਊ ਬਣਾਈ, ਥਾਲੀ ਵਿਚ ਰਖ ਕੇ ਇਕ ਬ੍ਰਾਹਮਣ ਨੂੰ ਗੁਰੂ ਜੀ ਦੇ ਪਾਸ ਘਲ ਕੇ ਬੇਨਤੀ ਕੀਤੀ ਕਿ ਦੋ ਦਿਨ ਲਈ ਅਨੰਦਪੁਰ ਤੋਂ ਬਾਹਰ ਹੋ ਜਾਓ ਜਿਸ ਕਰਕੇ ਸਾਡੀ ਰਾਜਪੂਤੀ ਵਾਲੀ ਆਨ-ਸ਼ਾਨ ਬਣੀ ਰਹੇ। ਜਦੋਂ ਮਸੰਦਾਂ ਨੂੰ ਇਹ ਸੁਗੰਧ ਰਾਜਿਆਂ ਵਲੋਂ ਮਿਲੀ ਤਾਂ ਗੁਰੂ ਜੀ ਨੇ ਓਨਾਂ ਦੀ ਚਾਲਬਾਜ਼ੀ ਸਮਝ ਲਈ ਪਰ ਸਿਖਾਂ ਨੇ ਨਾ ਸਮਝੀ ਜਿਸ ਲਈ ਕਮਜ਼ੋਰ ਸਿੱਖਾਂ ਅਤੇ ਮਾਤਾ ਜੀ ਨੇ ਮਿਲ ਕੇ ਗੁਰੂ ਜੀ ਪਾਸ ਬੇਨਤੀ ਕੀਤੀ ਤਦ ਓਨਾਂ ਦਾ ਬਹੁਤਾ ਹਠ ਵੇਖ ਕੇ ਗੁਰੂ ਜੀ ਨੂੰ ਕੂਚ ਕਰਨਾ ਪਿਆ।

## ਤੀਜਾ ਹਮਲਾ

ਪਹਾੜੀ ਰਾਜੇ ਹਾਰ ਖਾ ਕੇ ਫਿਰ ਬੇਸ਼ਰਮੀ ਨੂੰ ਢਕਣ ਲਈ ਸੂਬਾ ਸਿਰਹੰਦ ਪਾਸ ਪੁਜੇ ਤੇ ੨੦ ਹਜ਼ਾਰ ਰੁਪਇਆ ਦਿਤਾ। ਸੁਣਨ ਵਿਚ ਆਇਆ ਹੈ ਕਿ ਰਾਜੇ ਭੀਮ ਚੰਦ ਨੇ ਇਕ ਸਾਕ ਵੀ ਦਿਤਾ ਸੀ ਤੇ ਮੁਸਲਮਾਨਾਂ ਨੂੰ ਭੜਕਾ ਕੇ ਗੁਰੂ ਜੀ ਦੇ ਸਾਹਮਣੇ ਲਿਆਂਦਾ। ਸੂਬਾ

ਸਰਹੰਦ ਵਲੋਂ ਯਕੂਬ ਖਾਂ ਤੇ ਅਲੀ ਮਰਦਾਨ ਦੋ ਹਜ਼ਾਰ ਸਵਾਰ ਲੈ ਕੇ ਰਾਜਿਆਂ ਦੀ ਸਹਾਇਤਾ ਲਈ ਆਏ ਸਨ।

੧੭ ਮਘਰ ਸੰਮਤ ੧੭੫੯ ਨੂੰ ਕੀਰਤਪੁਰ ਦੇ ਪਾਸ ਭਾਰੀ ਘਮਸਾਨ ਦਾ ਯੁੱਧ ਹੋਇਆ। ਜਦ ਗੁਰੂ ਜੀ ਦਸਤਾਰ ਸਜਾ ਰਹੇ ਸਨ ਤੇ ਰਾਮ ਸਿੰਘ ਪਾਸ ਖਲੋਤਾ ਚੌਰ ਕਰ ਰਿਹਾ ਸੀ। ਤਦੋਂ ਰਾਜੇ ਅਜਮੇਰ ਚੰਦ ਨੇ ਗੋਲਦਾਜ ਨੂੰ ਆਖਿਆ ਕਿ ਹੁਣ ਤਕ ਕੇ ਗੁਰੂ ਨੂੰ ਗੋਲਾ ਮਾਰ, ਤਾਂ ਉਸ ਨੇ ਉਸੇ ਤਰ੍ਹਾਂ ਹੀ ਕੀਤਾ। ਵਾਹਿਗੁਰੂ ਦੇ ਰੰਗ ਰਾਮ ਸਿੰਘ ਤਾਂ ਉਡ ਗਿਆ ਪਰ ਗੁਰੂ ਜੀ ਦਾ ਵਾਲ ਵਿੰਗਾ ਨਾ ਹੋਇਆ। ਗੁਰੂ ਜੀ ਨੇ ਬੀਰ ਰਸ ਵਿਚ ਆ ਕੇ ਕਮਾਨ ਛਡੀ ਤੀਰ ਵਸਾਏ, ਵੈਰੀਆਂ ਦੇ ਛਕੇ ਛੁੜਾਏ ਜਿਵੇਂ ਕਿ ਇਕ ਸਜਣ ਨੇ ਦਸਿਆ–

**ਗੁਰੂ ਦੇ ਤੀਰ ਲੋਥਾਂ ਦੇ ਲਗਦੇ, ਗੁਰ ਦੇ ਛੁਟੇ ਤੀਰ।**
**ਇਕ ਤੀਰ ਹੀ ਬਹੁਤਿਆਂ ਹਿਰਦਿਆਂ ਨੂੰ ਜਾਵੇ ਚੀਰ।**
**ਕੜਕੜ ਗੋਲ ਚਲ ਰਹੀ, ਦੜ ਦੜ ਡਿਗਨ ਸਰੀਰ।**
**ਝੜ ਝੜ ਪੈਂਦੀ ਅੱਗ ਆ, ਲੜ ਲੜ ਮਰਨ ਅਮੀਰ।**
**ਫੜ ਫੜ ਗੁਸੇ ਨਾਲ ਨੇ ਜੜ ਜੜ ਗੁਰਸਿਖ ਧੀਰ।**
**ਖੜ ਖੜ ਡਿਗਨ ਪਹਾੜੀਏ, ਅੜ ਅੜ ਮੁਸਲੇ ਕੀਰ।**
**ਡਰ ਡਰ ਸੂਰਜ ਲੁਕ ਗਿਆ, ਕਹ ਕਹ ਤੇਜ ਅਸੀਰ।**
**ਝਰ ਝਰ ਧਰਤੀ ਵਰਸਦੀ, ਥਰ ਥਰ ਕੰਬਨ ਅਧੀਰ।**
**ਮਾਰ ਕਰੀ ਓਹ ਖਾਲਸੇ, ਪਾਵਨ ਸਰਬ ਵਹੀਰ।**
**ਗਏ ਸਾਰੇ ਹੀ ਨਸ ਕੇ, ਸਿੰਘ ਰਹੇ ਗੁਰ ਤੀਰ।**

ਇਹ ਮੈਦਾਨ ਵੀ ਭਾਵੇਂ ਗੁਰੂ ਜੀ ਦੇ ਹਥ ਰਿਹਾ ਪਰ ਸਿੰਘਾਂ ਦੇ ਪੈਰ ਥਿੜਕਦੇ ਵੇਖ ਕੇ ਇਉਂ ਪ੍ਰਤੀਤ ਹੁੰਦਾ ਸੀ ਕਿ ਮੈਦਾਨ ਵਿਚ ਵੈਰੀ ਦਾ ਸਾਹਮਣਾ ਕਰਨਾ ਔਖਾ ਜਿਹਾ ਹੈ। ਇਸ ਲਈ ਗੁਰਦੇਵ ਪਿਤਾ ਜੀ ਫਿਰ ਅਨੰਦਪੁਰ ਦੇ ਕਿਲੇ ਵਿਚ ਹੀ ਆ ਗਏ। ਭਾਰੀ ਘਮਸਾਨ ਮਚਿਆ। ਇਕ ਸਿੰਘ ਨੇ ਕਿਲੇ ਚੋਂ ਨਿਕਲ ਕੇ ਚੰਗੇ ਹਥ ਕੀਤੇ, ਚਾਰ ਕੋਹਾਂ ਤਕ ਵੈਰੀ ਦਾ ਪਿਛਾ ਕਰਕੇ ਦਬਾਈ ਗਏ। ਓੜਕ ਯਾਕੂਬ ਖਾਂ ਨੇ ਹਲਾ ਕੀਤਾ ਜਿਸ ਕਰਕੇ ਸਿੰਘਾਂ ਨੂੰ ਫਿਰ ਅਨੰਦਪੁਰ ਵਿਚ ਹੀ ਜਾਣਾ ਪਿਆ। ਹੁਣ ਯਾਕੂਬ ਖਾਂ ਨੇ ਅਨੰਦਪੁਰ ਨੂੰ ਚਾਰੇ

ਪਾਸਿਓਂ ਘੇਰਾ ਪਾ ਦਿਤਾ। ਰਸਦ ਪਾਣੀ ਅੰਦਰ ਜਾਣੋ ਰੋਕ ਦਿਤਾ। ਅੰਦਰ ਬੈਠੀ ਫ਼ੌਜ ਨੂੰ ਜੋ ਤਕਲੀਫ਼ ਹੋਈ ਉਹ ਕਥਨ ਤੋਂ ਬਾਹਰ ਹੈ।

ਜਦ ਇਸ ਲੜਾਈ ਦੀ ਖਬਰ ਰਾਜਾ ਸਹੋਲੀਏ ਨੂੰ ਪੁਜੀ ਜੋ ਗੁਰੂ ਨਾਲ ਪ੍ਰੇਮ ਰਖਦਾ ਸੀ ਤਾਂ ਉਸ ਨੇ ਬਿਨੈ ਪਤਰ ਲਿਖਿਆ ਕਿ ਆਪ ਦੁਸ਼ਟ ਭੀਮ ਚੰਦ ਪਾਸ ਨਾ ਰਹੋ ਤੇ ਮੇਰੇ ਪਾਸ ਆ ਜਾਓ। ਮੇਰਾ ਰਾਜ ਸਾਰਾ ਆਪ ਦਾ ਹੀ ਹੈ। ਗੁਰੂ ਜੀ ਉਸ ਦਾ ਪ੍ਰੇਮ ਵੇਖ ਕੇ ਗਏ, ਜੋ ਅਗੋਂ ਬੜੇ ਆਦਰ ਨਾਲ ਮਿਲਿਆ ਤੇ ਇਕ ਚੰਗੇ ਮਹਿਲ ਵਿਚ ਵਖਰਾ ਡੇਰਾ ਕਰਾਇਆ। ਰਾਜਾ ਰੋਜ਼ ਦਰਸ਼ਨ ਕਰਦਾ ਤੇ ਸ਼ਿਕਾਰ ਖਿਡਾਉਂਦਾ। ਇਕ ਦਿਨ ਸ਼ਿਕਾਰ ਗਏ ਤਾਂ ਭੰਬੋਰ ਦਾ ਰਾਜਾ ਵੀ ਮਿਲ ਪਿਆ ਤੇ ਓਸਨੇ ਰਾਜੇ ਸਹੋਲੀਏ ਤੋਂ ਗੁਰੂ ਜੀ ਦਾ ਸਮਾਚਾਰ ਸੁਣਿਆ, ਸੁਣ ਕੇ ਪ੍ਰਸੰਨ ਹੋਇਆ ਤੇ ਗੁਰੂ ਜੀ ਦੇ ਚਰਨ ਚੁੰਮੇ। ਬੇਨਤੀ ਕੀਤੀ, ਮੇਰੇ ਪਾਸ ਚਲੋ, ਦੇਸ਼ ਨੂੰ ਸਫਲਾ ਕਰੋ। ਓਸ ਦੇ ਪ੍ਰੇਮ ਪੂਰਤ ਸਜਲ ਨੇਤ੍ਰ ਵੇਖ ਕੇ ਗੁਰੂ ਜੀ ਤਿਆਰ ਹੋ ਪਏ। ਸਿਖੀ ਸਿਦਕ ਬਖ਼ਸ਼ ਕੇ ਨਿਹਾਲ ਕੀਤਾ। ਕੁਝ ਦਿਨ ਏਥੇ ਕਟ ਕੇ ਰਵਾਲਸਰ ਤੀਰਥ ਦੇ ਮੇਲੇ ਤੇ ਪੁਜੇ। ਸਤਿਨਾਮ ਦਾ ਉਪਦੇਸ਼ ਦੇ ਕੇ ਲੋਕਾਂ ਨੂੰ ਨਿਹਾਲ ਕੀਤਾ। ਕੁਝ ਦਿਨ ਏਥੇ ਕਟ ਕੇ ਰਵਾਲਸਰ ਤੀਰਥ ਦੇ ਮੇਲੇ ਤੇ ਪੁਜੇ। ਸਤਿਨਾਮ ਦਾ ਉਪਦੇਸ਼ ਦੇ ਕੇ ਲੋਕਾਂ ਨੂੰ ਨਿਹਾਲ ਕੀਤਾ। ਫਿਰ ਰਾਜਾ ਸੁਧਰ ਸੈਨ ਮੰਡੀ ਵਾਲੇ ਦੀ ਬੇਨਤੀ ਮੰਨ ਕੇ ਉਸ ਦੇ ਪਾਸ ਪੁਜੇ ਜਿਸ ਨੇ ਬਿਆਸ ਨਦੀ ਦੇ ਕੰਢੇ ਤੇ ਡੇਰਾ ਕਰਾਇਆ, ਉਥੇ ਇਕ ਕਿਲਾ ਪਕਾ ਬਣਵਾਇਆ। ਏਥੋਂ ਸੰਗਤਾਂ ਦੂਰੋਂ ਦੂਰੋਂ ਵੰਨ-ਸੁਵੰਨੀਆਂ ਭੇਟਾਵਾਂ ਲੈ ਕੇ ਆਉਣਗੀਆਂ।

ਇਕ ਵੇਰ ਧੰਨੀ ਪੋਠੋਹਾਰ ਦੀ ਸੰਗਤ ਨੂੰ ਰਾਹ ਵਿਚ ਰਾਜੇ ਕਲਮੋਟੀਏ ਨੇ ਲੁਟ ਲਿਆ। ਜਦ ਇਹ ਖਬਰ ਗੁਰੂ ਜੀ ਨੂੰ ਪੁਜੀ ਤਾਂ ਉਸ ਨੂੰ ਸੋਧਣ ਵਾਸਤੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਆਗਿਆ ਹੋਈ ਇਨ੍ਹਾਂ ਦੇ ਨਾਲ ਭਾਈ ਸਾਹਿਬ ਸਿੰਘ ਨੂੰ ਵੀ ਟੋਰਿਆ। ਉਧਰ ਕਲਮੋਟੀਏ ਦੀ ਕੁਮਕ ਵਾਸਤੇ ਜੁਵਾਲਾ ਪ੍ਰਸ਼ਾਦ ਭਾਰਥੀ ਪੰਜ ਸੌ ਆਦਮੀ ਨਾਲ ਲੈ ਕੇ ਆਇਆ। ਮਹੰਤ ਨੇ ਪਹਾੜੀ ਰਾਜਿਆਂ ਨੂੰ ਧਰਮ ਵਿਰੋਧੀ ਜਾਣ ਕੇ ਬਹੁਤ ਪਾਣ ਚੜ੍ਹਾਈ। ਗੁਰੂ ਜੀ ਵੀ

ਆਪਣੇ ਸਾਹਿਬਜ਼ਾਦੇ ਦੀ ਸਹਾਇਤਾ ਲਈ ਆ ਪੁਜੇ। ਰਾਜੇ ਕਲਮੋਟੀਏ ਦੀ ਚੰਗੀ ਧੌਣ ਭੰਨੀ, ਮਹੰਤ ਦੀ ਚੰਗੀ ਭੁਗਤ ਸਵਾਰੀ ਅਤੇ ਜੁਵਾਲਾ ਮੁਖੀ ਨਗਰ ਨੂੰ ਹੁਕਮ ਦੇ ਕੇ ਲੁਟਾਅ ਦਿਤਾ।

ਵਿਸਾਖ ਅਸਾੜ ੧੭੫੮ ਨੂੰ ਗੁਰੂ ਜੀ ਫਿਰ ਅਨੰਦਪੁਰ ਆਏ। ਪਹਾੜੀ ਰਾਜਿਆਂ ਤੇ ਮੁਸਲਮਾਨਾਂ ਨੇ ਜੋ ਨੁਕਸਾਨ ਕੀਤਾ ਸੀ, ਓਹ ਨਵੇਂ ਸਿਰੋਂ ਠੀਕ ਕੀਤਾ ਤੇ ਚੌਹਾਂ ਸਾਹਿਬਜ਼ਾਦਿਆਂ ਨੂੰ ਅੰਮ੍ਰਿਤ ਛਕਾਇਆ।

ਅਸਾੜ ੧੭੫੯ ਨੂੰ ਕਈ ਥਾਵਾਂ ਦੀ ਸੈਲ ਕਰਦੇ ਹੋਏ, ਗੁਰੂ ਜੀ ਕੁਰਖੇਤਰ ਪੁਜੇ, ਸਤਿ ਧਰਮ ਦਾ ਦਾਨ ਖੁਲ੍ਹਾ ਵਰਤਾ ਕੇ ਫਿਰ ਅਨੰਦਪੁਰ ਹੀ ਆ ਗਏ, ਫੌਜੀ ਤਿਆਰੀਆਂ ਕਰਨ ਲਗੇ। ਸਭ ਲੋਕ ਆਪ ਨੂੰ ਸਚਾ ਪਾਤਿਸ਼ਾਹ ਆਖਦੇ ਸਨ ਪਰ ਇਹ ਕੋਈ ਨਵੀਂ ਗਲ ਨਹੀਂ ਸੀ। ਇਹ ਪਦ ਵੀ ਪਹਿਲੀ ਪਾਤਿਸ਼ਾਹੀ ਗੁਰੂ ਨਾਨਕ ਦੇਵ ਜੀ ਤੋਂ ਹੀ ਚਲਾ ਆਉਂਦਾ ਸੀ।

ਦਿਨੋ ਦਿਨ ਗੁਰੂ ਜੀ ਦਾ ਤੇਜ ਵਧਦਾ ਵੇਖ ਕੇ ਸਚਾ ਪਾਤਿਸ਼ਾਹ ਸੁਣ ਕੇ ਦੁਸ਼ਟ ਪਹਾੜੀਏ ਬਹੁਤ ਦੁਖੀ ਹੁੰਦੇ। ਆਪਣਾ ਵੈਰੀ ਜਾਣ ਕੇ ਮੁਕਾਣ ਦੇ ਮਨਸੂਬੇ ਗੰਢਣ ਲਗੇ। ਔਰੰਗਜ਼ੇਬ ਦੇ ਪਾਸ ਦਖਣ ਗੋਲ ਕੁੰਡ ਨਾਮੀ ਨਗਰ ਵਿਚ ਜਾ ਪੁਜੇ ਤੇ ਬਹੁਤ ਸਾਰੀਆਂ ਗਲਾਂ ਗੁਰੂ ਜੀ ਦੇ ਉਲਟ ਸਿਖਾਈਆਂ ਤੇ ਆਖਿਆ ਕਿ ਉਹ ਤਾਂ ਆਪਣੇ ਆਪ ਨੂੰ ਸੱਚਾ ਪਾਤਿਸ਼ਾਹ ਸਦਾਉਂਦਾ ਹੈ, ਹਿੰਦੂ ਤੇ ਮੁਸਲਮਾਨ ਦੋਹਾਂ ਨੂੰ ਬੁਰਾ ਜਾਣਦਾ ਹੈ। ਇਹ ਗਲ ਸੁਣਕੇ ਔਰੰਗਜ਼ੇਬ ਨੂੰ ਬੜਾ ਰੋਹ ਚੜਿਆ। ਸਾਰੇ ਰਾਜੇ ਗੁਰੂ ਦੇ ਵਿਰੋਧੀ ਜਾਣ ਕੇ ਗੁਰੂ ਜੀ ਨੂੰ ਨਾਸ ਕਰਨ ਦੀ ਪਕੀ ਧਾਰ ਲਈ।

**ਚੌਥਾ ਹਮਲਾ**

ਔਰੰਗਜ਼ੇਬ ਸਾਰੀ ਸ਼ਿਕਾਇਤ ਸੁਣ ਕੇ ਮਛੀ ਵਾਂਗ ਤੜਫਿਆ ਤੇ ਉਸੇ ਵੇਲੇ ਵਜੀਦ ਖਾਂ ਸੂਬਾ ਸਰਹੰਦ ਨੂੰ ਹੁਕਮ ਦਿਤਾ ਕਿ ਗੁਰੂ ਗੋਬਿੰਦ ਸਿੰਘ ਜੀ ਨੂੰ ਫੜ ਕੇ ਦਰਬਾਰ ਵਿਚ ਹਾਜ਼ਰ ਕਰੋ। ਦਿਲੀਓ ਅਮੀਰ ਖਾਂ ਦਸ ਹਜਾਰੀ ਨਜ਼ਾਬਤ ਖਾਂ ਤੇ ਫਰੀਦ ਖਾਂ ਸੂਬੇਦਾਰਾਂ ਨੂੰ ਸੂਬਾ ਸਿਰਹੰਦ ਦੀ ਸਹਾਇਤਾ ਵਾਸਤੇ ਲਿਖ ਦਿਤਾ। ਨਾਲ ਹੀ

ਤਰਾਵਰੀ ਵਾਲੇ ਰਾਜੇ ਦੇ ਇਰਦ ਗਿਰਦ ਸਾਰੇ ਰਾਜੇ ਤੇ ਨਵਾਬਾਂ ਨੂੰ ਸ਼ਾਹੀ ਹੁਕਮਨਾਮੇ ਜਾਰੀ ਕੀਤੇ ਗਏ ਕਿ ਇਸ ਮੁਹਿੰਮ ਵਿਚ ਸਾਰੇ ਸਾਥੀ ਹੋਣ। ਬੇਗਿਣਤ ਫੌਜ ਅਜਮੇਰ ਚੰਦ ਦੇ ਨਾਲ ਤੁਰੀ ਤੇ ੧੭ ਫਗਣ ੧੭੫੯ ਬਿ. ਨੂੰ ਅਨੰਦਪੁਰ ਦੁਆਲੇ ਘੇਰਾ ਆਣ ਪਾਇਆ। ਥੋੜੀ ਫ਼ੌਜ ਹੋਣ ਦੇ ਕਾਰਨ ਗੁਰੂ ਜੀ ਕਿਲੇ ਤੋਂ ਬਾਹਰ ਨਾ ਨਿਕਲੇ। ਇਸ ਜੁੱਧ ਵਿੱਚ ਸੰਦੇਹ ਨਹੀਂ ਕਿ ਵਿਚ ਸਿੰਘ ਬਹੁਤ ਸਾਰੇ ਕੰਮ ਆਏ ਅਤੇ ਵੈਰੀਆਂ ਦੀ ਬੁਰੀ ਬਾਬ ਹੋਈ। ਪੈਂਦੇ ਖਾਂ ਤੇ ਅਜ਼ੀਮ ਖਾਂ ਵਡੇ ਨਾਮੀ ਸਰਦਾਰ ਗੁਰੂ ਜੀ ਨੇ ਆਪਣੀ ਹਥੀ ਵਢੇ। ਰਾਜਾ ਹਰੀ ਚੰਦ ਗੁਰੂ ਜੀ ਦੇ ਇਕ ਨੌਕਰ ਮਾਮੂੰ ਖਾਂ ਦੇ ਹਥੋਂ ਮਾਰਿਆ ਗਿਆ। ਰਾਜਾ ਅਜਮੇਰ ਚੰਦ ਵੀ ਜ਼ਖਮੀ ਹੋਇਆ। ਅੰਤ ਵਿਚ ਇਸ ਜੁੱਧ ਦਾ ਸਿਟਾ ਇਹ ਨਿਕਲਿਆ ਕਿ ਮੈਦਾਨ ਗੁਰੂ ਜੀ ਦੇ ਹਥ ਰਿਹਾ ਤੇ ਸਾਰੀ ਫੌਜ ਸਣੇ ਸਾਰੇ ਰਾਜੇ ਦਬ ਦਬਾ ਕੇ ਨਸ ਗਏ। ਰੋਪੜ ਤੱਕ ਸਿੰਘਾਂ ਨੇ ਆਹੂ ਲਾਏ ਤੇ ਪਿਛਾ ਕੀਤਾ।

**ਪੰਜਵਾਂ ਹਮਲਾ**

ਇਸ ਲੜਾਈ ਵਿਚ ਔਰੰਗਜ਼ੇਬ ਦੀ ਬਹੁਤ ਬੇ-ਇਜ਼ਤੀ ਹੋਈ, ਉਹ ਬੜਾ ਕ੍ਰੋਧਵਾਨ ਹੋ ਕੇ ਗੁਰੂ ਜੀ ਉਤੇ ਵਡੀ ਭਾਰੀ ਮੁਹਿੰਮ ਜਾਣ ਕੇ ਬਹੁਤ ਸਾਰੀ ਫ਼ੌਜ ਜੋੜਨ ਦੀਆਂ ਗੋਂਦਾ ਗੁੰਦਣ ਲਗਾ। ਲਾਹੌਰ ਤੇ ਕਸ਼ਮੀਰ ਵਲ ਹੁਕਮਨਾਮੇ ਘਲੇ, ਸੂਬਾ ਸਰਹੰਦ ਨਾਲ ਮਿਲ ਕੇ ਗੁਰੂ ਗੋਬਿੰਦ ਸਿੰਘ ਨੂੰ ਰਣ ਖੇਤਰ ਵਿਚ ਮਾਰੋ ਜਾਂ ਜੀਉਂਦੇ ਨੂੰ ਫੜ ਕੇ ਮੇਰੇ ਪਾਸ ਲਿਆਉ। ਕਿਤਨਾ ਹਨੇਰ ਹੈ ਕਿ ਇਕ ਫ਼ਕੀਰ ਸੰਸਾਰ ਤੋਂ ਲਾਂਭੇ ਰਹਿਣ ਵਾਲੇ ਪਰਉਪਕਾਰੀ ਨਾਲ ਲੜਨ ਵਾਸਤੇ ਸਾਰੇ ਹਿੰਦੁਸਤਾਨ ਦਾ ਅਧ ਉਤਰੀ ਹਿਸਾ ਲੜਨ ਵਾਸਤੇ ਤੁਰਿਆ ਹੈ। ਜੇਕਰ ਇਸ ਵੇਲੇ ਪਹਾੜੀ ਰਾਜੇ ਆਪਣੇ ਮੂਰਖ-ਪੁਣੇ ਅਤੇ ਖ਼ੁਦਗਰਜ਼ੀ ਨੂੰ ਧਰਮ ਦੀ ਖ਼ਾਤਰ ਭੁਲਾ ਦਿੰਦੇ ਤਾਂ ਕੁਝ ਹੋਰ ਹੀ ਫਲ ਹੁੰਦਾ, ਪਰ ਵਾਹ ਵਾਹ ਰਚਨਾ ਅਕਾਲ ਪੁਰਖ ਦੀ ਜੋ ਹੋਣਾ ਸੀ, ਸੋ ਹੋਇਆ।

ਗਲ ਕੀ ਸੂਬਾ ਲਾਹੋਰ ਕਸ਼ਮੀਰ, ਕਸੂਰੀਏ, ਰਾਇ ਕੋਟੀਏ ਤੇ ਮਲੇਰ ਕੋਟਲਾ ਆਦਿਕ ਸਾਰੇ ਦੇਸ਼ ਦੇ ਰਈਸ, ਬਾਈਧਾਰ ਦੇ ਪਹਾੜੀ ਰਾਜੇ ਬਿਅੰਤ ਹੀ ਇਸ ਟਿਡੀ ਦਲ ਨੇ ਅਨੰਦਪੁਰ ਨੂੰ ਘੇਰਾ

ਪਾ ਲਿਆ। ਇਸ ਦੀ ਖ਼ਬਰ ਗੁਰੂ ਜੀ ਨੂੰ ਵੀ ਹੋ ਗਈ ਸੀ ਪਰ ਐਨੀ ਛੇਤੀ ਕੀ ਹੋ ਸਕਦਾ ਸੀ। ਤਦ ਵੀ ਸਾਰੇ ਸਿੰਘ ਇਕਠੇ ਕੀਤੇ, ਫੌਜ ਤਿਆਰ ਕੀਤੀ, ਸਾਹਿਬ ਅਜੀਤ ਸਿੰਘ ਨੂੰ ਦੋ ਹਜ਼ਾਰ ਫ਼ੌਜ ਦੇ ਕੇ ਕੇਸਗੜ੍ਹ ਤੇ ਨੀਯਤ ਕੀਤਾ। ਨਾਹਰ ਸਿੰਘ ਤੇ ਸ਼ੇਰ ਸਿੰਘ ਨੂੰ ਇਕ ਹਜ਼ਾਰ ਫ਼ੌਜ ਦੇ ਕੇ ਲੋਹਗੜ੍ਹ ਤੇ ਲਾਇਆ। ਆਲਮ ਸਿੰਘ ਤੇ ਸੰਗਤ ਸਿੰਘ ਨੂੰ ਤਿੰਨ ਹਜ਼ਾਰ ਫ਼ੌਜ ਦੇ ਕੇ ਦਮਦਮੇ ਸਾਹਿਬ ਖੜੇ ਕੀਤੇ ਤੇ ਉਦੇ ਸਿੰਘ ਨੂੰ ਅਗਮਪੁਰੇ ਖੜਾ ਕੀਤਾ। ਆਪ ਗੁਰੂ ਸਾਹਿਬ ਅਨੰਦ ਗੜ੍ਹ ਬਿਰਾਜਮਾਨ ਸਨ। ਇਕ ਦਮ ਸਭ ਪਾਸੇ ਲੜਾਈ ਛਿੜ ਗਈ। ਵੱਡਾ ਭਾਰੀ ਘਮਸਾਨ ਮਚਿਆ। ਸਾਰਿਆਂ ਮੋਰਚਿਆਂ ਨਾਲੋਂ ਅਨੰਦਪੁਰ ਤੇ ਜ਼ਿਆਦਾ ਜ਼ੋਰ ਸੀ। ਸਿੰਘ ਐਸੀ ਬਹਾਦਰੀ ਤੇ ਦਲੇਰੀ ਨਾਲ ਜਾਨਾਂ ਤੋੜ ਕੇ ਲੜਦੇ ਸਨ ਕਿ ਕਈ ਵਾਰੀ ਸ਼ਾਹੀ ਫ਼ੌਜ ਦਾ ਮੂੰਹ ਮੋੜ ਦਿਤਾ, ਪਰ ਮੁਸਲਮਾਨਾਂ ਨੂੰ ਪੈਰ ਪੈਰ ਤੇ ਹੋਰ ਵੀ ਫ਼ੋਜ ਮਿਲ ਰਹੀ ਸੀ। ਸਿੰਘਾਂ ਨੂੰ ਬੜੀ ਤੰਗੀ ਪੁਜੀ ਤੇ ਉਹ ਵੇਲਾ ਨੇੜੇ ਹੀ ਸੀ ਕਿ ਮੁਸਲਮਾਨ ਅਨੰਦਪੁਰ ਤੇ ਕਾਬਜ਼ ਹੋ ਜਾਂਦੇ ਪਰ ਇਕ ਤਾਂ ਐਨ ਓਸ ਵੇਲੇ ਸਾਹਿਬ ਅਜੀਤ ਸਿੰਘ ਜੀ ਸਿੰਘਾਂ ਦੀ ਕਮਾਨ ਲੈ ਕੇ ਉਥੇ ਪੁਜ ਗਏ ਤੇ ਦੂਜਾ ਕਠਨ ਵੇਲਾ ਵੇਖ ਕੇ ਗੁਰੂ ਜੀ ਆਪ ਮੈਦਾਨ ਵਿਚ ਉਤਰੇ। ਬਸ ਫੇਰ ਕੀ ਸੀ, ਸਾਰਾ ਦਲ ਵੈਰੀ ਦਾ ਅਜ਼ੀਮ ਖਾਂ ਤੇ ਦਿਲਾਵਰ ਖਾਂ ਵਡੇ ਭਾਰੀ ਸਰਦਾਰਾਂ ਨੂੰ ਮਰਵਾ ਕੇ ਆਪ ਮੁਹਾਰਾ ਨਸ ਤੁਰਿਆ। ਲੱਖਾਂ ਦੀ ਗਿਣਤੀ ਵਿਚ ਮਾਰੇ ਗਏ, ਸੰਧਯਾ ਤਕ ਸਿੰਘਾਂ ਨੇ ਮਿਲ ਮਿਲ ਕੇ ਚੰਗੇ ਆਹੂ ਲਾਹੇ।

ਜਦ ਸਿੰਘਾਂ ਨੇ ਪਿਛਾ ਛਡ ਦਿੱਤਾ, ਦਿਨ ਵੀ ਡੁਬਣ ਵਾਲਾ ਸੀ, ਲੜਾਈ ਬੰਦ ਹੋ ਗਈ, ਰਾਤ ਨੂੰ ਸੂਬਿਆਂ ਨੇ ਰਾਜਿਆਂ ਕੋਲੋ ਪੁਛਿਆ ਕਿ ਕੀ ਜਾਦੂ ਗੁਰੂ ਕਰ ਰਿਹਾ ਹੈ? ਭਾਵੇਂ ਕਿਤਨੀ ਫੌਜ ਲੈ ਜਾਈਏ ਕੁਝ ਪਤਾ ਹੀ ਨਹੀਂ ਲਗਣ ਦੇਂਦਾ। ਤਦ ਰਾਜਿਆਂ ਨੇ ਗੁਰੂ ਜੀ ਤਥਾ ਪੰਥ ਖਾਲਸੇ ਦਾ ਸਾਰਾ ਸਮਾਚਾਰ ਦਸਿਆ ਤੇ ਸਿੰਘਾਂ ਦੇ ਬੋਲੇ ਜੋ ਹਿੰਦੂਆਂ ਮੁਸਲਮਾਨਾਂ ਤੋਂ ਵਖਰੇ ਸਨ, ਦਸੇ। ਜਦ ਸਿੰਘਾਂ ਨੂੰ ਅੰਮ੍ਰਿਤ ਛਕਾਉਣ ਦੀ ਗਲ ਦਸੀ ਤਦ ਸੂਬੇ ਬਹੁਤ ਅਸਚਰਜ ਹੋਏ।

ਦਿਨ ਚੜ੍ਹੇ ਫੇਰ ਲੜਾਈ ਛਿੜ ਪਈ। ਗੁਰੂ ਸਾਹਿਬ ਸੋਚ ਸ਼ਨਾਨ ਕਰਕੇ ਨਿਤਨੇਮ ਤੇ ਵੇਹਲੇ ਹੋ ਕੇ ਦਸਤਾਰਾ ਸਜਾ ਰਹੇ ਸਨ ਕਿ ਦੁਸ਼ਟ ਜ਼ਬਰ ਦਸਤ ਖਾਂ ਤੋਪਚੀ ਨੂੰ ਲਾਲਚ ਦੇਣ ਕਰਕੇ ਗੁਰੂ ਜੀ ਉਤੇ ਗੋਲਾ ਸੁਟਾਇਆ। ਭਾਵੇਂ ਆਸੇ ਪਾਸੇ ਕਈ ਸਿੰਘ ਥਾਂ ਪਰ ਹੀ ਮਰ ਗਏ ਪਰ ਗੁਰੂ ਜੀ ਦਾ ਬਚਾਉ ਹੋ ਗਿਆ ਅਤੇ ਕਈ ਦਿਨ ਭਿਆਨਕ ਜੁੱਧ ਹੁੰਦਾ ਰਿਹਾ। ਸਿੰਘ ਬੜੇ ਹੌਸਲੇ ਨਾਲ ਸਾਰੀਆਂ ਸੱਟਾਂ ਸਹਾਰਦੇ ਤੇ ਯੋਗ ਉਤਰ ਦੇਂਦੇ ਰਹੇ। ਕਈ ਦਿਨ ਤੀਕ ਅਨੰਦਪੁਰ ਦੇ ਬੂਹੇ ਬੰਦ ਕਰਕੇ ਘੇਰ ਰਖਿਆ। ਜਿਸ ਕਰਕੇ ਰਸਦ ਪਾਣੀ ਵੀ ਮਸਤਾਨਾ ਹੋ ਗਿਆ। ਇਕ ਦਿਨ ਸੂਬਾ ਸਿਰਹੰਦ ਦੋਵੇਂ ਚੌਪੜ ਖੇਡਦੇ ਗਲਾਂ ਕਰ ਰਹੇ ਸਨ ਕਿ ਗੁਰੂ ਵਿਚ ਸਾਰੀ ਕਰਾਮਾਤ ਹੈ ਤਾਂ ਗੁਰੂ ਜਾਣ-ਜਾਣ ਕੇ ਇਕ ਤੀਰ ਮਾਰਿਆ ਜੋ ਉਸੇ ਪਿਪਲ ਦੇ ਵਿਚ ਜਾ ਵਜਿਆ ਜਿਸ ਦੇ ਸਾਰੇ ਪਤੇ ਝੜੇ ਪਏ ਸਨ। ਜਦ ਤੀਰ ਫੜਿਆ ਤਾਂ ਉਸ ਦੇ ਨਾਲ ਇਕ ਚਿਠੀ ਜੋ ਗੁਰੂ ਜੀ ਨੇ ਲਿਖ ਕੇ ਘਲੀ ਸੀ, ਲੈ ਕੇ ਪੜ੍ਹੀ। ਉਸ ਵਿਚ ਲਿਖਿਆ ਸੀ ਕਿ ਕਰਾਮਾਤਾਂ ਨਾਮ ਤਾਂ ਕਹਿਰ ਦਾ ਹੈ, ਏਹ ਸਭ ਕਰਤਬ ਹੈ। ਹੁਣ ਤਿੰਨ ਕੋਹਾਂ ਤੇ ਤੀਰ ਦਾ ਪੁਜਣਾ ਕਰਾਮਾਤ ਤੋਂ ਘਟ ਨਹੀਂ ਸੀ। ਇਸੇ ਤਰ੍ਹਾਂ ਇਕ ਰਾਤ ਸ਼ੇਰ ਸਿੰਘ, ਦਯਾ ਸਿੰਘ, ਨਾਹਰ ਸਿੰਘ, ਬੁਢਾ ਸਿੰਘ ਆਦਿ ਦੋ ਹਜ਼ਾਰ ਸਿੰਘ ਨਾਲ ਲੈ ਕੇ ਸੁਤੀ ਫ਼ੌਜ ਉਤੇ ਛਾਪਾ ਮਾਰਿਆ, ਸੁਤਿਆਂ ਨੂੰ ਦਬ ਲਿਆ। ਉਸ ਵੇਲੇ ਐਨਾ ਘਮਸਾਨ ਮਚਿਆ ਕਿ ਕਿਸੇ ਨੂੰ ਸੁਰਤਿ ਸੰਭਾਲਣੀ ਹੀ ਨਾ ਮਿਲੀ। ਡੇਰੇ-ਡੰਡੇ ਲਗੇ ਹੀ ਛਡ ਕੇ ਨਸ ਤੁਰੇ ਤੇ ਸਿੰਘਾਂ ਨੇ ਰਜ ਕੇ ਵਢੋ ਵਢੀ ਕੀਤੀ। ਐਸਾ ਪਿਛਾ ਕੀਤਾ ਕਿ ਰੋਪੜ ਤੀਕ ਦਬਾਈ ਚਲੇ ਗਏ। ਜੋ ਬਚੇ ਖੁਚੇ ਰਹਿ ਗਏ, ਦਿਲੀ ਬਾਦਸ਼ਾਹ ਅਗੇ ਜਾ ਕੇ ਪਿਟੇ। ਇਸ ਲੜਾਈ ਵਿਚ ਰਾਜਾ ਜਸਪਾਲ, ਡਡਵਾਲ ਆਦਿਕ ਨਾਮੀ ਆਦਮੀ ਮਾਰੇ ਗਏ, ਬਹੁਤ ਸਾਰਾ ਲੜਾਈ ਦਾ ਸਮਾਨ ਤੇ ਰਾਸ਼ਨ ਪਾਣੀ ਸਿੰਘਾਂ ਦੇ ਹੱਥ ਲਗਾ। ਹੁਣ ਕੁਝ ਤਾਂ ਦਿਲੀ ਪੁਜੇ, ਬਾਕੀ ਉਥੇ ਹੀ ਨੇੜੇ ਤੇੜੇ ਡੇਰੇ ਪਾਈ ਹੋਰ ਫ਼ੌਜ ਦੀ ਉਡੀਕ ਵਿਚ ਬੈਠੇ ਰਹੇ। ਤਦ ਔਰੰਗਜ਼ੇਬ ਨੇ ਹੋਰ ਬਹੁਤ ਸਾਰੀ ਲੜਾਕੀ ਫੌਜ

ਓਨਾਂ ਦੀ ਸਹਾਇਤਾ ਵਾਸਤੇ ਚੇਤ ੧੭੬੦ ਨੂੰ ਤੋਰੀ, ਤਦ ਓਨਾਂ ਅਨੰਦਪੁਰ ਨੂੰ ਘੇਰਾ ਪਾ ਲਿਆ।

## ਛੇਵੀਂ ਲੜਾਈ

ਸਿੰਘਾਂ ਨੇ ਬਹੁਤ ਦਿਨ ਫੌਜਾਂ ਦਾ ਟਾਕਰਾ ਬੜੀ ਬਹਾਦਰੀ ਨਾਲ ਕੀਤਾ। ਓੜਕ ਰਸਦ ਪਾਣੀ ਕਿਲੇ ਅੰਦਰੋਂ ਮੁਕ ਗਿਆ, ਤਦ ਸਿੰਘਾਂ ਨੇ ਇਸ ਤਰ੍ਹਾਂ ਭੁਖੇ ਮਰਨ ਨਾਲੋਂ ਲੜ ਕੇ ਮਰਨਾ ਚੰਗਾ ਸਮਝਿਆ। ਗੁਰੂ ਜੀ ਨੇ ਕਿਹਾ ਕਿ ਥੋੜੇ ਦਿਨ ਹੋਰ ਰੁਕੋ, ਤੁਹਾਡੀ ਫਤੇ ਹੋਵੇਗੀ। ਬਹੁਤੇ ਸਿੰਘ ਇਸ ਗਲ ਨਾਲ ਸਹਿਮਤ ਨਹੀਂ ਸਨ ਜਿਸ ਕਰਕੇ ਕਈ ਸਿੰਘਾਂ ਨੇ ਬਿਦਾਵਾ ਲਿਖ ਦਿਤਾ ਤੇ ਚਲੇ ਗਏ। ਸਿਦਕ ਭਰੋਸੇ ਵਾਲੇ ਥੋੜੇ ਜਿਹੇ ਰਹਿ ਗਏ। ਪਹਾੜੀ ਰਾਜਿਆਂ ਨੇ ਸੂਬਿਆਂ ਦੀ ਸਲਾਹ ਨਾਲ ਇਕ ਬੇਨਤੀ ਪਤਰ ਗੁਰੂ ਜੀ ਪਾਸ ਇਕ ਬ੍ਰਾਹਮਣ ਦੇ ਹਥ ਭੇਜਿਆ ਜੋ ਬਾਦਸ਼ਾਹ ਵਲੋਂ ਦਸਿਆ ਸੀ, ਜੇਕਰ ਤੁਸੀਂ ਚਾਰ ਦਿਨ ਵਾਸਤੇ ਕਿਲਾ ਛਡ ਦਿਓ ਤਾਂ ਅਸੀਂ ਤੁਹਾਨੂੰ ਕੁਝ ਨਹੀਂ ਆਖਦੇ, ਜਿਸ ਨੂੰ ਸੁਣ ਕੇ ਸਿੰਘਾਂ ਨੇ ਆਖਿਆ ਕਿ ਜੇ ਗੁਰੂ ਜੀ ਨਿਕਲ ਚਲਣ ਤਾਂ ਚੰਗਾ ਹੈ ਪਰ ਗੁਰੂ ਜੀ ਉਨ੍ਹਾਂ ਦੀ ਚਾਲ ਨੂੰ ਸਮਝਦੇ ਸਨ ਕਿ ਇਹ ਧੋਖਾ ਤੇ ਠਗੀ ਹੈ। ਜਦੋਂ ਸਿੰਘਾਂ ਨੇ ਵੈਰੀਆਂ ਤੋਂ ਹੀ ਬਹੁਤ ਸਾਰੇ ਬਲਦ ਮੰਗਵਾਏ ਕਿ ਅਸੀਂ ਆਪਣਾ ਸਮਾਨ ਅਜ ਭੇਜ ਦਿਆਂਗੇ ਤੇ ਕਲ ਆਪ ਨਿਕਲਾਂਗੇ। ਜਦ ਰਾਤ ਸਮੇਂ ਪੁਰਾਨੇ ਤੋਬਰੇ ਤੇ ਜੁਤੀਆਂ ਕਾਠੀਆਂ ਛਟਾਂ ਵਿਚ ਭਰ ਕੇ ਓਨਾਂ ਬਲਦਾਂ ਉਤੇ ਲਦ ਕੇ ਤੋਰੇ ਤੇ ਪ੍ਰਗਟ ਕੀਤਾ ਕਿ ਸਾਡਾ ਖ਼ਜ਼ਾਨਾ ਚਲਿਆ ਹੈ ਤਾਂ ਵੈਰੀ ਨੇ ਆਪਣੀ ਸੁਗੰਧ ਤੋੜ ਕੇ ਸਾਰੇ ਬਲਦ ਲੁਟ ਲਏ। ਜਦ ਅਗਲੇ ਦਿਨ ਡਿਠਾ ਤਾਂ ਉਨ੍ਹਾਂ ਵਿਚ ਕੁਝ ਨਾ ਲਭਾ ਜਿਸ ਕਰਕੇ ਸ਼ਰਮਿੰਦੇ ਹੋਏ। ਫਿਰ ਕਸਮਾਂ ਖਾ ਕੇ ਗੁਰੂ ਜੀ ਨੂੰ ਚਿਠੀ ਲਿਖੀ ਕਿ ਆਪ ਦਾ ਖਜਾਨਾ ਚੋਰਾਂ ਨੇ ਲੁਟਿਆ ਹੈ ਜਿਨ੍ਹਾਂ ਨੂੰ ਫੜ ਕੇ ਦੰਡ ਦਿਤਾ ਗਿਆ ਹੈ। ਆਪ ਕਿਲਾ ਛਡ ਜਾਓ ਤੇ ਸਾਡੀ ਇਜ਼ਤ ਬਣਾਈ ਰਖੋ। ਭਾਵੇਂ ਗੁਰੂ ਜੀ ਨਹੀਂ ਨਿਕਲਣਾ ਚਾਹੁੰਦੇ ਸਨ ਪਰ ਸਿਖਾਂ ਅਤੇ ਮਾਤਾ ਜੀ ਦੇ ਜ਼ੋਰ ਦੇਣ ਉਤੇ ਕਿਲ੍ਹਾ ਛੱਡ ਕੇ ਟੁਰ ਪਏ ਤੇ ਕੀਰਤਪੁਰ ਵਲ ਮੂੰਹ ਕੀਤਾ, ਪਿਛੋਂ ਵੈਰੀ ਦਲ ਨੇ

ਅਨੰਦਪੁਰ ਨੂੰ ਲੁਟ ਲਿਆ, ਗੁਰੂ ਜੀ ਉਤੇ ਧਾਵਾ ਕਰ ਦਿਤਾ।

ਪਰ ਵਾਹ ਵਾਹ ਖ਼ਾਲਸਾ ਜੀ, ਭਾਵੇਂ ਥੋੜੇ ਹੀ ਸਨ, ਓਨਾਂ ਨੇ ਮੈਦਾਨ ਵਿਚ ਓਹ ਹੱਥ ਕੀਤੇ ਕਿ ਵੈਰੀ ਦਲ ਨੇ ਕੰਨਾਂ ਨੂੰ ਹਥ ਲਾਇਆ, ਪ੍ਰੰਤੂ ਘੇਰਾ ਬਹੁਤ ਵੱਡਾ ਸੀ ਜਿਸ ਕਰਕੇ ਬੜਾ ਕਠਨ ਸਮਾਂ ਬਣਿਆ। ਓੜਕ ਭਾਈ ਮਨੀ ਸਿੰਘ ਜੀ ਨੇ ਗੁਰੂ ਜੀ ਦੇ ਦੋ ਟੱਬਰ ਤੇ ਛੋਟੇ ਪੁਤਰਾਂ ਨੂੰ ਤਾਂ ਪਾਰ ਕੀਤਾ ਕਿਉਂਕਿ ਇਸ ਵੇਲੇ ਅਗੇ ਸਰਸਾ ਨਦੀ ਠਾਠਾਂ ਮਾਰ ਰਹੀ ਸੀ। ਇਸ ਹਲੇ ਵਿਚ ਸਾਰੇ ਸਿੰਘ ਖਿੰਡ ਪੁੰਡ ਗਏ। ਗੁਰੂ ਜੀ ਦੇ ਟੱਬਰ ਤਾਂ ਦਿਲੀ ਪਹੁੰਚਾਏ ਗਏ, ਮਾਤਾ ਗੁਜਰੀ ਤੇ ਦੋ ਛੋਟੇ ਸਾਹਿਬਜ਼ਾਦੇ ਇਕ ਨੌਕਰ ਨੂੰ ਨਾਲ ਲੈ ਕੇ ਇਕ ਪਾਸੇ ਨਿਕਲ ਗਏ। ਗੁਰੂ ਜੀ ਕੇਵਲ ੪੦ ਸਿੰਘਾਂ ਨਾਲ ਨਦੀ ਤੋਂ ਪਾਰ ਹੋਏ ਤੇ ਰੋਪੜ ਵਿਚ ਇਕ ਬ੍ਰਾਹਮਣ ਜੋ ਸਦਾ ਹੀ ਗੁਰੂ ਜੀ ਤੋਂ ਪੈਸੇ ਲੈ ਆਉਂਦਾ ਸੀ, ਦੇ ਘਰ ਗਏ ਕਿ ਸਾਨੂੰ ਬਸਤਰ ਸੁਕਾ ਲੈਣ ਦਿਓ ਪਰ ਉਸ ਦੁਸ਼ਟ ਨੇ ਅਗੋਂ ਬੂਹਾ ਬੰਦ ਕਰ ਲਿਆ ਤਾਂ ਆਪ ਅਗੇ ਚਲੇ ਗਏ। ਫਿਰ ਉਦਾਸੀ ਸਾਧ ਦੇ ਡੇਰੇ ਪੁਜੇ, ਉਸ ਨੇ ਵੀ ਜਵਾਬ ਦੇ ਦਿਤਾ ਕਿ ਤੈਨੂੰ ਵਾੜ ਕੇ ਮੈਂ ਆਪਣਾ ਡੇਰਾ ਲੁਟਾ ਦੇਵਾਂ? ਤਾਂ ਗੁਰੂ ਜੀ ਨੇ ਬਚਨ ਕੀਤਾ, ਤੇਰਾ ਡੇਰਾ ਲੁਟਿਆ ਜਾਏ। ਸੋ, ਬ੍ਰਾਹਮਣ ਤੇ ਸਾਧ ਦੋਹਾਂ ਦੇ ਮਕਾਨ ਸ਼ਾਹੀ ਫੌਜ ਨੇ ਇਸੇ ਭਰਮ ਵਿਚ ਕਿ ਗੁਰੂ ਜੀ ਇਥੇ ਹਨ, ਆ ਕੇ ਲੁਟ ਲਏ। ਗੁਰੂ ਜੀ ਚਮਕੌਰ ਜਾ ਪੁਜੇ।

## ਚਮਕੌਰ ਦਾ ਜੁੱਧ

ਪਤਾ ਲਗਾ ਕਿ ਇਕ ਫੌਜ ਸਾਡੇ ਪਿਛੇ ਆ ਰਹੀ ਹੈ ਤੇ ਦੂਜੀ ਫੌਜ ਔਰੰਗਜ਼ੇਬ ਦੀ ਭੇਜੀ ਹੋਈ ਦਿਲੀਓ ਆ ਰਹੀ ਹੈ, ਤਦ ਗੁਰੂ ਜੀ ਨੇ ਚਮਕੌਰ ਦੀ ਗੜੀ ਜੋ ਇਕ ਜਟ ਦੀ ਸੀ ਤੇ ਉਸਨੇ ਵੀ ਦੇਣ ਤੋਂ ਇਨਕਾਰ ਕੀਤਾ ਸੀ, ਰਾਜਨੀਤੀ ਵੀਚਾਰ ਨਾਲ ਲੈ ਲਈ ਤੇ ਤਿਆਰ ਬਰ ਤਿਆਰ ਹੋ ਗਏ। ਇਸ ਵੇਲੇ ਦੋ ਲਖ ਦੇ ਲਗਪਗ ਵੈਰੀ ਦਲ ਗੁਰੂ ਜੀ ਦੀ ਜਾਨ ਦਾ ਪਿਆਸਾ ਸੀ। ਹੁਣ ਸ਼ਾਹੀ ਫ਼ੌਜ ਦੇ ਜਰਨੈਲ ਵਲੋਂ ਏਲਚੀ ਚਿਠੀ ਲੈ ਕੇ ਆਇਆ ਜਿਸ ਵਿਚ

ਲਿਖਿਆ ਸੀ ਕਿ ਤੁਸੀਂ ਆਪਣਾ ਆਪ ਜੀਉਂਦੇ ਜੀਅ ਸਾਡੇ ਹਵਾਲੇ ਕਰ ਦਿਓ। ਜਦ ਇਹ ਚਿਠੀ ਗੁਰੂ ਜੀ ਨੇ ਪੜੀ ਤਾਂ ਉਤਰ ਦਿਤਾ ਕਿ ਸਾਨੂੰ ਤੁਹਾਡੇ ਹਵਾਲੇ ਕਰਨ ਦੀ ਆਗਿਆ ਨਹੀਂ ਹੈ ਪਰ ਸਾਹਿਬ ਅਜੀਤ ਸਿੰਘ ਨੇ ਓਸੇ ਵੇਲੇ ਏਲਚੀ ਦਾ ਸਿਰ ਵੱਢ ਦਿਤਾ। ਬਸ, ਲੜਾਈ ਸ਼ੁਰੂ ਹੋ ਗਈ। ਵਾਹ ਵਾਹ ਗੁਰੂ ਗੋਬਿੰਦ ਸਿੰਘ ਦੀ ਹਿੰਮਤ ਤੇ ਸਿੰਘਾਂ ਦੀ ਦਲੇਰੀ ਇਕ ਇਕ ਹੋ ਕੇ ਮੈਦਾਨ ਵਿਚ ਆਉਂਦਾ ਤੇ ਵੈਰੀ ਦਲ ਵਿਚ ਬਿਜਲੀ ਵਾਂਗ ਫਿਰਿ ਨਿਕਲਦਾ। ਜਦ ਸਾਰੇ ਸਿੰਘ ਹਜ਼ਾਰਾਂ ਨੂੰ ਮਾਰ ਕੇ ਸ਼ਹੀਦ ਹੋ ਗਏ ਤਾਂ ਸਾਹਿਬ ਅਜੀਤ ਸਿੰਘ ਨੇ ਬੇਨਤੀ ਕੀਤੀ, ਪਿਤਾ ਜੀ ! ਹੁਣ ਮੈਨੂੰ ਆਗਿਆ ਕਰੋ, ਜਾ ਕੇ ਕੌਮ ਉਤੋਂ ਕੁਰਬਾਨ ਹੋਵਾਂ, ਤਾਂ ਗੁਰੂ ਜੀ ਨੇ ਬੜੇ ਪਿਆਰ ਨਾਲ ਪੁਤਰ ਨੂੰ ਮੈਦਾਨ ਵਿਚ ਟੋਰਿਆ ਜਿਸ ਨੇ ਜਾ ਕੇ ਐਸਾ ਤੜਥਲ ਮਚਾਇਆ ਕਿ ਵੈਰੀਆਂ ਨੂੰ ਸਤੇ ਸੁਧਾਂ ਭੁਲ ਗਈਆਂ। ਜਿਧਰ ਜਾਂਦੇ, ਸ਼ੇਰ ਵਾਂਗੂੰ ਮਾਰਦੇ ਅਗੇ ਲਾ ਲੈਂਦੇ।

ਜਦ ਇਸ ਤਰ੍ਹਾਂ ਕਰੜਾ ਜੁਧ ਕਰਕੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਸ਼ਹੀਦ ਹੋ ਗਏ, ਛੋਟੇ ਭਾਈ ਸਾਹਿਬ ਜੁਝਾਰ ਸਿੰਘ ਜੀ ਨੇ ਗੁਰੂ ਜੀ ਪਾਸ ਬੇਨਤੀ ਕੀਤੀ, ਪਿਤਾ ਜੀ ! ਮੈਨੂੰ ਵੀ ਆਗਿਆ ਬਖ਼ਸ਼ੋ, ਜਾ ਕੇ ਆਪਣੇ ਭਰਾ ਦੇ ਨਾਲ ਰੱਲਾਂ। ਤਾਂ ਗੁਰੂ ਜੀ ਨੇ ਬੜੇ ਪਿਆਰ ਨਾਲ ਪੁੱਤਰ ਦਾ ਮੂੰਹ ਚੁੰਮਿਆ ਤੇ ਆਪਣੀ ਹਥੀਂ ਹਥਿਆਰ ਸਜਾ ਕੇ ਘੋੜੇ ਤੇ ਸਵਾਰ ਕੀਤਾ ਤੇ ਅੰਤ ਦੀ ਸਿਖਿਆ ਦਿਤੀ ਕਿ ਬਚਾ, ਆਪਣੇ ਦਾਦਾ ਜੀ ਦੇ ਸਮਾਚਾਰ ਚੇਤੇ ਰਖਣੇ, ਪੈਰ ਪਿਛੇ ਨਹੀਂ ਹਟਾਉਣਾ, ਮੌਤ ਦਾ ਡਰ ਨਹੀਂ ਰਖਣਾ। ਸਾਰੀ ਸਿਖਿਆ ਲੈ ਕੇ ਸਿੰਘ ਸਾਹਿਬ ਮੈਦਾਨ ਵਿੱਚ ਉਤਰੇ।

ਜਦੋਂ ਗੁਰੂ ਜੀ ਨੇ ਦੂਜੇ ਪੁੱਤਰ ਨੂੰ ਵੀ ਇਸ ਤਰ੍ਹਾਂ ਸ਼ਹੀਦ ਹੁੰਦਾ ਵੇਖਿਆ ਤਾਂ ਹਥ ਜੋੜ ਕੇ ਅਕਾਲ ਪੁਰਖ ਜੀ ਦਾ ਸ਼ੁਕਰਾਨਾ ਕੀਤਾ ਤੇ ਆਪਣੇ ਫ਼ਰਜ਼ ਨੂੰ ਪੂਰਾ ਕਰਕੇ ਵਿਖਾ ਦਿਤਾ। ਬਚਿਆਂ ਦੀ ਇਸ ਤਰ੍ਹਾਂ ਦੀ ਕੁਰਬਾਨੀ ਵੇਖ ਕੇ ਮਨ ਪ੍ਰਸੰਨ ਹੋਏ ਤੇ ਉਸ ਪਰਵਾਨੇ ਉਤੇ ਜੋ ਅਕਾਲ ਪੁਰਖ ਤੋਂ ਲੈ ਕੇ ਆਏ ਸਨ ਆਪਣੇ ਜਿਗਰ ਦੇ ਟੁਕੜੇ ਪੁਤਰਾਂ ਦੇ ਲਹੂ ਨਾਲ ਦਸਤਖਤ ਕਰਕੇ ਟੋਰਿਆ।

ਹੁਣ ਰਾਤ ਪੈ ਗਈ ਸੀ ਤੇ ਸਿੰਘ ਵੀ ਕੇਵਲ ਤਿੰਨ ਹੀ ਰਹਿ ਗਏ ਸਨ ਤਾਂ ਗੁਰੂ ਜੀ ਨੇ ਆਪ ਮੈਦਾਨ ਵਿਚ ਜਾ ਕੇ ਸ਼ਹੀਦ ਹੋਣ ਦਾ ਸੰਕਲਪ ਕੀਤਾ ਪਰ ਭਾਈ ਸੰਗਤ ਸਿੰਘ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਆਪ ਜੀ ਨੇ ਅਜੇ ਬਹੁਤ ਸਾਰੇ ਕੰਮ ਕਰਨੇ ਹਨ, ਇਸ ਲਈ ਦਾਸ ਇਥੇ ਇਕਲਾ ਹੀ ਰਹੇਗਾ। ਆਪ ਭਾਈ ਧਰਮ ਸਿੰਘ ਤੇ ਮਾਨ ਸਿੰਘ ਨੂੰ ਨਾਲ ਲੈ ਕੇ ਨਿਕਲ ਜਾਓ। ਬਹੁਤ ਸਾਰੀਆਂ ਗਲਾਂ ਵੀਚਾਰ ਕੇ ਗੁਰੂ ਜੀ ਨੇ ਬੇਨਤੀ ਪਰਵਾਨ ਕਰ ਲਈ। ਤਦ ਆਪਣੀ ਕਲਗੀ ਜਿਗਾ ਦੇ ਕੇ ਬਚਨ ਕੀਤਾ ਕਿ ਪੰਥਕ ਕਾਰਜਾਂ ਲਈ ਗੁਰਿਆਈ ਖ਼ਾਲਸੇ ਪਾਸ ਰਹੇਗੀ। ਆਪ ਜਦ ਅਧੀ ਰਾਤ ਰਹੀ ਤਦ ਕਿਲੇ ਵਿਚੋਂ ਬਾਹਰ ਨਿਕਲੇ ਤਦ ਭਾਈ ਮਨੀ ਸਿੰਘ ਤੇ ਧਰਮ ਸਿੰਘ ਦੋਵੇਂ ਜਿਧਰ ਗੁਰੂ ਗਏ ਸਨ, ਉਸ ਦੇ ਉਲਟ ਦੂਜੇ ਪਾਸੇ ਵਲ ਹਿੰਦੂਆਂ ਦਾ ਪੀਰ ਗਿਆ ਦਾ ਰੌਲਾ ਪਾ ਕੇ ਨਸ ਤੁਰੇ। ਤਦ ਸਾਰੀ ਸ਼ਾਹੀ ਫੌਜ ਉਧਰ ਨਸ ਤੁਰੀ। ਗੁਰੂ ਜੀ ਲਖਾਂ ਦਲ ਦੇ ਹੁੰਦੇ ਸੁੰਦੇ ਮਖਣ ਵਿਚੋਂ ਵਾਲ ਵਾਂਗੂੰ ਨਿਕਲ ਗਏ। ਪਿਛੇ ਭਾਈ ਸੰਗਤ ਸਿੰਘ ਬਹੁਤ ਸਖ਼ਤ ਜੁੱਧ ਕਰਕੇ ਜਦ ਸ਼ਹੀਦ ਹੋ ਗਿਆ ਤਦ ਵੀ ਓਸ ਕਿਲ੍ਹੇ ਦੇ ਨੇੜੇ ਕੋਈ ਨਹੀਂ ਸੀ ਜਾਂਦਾ, ਦੂਰੋਂ ਦੂਰੋਂ ਹੀ ਉਗਲਾਂ ਕਰ ਕਰ ਵੈਰੀ ਗਲਾਂ ਕਰ ਰਹੇ ਸਨ, ਓੜਕ ਸੰਗਤ ਸਿੰਘ ਦਾ ਸਿਰ ਵਢ ਕੇ ਫਤੇ ਦੇ ਨਗਾਰੇ ਵਜਾਉਂਦੇ ਦਿਲੀ ਜਾ ਪੁਜੇ ਤੇ ਕਿਹਾ ਕਿ ਗੁਰੂ ਦਾ ਸਿਰ ਲੈ ਆਏ ਹਾਂ। ਬਾਦਸ਼ਾਹ ਦਾ ਦਿਲ ਖ਼ੁੱਸ਼ ਕਰ ਦਿਤਾ।

ਹੁਣ ਕਈ ਮੂਰਖ ਅਕਲ ਦੇ ਅੰਨੇ ਗੁਰੂ ਜੀ ਉਤੇ ਕੰਮ ਹਿੰਮਤੀ ਦਾ ਦੋਸ਼ ਲਗਾਉਂਦੇ ਹਨ ਪਰ ਇਹ ਉਨ੍ਹਾਂ ਦੀ ਭੁਲ ਹੈ। ਕੋਈ ਇਤਿਹਾਸ ਐਸਾ ਨਹੀਂ ਜਿਸ ਵਿਚ ਚਾਲੀ ਆਦਮੀ ਲਖਾਂ ਦਾ ਸਾਹਮਣਾ ਕਰਕੇ ਸ਼ਹੀਦ ਹੋ ਜਾਣ ਪਰ ਆਪਣਾ ਆਪ ਵੈਰੀ ਦੇ ਹਵਾਲੇ ਨਾ ਕਰਨ। ਜੇਕਰ ਕੋਈ ਬਹਾਦਰੀ, ਸੂਰਮਤਾਈ ਜਾਂ ਕੌਮੀ ਕੁਰਬਾਨੀ ਜਾਂ ਦੇਸ਼ ਦਾ ਪਿਆਰ ਹੈ ਸੀ ਤਾਂ ਇਹ ਗੁਰੂ ਗੋਬਿੰਦ ਸਿੰਘ ਜੀ ਵਿਚ ਹੈ ਸੀ। ਨਾ ਕੋਈ ਇਤਨੇ ਦਿਲ ਵਾਲਾ ਪਿਛੇ ਹੋਇਆ ਹੈ ਤੇ ਨਾ ਅਗੋਂ ਹੋਣਾ ਹੈ। ਜੋ ਪਾਪੀ, ਗੁਰੂ ਉਤੇ ਇਹ ਦੋਸ਼

ਅਰੋਪਨ ਕਰਦੇ ਹਨ ਕਿ ਓਹ ਝੂਠੇ ਦੇਸ਼-ਧ੍ਰੋਹੀ ਸਨ, ਇਹ ਉਨ੍ਹਾਂ ਦੀ ਭੁੱਲ ਹੈ। ਸੰਸਾਰ ਵਿੱਚ ਐਸਾ ਕੋਈ ਇਤਿਹਾਸ ਨਹੀਂ ਜਿਸ ਵਿੱਚ ਚਾਲੀ ਆਦਮੀ ਲੱਖਾਂ ਦਾ ਸਾਹਮਣਾ ਕਰਕੇ ਸ਼ਹੀਦ ਹੋ ਜਾਣ। ਜਿਸ ਨੂੰ ਥੋੜੀ ਜਿਹੀ ਵੀ ਅਕਲ ਹੈ, ਓਹ ਕਦੇ ਵੀ ਗੁਰੂ ਜੀ ਉਤੇ ਪਹਿਲਾਂ ਦੂਸ਼ਨ ਨਹੀਂ ਲਗਾ ਸਕਦਾ। ਜੇ ਪਰਉਪਕਾਰੀ ਸੀ ਤਾਂ ਗੁਰੂ ਗੋਬਿੰਦ, ਜੇ ਦੇਸ਼ ਹਿਤੈਸ਼ੀ ਸੀ ਤਾਂ ਗੁਰੂ ਗੋਬਿੰਦ ਸਿੰਘ। ਅਕ੍ਰਿਤਘਨ ਕੌਮ ਨੂੰ ਰਖਣ ਵਾਲਾ ਸ੍ਰੀ ਗੁਰੂ ਗੋਬਿੰਦ ਸਿੰਘ ਹੀ ਸੀ। ਜੇ ਇਸ ਦਾ ਟਾਕਰਾ ਕੀਤਾ ਜਾਵੇ ਤਾਂ ਦਸੋ ਖਾਂ ਕਿ ਜਦੋਂ ਰਣ ਭੂਮੀ ਵਿਚ ਲਛਮਨ ਮੂਰਛਤ ਹੋਇਆ ਸੀ ਓਸ ਵੇਲੇ ਸ੍ਰੀ ਰਾਮ ਚੰਦ ਜੀ ਦੀ ਵੀ ਰੋ ਰੋ ਕੇ ਬੁਰੀ ਹਾਲਤ ਹੋਈ ਸੀ। ਫਿਰ ਇਹ ਕੰਮ ਵੀ ਕੌਮ ਖ਼ਾਤਰ ਨਹੀਂ ਸੀ ਸਗੋਂ ਆਪਣੇ ਘਰ ਦੇ ਝਗੜੇ ਬਦਲੇ ਸੀ। ਪਰ ਵਾਹੁ ਵਾਹੁ ਧੰਨ ਕਮਾਈ ਗੁਰੂ ਗੋਬਿੰਦ ਸਿੰਘ ਜੀ ਦੀ, ਇਕ ਪਾਸੇ ਤਾਂ ੯੦ ਹਜ਼ਾਰ ਫੌਜ ਸੂਬਿਆਂ ਦੀ, ਦੂਜੇ ਪਾਸੇ ਬਾਈਧਾਰ ਦੇ ਰਾਜਿਆਂ ਦੀਆਂ ਫ਼ੌਜਾਂ ਵੀ ਸਨ, ਦਸ ਹਜਾਰ ਫ਼ੌਜ ਦਿਲੀ ਤੋਂ ਲੈ ਆਈ ਤੇ ਆਪ ਜੀ ਨੇ ਕੌਮ ਦੀ ਖ਼ਾਤਰ ਜੋ ਲਖ਼ਤੇ ਜਿਗਰ ਆਪਣੀਆਂ ਅਖਾਂ ਦੇ ਸਾਹਮਣੇ ਸ਼ਹੀਦ ਹੁੰਦੇ ਵੇਖੇ ਤੇ ਰਤੀ ਭਰ ਵੀ ਚਿੰਤਾ ਨਹੀਂ ਕੀਤੀ ਸਗੋਂ ਖੁਸ਼ੀ ਨਾਲ ਅਕਾਲ ਪੁਰਖ ਜੀ ਦਾ ਧੰਨਵਾਦ ਕੀਤਾ।

ਭਾਵੇਂ ਸਾਰੇ ਇਤਿਹਾਸ ਫੋਲ ਕੇ ਵੇਖੇ ਜਾਣ ਪਰ ਇਹੋ ਜਿਹਾ ਨਜ਼ਾਰਾ ਧੀਰਜ, ਹੌਸਲਾ ਤੇ ਕੌਮੀ ਪਿਆਰ ਦੇਸ਼ ਹਿਤ, ਬਿਨਾ ਗੁਰੂ ਗੋਬਿੰਦ ਸਿੰਘ ਜੀ ਦੇ ਕਿਤੇ ਵੀ ਨਜ਼ਰ ਨਹੀਂ ਆਵੇਗਾ।

ਪਰ ਐ ਅਕ੍ਰਿਤਘਣ ਹਿੰਦੂ ਕੌਮ! ਤੇਰੇ ਨਾਮ ਰਖਣ ਦੀ ਖ਼ਾਤਰ ਗੁਰੂ ਜੀ ਨੇ ਆਪਣੀਆਂ ਅੱਖਾਂ ਦੇ ਤਾਰੇ ਰਣਭੂਮੀ ਵਿਚ ਸ਼ਹੀਦ ਹੁੰਦੇ ਵੇਖੇ ਪਰ ਸੀ ਤਕ ਨਹੀਂ ਕੀਤੀ। ਕੀ ਤੇਰਾ ਇਹੋ ਫਰਜ਼ ਹੈ ਕਿ ਤੂੰ ਕੌਮ ਦੇ ਦਸੇ ਹੋਏ ਸਤ, ਧਰਮ ਦੇ ਰਾਹ ਉਤੇ ਨਾ ਆਵੇਂ। ਆਪਣੀ ਬੁਕਲ ਵਿਚ ਮੂੰਹ ਪਾ ਕੇ ਵੇਖ ਤੇ ਆਪਣੇ ਮੱਥੇ ਤੋਂ ਅਕ੍ਰਿਤਘਣਤਾ ਦਾ ਦੋਸ਼ ਲਾਉਣ ਦੀ ਖ਼ਾਤਰ ਖ਼ਾਲਸਾ ਧਰਮ ਨੂੰ ਅਪਨਾਅ, ਅੰਗੀਕਾਰ ਕਰ।

## ਛੋਟੇ ਸਾਹਿਬਜ਼ਾਦਿਆਂ ਦਾ ਨੀਂਹਾਂ ਵਿੱਚ ਚੁਣਿਆ ਜਾਣਾ

ਪਾਠਕ ਜੀਓ !

ਦੋ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਵਰਨਣ ਤੁਸੀਂ ਪੜ੍ਹ ਆਏ ਹੋ। ਹੁਣ ਛੋਟੇ ਸਾਹਿਬਜ਼ਾਦਿਆਂ ਦਾ ਸਾਕਾ ਸੁਣੋ। ਗੁਰੂ ਸਾਹਿਬ ਜੀ ਦੀ ਬਿਰਧ ਮਾਤਾ ਤੇ ਦੋ ਛੋਟੇ ਸਾਹਿਬਜ਼ਾਦਿਆਂ ਦੀ ਦੁਖ ਭਰੀ ਕਥਾ ਹਿਰਦਿਆਂ ਨੂੰ ਚੀਰਨ ਵਾਲੀ ਹੈ।

ਜਦੋਂ ਅਨੰਦਪੁਰ ਸਾਹਿਬ ਤੋਂ ਗੁਰੂ ਜੀ ਥੋੜੇ ਜਿਹੇ ਸਿੰਘਾਂ ਨਾਲ ਕਿਲੇ ਤੋਂ ਬਾਹਰ ਨਿਕਲੇ ਤਾਂ ਸ਼ਾਹੀ ਫੌਜਾਂ ਤੇ ਪਹਾੜੀ ਰਾਜਿਆਂ ਨੇ ਆਪਣਾ ਪ੍ਰਣ ਤੋੜ ਕੇ ਧਾਵਾ ਕਰ ਦਿਤਾ। ਸਿਖਾਂ ਦੀ ਥੋੜੀ ਗਿਣਤੀ ਹੋਣ ਕਰਕੇ ਸਿਖਾਂ ਲਈ ਬੜਾ ਭਿਆਨਕ ਸਮਾਂ ਆਣ ਜੁੜਿਆ। ਪ੍ਰੰਤੂ ਖਾਲਸੇ ਤੋਂ ਕੁਰਬਾਨ ਜਾਈਏ ਫਿਰ ਵੀ ਵੈਰੀ ਦੀ ਈਨ ਨਹੀਂ ਮੰਨੀ। ਲੜਦੇ ਭਿੜਦੇ ਨਿਕਲ ਹੀ ਗਏ। ਜਿਸ ਅਫੜਾ ਦਫੜੀ ਵਿਚ ਦੋ ਮਹਿਲ ਗੁਰੂ ਜੀ ਦੇ, ਭਾਈ ਮਨੀ ਸਿੰਘ ਦੀ ਹਿੰਮਤ ਨਾਲ ਦਿਲੀ ਪੁਜ ਗਏ ਤੇ ਬ੍ਰਿਧ ਮਾਤਾ ਗੁਜਰੀ ਜੀ ਸਾਹਿਬ ਫਤਿਹ ਸਿੰਘ ਤੇ ਜ਼ੋਰਾਵਰ ਸਿੰਘ ਜੀ ਨੂੰ ਲੈ ਕੇ ਇਕ ਨੌਕਰ ਤੇ ਇਕ ਖਚਰ ਸਣੇ ਇਕ ਪਾਸੇ ਵਲ ਨਿਕਲ ਗਏ ਜੋ ਰੋਪੜ ਦੇ ਪਾਸ ਆ ਪੁਜੇ, ਇਥੇ ਆਪ ਨੂੰ ਗੰਗੂ ਬ੍ਰਾਹਮਣ ਆ ਮਿਲਿਆ ਤੇ ਵਡੇ ਅਦਬ ਨਾਲ ਮਾਤਾ ਜੀ ਦੇ ਚਰਨਾ ਤੇ ਮਥਾ ਟੇਕ ਕੇ ਬੋਲਿਆ, ਮਾਤਾ ਜੀ ! ਜੋ ਗੁਰੂ ਜੀ ਪਾਸ ਬਹੁਤ ਚਿਰ ਤੀਕ ਸੇਵਾ ਕਰਕੇ ਆਪਣੀ ਪੇਟ ਪਾਲਣਾ ਕਰਦਾ ਰਿਹਾ ਹਾਂ। ਕਰਤਾਰ ਦੇ ਭਾਣੇ ਵਿਚ ਆਪ ਜੀ ਉਤੇ ਇਹ ਕਠਨ ਵੇਲਾ ਆ ਬਣਿਆ ਹੈ, ਇਸ ਲਈ ਮੇਰਾ ਘਰ ਇਥੋਂ ਨੇੜੇ ਹੀ ਹੈ, ਆਪ ਹੁਣ ਕੋਈ ਫ਼ਿਕਰ ਨਾ ਕਰੋ, ਮੇਰੇ ਘਰ ਚਲੋ ਤੇ ਆਰਾਮ ਕਰੋ। ਫਿਰ ਮੈਂ ਆਪ ਨੂੰ ਸਾਹਿਬਜ਼ਾਦਿਆਂ ਸਣੇ ਗੁਰੂ ਸਾਹਿਬ ਪਾਸ ਪੁਜਾ ਦਿਆਂਗਾ। ਇਸ ਤਰ੍ਹਾਂ ਕਹਿ ਕੇ ਘਰ ਲੈ ਗਿਆ ਤੇ ਆਖਣ ਲਗਾ, ਮਾਤਾ ਜੀ ! ਆਪਣੀ ਚੀਜ਼ ਸੰਭਾਲ ਕੇ ਰਖ ਲੋ। ਤਾਂ ਮਾਤਾ ਜੀ ਨੇ ਆਖਿਆ, ਪੁਤਰ ਗੰਗਿਆ, ਸਾਡੇ ਪਾਸ ਕੀ ਹੈ ਜੋ ਸਾਂਭ ਰਖੀਏ। ਤਦ ਮਾਤਾ ਜੀ ਨੇ ਕੁਝ ਗਫਾ ਦਿਤਾ, ਗੰਗਿਆ ਜਾ ਰਸਦ ਲਿਆ ਕੇ ਪਰਸ਼ਾਦ ਤਿਆਰ ਕਰ ਕਿਉਂਕਿ ਸਾਹਿਬਜ਼ਾਦੇ ਭੁਖੇ

ਹਨ। ਭਾਵੇਂ ਉਤੋਂ ਉਤੋਂ ਉਸਨੇ ਨਾਂਹ ਨੁਕਰ ਕੀਤੀ, ਪਰ ਪੈਸੇ ਲੈ ਕੇ ਰਸਦ ਲਿਆਇਆ ਤੇ ਆਪਣੀ ਮਾਂ ਨੂੰ ਆਖਣ ਲਗਾ, ਮਾਤਾ ਜੀ ! ਇਹ ਗੁਰੂ ਸਾਹਿਬ ਦੇ ਪੁਤਰ ਤੇ ਮਾਈ ਜੀ ਹਨ, ਇਨਾਂ ਪਾਸ ਧਨ ਬਹੁਤ ਸਾਰਾ ਹੈ। ਜੇਕਰ ਤੂੰ ਮੇਰੀ ਸਹਾਇਤਾ ਕਰੇਂ ਤਾਂ ਸਾਰਾ ਹੀ ਧੰਨ ਲੈ ਲਵਾਂਗੇ। ਉਹ ਇਸ ਤਰ੍ਹਾਂ ਕਿ ਮੈਂ ਤੈਨੂੰ ਜ਼ਹਿਰ ਲਿਆ ਦੇਂਦਾ ਹਾਂ। ਉਹ ਰੋਟੀਆਂ ਵਿਚ ਪਾ ਦੇਹ। ਤਦ ਉਸ ਦੀ ਮਾਈ ਨੇ ਆਖਿਆ, ਹੇ ਦੁਸ਼ਟ ਤੂੰ ਬ੍ਰਾਹਮਣ ਹੋ ਕੇ ਧਨ ਦੇ ਲੋਭ ਪਿਛੇ ਮਹਾਂਪੁਰਖਾਂ ਦੀ ਔਲਾਦ ਦਾ ਖੂਨ ਕਰਦਾ ਹੈਂ, ਮੈਂ ਤਾਂ ਇਹ ਕੰਮ ਨਹੀਂ ਕਰਦੀ। ਜੇ ਧਨ ਦਾ ਹੀ ਭੁਖਾ ਹੈਂ ਤਾਂ ਰਾਤ ਨੂੰ ਜਦ ਸੌਂ ਜਾਣਗੇ ਤਾਂ ਸਾਰਾ ਧਨ ਲੁਕਾ ਲਵੀਂ, ਓਨਾਂ ਦੀਆਂ ਜਾਨਾਂ ਕਿਉਂ ਮਾਰਦਾ ਹੈਂ? ਤਾਂ ਮਾਈ ਨੂੰ ਬਹੁਤ ਗੁਸੇ ਹੋਇਆ। ਓੜਕ ਦੁਖੀਆਂ ਨੇ ਲਹੂ ਦੇ ਘੁਟ ਕਰਕੇ ਦੋ ਦੋ ਗਰਾਹੀਆਂ ਖਾਧੀਆਂ ਤੇ ਸੌਂ ਗਏ ਪਰ ਮਾਤਾ ਪਿਤਾ ਜੀ ਨੂੰ ਜਿਸਦਾ ਇਤਨਾ ਵਡਾ ਪਰਵਾਰ ਵਿਛੜ ਚੁਕਾ ਸੀ, ਨੀਂਦ ਕਿਵੇਂ ਆਉਂਦੀ? ਇਧਰ ਗੰਗੂ ਨੇ ਅਧੀ ਰਾਤ ਵੇਲੇ ਸਾਰਾ ਧਨ ਲੁਕਾ ਲਿਆ ਤੇ ਰੌਲਾ ਪਾਣ ਲਗ ਪਿਆ ਕਿ ਮੇਰਾ ਘਰ ਚੋਰਾਂ ਨੇ ਲੁਟ ਲਿਆ ਹੈ। ਤਾਂ ਮਾਤਾ ਜੀ ਨੇ ਆਖਿਆ, ਪੁੱਤਰ ਗੰਗਿਆ, ਮੈਂ ਤਾਂ ਜਾਗਦੀ ਹੀ ਰਹੀ ਹਾਂ, ਕੋਈ ਚੋਰ ਤਾਂ ਘਰ ਵਿਚ ਨਹੀਂ ਆਇਆ, ਸੋ ਸਾਰੀ ਗਠੜੀ ਜੇਕਰ ਤੂੰ ਰਖ ਲਈ ਹੈ ਤਾਂ ਕੋਈ ਡਰ ਨਹੀਂ, ਤੂੰ ਵੀ ਤਾਂ ਮੇਰਾ ਪੁੱਤਰ ਹੀ ਹੈਂ। ਤਾਂ ਅਗੋਂ ਦੁਸ਼ਟ ਕੜਕ ਕੇ ਆਖਣ ਲਗਾ ਕਿ ਮੈਂ ਤੁਹਾਨੂੰ ਬਾਦਸ਼ਾਹ ਦੇ ਵੈਰੀਆਂ ਨੂੰ ਘਰ ਵਿਚ ਲਿਆਂਦਾ ਤੇ ਹੁਣ ਮੈਨੂੰ ਚੋਰ ਬਣਾਉਣ ਲਗੇ ਹੋ? ਕੀ ਤੁਹਾਡਾ ਇਹੋ ਧਰਮ ਹੈ ਜੋ ਨੇਕੀ ਕਰੇ ਉਸ ਦਾ ਬੁਰਾ ਕਰਨ? ਵੇਖੋ ਤਾਂ ਸਹੀ, ਮੈਂ ਤੁਹਾਨੂੰ ਹੁਣ ਇਸ ਗਲ ਦਾ ਸੁਆਦ ਚਖਾਉਂਦਾ ਹਾਂ। ਤੁਹਾਨੂੰ ਪਤਾ ਨਹੀਂ ਕਿ ਖ਼ਾਨ ਵਜ਼ੀਰ ਸੂਬਾ ਸਿਰਹੰਦ ਨੇ ਇਹ ਹੁਕਮ ਦੇ ਰਖਿਆ ਹੈ ਕਿ ਜੋ ਕੋਈ ਗੁਰੂ ਦੇ ਪਰਵਾਰ ਨੂੰ ਫੜਾਵੇ, ਓਹ ਮੂੰਹ ਮੰਗਿਆ ਧਨ ਲੈ ਲਵੇ। ਤਦ ਮਾਤਾ ਜੀ ਨੇ ਆਖਿਆ, ਪੁੱਤਰ ਗੰਗਿਆ, ਤੂੰ ਐਨਾ ਗੁਸਾ ਕਿਉਂ ਕਰਦਾ ਹੈਂ। ਮੇਰੇ ਮੂੰਹ ਤੋਂ ਗਲ ਏਵੇਂ ਹੀ ਨਿਕਲ ਗਈ ਸੀ ਜੇਕਰ ਸਾਡੀ ਗਠੜੀ ਜਾਂਦੀ ਰਹੀ ਹੈ ਤਾਂ

ਕੋਈ ਡਰ ਨਹੀਂ। ਤੂੰ ਜੋ ਨੇਕੀ ਕੀਤੀ ਹੈ, ਇਸ ਦਾ ਬਦਲਾ ਅਸੀਂ ਜਦੋਂ ਗੁਰੂ ਜੀ ਮਿਲਣਗੇ, ਓਨਾਂ ਪਾਸੋਂ ਚੰਗਾ ਦਿਵਾਵਾਂਗੇ, ਪਰ ਉਸ ਦੁਸ਼ਟ ਨੇ ਇਕ ਨਾ ਮੰਨੀ ਤੇ ਸਾਹਿਬਜ਼ਾਦਿਆਂ ਦੇ ਲਹੂ ਦਾ ਪਿਆਸਾ ਬਣ ਗਿਆ।

ਭਾਵੇਂ ਮਾਤਾ ਵਿਚਾਰੀ ਨੇ ਬਥੇਰੇ ਤਰਲੇ ਮਿੰਨਤਾ ਕੀਤੀਆਂ ਪਰ ਇਹ ਦੁਸ਼ਟ ਆਪਣੇ ਮਨਸੂਬੇ ਤੋਂ ਨਹੀਂ ਟਲਿਆ ਤੇ ਬਾਹਰੋਂ ਬੂਹਾ ਮਾਰ ਕੇ ਮੁਰੰਡੇ ਨਗਰ ਵਿਚ ਜੋ ਨੇੜੇ ਹੀ ਸੀ, ਜਾਨੀ ਖਾਂ ਤੇ ਮਾਨੀ ਖਾਂ ਪਾਸ ਪੁਜਾ ਤੇ ਸਾਰੀ ਗਲ ਦਸ ਦਿਤੀ ਕਿ ਮੇਰੇ ਘਰ ਵਿਚ ਇਸ ਵੇਲੇ ਗੁਰੂ ਜੀ ਦੀ ਮਾਤਾ ਤੇ ਦੋ ਪੁੱਤਰ ਹਨ। ਸੋ, ਚਲ ਕੇ ਫੜ ਲਉ। ਸੁਣਦੇ ਸਾਰ ਹੀ ਓਹ ਤੁਰ ਪਏ ਤੇ ਗੰਗੂ ਦੇ ਘਰ ਆ ਗਏ। ਮਾਤਾ ਜੀ ਨੂੰ ਆਖਿਆ ਕਿ ਏਨਾਂ ਬਚਿਆਂ ਨੂੰ ਬਾਹਰ ਲਿਆਓ, ਮਾਤਾ ਜੀ ਨੇ ਬੜੀ ਨਾਹ ਨੁਕਰ ਕੀਤੀ ਪਰ ਕੌਣ ਸੁਣਦਾ ਸੀ। ਓਸੇ ਵੇਲੇ ਰੱਥ ਵਿਚ ਬਿਠਾਲ ਕੇ ਸਿਰਹੰਦ ਪਹੁੰਚਾਏ ਗਏ ਤੇ ਪਿਛੋਂ ਇਸ ਸ਼ਕ ਵਿਚ ਇਨ੍ਹਾਂ ਦਾ ਮਾਲ ਪਦਾਰਥ ਇਸ ਦੇ ਘਰ ਵਿਚ ਸੀ, ਗੰਗੂ ਨੂੰ ਜਾਨੋ ਮਾਰ ਕੇ ਸਾਰਾ ਘਰ ਪਠਾਣਾਂ ਨੇ ਲੁਟ ਲਿਆ।

ਜਦ ਸਿਰਹੰਦ ਪੁਜੇ ਤਾਂ ਵਜੀਦ ਖਾਂ ਨੂੰ ਖ਼ਬਰ ਮਿਲੀ ਤਾਂ ਰਾਤ ਹੋਣ ਕਰਕੇ ਹੁਕਮ ਦਿਤਾ ਕਿ ਇਨ੍ਹਾਂ ਨੂੰ ਬੁਰਜ ਵਿਚ ਕੈਦ ਰਖੋ। ਪੋਹ ਦਾ ਮਹੀਨਾ, ਕਹਿਰਾਂ ਦੀ ਸਰਦੀ, ਸਵੇਰੇ ਰੇਸ਼ਮੀ ਸੇਜਾ ਉਤੇ ਸੌਣ ਵਾਲੇ ਖਾਲਸਾ ਕੌਮ ਦੇ ਸਿਰਤਾਜ ਮਾਈ ਗੁਜਰੀ ਹਿੰਦੂ ਕੌਮ ਦੀ ਵਾੜੀ ਦੀ ਕਾਇਮੀ ਲਈ ਆਪਣੇ ਲਹੂ ਦਾ ਪਾਣੀ ਦੇਣ ਦੀ ਖਾਤਰ ਭੁੰਜੇ ਹੀ ਸੌਂ ਗਏ ਤੇ ਪਾਪਾਂ ਭਰੀ ਰਾਤ ਸਾਸ ਗਿਣ ਗਿਣ ਕੇ ਮਾਤਾ ਜੀ ਨੇ ਕਟੀ। ਦਿਨ ਚੜ੍ਹਿਆ ਤਾਂ ਵਜੀਦਾ ਕਚਹਿਰੀ ਲਾ ਕੇ ਬੈਠਾ, ਉਸ ਨੇ ਇਕ ਪਠਾਨ ਨੂੰ ਹੁਕਮ ਦਿਤਾ, ਜਾ ਕੇ ਗੁਰੂ ਦੇ ਬਚਿਆਂ ਨੂੰ ਲਿਆ ਤਾਂ ਓਹ ਬੁਰਜ ਅਗੇ ਆਣ ਕੇ ਬੋਲਿਆ, ਮਾਤਾ ਜੀ ਇਹ ਦੋਵੇਂ ਬਚੇ ਮੇਰੇ ਨਾਲ ਟੋਰ ਦਿਓ, ਇਨ੍ਹਾਂ ਨੂੰ ਵਜੀਦ ਖਾਂ ਬੁਲਾਉਂਦਾ ਹੈ ਤਾਂ ਮਾਤਾ ਜੀ ਨੇ ਬੜੀ ਚਿੰਤਾ ਕੀਤੀ, ਪਤਾ ਨਹੀਂ ਇਨ੍ਹਾਂ ਬਚਿਆਂ ਨੂੰ ਕੀ ਕਰਨਗੇ ਤਾਂ ਮਾਤਾ ਜੀ ਨੂੰ ਹੌਸਲਾ ਦੇਣ ਲਈ ਫਤੇ

ਸਿੰਘ ਜੀ ਬੋਲੇ, ਤੂੰ ਬੁਢੀ ਹੋ ਕੇ ਮੌਤ ਦਾ ਕਿਉਂ ਡਰ ਰਖਦੀ ਹੈਂ, ਤੈਨੂੰ ਚਾਹੀਦਾ ਹੈ ਸਾਨੂੰ ਅਸੀਸ ਦੇ, ਦਲੇਰੀ ਦੇ, ਭਾਣੇ ਵਿਚ ਰਹੀਏ। ਤੂੰ ਖੁਸ਼ੀ ਨਾਲ ਟੋਰ, ਚਾਰ ਦਿਨ ਦੇ ਜੀਵਨ ਮਗਰੋਂ ਫਿਰ ਮਿਟੀ ਦੀ ਢੇਰੀ ਹੀ ਹੋਣਾ ਹੈ।

ਜਦ ਇਸ ਤਰ੍ਹਾਂ ਦੇ ਹੌਂਸਲੇ ਭਰੇ ਬਚਨ ਬਚਿਆਂ ਦੇ ਮੂੰਹੋਂ ਸੁਣੇ ਤਾਂ ਮਾਤਾ ਜੀ ਨੇ ਆਸੀਸ ਦਿਤੀ ਕਿ ਬਚਿਓ ! ਗੁਰੂ ਤੁਹਾਡੇ ਅੰਗ-ਸੰਗ ਹੋਣ, ਇਸੇ ਤਰ੍ਹਾਂ ਡੋਲਣਾ ਨਹੀਂ, ਧਰਮ ਨੂੰ ਸਿਰ ਦੇ ਨਾਲ ਨਿਬਾਹੁਣਾ, ਅਜਿਹੀ ਸਿਖਿਆ ਦੇ ਕੇ ਨਾਲ ਤੋਰ ਦਿਤੇ ਅਤੇ ਆਪ ਬਾਰੀ ਵਿਚੋਂ ਵੇਖਣ ਲਗੀ। ਜਦ ਦੋਵੇਂ ਸ਼ੇਰ ਕਚਿਹਰੀ ਵਿਚ ਪੁਜੇ ਤਾਂ ਗਜ ਕੇ "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ" ਗਜਾਈ। ਜਿਸ ਨੂੰ ਸੁਣਦੇ ਸਾਰ ਹੀ ਸਾਰੀ ਕਚਿਹਰੀ ਹੈਰਾਨ ਹੋ ਗਈ। ਤਾਂ ਇਕ ਦੁਸ਼ਟ ਸੁਚਾ ਨੰਦ ਖਤ੍ਰੀ ਨੇ ਆਖਿਆ, ਬਚਿਓ ਹੋਸ਼ ਕਰੋ। ਏਥੇ ਖਾਨ ਸਾਹਿਬ ਦੇ ਸਾਹਮਣੇ ਸਿਰ ਨਿਵਾ ਕੇ ਸਲਾਮ ਆਖੋ ਤੇ ਆਪਣੀ ਜਾਨ ਬਖ਼ਸ਼ੀ ਵਾਸਤੇ ਮਾਫ਼ੀ ਮੰਗੋ ਤਾਂ ਸਾਹਿਬ ਜ਼ੋਰਵਾਰ ਸਿੰਘ ਨੇ ਆਖਿਆ, ਸਾਨੂੰ ਗੁਰੂ ਜੀ ਨੇ ਏਹੋ ਦਸਿਆ ਹੋਇਆ ਹੈ ਕਿ ਜਿਥੇ ਜਾਓ ਫਤੇ ਗਜਾਉਣੀ ਤੇ ਸਿਰ ਇਕ ਅਕਾਲ ਪੁਰਖ ਜੀ ਅਗੇ ਝੁਕਾਣਾ ਹੈ। ਤੇਰੇ ਵਰਗੇ ਪੇਟ ਪਾਲੂਆਂ ਤੇ ਧਰਮ ਨੂੰ ਕਲੰਕਿਤ ਕਰਨ ਵਾਲਿਆਂ ਦੇ ਸ਼ਰੀਰਾਂ ਨੂੰ ਕੀੜਿਆਂ ਨੇ ਵੀ ਨਹੀਂ ਖਾਣਾ। ਜਦ ਇਸ ਤਰ੍ਹਾਂ ਦੇ ਨਿਡਰ ਬਚਨ ਸੁਣੇ ਤਾਂ ਵਜੀਦ ਖਾਂ ਆਖਣ ਲਗਾ, ਵੇਖੋ ਬਚਿਓ ! ਸਾਨੂੰ ਸ਼ਰ੍ਹਾ ਦਸਦੀ ਹੈ ਕਿ ਮਾਸੂਮ ਬਚਿਆਂ ਉਤੇ ਕਿਸੇ ਤਰ੍ਹਾਂ ਦਾ ਜ਼ੁਲਮ ਨਾ ਹੋਵੇ। ਇਸ ਲਈ ਜੇ ਤੁਸੀਂ ਦੀਨ ਇਸਲਾਮ ਮੰਨ ਲਵੋ ਤਾਂ ਤੁਹਾਡੀ ਜਾਨ ਬਖ਼ਸ਼ੀ ਕੀਤੀ ਜਾ ਸਕਦੀ ਹੈ, ਨਾਲ ਹੀ ਵਡੇ ਵਡੇ ਖਾਨ ਤੁਹਾਨੂੰ ਆਪਣੀਆਂ ਧੀਆਂ ਦੇ ਡੋਲੇ ਦੇ ਦੇਣਗੇ, ਸਾਰੇ ਮੁਸਲਮਾਨ ਤੁਹਾਨੂੰ ਪੀਰ ਕਰਕੇ ਪੂਜਣਗੇ। ਤੁਸਾਂ ਅਜੇ ਸੰਸਾਰ ਦਾ ਕੋਈ ਸੁਖ ਨਹੀਂ ਡਿਠਾ, ਦੀਨ ਮੁਹੰਮਦੀ ਵਿਚ ਆ ਕੇ ਮੌਜਾਂ ਬਹਾਰਾਂ ਕਰੋਗੇ। ਇਹ ਗਲ ਸੁਣ ਕੇ ਸਾਹਿਬਜ਼ਾਦਿਆਂ ਨੇ ਉਤਰ ਦਿਤਾ-

ਤੂੰ ਆਪਣੇ ਬੋਲ ਕੁਬੋਲ ਬੇਸ਼ਕ ਬੋਲੀ ਜਾ, ਪੂਰੇ ਗੁਰੂ ਨੇ ਤੁਹਾਡਾ

ਜਹਾਜ ਡੋਬ ਦਿਤਾ ਹੈ। ਐ ਮੂਰਖ ਤੇਰੇ ਵਸ ਕੁਝ ਨਹੀਂ। ਇਹ ਧੁਰ ਕੀ ਆਵਾਜ਼ ਹੈ, ਕਿ ਪੰਥ ਖ਼ਾਲਸਾ ਕੌਮੀ ਰਾਜ ਕਰੇਗਾ। ਅਸੀਂ ਧਰਮ ਨੂੰ ਨਹੀਂ ਤਿਆਗਾਂਗੇ, ਸਾਡੇ ਪਾਸ ਸਚ ਹੈ। ਤੈਨੂੰ ਤਾਂ ਔਰੰਗੇ ਨੇ ਸੂਬਾ ਸਰਹੰਦ ਬਣਾਇਆ। ਸਾਡਾ ਪਿਤਾ ਦੋ ਲੋਕਾਂ ਦਾ ਸਚਾ ਪਾਤਿਸ਼ਾਹ ਹੈ। ਸਮਾਂ ਆਉਣ ਵਲ ਹੈ, ਤੁਹਾਨੂੰ ਸਿੰਘ ਇਸ ਤਰ੍ਹਾਂ ਵਢਣਗੇ ਜਿਵੇਂ ਮੇਵਾ ਖਾਜਾ ਖਾਈਦਾ ਹੈ। ਬੇ-ਨਿਮਾਜ਼ਿਆ ! ਤੇਰੇ ਦਿਲ ਵਿਚ ਜੋ ਆਉਂਦਾ ਹੈ, ਕਰ ਲੈ।

ਜਦੋਂ ਵਜੀਦੇ ਨੇ ਨਿਰਭੈ ਹਿਰਦੇ ਤੋਂ ਨਿਕਲੇ ਬਚਨ ਸੁਣੇ ਤਾਂ ਸਣੇ ਕਪੜੇ ਅਗ ਲਗ ਗਈ। ਤਦ ਇਕ ਫਤਾ ਨਾਮੀ ਪਠਾਣ ਜਿਸਦਾ ਪਿਤਾ ਗੁਰੂ ਸਾਹਿਬ ਨੇ ਮਾਰਿਆ ਸੀ, ਨੂੰ ਆਖਣ ਲਗਾ ਕਿ ਤੇਰਾ ਪਿਉ ਇਨ੍ਹਾਂ ਦੇ ਪਿਤਾ ਨੇ ਮਾਰਿਆ ਸੀ, ਤੂੰ ਇਨ੍ਹਾਂ ਨੂੰ ਮਾਰ ਕੇ ਆਪਣਾ ਬਦਲਾ ਲੈ ਲੈ। ਓਸ ਨੇ ਆਖਿਆ, ਮੈਂ ਬਚਿਆਂ ਨੂੰ ਮਾਰ ਕੇ ਕਦੇ ਨਹੀਂ ਬਦਲਾ ਲੈ ਸਕਦਾ। ਜੇ ਕਿਤੇ ਰਣ ਮੈਦਾਨ ਜੁਟੇ ਉਥੇ ਗੁਰੂ ਨੂੰ ਮਾਰਾਂ ਤਾਂ ਬਦਲਾ ਲਿਆ ਜਾਂਦਾ ਹੈ। ਏਨਾਂ ਬਚਿਆਂ ਨੂੰ ਮਾਰਨਾ ਕਾਇਰਪੁਣਾ ਹੈ, ਬਹਾਦਰੀ ਨਹੀਂ। ਜਦ ਇਸ ਦੇ ਬਚਨ ਸੁਣੇ ਤਾਂ ਖਾਨ ਮਲੇਰਕੋਟਲਾ ਨੇ ਹਥ ਜੋੜ ਕੇ ਆਖਿਆ, ਖਾਨ ਸਾਹਿਬ ! ਇਹ ਬਚੇ ਨਿਰਦੋਸ਼ ਹਨ, ਇਸ ਲਈ ਮੈਂ ਖ਼ੁਦਾ ਦਾ ਵਾਸਤਾ ਦੇ ਕੇ ਆਖਦਾ ਹਾਂ ਇਨ੍ਹਾਂ ਦੀ ਜਾਨ ਬਖ਼ਸ਼ੀ ਕਰ। ਤੇਰੀ ਬਹੁਤ ਨੇਕੀ ਹੋਵੇਗੀ। ਇਸ ਨੂੰ ਸੁਣ ਕੇ ਵਜੀਦ ਖਾਂ ਵੀ ਕੰਬਿਆ ਤੇ ਚਿਤ ਜ਼ਰਾ ਨਰਮ ਹੋਇਆ ਪਰ ਕੋਲੋਂ ਹੀ ਦੁਸ਼ਟ ਸੁਚਾ ਨੰਦ ਨੇ ਆਖਿਆ, ਇਹ ਗੁਰੂ ਗੋਬਿੰਦ ਸਿੰਘ ਜੀ, ਜਿਸ ਨੇ ਬਾਈ ਧਾਰ ਪਹਾੜੀ ਰਾਜਿਆਂ ਤੇ ਸਾਰੀ ਸ਼ਾਹੀ ਫੌਜ ਨੂੰ ਨਕੋਂ ਚਣੇ ਚੁਬਾ ਰਖੇ ਹਨ। ਭਲਾ ਜੇ ਇਹ ਦੋਵੇਂ ਜੀਉਂਦੇ ਰਹੇ ਤਾਂ ਵਡੇ ਹੋ ਕੇ ਇਹ ਮੁਸਲਮਾਨਾਂ ਦਾ ਖੁਰਾ ਖੋਜ ਨਹੀਂ ਛਡਨਗੇ। ਸੱਪ ਨੂੰ ਮਾਰਨਾ ਤੇ ਉਸ ਦੇ ਬਚਿਆਂ ਤੇ ਤਰਸ ਕਰਨਾ, ਇਹ ਕਿਧਰ ਦੀ ਸਿਆਣਪ ਹੈ। ਜੇ ਮੇਰਾ ਕਿਹਾ ਮੰਨੋ ਤਾਂ ਇਹਨਾਂ ਨੂੰ ਨਾ ਮਾਰੇਂਗਾ ਤਾਂ ਪਿਛੋਂ ਪਛਤਾਏਂਗਾ। ਬਸ ਫੇਰ ਕੀ ਸੀ, ਓਸੇ ਵੇਲੇ ਜਲਾਦ ਸਦੇ ਗਏ ਤੇ ਹੁਕਮ ਹੋ ਗਿਆ ਕਿ ਕਿਲੇ ਦੀ ਕੰਧ ਗਿਰਾ ਕੇ ਉਸ ਵਿਚ ਇਨ੍ਹਾਂ ਨੂੰ

ਜੀਉਂਦੇ ਜੀਅ ਚਿਣਵਾ ਦਿਓ। ਕੰਧ ਗਿਰਾਈ ਗਈ ਤੇ ਵਿਚ ਲਾਲ ਖੜੇ ਕਰਕੇ ਉਸਾਰੀ ਹੋਣ ਲਗ ਗਈ। ਜਦ ਛਾਤੀਆਂ ਤੀਕ ਚਿਣੇ ਗਏ ਤਾਂ ਵਜੀਦਾ ਕੰਧ ਦੇ ਪਾਸ ਆਇਆ, ਆਖਣ ਲਗਾ ਓਇ ਨਦਾਨ ਬਚਿਓ ! ਅਜੇ ਵੀ ਵੇਲਾ ਹੈ, ਮੇਰਾ ਕਹਿਣਾ ਮੰਨੋ ਤੇ ਦੀਨ ਇਸਲਾਮ ਕਬੂਲ ਕਰੋ, ਨਾਜ਼ਕ ਜਾਨਾਂ ਕਿਉਂ ਗਵਾਉਂਦੇ ਹੋ? ਜਦ ਦੋ ਦਿਨ ਰਖ ਕੇ ਇਸ ਤਰ੍ਹਾਂ ਲਾਲਚ ਤੇ ਡਰਾਵੇ ਦੇ ਚੁਕੇ, ਜਿਨ੍ਹਾਂ ਦਾ ਬਚਿਆਂ ਤੇ ਕੋਈ ਅਸਰ ਨਾ ਪਿਆ ਤਾਂ ਅਗੋਂ ਸਾਹਿਬਜ਼ਾਦਿਆਂ ਨੇ ਗਜ ਕੇ ਉਤਰ ਦਿਤਾ, ਹੇ ਦੁਸ਼ਟ ! ਸਾਨੂੰ ਜਾਨ ਪਿਆਰੀ ਨਹੀਂ, ਕੇਵਲ ਧਰਮ ਪਿਆਰਾ ਹੈ, ਤੁਹਾਡੀ ਬਾਦਸ਼ਾਹੀ ਦਾ ਹੁਣ ਅੰਤ ਹੋ ਗਿਆ ਹੈ। ਜਾ ਸਾਡੇ ਸਾਹਮਣੇ ਬਕਵਾਸ ਨਾ ਕਰ। ਤਦ ਵਜੀਦਾ ਭਾਵੇਂ ਚਲਿਆ ਤਾਂ ਗਿਆ ਪਰ ਮਨ ਫਿਟਕਾਰ ਨਾਲ ਜਾਣ ਗਿਆ, ਹੁਣ ਜ਼ਰੂਰ ਸਾਡੇ ਉਤੇ ਖ਼ੁਦਾਈ ਕਹਿਰ ਕੜਕੇਗਾ।

ਜਦ ਇਹ ਗੁਰੂ ਜੀ ਦੇ ਨਾਲ ਕੰਧਾਂ ਦੇ ਵਿਚ ਇਕ ਦੂਜੇ ਨੂੰ ਦਲੇਰੀ ਦਿੰਦੇ ਤੇ ਗੁਰਬਾਣੀ ਦਾ ਪਾਠ ਕਰਦੇ ਹੋਏ ਕੰਧ ਦੇ ਵਿਚ ਲੁਕ ਗਏ, ਕੁਰਬਾਨੀ ਕਰਕੇ ਸਚਖੰਡ ਗੁਰਪੁਰੀ ਵਿਚ ਜਾ ਬਿਰਾਜੇ ਤਾਂ ਓਸ ਵੇਲੇ ਭਿਆਨਕ ਭੁਚਾਲ ਆਇਆ ਜਿਸ ਕਰਕੇ ਉਹ ਕੰਧ ਡਿਗ ਪਈ ਤੇ ਸਾਹਿਬਜ਼ਾਦਿਆਂ ਦੀਆਂ ਲੋਥਾਂ ਮੈਦਾਨ ਵਿਚ ਦਿਸਣ ਲਗੀਆਂ। ਸਾਰੀ ਨਗਰੀ ਵਿਚ ਹਾਹਾਕਾਰ ਮਚ ਗਈ। ਲੋਕ ਵਜੀਦੇ ਨੂੰ ਫਿਟਕਾਰ ਤੇ ਸੁਚਾਨੰਦ ਨੂੰ ਧ੍ਰਿਗਕਾਰ ਪਾਉਣ ਲਗ ਪਏ। ਲੋਕਾਂ ਨੇ ਪਕੀ ਤਰ੍ਹਾਂ ਜਾਣ ਲਿਆ ਕਿ ਹੁਣ ਜ਼ਰੂਰ ਹੀ ਸਿੰਘ ਇਸ ਨਗਰੀ ਦੀ ਇਟ ਨਾਲ ਇਟ ਖੜਕਾਉਣਗੇ। ਕਈ ਤਰ੍ਹਾਂ ਦੀਆਂ ਦੁਖ ਭਰੀਆਂ ਗਲਾਂ ਹੋਣ ਲਗੀਆਂ।

ਇਧਰ ਓਹ ਨੌਕਰ ਜੋ ਅਨੰਦਪੁਰ ਤੋਂ ਮਾਤਾ ਜੀ ਦੇ ਨਾਲ ਨਿਕਲਿਆ ਸੀ ਤੇ ਸਿਰਹੰਦ ਪੁਜਣ ਤੋਂ ਪਹਿਲਾਂ ਮਾਤਾ ਜੀ ਨੇ ਟੋਰਿਆ ਸੀ ਕਿ ਕਿਤੋਂ ਗੁਰੂ ਸਾਹਿਬ ਦਾ ਪਤਾ ਕੱਢੇ ਓਹ ਭੀ ਮਾਤਾ ਜੀ ਦੇ ਪਾਸ ਆ ਪੁਜਾ ਤੇ ਆਖਣ ਲਗਾ ਮਾਤਾ ਜੀ ! ਕਿਤੇ ਪਤਾ ਨਹੀਂ ਲਗਾ। ਮਾਤਾ ਜੀ ਨੇ ਕਿਹਾ, ਜਾ ਕਚਹਿਰੀ ਵਲ ਬਚੇ ਗਏ ਹਨ, ਓਨਾਂ ਦੀ ਖ਼ਬਰ ਲੈ। ਤਾਂ ਓਹ ਛੇਤੀ ਨਾਲ ਕਚਹਿਰੀ ਵਲ

ਗਿਆ ਤੇ ਪਤਾ ਲਗਾ ਕਿ ਸਾਹਿਬਜ਼ਾਦੇ ਤਾਂ ਕੰਧ ਵਿਚ ਚਿਣੇ ਗਏ ਹਨ ਤਾਂ ਓਹ ਓਥੇ ਗਿਆ। ਦੋਵੇਂ ਲੋਥਾਂ ਪਈਆਂ ਡਿਠੀਆਂ ਜਿਸ ਕਰਕੇ ਅਖਾਂ ਅਗੇ ਹਨੇਰੀ ਆ ਗਈ ਤੇ ਸੋਚਣ ਲਗਾ ਕਿ ਹੁਣ ਮਾਤਾ ਜੀ ਨੂੰ ਕੀ ਆਖਾਂਗਾ। ਓੜਕ ਓਹ ਇਸ ਗਲ ਨੂੰ ਨਾ ਸਹਾਰ ਸਕਿਆ ਤੇ ਸਾਹਿਬ ਫਤੇ ਸਿੰਘ ਦੀ ਕਮਰ ਨਾਲੋਂ ਕਟਾਰ ਖੋਲ ਕੇ ਆਪਣੇ ਢਿਡ ਵਿਚ ਮਾਰ ਲਈ ਤੇ ਉਨ੍ਹਾਂ ਦੇ ਪਾਸ ਡਿਗ ਕੇ ਗੁਰਪੁਰੀ ਨੂੰ ਸਿਧਾਰ ਗਿਆ।

## ਲਾਲਾ ਟੋਡਰ ਮਲ ਨੇ ਸਾਹਿਬਜ਼ਾਦਿਆਂ ਦਾ ਸਸਕਾਰ ਕਰਨਾ

ਉਪਰੋਕਤ ਸਾਰਾ ਸਮਾਚਾਰ ਜਦੋਂ ਟੋਡਰ ਮਲ ਸਹਿਜਧਾਰੀ ਸਿੱਖ ਨੇ ਸੁਣਿਆ ਤਾਂ ਇਹ ਖ਼ਿਆਲ ਕਰਕੇ ਕਿ ਭਾਵੇਂ ਮੇਰਾ ਸਾਰਾ ਘਰ ਲਗ ਜਾਵੇ ਪਰ ਸਾਹਿਬਜ਼ਾਦਿਆਂ ਨੂੰ ਛੁਡਾ ਲਵਾਂਗਾ, ਸਿਰਹੰਦ ਪੁਜਾ ਪਰ ਅਗੇ ਭਾਣਾ ਵਰਤ ਚੁਕਾ ਸੀ ਜਿਸ ਕਰਕੇ ਮਾਤਾ ਜੀ ਪਾਸ ਪੁਜਾ ਤੇ ਬੇਨਤੀ ਕੀਤੀ ਕਿ ਮਾਤਾ ਜੀ! ਸਾਹਿਬਜ਼ਾਦੇ ਤਾਂ ਸ਼ਹੀਦ ਹੋ ਗਏ ਪਰ ਧਰਮ ਨੂੰ ਲੀਕ ਨਹੀਂ ਲਗਣ ਦਿਤੀ। ਮੈਂ ਇਹ ਵੀ ਸੁਣਿਆ ਹੈ ਕਿ ਗੁਰੂ ਜੀ ਚਮਕੌਰ ਦੇ ਜੁੱਧ ਵਿਚ ਵਡੇ ਸਾਹਿਬਜ਼ਾਦਿਆਂ ਸਣੇ ਸ਼ਹੀਦ ਹੋ ਗਏ ਹਨ। ਇਹ ਸਾਰੀ ਗਲ ਸੁਣ ਮਾਤਾ ਜੀ ਨੇ ਅਕਾਲ ਪੁਰਖ ਦਾ ਸ਼ੁਕਰਾਨਾ ਕੀਤਾ ਕਿ ਅਜ ਮੈਂ ਸਪੁਤੀ ਹੋਈ ਹਾਂ ਜਿਸਦਾ ਸਾਰਾ ਪਰਵਾਰ ਦੇਸ਼ ਰਖਿਆ ਵਾਸਤੇ ਬਲੀਦਾਨ ਹੋ ਚੁਕਾ ਹੈ, ਨਾਲ ਹੀ ਜਾਚਨਾ ਕੀਤੀ ਹੁਣ ਮੈਨੂੰ ਵੀ ਪਰਵਾਰ ਦੇ ਨਾਲ ਸਦ ਲਿਆ ਜਾਵੇ। ਬਸ ਵਾਹਿਗੁਰੂ ਜੀ ਦਾ ਨਾ ਲੈ ਕੇ ਮਾਤਾ ਜੀ ਨੇ ਵੀ ਪ੍ਰਾਣ ਤਿਆਗ ਦਿਤੇ। ਟੋਡਰ ਮਲ ਨੇ ਬਹੁਤ ਸਾਰਾ ਪਦਾਰਥ ਤੇ ਜ਼ਮੀਨ ਲਈ ਤੇ ਸਾਰੀਆਂ ਲੋਥਾਂ ਦਾ ਸਸਕਾਰ ਕੀਤਾ, ਜਿਥੇ ਹੁਣ ਜੋਤੀ ਸਰੂਪ ਗੁਰਦੁਆਰਾ ਹੈ, ਇਸੇ ਯਾਦਗਾਰ ਵਿਚ ਸਜ ਰਿਹਾ ਹੈ।

## ਗੁਰੂ ਜੀ ਦਾ ਚਮਕੌਰ ਤੋਂ ਨਿਕਲਣ ਮਗਰੋਂ ਬ੍ਰਿਤਾਂਤ

ਗੁਰੂ ਸਾਹਿਬ ਚਮਕੌਰ ਚੋਂ ਨਿਕਲੇ ਤਾਂ ਹਲੇ ਵਿਚ ਆਪ ਜੀ ਦਾ

ਜੋੜਾ ਵੀ ਓਥੇ ਹੀ ਰਹਿ ਗਿਆ। ਅਜੇ ਮੂੰਹ ਹਨੇਰਾ ਹੀ ਸੀ ਕਿ ਖੇੜੀ ਦੇ ਪਾਸ ਪੁਜੇ ਜਿਥੇ ਅਲਫ਼ੂ ਤੇ ਗਾਮੂੰ ਗਊਆਂ ਚਾਰਦੇ ਸਨ ਤਾਂ ਓਹ ਗੁਰੂ ਜੀ ਨੂੰ ਵੇਖ ਕੇ ਰੌਲਾ ਪਾਉਣ ਲਗੇ, ਕਿ ਮੁਸਲਮਾਨੋ ! ਭਜੋ ਗੁਰੂ ਇਕਲਾ ਹੀ ਜਾਂਦਾ ਜੇ, ਫੜ ਲੌ। ਤਾਂ ਗੁਰੂ ਜੀ ਨੇ ਕੁਝ ਪਦਾਰਥ ਜੋ ਪਾਸ ਸੀ, ਦੇ ਕੇ ਚੁਪ ਕਰਾਉਣਾ ਲੋੜਿਆ ਪਰ ਓਹ ਮੂਰਖ ਗੁਜਰਾਂ ਨੇ ਚੁਪ ਨਾ ਕੀਤੀ ਤਾਂ ਗੁਰੂ ਜੀ ਨੇ ਤਲਵਾਰ ਨਾਲ ਦੋਹਾਂ ਦਾ ਸਿਰ ਵਢ ਕੇ ਨਰਕ ਵਿਚ ਸੁਟੇ ਤੇ ਆਪ ਦਿਨ ਚੜਦੇ ਨੂੰ ਬਹਿਲੋਲਪੁਰ ਜਾ ਪੁਜੇ, ਪਰ ਇਸ ਤੋਂ ਪਹਿਲਾਂ ਇਕ ਰਾਤ ਸੰਘਣੇ ਬਨ ਵਿਚ ਕਈ ਦਿਨਾਂ ਦਾ ਥਕੇਵਾਂ ਹੋਣ ਕਰਕੇ ਦੋ ਤਿੰਨ ਇਟਾਂ ਸਿਰਹਾਣੇ ਰਖ ਕੇ ਸੁਤੇ ਤੇ ਇਥੇ ਹੀ "ਮਿਤ੍ਰ ਪਿਆਰੇ ਨੂੰ ਹਾਲ ਮੁਰੀਦਾ ਦਾ ਕਹਿਣਾ" ਸ਼ਬਦ ਉਚਾਰਨ ਕੀਤਾ ਸੀ। ਅਗਲੇ ਦਿਨ ਇਕ ਗੁਲਾਬੇ ਦੇ ਘਰ ਪੁਜੇ ਪਰ ਉਸ ਨੇ ਘਰ ਨਾ ਵੜਨ ਦਿਤਾ ਤਾਂ ਗੁਰੂ ਜੀ ਕੰਧ ਥਾਣੀ ਟਪ ਕੇ ਓਹਦੇ ਘਰ ਚਲੇ ਗਏ ਤਾਂ ਓਸ ਨੇ ਪ੍ਰਸ਼ਾਦ ਛਕਾਇਆ।

## ਕਾਜ਼ੀ ਪੀਰ ਮੁਹੰਮਦ ਨੂੰ ਮਿਲਣਾ
## ਨਬੀ ਖਾਂ ਗ਼ਨੀ ਖਾਂ ਨੇ ਸੇਵਾ ਕਰਨੀ

ਗੁਰੂ ਜੀ ਬਹਿਲੋਲਪੁਰ ਵਿਚ ਕਾਜ਼ੀ ਪੀਰ ਮੁਹੰਮਦ ਦੇ ਘਰ ਪੁਜੇ ਜੋ ਛੋਟੇ ਹੁੰਦੇ ਮਹਾਰਾਜ ਦੇ ਨਾਲ ਪੜਦਾ ਰਿਹਾ ਸੀ, ਓਸ ਨੇ ਬਾਲ ਸਖਾਈ ਦੀ ਮਿਤ੍ਰਤਾ ਦਾ ਪੂਰਾ ਪਖ ਕੀਤਾ। ਓਥੇ ਗੁਰੂ ਜੀ ਨੇ ਉਸ ਦੀ ਬੇਨਤੀ ਕਰਨ ਉਤੇ ਇਸ ਦੇ ਘਰੋਂ ਪ੍ਰਸ਼ਾਦ ਵੀ ਛਕਿਆ ਤੇ ਉਸ ਦੀ ਸਲਾਹ ਨਾਲ ਮਾਛੀਵਾੜੇ ਦੇ ਪਾਸ ਗਨੀ ਖਾਂ ਤੇ ਨਬੀ ਖਾਂ ਦੇ ਬਾਗ਼ ਵਿਚ ਆਏ ਤਾਂ ਕੀ ਵੇਖਦੇ ਹਨ- ਕਿ ਗੁਰੂ ਸਾਹਿਬ ਨੰਗੇ ਧੜ ਬੈਠੇ ਹਨ ਅਤੇ ਬੜੇ ਹੈਰਾਨ ਹੋਏ। ਗੁਰੂ ਜੀ ਤੋਂ ਸਾਰਾ ਪ੍ਰਸੰਗ ਸੁਣ ਕੇ ਰੋਣ ਲਗ ਪਏ। ਓੜਕ ਗੁਰੂ ਜੀ ਨੂੰ ਔਖਾ ਸਮਾਂ ਜਾਣ ਕੇ ਘਰ ਲੈ ਗਏ ਤੇ ਆਪਣੀ ਕ੍ਰਿਤਗਤਾ ਪੂਰੀ ਤਰ੍ਹਾਂ ਦਸੀ ਕਿਉਂਕਿ ਇਹ ਕਈ ਵੇਰ ਗੁਰੂ ਜੀ ਦੇ ਪਾਸ ਘੋੜੇ ਵੇਚਣ ਆਏ ਹੋਏ ਸਨ। ਇਸ ਪਖੋਂ ਗੁਰੂ ਜੀ ਦੀ ਸੇਵਾ ਕੀਤੀ ਤੇ ਕਾਜ਼ੀ ਪੀਰ ਮੁਹੰਮਦ ਦੀ ਸਲਾਹ

ਨਾਲ ਗੁਰੂ ਜੀ ਨੂੰ ਕਾਲੇ ਕਪੜੇ ਪਵਾਏ ਤੇ ਉਚ ਦੇ ਪੀਰ ਦੀ ਸ਼ਕਲ ਬਣਾਈ। ਇਸ ਵੇਲੇ ਧਰਮ ਸਿੰਘ, ਮਾਨ ਸਿੰਘ ਤੇ ਦਯਾ ਸਿੰਘ ਜੋ ਚਮਕੌਰ ਚੋਂ ਨਿਕਲੇ ਸਨ, ਆਣ ਮਿਲੇ। ਉਨਾਂ ਦੇ ਕਪੜੇ ਵੀ ਕਾਲੇ ਕੀਤੇ ਗਏ ਤੇ ਗੁਰੂ ਜੀ ਨੂੰ ਮੰਜੇ ਉਤੇ ਪਠਾਣ ਦੇ ਦੋਵੇਂ ਭਰਾ ਤੇ ਦੋ ਸਿਖਾਂ ਨੇ ਮੰਜਾ ਚੁਕਿਆ ਤੇ ਕਾਜ਼ੀ ਪੀਰ ਮੁਹੰਮਦ ਚੌਰੀ ਕਰਨ ਲਗਾ ਤੇ ਮਾਛੀਵਾੜੇ ਤੋਂ ਬਾਹਰ ਲੈ ਕੇ ਨਿਕਲੇ। ਭਾਵੇਂ ਸਾਰੀ ਫੌਜ ਖੋਜ ਭਾਲ ਕਰਦੀ ਫਿਰਦੀ ਸੀ, ਆਣ ਕੇ ਘੇਰਿਆ ਤੇ ਖਾਣਾ ਖਾਣ ਲਈ ਮਜਬੂਰ ਕੀਤਾ। ਪਰ ਇਹਨਾਂ ਨੇਕ-ਚਿਤ ਮੁਸਲਮਾਨਾਂ ਨੇ ਆਖਿਆ ਕੇ ਪੀਰ ਸਾਹਿਬ ਨੇ ਬਾਰਾਂ ਵਰ੍ਹੇ ਦਾ ਰੋਜ਼ ਰਖਿਆ ਹੈ। ਜਿਸ ਕਰਕੇ ਸਿਖਾਂ ਨੇ ਖਾਣਾ ਓਨਾਂ ਨਾਲ ਖਾਧਾ। ਤਦ ਇਹ ਤਿੰਨੇ ਮੁਸਲਮਾਨ ਗੁਰੂ ਜੀ ਨੂੰ ਕੁਝ ਦੂਰ ਛਡ ਕੇ ਮੁੜ ਆਏ।

## ਮਾਲਵੇ ਵਿਚ ਵਿਚਰਨਾ

ਇਥੇ ਵੀਚਾਰਨ ਵਾਲੀ ਇਹ ਗਲ ਹੈ ਕਿ ਇਸ ਅਉਖੇ ਵੇਲੇ ਗੁਰੂ ਜੀ ਨੇ ਮੁਸਲਮਾਨ ਦੇ ਘਰ ਕਿਉਂ ਆਸਰਾ ਲਿਆ? ਓਹ ਇਸ ਵਾਸਤੇ ਕਿ ਗੁਰੂ ਜੀ ਨੂੰ ਇਸ ਵੇਲੇ ਨਿਸਚਾ ਹੋ ਗਿਆ ਕਿ ਹਿੰਦੂ ਕੌਮ ਕਾਇਰ ਤੇ ਨਾਸ਼ੁਕਰੀ ਹੈ ਜਿਸ ਕਰਕੇ ਮੁਸਲਮਾਨ ਦੇ ਘਰ ਰਹਿਣਾ ਹੀ ਚੰਗਾ ਸਮਝਿਆ। ਜੇ ਕਦੇ ਉਸ ਵੇਲੇ ਕਿਸੇ ਹਿੰਦੂ ਦੇ ਘਰ ਰਹਿੰਦੇ ਤਾਂ ਉਹ ਜ਼ਰੂਰ ਬੁਰਾ ਸਲੂਕ ਕਰਦਾ ਜਿਹਾ ਕਿ ਗੰਗੂ ਨੂੰ ਤੇ ਰੋਪੜ ਵਾਲੇ ਬ੍ਰਾਹਮਣ ਨੂੰ ਵੇਖ ਚੁਕੇ ਹੋ। ਸੋ, ਇਹ ਵੀਚਾਰ ਆਪ ਦਾ ਠੀਕ ਹੀ ਨਿਕਲਿਆ। ਏਥੋਂ ਚਲ ਕੇ ਗੁਰੂ ਜੀ ਘੁੰਘਰਾਲੀ ਪਿੰਡ ਵਿਚ ਪੁਜੇ ਜਿਥੇ ਆਪ ਨੂੰ ਝੰਡਾ ਮਿਸਤ੍ਰੀ ਮਿਲਿਆ ਤੇ ਬੜੇ ਪ੍ਰੇਮ ਪਿਆਰ ਤੇ ਭਗਤੀ ਨਾਲ ਉਸ ਨੇ ਸੇਵਾ ਕੀਤੀ। ਕਈ ਤੀਰ ਤੇ ਇਕ ਤਲਵਾਰ ਗੁਰੂ ਜੀ ਦੀ ਭੇਟਾ ਕੀਤੀ ਗੁਰੂ ਜੀ ਨੇ ਉਸ ਨੂੰ ਸਤਿਨਾਮ ਦਾ ਉਪਦੇਸ਼ ਦਿਤਾ।

ਇਥੋਂ ਚਲ ਕੇ ਆਪ ਹੇਰੜੀ ਪਿੰਡ ਵਿਚ ਮਹੰਤ ਕ੍ਰਿਪਾਲ ਦੇ ਡੇਰੇ ਤੇ ਪੁਜੇ ਪਰ ਇਸ ਮੂਰਖ ਨੇ ਡੇਰੇ ਵਿਚ ਨਾ ਠਹਿਰਨ ਦਿਤਾ, ਤਾਂ ਗੁਰੂ ਜੀ ਨੇ ਹਸ ਕੇ ਆਖਿਆ, ਵੇਖੋ ਮਹੰਤ ਜੀ ! ਇਹ ਤੁਹਾਡੀ ਫ਼ਕੀਰਾਂ ਵਾਲੀ ਚਾਲ ਨਹੀਂ ਤੂੰ ਬਾਦਸ਼ਾਹ ਤੋਂ ਡਰ ਕੇ ਫ਼ਕੀਰੀ ਨੂੰ

ਲੀਕ ਲਾਈ ਹੈ ਤੂੰ ਜਾਣ ਜਿਸ ਗਲੋਂ ਡਰਦਾ ਹੈ, ਓਹੀ ਗਲ ਤੇਰੇ ਅਗੇ ਆਵੇਗੀ। ਸੋ, ਇਹੋ ਗਲ ਹੋਈ ਕਿ ਜਦ ਗੁਰੂ ਜੀ ਚਲੇ ਗਏ ਤਾਂ ਸ਼ਾਹੀ ਫੌਜ ਨੇ ਮਹੰਤ ਨੂੰ ਜਾਨੋ ਮਾਰ ਕੇ ਡੇਰਾ ਲੁਟ ਲਿਆ। ਗੁਰੂ ਜੀ ਜਟ ਪੁਰੇ ਤੋਂ ਹੁੰਦੇ ਹੋਏ ਰਾਇ ਕੋਟ ਵਿਚ ਦੀ ਲੰਘੇ ਤੇ ਸੀਲੋਆਣੀ ਜਾ ਪੁਜੇ ਜਿਥੇ ਰਾਇ ਕਲਾ ਨੇ ਬੜੀ ਸੇਵਾ ਕੀਤੀ। ਇਥੇ ਕੁਝ ਦਿਨ ਠਹਿਰੇ ਤੇ ਕੰਬੋਵਾਲੀਆ ਨਿਗਾਹੀਆ ਸਿੰਘ ਵੀ ਆ ਮਿਲਿਆ ਜਿਸ ਨੇ ਇਕ ਘੋੜਾ ਭੇਟ ਕੀਤਾ।

ਇਕ ਦਿਨ ਗੁਰੂ ਜੀ ਨੇ ਰਾਇ ਕਲੇ ਨੂੰ ਆਖਿਆ ਕਿ ਜਦ ਅਨੰਦਪੁਰ ਛਡਿਆ ਸੀ ਤਾਂ ਓਸ ਵੇਲੇ ਮਾਤਾ ਜੀ ਤੇ ਛੋਟੇ ਸਾਹਿਬਜ਼ਾਦੇ ਅਲਗ ਹੋ ਗਏ ਸਨ, ਸੋ ਉਨ੍ਹਾਂ ਦਾ ਪਤਾ ਮੰਗਾਉਣਾ ਚਾਹੀਦਾ ਹੈ। ਓਸੇ ਵੇਲੇ ਰਾਇ ਨੇ ਆਪਣਾ ਬੰਦਾ ਬਸੀ ਵਲ ਟੋਰ ਦਿਤਾ ਜਿਸ ਨੇ ਦੂਜੇ ਦਿਨ ਹੀ ਸਾਰਾ ਸਮਾਚਾਰ ਆਣ ਦਸਿਆ। ਗੁਰੂ ਜੀ ਨੇ ਦੁਸ਼ਟਾਂ ਦਾ ਜ਼ੁਲਮ ਤੇ ਬਚਿਆਂ ਦਾ ਧਰਮ ਤੇ ਪਕਿਆਂ ਰਹਿਣਾ ਸੁਣ ਕੇ ਕ੍ਰੋਪੀ ਤੇ ਪ੍ਰਸੰਨਤਾ ਵੀ ਕੀਤੀ। ਓਸ ਵੇਲੇ ਤੀਰ ਦੀ ਨੋਕ ਨਾਲ ਇਕ ਘਾਹ ਦੀ ਜੜ ਪੁਟੀ ਤਾਂ ਰਾਇ ਕਲੇ ਨੇ ਹਥ ਜੋੜ ਕੇ ਪੁਛਿਆ, ਸਚੇ ਪਾਤਿਸ਼ਾਹ ! ਏਹ ਕੀ ਭਾਣਾ ਵਰਤਾ ਰਹੇ ਹੋ ਤਾਂ ਗੁਰੂ ਜੀ ਨੇ ਆਖਿਆ, ਏਨ੍ਹਾਂ ਜ਼ਾਲਮ ਤੁਰਕਾਂ ਦੀ ਬਾਦਸ਼ਾਹੀ ਦੀ ਜੜ ਦੇਸ਼ ਵਿਚੋਂ ਪੁਟੀ ਹੈ ਤੇ ਖਾਲਸਾ ਸਿਰਹੰਦ ਦੀ ਇਟ ਨਾਲ ਇਟ ਖੜਕਾਵੇਗਾ। ਤਦ ਰਾਇ ਨੇ ਦੀਨਤਾ ਨਾਲ ਆਖਿਆ ਕਿ ਮਹਾਰਾਜ! ਮੈਂ ਵੀ ਤਾਂ ਮੁਸਲਮਾਨ ਹੀ ਹਾਂ ਮੇਰਾ ਕੀ ਹਾਲ ਹੋਊ? ਤਾਂ ਗੁਰੂ ਜੀ ਨੇ ਇਕ ਤਲਵਾਰ ਉਸ ਨੂੰ ਦਿਤੀ ਤੇ ਬਚਨ ਕੀਤਾ ਕਿ ਜਦ ਤੀਕ ਤੇਰੇ ਘਰ ਵਿਚ ਇਸ ਦੀ ਇਜ਼ਤ ਰਵੇਗੀ ਤਦੋਂ ਤੀਕ ਤੇਰੇ ਘਰਾਣੇ ਦਾ ਤੇਜ ਬਣਿਆ ਰਹੇਗਾ, ਸੋ ਏਸੇ ਤਰ੍ਹਾਂ ਹੀ ਹੋਇਆ।

ਹੁਣ ਗੁਰੂ ਜੀ ਤਖਤਪੁਰਾ, ਧਨੋਲਾ ਆਦਿਕ ਪਿੰਡਾਂ ਵਿਚ ਸੰਗਤਾਂ ਨੂੰ ਨਿਹਾਲ ਕਰਦੇ ਹੋਏ ਕਾਂਗੜੇ ਤੋਂ ਹੋ ਕੇ ਸੰ: ੧੭੬੧ ਬਿ: ਨੂੰ ਦੀਨੇ ਪਿੰਡ ਵਿਚ ਆਣ ਪੁਜੇ ਤਾਂ ਸਾਰੇ ਸਿਖ ਗੁਰੂ ਜੀ ਦਾ ਆਉਣ ਸੁਣ ਕੇ ਖੁੱਸ਼ ਹੋਏ ਤੇ ਆ ਕੇ ਦਰਸ਼ਨ ਕਰਨ ਲਗੇ। ਇਕ ਦਿਨ ਲਖਮੀਰਾ ਚੋਧਰੀ ਆਇਆ ਤੇ ਬੜੀ ਦੀਨਤਾ ਨਾਲ ਬੇਨਤੀ ਕੀਤੀ

ਤੇ ਇਥੇ ਹੀ ਇਕ ਕੋਠੀ ਗੁਰੂ ਜੀ ਦੇ ਰਹਿਣ ਲਈ ਬਣਾਈ ਜਿਸ ਕਰਕੇ ਗੁਰੂ ਜੀ ਕੁਝ ਸਾਲ ਇਥੇ ਟਿਕੇ। ਇਥੋਂ ਹੀ ਜ਼ਫ਼ਰਨਾਮਾ ਲਿਖ ਕੇ ਦਖਣ ਦੇਸ਼ ਵਿਚ ਭਾਈ ਦਯਾ ਸਿੰਘ ਦੇ ਹਥ ਔਰੰਗਜ਼ੇਬ ਵਲ ਭੇਜਿਆ, ਜਿਸ ਵਿਚ ਉਸਦੀ ਬੇਈਮਾਨੀ ਤੇ ਸੁਗੰਦਾਂ ਉਤੇ ਫਿਰਨ ਦਾ ਹਾਲ ਸੀ। ਆਪ ਜੀ ਦੀਨੇ ਤੋਂ ਚਲ ਕੇ ਤਪਾ, ਜਲਾਲਪੁਰ ਤੇ ਭਦੌੜ ਆਦਿਕ ਪਿੰਡਾਂ ਵਿਚ ਉਪਦੇਸ਼ ਦਿੰਦੇ ਹੋਏ ਜੈਤੋ ਆਣ ਪੁਜੇ ਜਿਥੇ ਸੰਗਤਾਂ ਨੂੰ ਨਿਹਾਲ ਕਰਕੇ ਕੋਟ ਰਾਇਪੁਰੇ ਆ ਗਏ। ਇਥੇ ਰਾਇ ਕਪੂਰੇ ਨੇ ਕਈ ਸ਼ਸਤਰ ਤੇ ਕਈ ਵੰਨੀ ਦੇ ਘੋੜੇ ਭੇਟਾ ਕਰਕੇ ਆਪਣੇ ਘਰ ਪ੍ਰਸ਼ਾਦ ਛਕਣ ਲਈ ਬੇਨਤੀ ਕੀਤੀ। ਤਾਂ ਗੁਰੂ ਜੀ ਨੇ ਉਸ ਦਾ ਨਿਸਚਾ ਵੇਖਣ ਲਈ ਆਖਿਆ ਕਿ ਆਪ ਕਿਲਾ ਸਾਨੂੰ ਦਿਉ ਜਿਸ ਕਰਕੇ ਅਸੀਂ ਸ਼ਾਹੀ ਫੌਜ ਦਾ ਟਾਕਰਾ ਕਰੀਏ ਤਾਂ ਉਸ ਨੇ ਸੁਕਾ ਜਵਾਬ ਦਿਤਾ, ਸਗੋਂ ਇਹ ਆਖਿਆ ਕਿ ਤੁਸੀਂ ਆਪਣਾ ਕਿਲਾ ਅਨੰਦਪੁਰ ਨਹੀਂ ਰਖ ਸਕੇ ਤਾਂ ਇਹ ਕਿਸ ਤਰ੍ਹਾਂ ਰਖ ਸਕੋਗੇ। ਤਾਂ ਗੁਰੂ ਜੀ ਨੇ ਆਖਿਆ ਤੂੰ ਤੁਰਕਾਂ ਦਾ ਕਤੂਰਾ ਬਣ ਗਿਆ ਹੈਂ, ਤੇਰੇ ਮੂੰਹ ਨੂੰ ਵਿਸ਼ਟੇ ਦਾ ਤੋਬਰਾ ਚਾੜ ਕੇ ਤੁਰਕ ਮਾਰਨਗੇ ਤਦ ਆਪ ਗੁਰੂ ਜੀ ਢਿਲਵਾਂ ਵਿਚ ਪੁਜੇ ਜਿਥੇ ਆਪ ਨੂੰ ਸੋਢੀ ਕੌਲ ਆ ਮਿਲਿਆ ਤੇ ਭਿਆਨਕ ਸਮਾਚਾਰ ਸੁਣ ਕੇ ਬੜਾ ਰੋਇਆ ਤਾਂ ਗੁਰੂ ਜੀ ਨੇ ਤਸੱਲੀ ਭਰਿਆ ਉਪਦੇਸ਼ ਦਿਤਾ। ਤਦ ਓਹ ਗੁਰੂ ਜੀ ਨੂੰ ਅੰਦਰ ਲੈ ਗਿਆ ਤੇ ਚਿਟੇ ਰੰਗ ਦੇ ਦੋ ਘੋੜੇ ਨਜ਼ਰ ਭੇਟ ਕੀਤੇ ਤੇ ਆਖਿਆ, ਸਚੇ ਪਾਤਿਸ਼ਾਹ ! ਇਹ ਕਾਲੇ ਬਸਤਰ ਉਤਾਰੋ ਤੇ ਚਿਟਾ ਪੁਸ਼ਾਕਾ ਪਹਿਨੋ। ਉਸ ਦੀ ਪ੍ਰੇਮ ਭਗਤੀ ਵੇਖ ਕੇ ਗੁਰੂ ਜੀ ਨੇ ਸ਼ਨਾਨ ਕੀਤਾ ਤੇ ਓਹ ਪੁਸ਼ਾਕ ਦਿਤੀ ਪਹਿਨੀ ਤੇ ਓਹ ਕਾਲੀ ਪੁਸ਼ਾਕ ਸਾੜ ਦਿਤੀ ਕਿ ਕਿਤੇ ਸਿਖ ਇਸ ਦੀ ਪੂਜਾ ਹੀ ਨਾ ਕਰਨ ਲਗ ਪੈਣ। ਤਦ ਭੀ ਸਿਖ ਜੋ ਦਿਨੇ ਰਾਤ ਗੁਰੂ ਜੀ ਦੇ ਉਪਕਾਰਾਂ ਹੇਠ ਦਬੇ ਹੋਏ ਸਨ ਕਦੋਂ ਰਹਿ ਸਕਦੇ ਸਨ? ਕਈ ਚੀਜ਼ਾਂ ਇਸ ਯਾਦਗਾਰ ਵਿਚ ਰਖ ਹੀ ਲਈਆਂ ਜਿਹਾ ਕਿ ਨਿਸ਼ਾਨ ਸਾਹਿਬ ਆਦਿ ਪਵਿਤਰ ਚੀਜ਼ਾਂ ਦੀ ਅਜ ਕਲ ਪੂਜਾ ਹੁੰਦੀ ਹੈ। ਪਰ ਇਹ ਗਲ ਚੰਗੀ ਨਹੀਂ ਕਿ ਇਹਨਾਂ ਯਾਦਗਾਰੀ ਚੀਜ਼ਾਂ ਦੇ

ਆਸਰੇ ਗੁਜ਼ਾਰਾ ਬਣਾਇਆ ਜਾਵੇ। ਇਹਨਾਂ ਚੀਜ਼ਾਂ ਦਾ ਰਖਣਾ ਬਹਾਦਰੀ ਨਹੀਂ ਸਗੋਂ ਸ਼ੁਕਰਗੁਜ਼ਾਰੀ ਹੈ।

ਹੁਣ ਗੁਰੂ ਜੀ ਦੇ ਪਾਸ ਬਹੁਤ ਸਾਰੇ ਸ਼ਸਤਰ ਤੇ ਘੋੜੇ ਲੈ ਕੇ ਸਿਖ ਇਕਠੇ ਹੋ ਗਏ ਸਨ ਤੇ ਸਿੰਘਾਂ ਦੇ ਮਨ ਵਿਚ ਜੋਸ਼ ਲਹਿਰਾਂ ਮਾਰ ਰਿਹਾ ਸੀ ਕਿ ਕਿਸੇ ਤਰ੍ਹਾਂ ਸੂਬੇ ਸਿਰਹੰਦ ਦੀ ਫੌਜ ਨਾਲ ਟਾਕਰਾ ਕਰਕੇ ਉਸ ਦੀ ਧੌਣ ਭੰਨੀ ਜਾਵੇ। ਇਹ ਪਤਾ ਵੀ ਗੁਰੂ ਜੀ ਨੂੰ ਮਿਲ ਚੁਕਾ ਸੀ ਕਿ ਸੂਬਾ ਸਿਰਹੰਦ ਫੇਰ ਸਾਡੇ ਨਾਲ ਜੁਧ ਕਰਨ ਵਾਸਤੇ ਤਿਆਰ ਕਰ ਰਿਹਾ ਹੈ ਤਦ ਗੁਰੂ ਜੀ ਖਿਦਰਾਣੇ (ਮੁਕਤਸਰ) ਦੇ ਬਨ ਵਿਚ ਆ ਪੁਜੇ, ਥੋੜੇ ਬਹੁਤੇ ਸਿੰਘ ਜੋ ਨਾਲ ਸਨ, ਓਨਾਂ ਨੂੰ ਨਾਲ ਲੈ ਕੇ ਲਗੇ ਉਡੀਕ ਕਰਨ ਕਿ ਕਦੋਂ ਤੁਰਕਾਨੀ ਦਲ ਆਵੇ ਤੇ ਹਥ ਸਾਫ ਕਰੀਏ।

## ਮੁਕਤਸਰ ਦਾ ਪ੍ਰਸੰਗ

ਜਿਹੜੇ ਸਿਖ ਅਨੰਦਪੁਰ ਸਾਹਿਬ ਤੋਂ ਗੁਰੂ ਜੀ ਨੂੰ ਬੇਦਾਵਾ ਦੇ ਕੇ ਚਲੇ ਆਏ ਸਨ, ਜਦ ਘਰ ਪੁਜੇ ਤਾਂ ਉਨ੍ਹਾਂ ਦੀ ਕਾਇਰਤਾ ਉਤੇ ਉਨ੍ਹਾਂ ਦੇ ਸੰਬੰਧੀਆਂ ਤੇ ਘਰਾਂ ਵਿਚੋਂ ਤੀਵੀਆਂ ਨੇ ਬਹੁਤ ਨਮੋਸ਼ੀ ਦਿਤੀ, ਬਹੁਤ ਤ੍ਰਿਸਕਾਰ ਕੀਤਾ, ਜਿਸ ਕਰਕੇ ਬਹੁਤ ਸਾਰੇ ਸਿਖ ਇਸ ਗਲ ਨੂੰ ਲੈ ਕੇ ਕਿ ਗੁਰੂ ਜੀ ਨੂੰ ਸਮਝਾ ਕੇ ਬਾਦਸ਼ਾਹ ਨਾਲ ਸੁਲਾਹ ਕਰਾ ਦੇਈਏ ਜਿਸ ਕਰਕੇ ਅਸੀਂ ਸੁਖਾਲੇ ਹੋ ਜਾਈਏ, ਉਥੇ ਹੀ ਆਣ ਪੁਜੇ ਤੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ! ਅਸੀਂ ਆਪ ਦੇ ਸਿਖ ਹਾਂ ਤੇ ਬਾਦਸ਼ਾਹ ਦੀ ਪਰਜਾ ਹਾਂ, ਇਸ ਕਰਕੇ ਜੇ ਤੁਹਾਡੇ ਨਾਲ ਬਣੇ ਤਾਂ ਬਾਦਸ਼ਾਹ ਦੁਖੀ ਕਰਦਾ ਹੈ, ਜੇ ਉਸ ਨਾਲ ਬਣੇ ਤਾਂ ਆਪ ਨਾਲ ਵਿਗੜਦੀ ਹੈ। ਇਸ ਲਈ ਚੰਗਾ ਹੋਵੇ ਜੇ ਆਪ ਬਾਦਸ਼ਾਹ ਨਾਲ ਸੁਲਹ ਕਰ ਲਵੋ। ਤਦੋਂ ਗੁਰੂ ਜੀ ਨੇ ਆਖਿਆ ਕਿ ਤੁਸੀਂ ਮੈਨੂੰ ਉਪਦੇਸ਼ ਦੇਣ ਵਾਸਤੇ ਆਏ ਹੋ? ਜੇਕਰ ਹਿੰਮਤ ਹੈ ਤੇ ਸਿਖ ਹੋ ਤਾਂ ਵੈਰੀ ਨਾਲ ਜੁਧ ਕਰੋ, ਨਹੀਂ ਤੇ ਜਾਓ ਜਾ ਕੇ ਘਰ ਬੈਠੋ। ਤਦ ਓਹ ਸਿਖ ਨਿਰਾਸ ਹੋ ਕੇ ਮੁੜ ਪਏ। ਜਦ ਓਹ ਸੁਕੇ ਤਲਾਅ ਖਿਦਰਾਣੇ ਦੇ ਪਾਸ ਪੁਜੇ ਤਾਂ ਅਗੋਂ ਸੂਬਾ ਸਿਰਹੰਦ ਦੀ ਫੌਜ (ਜਿਸ ਨੇ ਨਾਲ ਰਾਇ ਕਪੂਰੇ ਨੂੰ ਫੜਿਆ

ਹੋਇਆ ਸੀ ਜੋ ਗੁਰੂ ਜੀ ਦਾ ਪਤਾ ਦਸਦਾ ਹੋਇਆ ਸ਼ਾਹੀ ਫੌਜ ਨੂੰ ਏਥੇ ਲੈ ਪੁਜਾ ਸੀ)। ਆਉਂਦੀ ਵੇਖੀ ਤਾਂ ਮਾਈ ਭਾਗੋ ਜੋ ਇਸ ਵੇਲੇ ਇਨ੍ਹਾਂ ਸਿੰਘਾਂ ਦੇ ਨਾਲ ਸੀ, ਓਨਾਂ ਨੂੰ ਅਗੋਂ ਰੋਕ ਕੇ ਖਲੋ ਗਈ ਤੇ ਆਖਣ ਲਗੀ ਵੀਰੋ ਕੁਝ ਸੋਚ ਕਰੋ ਇਹੋ ਜਿਹੇ ਵੇਲੇ ਜਦ ਗੁਰੂ ਜੀ ਉਤੇ ਤੁਰਕ ਚੜਿਆ ਆ ਰਿਹਾ ਹੈ, ਤੁਸੀਂ ਛਡ ਕੇ ਚਲੇ ਹੋ, ਕਿਹੜੇ ਜੀਵਣੇ ਉਤੇ ਇਹ ਕਾਲਖ ਦਾ ਟਿਕਾ ਲੈਂਦੇ ਹੋ? ਇਹੋ ਜਿਹੀਆਂ ਹਿਰਦੇ ਵੇਧਕ ਗਲਾਂ ਬੀਬੀ ਦੇ ਮੂੰਹੋਂ ਸੁਣ ਕੇ ਹੋਰ ਤਾਂ ਭਾਵੇਂ ਚਲੇ ਗਏ ਪਰ ਚਾਲੀ ਸਿੰਘ ਓਥੇ ਹੀ ਸੁਕੇ ਤਲਾਅ ਵਿਚ ਸ਼ਾਹੀ ਫੌਜ ਨਾਲ ਟਾਕਰਾ ਕਰਨ ਲਈ ਡਟ ਗਏ ਤੇ ਬੀਬੀ ਜੀ ਦੇ ਕਹੇ ਅਨੁਸਾਰ ਇਹ ਸਲਾਹ ਪਕਾਅ ਲਈ ਕਿ ਸਾਨੂੰ ਮਾਰ ਕੇ ਅਗੇ ਗੁਰੂ ਜੀ ਤਕ ਇਹ ਦੁਸ਼ਟ ਪੁਜਨਗੇ, ਏਵੇਂ ਕਦੇ ਨਹੀਂ ਜਾ ਸਕਦੇ। ਓਸ ਵੇਲੇ ਤਲਾਅ ਦੇ ਕੰਢੇ ਆਪਣੀਆਂ ਚਾਦਰਾਂ ਚੌੜੀਆਂ ਕਰਕੇ ਪਾ ਦਿਤੀਆਂ ਜਿਸ ਕਰਕੇ ਸ਼ਾਹੀ ਫੌਜ ਨੂੰ ਇਹ ਭਰੋਸਾ ਹੋ ਗਿਆ ਕਿ ਏਥੇ ਹੀ ਗੁਰੂ ਦਾ ਡੇਰਾ ਹੈ। ਲੜਾਈ ਸ਼ੁਰੂ ਹੋ ਗਈ ਤੇ ਇਨ੍ਹਾਂ ਸਿੰਘਾਂ ਨੇ ਚੰਗੇ ਹਥ ਵਿਖਾਏ। ਜਿਤਨਾ ਚਿਰ ਗੋਲਾ ਬਾਰੂਦ ਰਿਹਾ, ਉਤਨਾ ਚਿਰ ਤਾਂ ਅੰਦਰੋਂ ਲੜੇ, ਜਦ ਗੋਲੀ ਬਾਰੂਦ ਮੁਕ ਗਿਆ ਤਾਂ ਇਹ ਇਕ ਦੋ ਦੋ ਹੋ ਕੇ ਮੈਦਾਨ ਵਿਚ ਨਿਤਰੇ ਤੇ ਸੈਂਕੜੇ ਜਾਨਾਂ ਦੇ ਆਹੂ ਲਾਹ ਕੇ ਸਾਰੇ ਹੀ ਸ਼ਹੀਦ ਹੋ ਗਏ। ਤਦ ਮਾਈ ਭਾਗੋ ਜੋ ਇਕ ਲਾਂਭੇ ਖਲੋਤੀ ਭਰਾਵਾਂ ਦੀ ਕੁਰਬਾਨੀ ਵੇਖ ਰਹੀ ਸੀ, ਉਸ ਉਤੇ ਮੁਗਲ ਟੁਟ ਪਏ ਪਰ ਵਾਹੁ ਵਾਹੁ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਪੁਤਰੀਏ ਬਿਜਲੀ ਵਾਂਗ ਵੈਰੀਆਂ ਦੀ ਸੈਨਾਂ ਵਿਚ ਫਿਰੀ। ਕਈਆਂ ਨੂੰ ਮਾਰ ਕੇ ਆਪ ਵੀ ਛਾਤੀ ਵਿਚ ਨੇਜਾ ਖਾ ਕੇ ਡਿਗ ਪਈ। ਜਦ ਏਨਾਂ ਦੀ ਲੜਾਈ ਇਸ ਤਰ੍ਹਾਂ ਦੀ ਡਿਠੀ ਤਾਂ ਗੁਰੂ ਜੀ ਦੇ ਸਾਥੀ ਸਿੰਘਾਂ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ ! ਇਹ ਕੌਣ ਸਾਡੀ ਤਰਫੋ ਵੈਰੀ ਦਾ ਟਾਕਰਾ ਕਰ ਰਿਹਾ ਹੈ, ਤਦ ਅੰਤਰਜਾਮੀ ਗੁਰੂ ਜੀ ਨੇ ਹੱਸ ਕੇ ਆਖਿਆ, ਇਹ ਵੀ ਕੋਈ ਕੌਮੀ ਕੁਰਬਾਨੀ ਦੇਸ਼ ਰਖਿਆ ਦੇ ਪਿਆਰੇ ਲੜ ਰਹੇ ਹਨ?, ਹੁਣੇ ਹੀ ਤੁਹਾਨੂੰ ਪੱਤਾ ਲਗ ਜਾਵੇਗਾ। ਇਤਨੇ ਚਿਰ ਵਿਚ ਤੁਰਕਾਨੀ

ਦਲ ਪਾਣੀ ਤੋਂ ਤੰਗ ਆ ਗਿਆ ਕਿਉਂਕਿ ਪਾਣੀ ਤਾਂ ਸਿਖਾਂ ਨੇ ਰੋਕਿਆ ਹੋਇਆ ਸੀ ਤਦ ਓਨਾਂ ਕਪੂਰੇ ਤੋਂ ਪੁਛਿਆ ਕਿ ਪਾਣੀ ਕਿਥੇ ਮਿਲੇਗਾ ਤਾਂ ਕਪੂਰੇ ਨੇ ਉਤਰ ਦਿਤਾ ਕਿ ਅਗੇ ਬਾਰਾਂ ਕੋਹਾਂ ਤੇ ਪਾਣੀ ਹੈ ਤੇ ਪਿਛੇ ਅਠ ਕੋਹਾਂ ਉਤੇ ਹੈ। ਇਹ ਗਲ ਸੁਣ ਕੇ ਮੁਸਲਮਾਨ ਬਹੁਤ ਨਰਾਜ਼ ਹੋਏ ਤੇ ਕਪੂਰੇ ਨੂੰ ਫੜ ਕੇ ਬੁਰੀ ਤਰ੍ਹਾਂ ਤੰਗ ਕੀਤਾ ਤੇ ਲਤਾਂ ਨੂੰ ਰਸਾ ਪਾ ਕੇ ਘੋੜੇ ਦੇ ਪਿਛੇ ਬੰਨ੍ਹ ਕੇ ਘਸੀਟਣ ਲਗੇ ਤੇ ਪਿਛੇ ਨੂੰ ਮੁੜ ਪਏ ਤਾਂ ਕਪੂਰੇ ਨੇ ਆਖਿਆ ਕਿ ਮੇਰੇ ਮੂੰਹ ਨੂੰ ਵਿਸ਼ਟੇ ਦਾ ਤੋਬਰਾ ਚਾੜੋ ਤਦ ਮੈਂ ਮਰਾਂਗਾ, ਇਹ ਮੈਨੂੰ ਗੁਰੂ ਜੀ ਦਾ ਸਰਾਪ ਦਿਤਾ ਹੋਇਆ ਹੈ। ਤਦ ਉਨ੍ਹਾਂ ਨੇ ਇਸੇ ਤਰ੍ਹਾਂ ਕੀਤਾ ਤੇ ਕਪੂਰੇ ਦੀ ਜਾਨ ਨਿਕਲੀ, ਇਹ ਮੈਦਾਨ ਗੁਰੂ ਜੀ ਦੇ ਹੱਥ ਆਇਆ।

## ਭਾਈ ਮਹਾਂ ਸਿੰਘ ਸ਼ਹੀਦ ਨੇ ਬੇਦਾਵੇ ਵਾਲਾ ਕਾਗਜ਼ ਪੜਵਾਉਣਾ

ਜਦ ਤੁਰਕ ਮੈਦਾਨ ਛੱਡ ਕੇ ਨਸ ਗਏ ਤਾਂ ਗੁਰੂ ਜੀ ਖਿਦਰਾਣੇ-ਤਲਾਅ ਵਿਚ ਆਏ ਜਿਥੇ ਚਾਲੀ ਸਿੰਘ ਸ਼ਹੀਦ ਹੋ ਚੁਕੇ ਸਨ, ਤਦ ਓਨਾਂ ਦੇ ਮੂੰਹ ਗੁਰੂ ਜੀ ਨੇ ਆਪਣੇ ਰੁਮਾਲ ਨਾਲ ਸਾਫ਼ ਕਰਦੇ ਤੇ ਵਰ ਦੇਂਦੇ ਹੋਏ ਭਾਈ ਮਹਾਂ ਸਿੰਘ ਦੀ ਲੋਥ ਪਾਸ (ਜੋ ਅਜੇ ਸਿਸਕਦਾ ਹੀ ਸੀ, ਪਰ ਮਨ ਵਿਚ ਇਹ ਕਾਮਨਾ ਲਈ ਬੈਠਾ ਰਾਹ ਤਕ ਰਿਹਾ ਸੀ ਕਿ ਇਸ ਵੇਲੇ ਗੁਰੂ ਜੀ ਦਾ ਦਰਸ਼ਨ ਹੋ ਜਾਵੇ ਤਾਂ ਮੈਂ ਆਪਣੇ ਆਪ ਨੂੰ ਧੰਨ ਜਾਣਾਂਗਾ) ਪੁਜੇ ਤਾਂ ਉਸ ਦਾ ਮੂੰਹ ਸਾਫ਼ ਕਰਕੇ ਪਿਆਰ ਦੀ ਨਜ਼ਰ ਨਾਲ ਦੇਖਿਆ ਤੇ ਬਚਨ ਕੀਤਾ ਕਿ ਤੇਰੇ ਮਨ ਵਿਚ ਕੀ ਹੈ। ਜੋ ਹੈ ਇਸ ਵੇਲੇ ਮੰਗ ਲੈ। ਤਾਂ ਉਸ ਨੇ ਆਸ ਭਰੇ ਲਹਜੇ ਨਾਲ ਆਖਿਆ, ਸਚੇ ਪਾਤਿਸ਼ਾਹ! ਇਸ ਵੇਲੇ ਆਪ ਜੀ ਦੇ ਦਰਸ਼ਨ ਦੀ ਇਛਾ ਲਗੀ ਹੋਈ ਸੀ, ਸੋ ਆਪ ਨੇ ਨਿਹਾਲ ਕੀਤਾ ਹੈ, ਹੋਰ ਕੋਈ ਇਛਾ ਨਹੀਂ। ਫਿਰ ਜਦ ਇਕ ਵੇਰ ਗੁਰੂ ਜੀ ਨੇ ਆਖਿਆ ਕਿ ਸਿੰਘਾ ਮੰਗ ਲੈ ਜੋ ਮੰਗਣਾ ਹਈ? ਤਾਂ ਮਹਾਂ ਸਿੰਘ ਨੇ ਧੀਮੀ ਅਵਾਜ਼ ਨਾਲ ਆਖਿਆ, ਸਚੇ ਪਾਤਿਸ਼ਾਹ ! ਜੇ ਕਿਰਪਾ ਕਰਦੇ ਹੋ ਤਾਂ ਓਹ ਕਾਗਜ਼ ਜੋ ਸਾਡੇ ਭਰਾਵਾਂ ਨੇ ਬਿਦਾਵਾ ਲਿਖ ਦਿਤਾ ਸੀ, ਪਾੜ ਕੇ ਸਿਖਾਂ ਨੂੰ ਚਰਨੀ ਲਗਾ ਲੋ ਤੇ ਉਨ੍ਹਾਂ ਦੇ

ਮੱਥੇ ਤੋਂ ਮਨਮੁੱਖਤਾ ਦਾ ਕਲੰਕ ਦੂਰ ਕਰ ਦਿਉ। ਤਦ ਗੁਰੂ ਜੀ ਨੇ ਬਚਨ ਕੀਤਾ ਕਿ ਸਿਖਾ ਇਹ ਕੀ ਮੰਗਿਆ ਹਈ ਕੋਈ ਸੁਰਗਾਂ ਦਾ ਸੁਖ ਰਾਜ ਭਾਗ ਪਦਾਰਥ ਆਦਿ ਮੰਗਦਾ? ਤਾਂ ਫਿਰ ਓਸ ਸਿਦਕੀ ਸ਼ਿਖ ਨੇ ਏਹੋ ਮੰਗ ਮੰਗੀ ਕਿ ਓਹ ਕਾਗਜ਼ ਪਾੜ ਦਿਓ, ਤਾਂ ਗੁਰੂ ਜੀ ਨੇ ਉਹ ਕਾਗਜ ਕਢਕੇ ਫਾੜ ਦਿਤਾ। ਗੁਰੂ ਜੀ ਨੇ ਆਪਣੇ ਆਪ ਉਸ ਦੀ ਬੜੀ ਵਡਿਆਈ ਕੀਤੀ। ਧੰਨ ਕਮਾਈ ਹੈ ਤੇਰੀ ਸਿਖਾ ਜਿਸ ਨੇ ਟੁਟੀ ਹੋਈ ਸਿਖੀ ਨੂੰ ਫੇਰ ਗੰਢਵਾ ਲਿਆ ਹੈ। ਇਸ ਤੋਂ ਬਿਨਾ ਹੋਰ ਵੀ ਤਰ੍ਹਾ ਤਰ੍ਹਾਂ ਦੇ ਕਈ ਵਰ ਦਿਤੇ।

ਜਿਸ ਵੇਲੇ ਗੁਰੂ ਜੀ ਨੂੰ ਪਤਾ ਲਗਾ ਕਿ ਇਕ ਸਿੰਘਣੀ ਵੀ ਫਟੜ ਪਈ ਸਹਿਕ ਰਹੀ ਹੈ ਤਾਂ ਗੁਰੂ ਜੀ ਉਸ ਪਾਸ ਆਏ ਤੇ ਆਪਣੇ ਹਥ ਛਾਤੀ ਵਿਚੋਂ ਨੇਜਾ ਪੁਟਿਆ ਤੇ ਆਖਿਆ ਬੀਬੀ ਮੰਗ ਜੋ ਤੇਰੇ ਜੀਅ ਵਿਚ ਹੈ। ਤਦ ਉਸ ਨੇ ਭੀ ਦੋ ਤਿੰਨ ਵੇਰ ਦੇ ਆਖਣ ਉਤੇ ਮੰਗਿਆ ਕਿ ਸਚੇ ਪਾਤਿਸ਼ਾਹ ! ਓਹ ਕਾਗਜ਼ ਜੋ ਮੇਰੇ ਭਰਾ ਮੂਰਖ-ਪੁਣੇ ਵਿਚ ਲਿਖ ਕੇ ਦੇ ਆਏ ਸਨ, ਓਹ ਪਾੜ ਦਿਉ। ਤਾਂ ਗੁਰੂ ਜੀ ਨੇ ਆਖਿਆ, ਪੁਤਰੀ ! ਓਹ ਕਾਗਜ਼ ਮਹਾਂ ਸਿੰਘ ਨੇ ਪੜਵਾ ਦਿਤਾ ਹੈ, ਧੰਨ ਹੈ ਤੂੰ ਪੁਤਰੀ। ਫਿਰ ਉਸ ਦੀ ਮਲਮ ਪੱਟੀ ਕਰਾਈ ਗਈ। ਜਦ ਰਾਜ਼ੀ ਹੋਈ ਤਾਂ ਪੁਛਿਆ ਹੁਣ ਦਸ ਤੈਨੂੰ ਕਿਥੇ ਪਹੁੰਚਾਇਆ ਜਾਵੇ ਤਾਂ ਮਾਈ ਭਾਗੋ ਨੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਹੁਣ ਮੈਂ ਆਪ ਜੀ ਨੂੰ ਛਡ ਕੇ ਕਿਤੇ ਨਹੀਂ ਜਾਣਾ ਚਾਹੁੰਦੀ। ਤਾਂ ਗੁਰੂ ਜੀ ਨੇ ਉਸ ਨੂੰ ਆਪਣੇ ਨਾਲ ਰਹਿਣ ਦੀ ਆਗਿਆ ਦਿਤੀ ਜੋ ਹਜ਼ੂਰ (ਅਬਚਲ ਨਗਰ) ਸਾਹਿਬ (ਨਾਦੇੜ) ਤੀਕ ਨਾਲ ਹੀ ਜਾ ਪੁਜੀ ਤੇ ਉਥੇ ਆਪਣੀ ਉਮਰ ਦੇ ਦਿਨ ਪੂਰੇ ਕੀਤੇ। ਆਪ ਦੇ ਨਾਮ ਉਤੇ ਹੁਣ ਇਕ ਬੁੰਗਾ ਸਜ ਰਿਹਾ ਹੈ। ਇਸ ਰਣ ਵਿੱਚ ਸ਼ਹੀਦ ਹੋਣ ਵਾਲੇ ਸਿੰਘਾਂ ਦਾ ਨਾਮ ਗੁਰੂ ਜੀ ਨੇ ਮੁਕਤੇ ਰਖਿਆ ਤੇ ਉਨਾਂ ਦੀ ਯਾਦਗਾਰ ਵਿਚ ਇਸ ਥਾਂ ਦਾ ਨਾਮ ਵੀ ਮੁਕਤਸਰ ਰਖਿਆ ਜਿਥੇ ਅਜਕਲ ਮਾਘੀ ਵਾਲੇ ਦਿਨ ਵਡਾ ਭਾਰਾ ਜੋੜ ਮੇਲਾ ਲਗਦਾ ਹੈ ਪਰ ਇਸ ਜੁੱਧ ਦੇ ਲਿਖਣ ਵਿਚ ਇਤਿਹਾਸਕਾਰਾਂ ਨੇ ਭੁਲ ਕਰਕੇ ੧ ਮਾਘ ਸੰਨ ੧੭੬੧ ਦੀ ਤਾਰੀਕ

ਲਿਖੀ ਹੈ। ਅਸਲ ਵਿਚ ਇਹ ਭਿਆਨਕ ਜੁਧ ਹੀ ਵੈਸਾਖ ਸੰਮਤ ੧੭੬੨ ਬਿ. ਨੂੰ ਹੋਇਆ ਸੀ।

## ਮੁਸਲਮਾਨਾਂ ਦਾ ਸਿੰਘ ਸਜਣਾ

ਇਥੋਂ ਚਲ ਕੇ ਗੁਰੂ ਸਾਹਿਬ ਵਜ਼ੀਰਪੁਰ ਪਿੰਡ ਪੁਜੇ ਪਰ ਉਥੋਂ ਦੇ ਮੂਰਖ ਲੋਕਾਂ ਨੇ ਉਥੇ ਰਹਿਣ ਤੋਂ ਮੰਨ੍ਹਾ ਕੀਤਾ। ਇਥੇ ਹੀ ਬੈਰਾੜ ਨੌਕਰਾਂ ਨੇ ਤਨਖ਼ਾਹ ਮੰਗੀ ਪਰ ਗੁਰੂ ਜੀ ਕਿਥੋਂ ਦੇਂਦੇ? ਓੜਕ ਤਲਬਾ ਦਾ ਬੰਦੋਬਸਤ ਹੋ ਗਿਆ ਜਿਨ੍ਹਾਂ ਵਿਚ ਇਕ ਦੀਵਾਨ ਸਿੰਘ ਨੇ ਤਲਬ ਨਾ ਲਈ। ਇਥੇ ਹੀ ਇਕ ਮੁਸਲਮਾਨ ਫਕੀਰ ਦਾ ਪ੍ਰੇਮ ਵੇਖ ਕੇ ਸਿੰਘ ਸਜਾਇਆ ਤੇ ਅਜਮੇਰ ਸਿੰਘ ਉਸ ਦਾ ਨਾਮ ਰਖਿਆ। ਫਿਰ ਆਪ ਇਥੋਂ ਚਲ ਕੇ ਬਠਿੰਡੇ ਪੁਜੇ ਇਥੇ ਇਕ ਸੰਢਾ ਜੋ ਇਸ ਇਲਾਕੇ ਵਿਚ ਲੋਕਾਂ ਨੂੰ ਬਹੁਤ ਹੀ ਦੁਖ ਦੇਂਦਾ ਸੀ ਉਸ ਨੂੰ ਮਾਰ ਕੇ ਉਸ ਦਾ ਸਿਰ ਬਠਿੰਡੇ ਦੇ ਕਿਲੇ ਵਿਚ ਹੀ ਸੁਟਿਆ ਤੇ ਇਸ ਇਲਾਕੇ ਵਿਚ ਕਈ ਵਰ੍ਹਿਆਂ ਤੋਂ ਮੀਂਹ ਨਹੀਂ ਸੀ ਪਿਆ ਤਾਂ ਗੁਰੂ ਜੀ ਨੇ ਬਚਨ ਕੀਤਾ- ਇਹ ਸਿਰ ਮੀਂਹ ਦੇ ਪਾਣੀ ਨਾਲ ਹੀ ਬਾਹਰ ਕੀਤਾ, ਇਹ ਇਉਂ ਨਿਕਲੇਗਾ। ਸੋ, ਉਸੇ ਤਰ੍ਹਾਂ ਹੋਇਆ, ਇਥੇ ਆਪ ਦੀ ਯਾਦਗਾਰ ਵਿਚ ਕਿਲੇ ਦੇ ਅੰਦਰ ਗੁਰਦੁਆਰਾ ਸੁਭਾਇਮਾਨ ਹੈ। ਇਥੇ ਹੀ ਚੌਧਰੀ ਡਲਾ ਗੁਰੂ ਜੀ ਦੇ ਪਾਸ ਆਇਆ, ਬੇਨਤੀ ਕਰਕੇ, ਤਲਵੰਡੀ ਬਾਬੇ ਕੀ ਲੈ ਗਿਆ। ਇਥੇ ਹੀ ਆਪ ਜੀ ਦੇ ਦੋਵੇਂ ਮਹਿਲ ਮਾਤਾ ਸੁੰਦਰੀ ਤੇ ਮਾਤਾ ਸਾਹਿਬ ਕੌਰ ਜੀ ਜੋ ਅਨੰਦਪੁਰੋਂ ਨਿਕਲਣ ਵੇਲੇ ਜੁਦਾ ਹੋ ਕੇ ਸਿਖਾਂ ਦੀ ਹਿੰਮਤ ਨਾਲ ਦਿਲੀ ਪੁਜ ਗਈਆਂ ਸਨ, ਆ ਗਈਆਂ ਤੇ ਗੁਰੂ ਜੀ ਪਾਸੋਂ ਆਪਣੇ ਅੱਖਾਂ ਦੇ ਤਾਰੇ ਚਾਰੇ ਸਾਹਿਬਜ਼ਾਦਿਆਂ ਬਾਰੇ ਪੁਛਿਆ ਤਾਂ ਉਨ੍ਹਾਂ ਦੇ ਚਿਤ ਨੂੰ ਧਰਵਾਸ ਦੇਣ ਲਈ ਗੁਰੂ ਜੀ ਨੇ ਸੰਗਤ ਵਲ ਇਸ਼ਾਰਾ ਕਰਕੇ ਇਸ ਤਰ੍ਹਾਂ ਬਚਨ ਕੀਤਾ-

**ਦੋਹਰਾ**

**ਇਨ ਪੁਤ੍ਰਨ ਕੇ ਸੀਸ ਪੈ ਵਾਰ ਦੀਏ ਸੁਤ ਚਾਰ ॥**
**ਚਾਰ ਗਏ ਤੋ ਕਿਆ ਹੂਆ, ਜੀਵਤ ਲਾਖ ਹਜਾਰ ॥**

ਜਿਸ ਨੂੰ ਸੁਣ ਕੇ ਕੁਝਕ ਪਿਆਰ ਕਰਕੇ ਭਾਵੇਂ ਕੁਝ ਚਿੰਤਾ ਵੀ ਕੀਤੀ, ਪਰ ਨਾਲ ਹੀ ਉਸ ਅਕਾਲ ਪੁਰਖ ਜੀ ਦਾ ਧੰਨਵਾਦ ਵੀ ਕੀਤਾ ਜਿਸਨੇ ਬਚਿਆਂ ਨੂੰ ਧਰਮ ਉਤੇ ਪਕੇ ਰਹਿਣ ਦੀ ਹਿੰਮਤ ਬਖ਼ਸ਼ੀ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਚਾਰਨਾ

ਏਥੇ ਹੀ ਗੁਰੂ ਜੀ ਨੇ ਨੌ ਮਹੀਨੇ ਬਾਅਦ ਕਮਰ-ਕਸਾ ਖੋਲਿਆ ਤੇ ਨੌਂ ਮਹੀਨੇ ੯ ਦਿਨ ਨਿਵਾਸ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੋ ਧੀਰ ਮਲ ਪਾਸ ਸੀ, ਮੰਗਿਆ ਤਾਂ ਓਸ ਮੂਰਖ ਨੇ ਨਾਹ ਦਿਤਾ। ਸੋ, ਜਿਸ ਤਰ੍ਹਾਂ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਦੀ ਹਥੀਂ ਪਾਵਨ ਸਰੂਪ ਲਿਖਵਾਇਆ ਸੀ, ਉਸੇ ਤਰ੍ਹਾਂ ਇਹ ਸਾਰਾ ਗ੍ਰੰਥ ਸਾਹਿਬ, ਗੁਰੂ ਜੀ ਨੇ ਧੀਰ ਮਲ ਦੇ ਬੋਲੀ ਮਾਰਨ ਉਤੇ 'ਜੇਕਰ ਤੂੰ ਗੁਰੂ ਹੈਂ ਤਾਂ ਆਪ ਹੀ ਰਚ ਲੈ।' ਆਪਣੇ ਅਨੁਭਵ ਤੋਂ ਹੀ ਲਿਖਵਾਇਆ ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ (ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਗਾ ਥਾਂ ਥਾਂ ਇਹ ਛੱਡ ਗਏ ਸਨ) ਚੜ੍ਹਾਈ, ਉਸੇ ਤਰ੍ਹਾਂ ਭਾਈ ਮਨੀ ਸਿੰਘ ਜੀ ਦੀ ਹਥੀਂ ਆਪ ਦਸ ਦਸ ਕੇ ਲਿਖਵਾਇਆ ਤੇ ਏਥੇ ਇਕ ਚੰਗਾ ਵੱਡਾ ਗੁਰਦੁਆਰਾ ਬਣਿਆ, ਦਮ ਲੈਣ ਕਰਕੇ ਜਿਸ ਦਾ ਨਾਮ 'ਦਮਦਮਾ' ਪ੍ਰਸਿਧ ਹੋ ਗਿਆ।

## ਦਮਦਮੇ ਸਾਹਿਬ ਨੂੰ ਵਰ ਦੇਣਾ

ਇਕ ਦਿਨ ਗੁਰੂ ਸਾਹਿਬ ਜਿਸ ਛਪੜ ਦੇ ਕੰਢੇ ਬਿਰਾਜਮਾਨ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਲਿਖਾਇਆ ਸੀ, ਓਸ ਵਿਚ ਬਹੁਤ ਸਾਰੀਆਂ ਕਲਮਾਂ ਘੜ ਕੇ ਸੁਟੀ ਗਏ ਤਾਂ ਸੰਗਤ ਨੇ ਪੁਛਿਆ, ਮਹਾਰਾਜ ! ਇਹ ਕੀ ਲੀਲਾ ਕਰ ਰਹੇ ਹੋ? ਤਾਂ ਬਚਨ ਹੋਇਆ ਕਿ ਇਹ ਗੁਰੂ ਕੀ ਕਾਂਸ਼ੀ ਹੈ ਤੇ ਇਹ ਸਰੋਵਰ 'ਲਿਖਣ ਸਰ' ਨਾਮ ਤੋਂ ਪ੍ਰਸਿਧ ਹੋਵੇਗਾ ਜੋ ਆਦਮੀ ਅਕਲ ਮੋਟੀ ਹੋਣ ਕਰਕੇ ਕੁਝ ਪੜ੍ਹ ਨਹੀਂ ਸਕੇਗਾ, ਏਥੇ ਆ ਕੇ ਓਹ ਭੀ ਪੜ ਜਾਇਆ ਕਰੇਗਾ।

## ਮਾਲਵੇ ਦੇਸ਼ ਨੂੰ ਵਰ

ਏਥੇ ਹੀ ਇਕ ਦਿਨ ਚੋਧਰੀ ਡਲਾ ਗੁਰੂ ਜੀ ਨੂੰ ਲੈ ਕੇ ਸ਼ਿਕਾਰ

ਖਿਡਾਵਣ ਗਿਆ। ਜਦ ਥੋੜੀ ਦੂਰ ਹੀ ਗਏ ਤਾਂ ਗੁਰੂ ਜੀ ਨੇ ਆਖਿਆ, ਡਲਿਆ ! ਅੰਬਾਂ, ਅਨਾਰਾਂ ਦੇ ਬਾਗ ਕੈਸੇ ਸੋਹਣੇ ਦਿਸ ਰਹੇ ਹਨ ਤਾਂ ਉਸਨੇ ਉਤਰ ਦਿਤਾ, ਸਚੇ ਪਾਤਿਸ਼ਾਹ ! ਇਹ ਤਾਂ ਅਕ ਤੇ ਕਰੀਰ ਦਿਸ ਰਹੇ ਹੈਨ, ਅੰਬ ਅਨਾਰ ਸਾਡੀ ਕਿਸਮਤ ਵਿਚ ਕਿਥੇ? ਜਦ ਥੋੜੀ ਦੂਰ ਗਏ ਤਾਂ ਫਿਰ ਕਿਹਾ, ਡਲਿਆ, ਕਣਕ ਕਪਾਹ ਤੇ ਕਮਾਦ ਦਿਸ ਰਹੇ ਹਨ ਤਾਂ ਉਸ ਕਿਹਾ ਕਿ ਇਹ ਚੀਜ਼ਾਂ ਅਸਾਂ ਕਦੇ ਸੁਪਨੇ ਵੀ ਨਹੀਂ ਵੇਖੀਆਂ। ਇਹ ਤਾਂ ਕਾਹੀ ਤੇ ਸਰਕੜਾ ਦਿਸਦਾ ਹੈ। ਥੋੜੀ ਦੂਰ ਜਾ ਕੇ ਕਿਹਾ, ਡਲਿਆ !, ਵੇਖ ਪਾਣੀ ਛਲਾਂ ਮਾਰ ਰਿਹਾ ਹੈ, ਤਦ ਓਸ ਉਤਰ ਦਿਤਾ, ਸਚੇ ਪਾਤਿਸ਼ਾਹ ! ਇਥੇ ਤਾਂ ਗਿਦੜ ਵੀ ਤ੍ਰਿਹਾਏ ਮਰਦੇ ਹਨ ਇਹ ਤਾਂ ਰੇਤ ਦੀ ਚਮਕ ਹੈ। ਤਦ ਗੁਰੂ ਜੀ ਨੇ ਹਸ ਕੇ ਬਚਨ ਕੀਤਾ, ਭੋਲਿਆ, ਜੇ ਸਤ ਬਚਨ ਆਖਦੋ ਤਾਂ ਇਹ ਸਾਰੀਆਂ ਚੀਜਾਂ ਹੁਣੇ ਹੀ ਇਥੇ ਹੋ ਜਾਣੀਆਂ ਸਨ ਪਰ ਹੁਣ ਤੂੰ ਨਹੀਂ ਵੇਖ ਸਕੇਂਗਾ। ਤੇਰੇ ਪੋਤਰੇ ਪੜੋਤਰੇ ਵੇਖਣਗੇ। ਸੋ ਅਜਕਲ ਸਭ ਚੀਜਾਂ ਵੇਖੀਆਂ ਜਾਂਦੀਆਂ ਹਨ।

## ਬੰਦੂਕ ਦਾ ਨਿਸ਼ਾਨਾ, ਡਲੇ ਦਾ ਹੰਕਾਰ ਤੋੜਨਾ

ਇਕ ਵੇਰ ਗੁਰੂ ਜੀ ਦੇ ਪਾਸ ਕਾਬਲ ਵਲੋਂ ਸੰਗਤ ਆਈ। ਅਨੰਦਪੁਰ ਦੇ ਭਿਆਨਕ ਜੁੱਧ ਨੂੰ ਚੇਤੇ ਕਰਕੇ ਬਚਨ ਹੋ ਰਿਹਾ ਸੀ ਤਾਂ ਚੌਧਰੀ ਡਲਾ ਨੇ ਆਖਿਆ ਸਚੇ ਪਾਤਿਸ਼ਾਹ ! ਜੇ ਕਦੇ ਮੈਨੂੰ ਖ਼ਬਰ ਹੋ ਜਾਂਦੀ ਤਾਂ ਦੇਖਦੇ ਉਨ੍ਹਾਂ ਨੂੰ ਕਿਹੋ ਜਿਹੇ ਹੱਥ ਦਿਖਾਉਂਦਾ। ਮੇਰੇ ਨਾਲ ਦੋ ਹਜ਼ਾਰ ਬੈਰਾੜ ਤਿਆਰ ਸੀ ਜੋ ਵਡੇ ਲੜਾਕੇ ਸੂਰਮੇ ਸਨ ਤਾਂ ਗੁਰੂ ਜੀ ਨੇ ਆਖਿਆ, ਚੌਧਰੀ ਜੀ ! ਸਿੰਘਾਂ ਨੇ ਹਲੇ ਬੜੀ ਬਹਾਦਰੀ ਕੀਤੀ ਸੀ ਪਰ ਇਹ ਭਾਣਾ ਹੀ ਵਾਹਿਗੁਰੂ ਜੀ ਦਾ ਇਸ ਤਰ੍ਹਾਂ ਦਾ ਸੀ, ਤਦ ਵੀ ਓਸ ਮੂਰਖ ਨੇ ਅਗੋਂ ਸ਼ੇਖੀ ਮਾਰੀ। ਇਤਨੇ ਚਿਰ ਨੂੰ ਇਕ ਸਿੰਘ ਨੇ ਦੁਨਾਲੀ ਬੰਦੂਕ ਭੇਟਾ ਕਰਕੇ ਓਸ ਦੇ ਵਡੇ ਗੁਣ ਦਸੇ ਤਦ ਗੁਰੂ ਜੀ ਨੇ ਉਸੇ ਵੇਲੇ ਗੋਲੀਆਂ ਭਰੀਆਂ ਤੇ ਚੌਧਰੀ ਡਲੇ ਵਲ ਸੈਨਤ ਕਰਕੇ ਆਖਿਆ ਕਿ ਚੌਧਰੀ ਜੀ ! ਇਕ ਆਦਮੀ ਤਾਂ ਆਪਣੇ ਬਹਾਦਰਾਂ ਵਿਚੋਂ ਲਿਆਓ, ਅਸਾਂ ਬੰਦੂਕ ਦਾ ਨਿਸ਼ਾਨਾ

ਵੇਖਣਾ ਹੈ। ਤਾਂ ਅਗੋਂ ਹਿਰਨ ਜਿਹਾ ਹੋ ਕੇ ਬਾਹਰ ਗਿਆ ਤੇ ਆਪਣੀ ਫੌਜ ਵਿਚ ਬਥੇਰਾ ਸਿਰ ਪਟਕਦਾ ਰਿਹਾ ਕਿ ਕੋਈ ਆਦਮੀ ਬੰਦੂਕ ਦਾ ਨਿਸ਼ਾਨਾ ਬਣੇ ਪਰ ਸਭ ਨੇ ਸੁਕਾ ਜਵਾਬ ਦਿਤਾ। ਤਾਂ ਗੁਰੂ ਜੀ ਦੇ ਪਾਸ ਆ ਕਰਕੇ ਆਖਣ ਲਗਾ, ਸਚੇ ਪਾਤਿਸ਼ਾਹ ! ਏਸ ਤਰ੍ਹਾਂ ਭਲਾ ਕੋਈ ਜਾਨ ਦੇ ਸਕਦਾ ਹੈ, ਲੜਾਈ ਵਿਚ ਤਾਂ ਸਾਰੇ ਤਿਆਰ ਹਨ। ਤਦ ਗੁਰੂ ਜੀ ਨੇ ਚੋਬਦਾਰ ਵਲ ਇਸ਼ਾਰਾ ਕੀਤਾ ਕਿ ਬਾਹਰ ਜਾ ਕੇ ਕਿਸੇ ਸਿਖ ਨੂੰ ਆਖੋ ਕਿ ਬੰਦੂਕ ਦਾ ਨਿਸ਼ਾਨਾ ਬਣੇ। ਤਦ ਉਸ ਨੇ ਬਾਹਰ ਜਾ ਕੇ ਕਹਿਆ, ਜੇ ਕੋਈ ਸਿੰਘ ਆਵੇ ਗੁਰੂ ਦਾ ਪਿਆਰਾ ਬਚਨ ਸੁਣੇ। ਇਕ ਸਿੰਘ ਨੂੰ ਗੁਰੂ ਜੀ ਨੇ ਬੁਲਾਇਆ। ਗੁਰੂ ਜੀ ਬੰਦੂਕ ਭਰ ਕੇ ਹਥ ਵਿਚ ਲਈ ਛੇਤੀ ਕਰੋ ਦੇਰੀ ਨਾ ਕਰੋ। ਬੀਰ ਸਿੰਘ ਤਦ ਦਸਤਾਰ ਸਜਾ ਰਿਹਾ ਸੀ, ਓਹ ਆਪਣੇ ਹੱਥ ਵਿਚ ਹੀ ਦਸਤਾਰ ਲੈ ਆਇਆ, ਗੁਰੂ ਚਰਨਾ ਤੇ ਸੀਸ ਨਿਵਾਯਾ। ਉਸ ਨੇ ਕਿਹਾ ਦਾਸ ਨੂੰ ਨਿਸ਼ਾਨਾ ਬਣਾਉ। ਗੁਰੂ ਜੀ ਨੇ ਕਿਹਾ, ਹੇ ਭਾਈ ! ਤੂੰ ਕਿਉਂ ਮਰਨਾ ਚਾਹੁੰਦਾ ਹੈਂ। ਫਿਰ ਵੀਰ ਸਿੰਘ ਦਾ ਛੋਟਾ ਭਾਈ ਅਗੇ ਹੋਇਆ, ਗੁਰੂ ਸਾਹਿਬ ਦੇ ਅਗੇ ਖੜ ਗਿਆ ਤੇ ਕਹਿਣ ਲਗਾ ਮੈਂ ਗੁਰੂ ਦੀ ਗੋਲੀ ਖਾਵਾਂਗਾ। ਮੁਕਤੀ ਪ੍ਰਾਪਤ ਹੋ ਜਾਵੇਗੀ। ਦੋਵੇਂ ਭਰਾ ਆਪਸ ਵਿਚ ਲੜਨ ਲਗੇ। ਗੁਰੂ ਜੀ ਨੇ ਇਕ ਲੀਲਾ ਸਮਝ ਲਈ, ਸਿਖੋ ! ਕੀ ਘਰੋਂ ਲੜਦੇ ਆਏ ਹੋ, ਕੀ ਸਿੰਘਣੀਆਂ ਨੇ ਬਹੁਤ ਦੁਖਾਇਆ ਹੈ। ਸਿਰ ਨੀਵਾ ਕਰਕੇ ਬੋਲੇ। ਹੇ ਜਗਤ ਦੇ ਮਾਲਕ ! ਜਿਸ ਦਿਨ ਤੋਂ ਸਿਖੀ ਪਾਈ ਹੈ ਉਸੇ ਦਿਨ ਤੋਂ ਸਿਰ ਭੇਟਾ ਚੜ੍ਹਾ ਦਿਤਾ ਸੀ। ਤਦ ਮਨ, ਤਨ, ਧਨ ਸਭ ਆਪ ਜੀ ਦਾ ਹੈ, ਜਦੋਂ ਚਾਹੋ ਲੈ ਲਵੋ। ਜੇ ਸਿਰ ਦਿਤੇ ਪਿਆਰਾ ਮਿਲਦਾ ਹੈ, ਫਿਰ ਇਹ ਕੰਮ ਛੇਤੀ ਕਿਉਂ ਨਹੀਂ ਕਰਦੇ।

ਇਸ ਤਰ੍ਹਾਂ ਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਬਚਨ ਕੀਤਾ, ਭਾਈ ਸਾਨੂੰ ਇਕ ਦੀ ਲੋੜ ਹੈ, ਤੁਸੀਂ ਦੋਵੇਂ ਕਿਉਂ ਤਿਆਰ ਹੋ। ਤਾਂ ਵਡੇ ਨੇ ਆਖਿਆ, ਸਚੇ ਪਾਤਿਸ਼ਾਹ ! ਮੈਂ ਬੁਢਾ ਹਾਂ ਜਿਸ ਕਰਕੇ ਡਰ ਹੈ ਸਿਖੀ ਸਿਦਕ ਤੋੜ ਚੜ੍ਹੇ ਜਾਂ ਨਾ ਚੜ੍ਹੇ। ਇਹ ਜਵਾਨ ਹੈ, ਸਿਖੀ ਨਿਬਾਹ ਲਏਗਾ। ਇਸ ਲਈ ਮੈਂ ਤੁਹਾਥੋਂ ਮੁਕਤੀ ਲੋੜਦਾ

ਹਾਂ। ਨਿਕੇ ਨੇ ਆਖਿਆ, ਮੇਰਾ ਬਡਾ ਭਾਈ ਸਿਆਣਾ ਹੈ, ਸਿਖੀ ਨਿਬਾਹ ਲਏਗਾ। ਮੈਂ ਆਪ ਜੀ ਦੇ ਹਥੋਂ ਏਸ ਲਈ ਮੁਕਤੀ ਲੋੜਦਾ ਹਾਂ, ਮੈਂ ਕਿਤੇ ਡੋਲ ਨਾ ਜਾਵਾਂ। ਤਦ ਗੁਰੂ ਜੀ ਨੇ ਉਨ੍ਹਾਂ ਦੋਹਾਂ ਦਾ ਪ੍ਰੇਮ ਵੇਖ ਕੇ ਦੋਵੇਂ ਖੜੇ ਕਰਕੇ ਗੋਲੀਆਂ ਸਿਰ ਉਤੋਂ ਲੰਘਾ ਦਿਤੀਆਂ। ਚੌਧਰੀ ਡਲੇ ਨੂੰ ਆਖਿਆ ਕਿ ਇਹੋ ਜਿਹੇ ਸਿੰਘ ਉਥੇ ਲੜੇ, ਡਲਾ ਬੜਾ ਸ਼ਰਮਸਾਰ ਹੋਇਆ। ਧੰਨ ਸਿੱਖੀ, ਧੰਨ ਸਿੱਖੀ ਆਖ ਕੇ ਗੁਰੂ ਜੀ ਦੇ ਚਰਨ ਫੜ ਲਏ, ਹੰਕਾਰ ਦੀ ਮਾਫੀ ਮੰਗੀ।

## ਗੁਰੂ ਜੀ ਦਾ ਦਖਣ ਵਲ ਕੂਚ

ਦਮਦਮੇ ਸਾਹਿਬ ਵਿਚ ਨੌ ਮਹੀਨੇ, ਨੌ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲਿਖਾਈ ਕਰਕੇ ਕੁਝ ਸਮਾਂ ਹੋਰ ਏਥੇ ਕਟ ਕੇ ਗੁਰੂ ਜੀ ਨੇ ਅਗੇ ਤਿਆਰ ਕੀਤਾ। ਇਥੇ ਹੀ ਆਪ ਜੀ ਦੇ ਪਾਸ ਔਰੰਗਜ਼ੇਬ ਦੀ ਬਿਨੈ-ਪੱਤਰ ਪੁਜੀ ਜਿਸ ਵਿਚ ਉਸ ਨੇ ਬੜੀ ਦੀਨਤਾ ਨਾਲ ਲਿਖਿਆ ਸੀ ਕਿ ਸਚੇ ਪਾਤਿਸ਼ਾਹ ! ਮੇਰੇ ਪਾਸੋਂ ਵਡੀ ਭਾਰੀ ਅਵੱਗਿਆ ਹੋਈ ਹੈ ਜੋ ਧਰਮ ਮੂਰਤਿ ਗੁਰੂ ਤੇਗ ਬਹਾਦਰ ਸਾਹਿਬ ਨੂੰ ਮੂਰਖਪੁਣੇ ਦੇ ਤਾਣ ਦੁੱਖ ਪੁਜਾ ਕੇ ਪ੍ਰਲੋਕ ਗਮਨ ਦਾ ਕਾਰਨ ਬਣਿਆ ਹਾਂ। ਇਸ ਲਈ ਆਪ ਕਿਰਪਾ ਕਰੋ ਮੈਨੂੰ ਦਰਸ਼ਨ ਦੇ ਕੇ ਮੁਆਫ਼ੀ ਦੇਂਦੇ ਹੋਏ ਨਿਹਾਲ ਕਰੋ। ਤਦ ਗੁਰੂ ਜੀ ਨੇ ਵਡੀ ਦਲੇਰੀ ਨਾਲ ਨਿਧੜਕ ਹੋ ਕੇ ਲਿਖਿਆ-

"ਸਾਨੂੰ ਔਰੰਗਜ਼ੇਬੀ ਸੌਹਾਂ ਉਤੇ ਜ਼ਰਾ ਭੀ ਇਤਬਾਰ ਨਹੀਂ। ਤੇਰੇ ਜੈਸੇ ਬੇਈਮਾਨ ਦੀ ਸੌਹਾਂ ਦਾ ਰਤੀ ਭਰ ਭਰੋਸਾ ਨਹੀ। ਇਸ ਵਾਸਤੇ ਤੂੰ ਹੁਣ ਆਪਣੀ ਮੌਤ ਨੂੰ ਉਡੀਕ ਤੇ ਨਰਕ ਦਾ ਬੂਹਾ ਤੇਰੇ ਵਰਗੇ ਪਾਪੀਆਂ ਵਾਸਤੇ ਖੁਲ੍ਹਾ ਹੈ।" ਏਹ ਉਤਰ ਦਿਤਾ ਤੇ ਆਪ, ਰਾਇ ਡਲਾ, ਭਾਈ ਭਗਤੂ ਦੇ ਪੋਤਰੇ ਤੇ ਪੰਜ ਸੌ ਸਵਾਰ ਲੈ ਕੇ ਤੁਰ ਪਏ। ਸਰਸੇ ਦੇ ਪਾਸ ਇਕ ਜੰਗਲ ਵਿਚ ਜਾ ਬਿਰਾਜੇ। ਉਜਾੜ ਹੋਣ ਦੇ ਕਾਰਨ ਪਹਿਰੇ ਚੰਗੀ ਤਰ੍ਹਾਂ ਤਕੜੇ ਕਰਕੇ ਲਾਏ ਗਏ। ਜਦ ਅਧੀ ਰਾਤ ਹੋਈ ਤਾਂ ਭਾਈ ਡਲਾ ਤੇ ਭਾਈ ਭਗਤੂ ਦੀ ਬੰਸ ਵਾਲੇ ਚੋਰੀ ਉਠ ਕੇ ਇਹ ਵੀਚਾਰਦੇ ਹੋਏ ਕਿ ਇਹ ਤਾਂ ਪ੍ਰਦੇਸ਼ ਨਿਕਲ ਚਲੇ ਹਨ, ਅਸੀਂ ਕਿਉਂ ਟਬਰ ਟੀਰ ਨੂੰ ਛਡ ਕੇ ਤੁਰ ਜਾਈਏ।

ਪਿਛੇ ਮੁੜ ਗਏ। ਜਦ ਗੁਰੂ ਜੀ ਇਸ਼ਨਾਨ ਕਰਨ ਵੇਲੇ ਉਠੇ ਤੇ ਡਲੇ ਨੂੰ ਅਵਾਜ਼ ਮਾਰੀ ਤਾਂ ਇਕ ਫਕੀਰ ਮੁਸਲਮਾਨ ਜੋ ਗੁਰੂ ਜੀ ਦੇ ਨਾਲ ਹੀ ਰਹਿੰਦਾ ਸੀ, ਬੋਲਿਆ, "ਨਾ ਡੱਲਾ ਨਾ ਭੱਲਾ, ਫ਼ਕੀਰ ਕਲਾ ਹੀ ਕਲਾ, ਅੱਲਾ ਹੀ ਅੱਲਾ"।

ਤਦ ਗੁਰੂ ਜੀ ਨੇ ਆਖਿਆ ਕੋਈ ਪਹਿਰੇਦਾਰ ਹੈ ਤਾਂ ਇਕ ਮਝੈਲ ਜਿਸ ਦਾ ਨਾਂ 'ਮਾੜਾ' ਸੀ ਨੇ ਆਖਿਆ ਜੀ ਮੈਂ ਹਾਂ ਮਾੜਾ, ਤਦ ਗੁਰੂ ਜੀ ਨੇ ਪ੍ਰਸੰਨ ਹੋ ਕੇ ਮਝੈਲਾਂ ਨੂੰ ਬਹਾਦਰ ਤੇ ਮਲਵਈਆਂ ਨੂੰ ਕਾਇਰ ਦਸਿਆ।

## ਦਾਦੂ ਦੀ ਸਮਾਧ ਤੇ ਜਾਣਾ

ਇਥੋਂ ਗੁਰੂ ਜੀ ਤੁਰ ਕੇ ਜੈਪੁਰ ਆਦਿ ਸ਼ਹਿਰਾਂ ਵਿਚੋਂ ਲੰਘਦੇ ਹੋਏ ਨਰੈਣੇ ਪਿੰਡ ਜਿਥੇ ਦਾਦੂ ਦੀ ਸਮਾਧ ਸੀ ਜਾ ਪੁਜੇ ਤਾਂ ਚੇਤ ਰਾਮ ਜੋ ਮਹੰਤ ਸੀ, ਨੇ ਵਡੇ ਪ੍ਰੇਮ ਨਾਲ ਜਾ ਕੇ ਜੱਥੇ ਨੂੰ ਪ੍ਰਸ਼ਾਦ ਛਕਾਇਆ। ਜਦ ਸਾਰੀ ਸੰਗਤ ਛਕ ਚੁਕੀ ਤਾਂ ਮੀਰ ਸ਼ਿਕਾਰਾਂ ਤੇ ਚੇਤ ਰਾਮ ਨੇ ਆਖਿਆ, ਮਹਾਰਾਜ ! ਬਾਜ ਤੇ ਲਗੜ ਮਾਸ ਨਾ ਮਿਲਣ ਕਰਕੇ ਭੁਖੇ ਹੈਨ। ਤਦ ਚੇਤ ਰਾਮ ਨੇ ਗੁਰੂ ਜੀ ਨੂੰ ਆਖਿਆ, ਮਹਾਰਾਜ ! ਸਾਡਾ ਮੱਤ ਵੈਸ਼ਨੋ ਹੈ ਜਿਸ ਕਰਕੇ ਮਾਸ ਨਹੀਂ ਦੇ ਸਕਦੇ। ਤਾਂ ਗੁਰੂ ਜੀ ਨੇ ਆਖਿਆ, ਸੰਤ ਜੀ ਤੁਹਾਡਾ ਬਾਜਰਾ ਹੀ ਮਾਸ ਕਰਕੇ ਬਾਜ ਖਾ ਲੈਣਗੇ ਤਾਂ ਓਸ ਨੇ ਬਾਜਰਾ ਹੀ ਪਾ ਦਿਤਾ। ਸੋ, ਬਾਜਾਂ ਤੇ ਲਗੜਾਂ ਨੇ ਖੁਸ਼ੀ ਹੋ ਕੇ ਖਾਧਾ।

ਜਦ ਸਾਰੇ ਬੀਤੇ ਹੋਏ ਸਮਾਚਾਰ ਗੁਰੂ ਜੀ ਦੇ ਮਹੰਤ ਨੇ ਸੁਣੇ ਤਾਂ ਆਖਿਆ-

**ਦਾਦੂ ਦਾਵਾ ਦੂਰ ਕਰ ਬਿਨ ਦਾਵੇ ਦਿਨ ਕੱਟ ।**
**ਕੇਤੀ ਸੌਦਾ ਕਰ ਗਈ ਏਸ ਪਸਾਰੀ ਦੀ ਹੱਟ ।**

ਇਹ ਕਾਇਰਤਾ ਭਰਿਆ ਬਚਨ ਸੁਣ ਕੇ ਗੁਰੂ ਜੀ ਨੇ ਉਤਰ ਦਿਤਾ-

**ਦਾਦੂ ਦਾਵਾ ਰਖ ਕੇ ਸਭ ਨੂੰ ਲਈਏ ਲੁਟ ॥**
**ਇਕੋ ਰਹਿਸੀ ਖਾਲਸਾ, ਹੋਰ ਮਰਸੀ ਸਭ ਹੁਟ॥**

ਤਾਂ ਫੇਰ ਮਹੰਤ ਨੇ ਆਖਿਆ-

**ਦਾਦੂ ਸਮਾਂ ਵਿਚਾਰ ਕੇ, ਕਲ ਕਾ ਕੀਜੈ ਭਾਉ।**

**ਜੇ ਕੋਈ ਮਾਰੇ ਇਟ ਢੀਮ, ਲੀਜੈ ਸੀਸ ਨਿਵਾਉ।**

ਏਦਾਂ ਦੇ ਉਤਰ ਵਿਚ ਫਿਰ ਗੁਰੂ ਜੀ ਆਖਿਆ-

**ਦਾਦੂ ਸਮਾਂ ਵਿਚਾਰ ਕੇ ਕੁਲ ਕਾ ਕੀਜੈ ਕਾਇ ॥**
**ਜੇ ਕੋ ਮਾਰੇ ਇਟ ਢੀਮ, ਪਾਥਰ ਹਨੇ ਰਿਸਾਇ॥**

ਇਹ ਬਹਾਦਰੀ ਭਰੇ ਵਾਕ ਸੁਣ ਕੇ ਦਾਦੂ ਬੜਾ ਪ੍ਰਸੰਨ ਹੋਇਆ।

## ਜੈਪੁਰ ਦੇ ਰਾਜੇ ਨੂੰ ਦਰਸ਼ਨ ਦੇਣਾ

ਇਥੋਂ ਟੁਰ ਕੇ ਰਾਜਪੁਤਾਨੇ ਵਿਚ ਪਿੰਡ ਪਿੰਡ ਸਤਿ-ਉਪਦੇਸ਼ ਦੇਂਦੇ ਹੋਏ ਆਪ ਜੀ ਉਦੇਪੁਰ ਜਾ ਪਹੁੰਚੇ। ਉਥੇ ਦੇ ਰਾਜੇ ਨੇ ਬੜੀ ਪ੍ਰੇਮਾ-ਭਗਤੀ ਵਿਖਾਈ ਤੇ ਕੋਈ ਦੋ ਮਹੀਨੇ ਆਪਣੇ ਪਾਸ ਹੀ ਰਖਿਆ। ਜਦੋਂ ਗੁਰੂ ਜੀ ਤੁਰਨ ਦਾ ਨਾਮ ਲੈਣ ਤਦੋਂ ਰਾਜਾ ਚਰਨ ਫੜ ਲਵੇ ਕਿ ਮੈਂ ਅਜੇ ਨਹੀਂ ਤੁਰਨ ਦੇਵਾਂਗਾ ਕਿਉਂਕਿ ਉਹ ਗੁਰੂ ਜੀ ਦੇ ਬਚਨ ਤੇ ਸੂਰਮਤਾਈ ਸ਼ਸਤਰ ਵਿਦਿਆ ਵੇਖ ਕੇ ਮੋਹਿਤ ਹੋ ਗਿਆ ਸੀ। ਗੁਰੂ ਜੀ ਨੂੰ ਆਖਣ ਲਗਾ, ਸਚੇ ਪਾਤਿਸ਼ਾਹ ! ਇਹ ਰਾਜ ਸਭ ਆਪ ਜੀ ਦਾ ਹੈ, ਮਾਤਾ ਜੀ ਦਾ ਵਿਛੋੜਾ ਨਹੀਂ ਸਹਾਰ ਸਕਦਾ ਤਾਂ ਗੁਰੂ ਜੀ ਸਤਿ ਮਾਰਗ ਦਾ ਉਪਦੇਸ਼ ਦੇ ਕੇ ਨਿਹਾਲ ਕੀਤਾ ਤੇ ਆਖਿਆ। ਹੇ ਰਾਜਾ ! ਕਿਸੇ ਤੇ ਜ਼ੁਲਮ ਨਹੀਂ ਕਰਨਾ, ਹਰ ਵੇਲੇ ਪਰਮੇਸ਼ਰ ਦਾ ਡਰ ਰਖਣਾ ਤੇ ਜੋ ਰਾਜ ਗੱਦੀ ਉਤੇ ਬੈਠੇ ਜਟਾ ਜੂਟ ਰਹੇ। ਸੋ, ਨਾ ਇਹ, ਨਾ ਓਹ, ਰਾਜ ਭਾਗ ਗਵਾ ਕੇ ਪਛਤਾਵੇਗਾ। ਇਕ ਪੰਜ ਗ੍ਰੰਥੀ ਪੋਥੀ ਰਾਜੇ ਨੂੰ ਦੇ ਕੇ ਵਿਦਾ ਲਈ ਤੇ ਕਤਕ ਦੀ ਪੂਰਨਮਾਸ਼ੀ ੧੭੬੨ ਬਿ. ਨੂੰ ਅਜਮੇਰ ਦੇ ਪਾਸ ਪੁਸ਼ਕਰ ਰਾਜ ਜੋ ਹਿੰਦੂਆਂ ਦਾ ਪ੍ਰਸਿਧ ਤੀਰਥ ਹੈ, ਉਥੇ ਜਾ ਪੁਜੇ। ਇਥੇ ਆਪ ਦੀ ਯਾਦਗਾਰ ਵਿਚ ਇਕ ਸਿਖ ਨੇ ਸਾਰਾ ਪੈਸਾ ਖਰਚ ਕੇ ਘਾਟ ਬਣਾਇਆ ਜਿਸ ਦਾ ਨਾਮ 'ਗੋਬਿੰਦ ਘਾਟ' ਹੈ ਤੇ ਇਕ ਧਰਮਸਾਲਾ ਵੀ ਉਸੇ ਦਿਨ ਦੀ ਬਣੀ ਹੋਈ ਹੈ।

## ਕਲੌਤ ਵਾਲੇ ਜ਼ਾਲਮਾਂ ਨੂੰ ਮਾਰਨਾ

ਇਥੇ ਸਿਖ ਸੰਗਤ ਨੂੰ ਸਤਿ ਉਪਦੇਸ਼ ਦੇਂਦੇ ਹੋਏ ਗੁਰੂ ਜੀ ਲਾਲੀ ਤੇ ਕਮਰੋਧ ਤੋਂ ਹੁੰਦੇ ਹੋਏ ਕਲੌਤ ਨਗਰ ਜਾ ਪੁਜੇ। ਏਥੋਂ ਦਾ ਰਾਜਾ ਬੜਾ ਜ਼ਾਲਮ ਸੀ, ਹਰੇਕ ਨੂੰ ਦੁਖ ਦੇਂਦਾ ਸੀ, ਨਗਰ ਦੇ ਬਾਹਰ ਡੇਰੇ

ਜਮਾ ਲਏ। ਜਦ ਗੁਰੂ ਕੇ ਊਠ ਵਾਲੇ ਊਠਾਂ ਨੂੰ ਚਾਰਨ ਗਏ ਤਾਂ ਊਂਠ ਇਕ ਬਾਗ ਵਿਚ ਜਾ ਪਏ ਤਦ ਬਾਗ ਬਾਨ ਨੇ ਊਂਠਵਾਨ ਨੂੰ ਮਾਰਿਆ। ਜਦ ਇਹ ਗਲ ਸਿਖਾਂ ਨੇ ਸੁਣੀ ਤਾਂ ਉਨ੍ਹਾਂ ਨੇ ਬਾਗ਼ਬਾਨ ਨੂੰ ਮਾਰਿਆ ਤਾਂ ਉਹ ਆਪਣੇ ਮਾਲਕ ਪਾਸ ਜੋ ਇਸ ਥਾਂ ਦਾ ਰਈਸ ਸੀ, ਜਾ ਕੇ ਮਿਲਿਆ ਤਾਂ ਓਹ ਮੂਰਖ ਮੁਸਲਾ ਆਪਣੀ ਫ਼ੌਜ ਲੈ ਕੇ ਲੜਾਈ ਕਰਨ ਨੂੰ ਆ ਗਿਆ। ਇਧਰੋਂ ਗੁਰੂ ਜੀ ਨੇ ਵੀ ਸਿੰਘ ਤਿਆਰ ਕਰ ਦਿਤੇ ਤੇ ਅਗੇ ਹੋ ਕੇ ਮਿਲ ਪਏ ਤੇ ਲੜਾਈ ਛਿੜ ਪਈ। ਥੋੜਾ ਜਿਹਾ ਚਿਰ ਓਹ ਮਾਰ ਹੋਈ ਕਿ ਤੋਬਾ ਪੁਕਾਰ ਉਠੇ। ਜਦ ਗੁਰੂ ਜੀ ਓਸ ਸਰਦਾਰ ਦੇ ਮੱਥੇ ਵਿਚ ਤੀਰ ਮਾਰ ਕੇ ਭੁੰਜੇ ਸੁਟ ਦਿਤਾ ਤਦ ਉਸ ਦੀ ਫੌਜ ਵਿਚ ਹਲ ਜੁਲ ਮਚ ਗਈ ਤੇ ਸਿੰਘਾਂ ਨੇ ਖੂਬ ਮਿਲ ਮਿਲ ਕੇ ਵਢੇ ਤੇ ਮੂਜ਼ੀਆਂ ਦਾ ਮਾਲ-ਮਤਾ ਸਿੰਘਾਂ ਨੇ ਚੰਗੀ ਤਰ੍ਹਾਂ ਲੁਟਿਆ। ਅਗਲੇ ਦਿਨ ਸਵੇਰੇ ਇਥੋਂ ਚਲ ਕੇ ਚਮਕੌਰ ਨਗਰ ਦੇ ਨੇੜੇ ਪੁਜੇ ਤਾਂ ਅਗੋਂ ਇਥੋਂ ਦਾ ਰਈਸ ਜੋ ਕਲੌਤੀਏ ਦਾ ਵੈਰੀ ਸੀ ਗੁਰੂ ਜੀ ਨੂੰ ਆ ਮਿਲਿਆ ਤੇ ਬੜੇ ਪ੍ਰੇਮ ਨਾਲ ਆਪਣੇ ਘਰ ਲੈ ਗਿਆ। ਬੇਨਤੀ ਕੀਤੀ ਆਪ ਜੀ ਨੇ ਇਸ ਨੂੰ ਮਾਰ ਕੇ ਬਹੁਤ ਚੰਗਾ ਕੰਮ ਕੀਤਾ ਹੈ, ਓਹ ਸਦਾ ਮੇਰਾ ਦੇਸ਼ ਲੁਟ ਕੇ ਲੈ ਜਾਂਦਾ ਸੀ। ਮੈਂ ਸਦਾ ਆਪ ਦਾ ਸੇਵਾਦਾਰ ਹਾਂ। ਇਸ ਦੀ ਪ੍ਰੇਮਾ ਭਗਤੀ ਵੇਖ ਕੇ ਕਈ ਦਿਨ ਗੁਰੂ ਜੀ ਇਥੇ ਹੀ ਰਹੇ। ਇਕ ਦਿਨ ਇਥੇ ਖ਼ਬਰ ਪੁਜੀ ਕਿ ਔਰੰਗਜ਼ੇਬ ਮਰ ਗਿਆ ਹੈ ਜਿਸ ਨੂੰ ਸੁਣ ਕੇ ਸਭ ਲੋਕ ਜੋ ਉਸ ਦੇ ਹਥੋਂ ਦੁਖੀ ਸਨ, ਬੜੇ ਖ਼ੁਸ਼ ਹੋਏ।

## ਔਰੰਗਜ਼ੇਬ ਦੀ ਮੌਤ ਤੇ ਬਹਾਦਰ ਸ਼ਾਹ ਦੀ ਬੇਨਤੀ

ਜਦ ਔਰੰਗਜ਼ੇਬ ਮਰਿਆ ਤਾਂ ਜਾਣੋ ਜ਼ੁਲਮ ਦੀ ਜੜ ਪੁਟੀ ਗਈ। ਫੌਜਾਂ ਤਾਂ ਪਹਿਲਾਂ ਹੀ ਕਮਜ਼ੋਰ ਹੋ ਚੁਕੀਆਂ ਸਨ ਪਰ ਉਸਦੇ ਪੁਤ ਰਾਜ-ਗਦੀ ਵਾਸਤੇ ਲੜ ਪਏ, ਵੱਡਾ ਪੁਤਰ ਬਹਾਦਰ ਸ਼ਾਹ ਓਸ ਵੇਲੇ ਕਾਬਲ ਵਿਚ ਸੀ। ਉਸ ਦੇ ਸਾਹਮਣੇ ਆਜ਼ਮ ਸ਼ਾਹ ਖਲੋਤਾ ਤੇ ਆਪਣੇ ਛੋਟੇ ਭਰਾ ਕਾਮ ਬਖ਼ਸ਼ ਨੂੰ ਕਿਸੇ ਬਹਾਨੇ ਨਾਲ ਸਦ ਕੇ ਮਾਰ ਦਿਤਾ। ਇਹ ਗਲ ਸੁਣ ਕੇ ਬਹਾਦਰ ਸ਼ਾਹ ਕੰਬਿਆ ਤੇ ਲੜਾਈ ਦੀ ਚੰਗੀ ਤਰ੍ਹਾਂ ਤਿਆਰੀ ਕੀਤੀ ਤੇ ਗੁਰੂ ਗੋਬਿੰਦ ਸਿੰਘ

ਜੀ ਤੋਂ ਸਹੈਤਾ ਲੈਣੀ ਚਾਹੀ ਕਿਉਂਕਿ ਇਸ ਵੇਲੇ ਸਿਖਾਂ ਦਾ ਜੱਥਾ ਬਹੁਤ ਜ਼ੋਰਾਵਰ ਤੇ ਲੜਾਕਾ ਦਿਸਦਾ ਸੀ। ਤਾਂ ਉਸ ਨੇ ਇਕ ਨੰਦ ਲਾਲ ਦੀਵਾਨ ਜੋ ਬਹੁਤ ਸਿਆਣਾ ਸੀ, ਨੂੰ ਗੁਰੂ ਜੀ ਪਾਸ ਘਲ ਕੇ ਬਹੁਤ ਦੀਨਤਾ ਨਾਲ ਬੇਨਤੀ ਕੀਤੀ। ਜਦ ਇਥੇ ਆ ਕੇ ਨੰਦ ਲਾਲ ਨੇ ਸਾਰੀ ਗਲ ਸੁਣਾਈ ਤਾਂ ਗੁਰੂ ਜੀ ਨੇ ਇਸ ਕਰਾਰ ਉਤੇ ਜੇ ਅਸੀਂ ਬਹਾਦਰ ਸ਼ਾਹ ਨੂੰ ਰਾਜ-ਗਦੀ ਲੈ ਦੇਈਏ ਤਾਂ ਸਾਡੇ ਵੈਰੀ ਸੂਬਾ ਸਿਰਹੰਦ ਤੇ ਲਾਹੌਰ, ਸੁਚਾ ਨੰਦ ਆਦਿਕ ਸਾਡੇ ਹਵਾਲੇ ਕਰ ਦੇਵੇ ਤਾਂ ਅਸੀਂ ਸਹਾਇਤਾ ਲਈ ਤਿਆਰ ਹਾਂ। ਏਸ ਕਰਾਰ ਨੂੰ ਬਹਾਦਰ ਸ਼ਾਹ ਵਲੋਂ ਨੰਦ ਲਾਲ ਨੇ ਮਨਜ਼ੂਰ ਕੀਤਾ ਤਦ ਉਸ ਵੇਲੇ ੨੫ ਸਿੰਘ ਉਸਦੇ ਨਾਲ ਟੋਰ ਕੇ ਧੀਰਜ ਦਿਤੀ ਤੇ ਮਗਰੋਂ ਆਪਣੀ ਸਿੰਘਾਂ ਸਮੇਤ ਕੂਚ ਕਰ ਦਿਤਾ। ਸਾਰੇ ਸਿੰਘਾਂ ਵਲ ਹੁਕਮਨਾਮੇ ਲਿਖ ਘਲੇ ਜਦ ਗੁਰੂ ਜੀ ਉਸ ਦੇ ਪਾਸ ਪੁਜੇ ਤਾਂ ਬਹਾਦਰ ਸ਼ਾਹ ਨੇ ਬਹੁਤ ਆਦਰ ਸਤਿਕਾਰ ਕੀਤਾ ਤੇ ਏਨਾਂ ਦੋਹਾਂ ਭਰਾਵਾਂ ਦੀ ਲੜਾਈ ਆਗਰੇ ਵਿਚ ਛਿੜੀ। ਤਦ ਗੁਰੂ ਜੀ ਆਪਣੇ ਤੀਰ ਨਾਲ ਆਜ਼ਮ ਸ਼ਾਹ ਨੂੰ ਹਾਥੀ ਤੋਂ ਭੁੰਜੇ ਸੁਟਿਆ ਤੇ ਫਤਿਹ ਸ਼ਾਹ ਦੀ ਫ਼ਤੇ ਹੋਈ ਪਰ ਇਹ ਫ਼ਤੇ ਦਾ ਸਿਹਰਾ ਗੁਰੂ ਜੀ ਦੇ ਸਿਰ ਹੀ ਬੱਝਾ। ਬਹਾਦਰ ਸ਼ਾਹ ਗੁਰੂ ਜੀ ਨੂੰ ਦਿਲੀ ਆਪਣੇ ਨਾਲ ਲਿਆਇਆ ਤੇ ਬਹੁਤ ਸਾਰੀ ਜਾਗੀਰ ਗੁਰੂ ਜੀ ਨੂੰ ਦੇਣੀ ਚਾਹੀ ਪਰ ਗੁਰੂ ਜੀ ਨੇ ਇਨਕਾਰ ਕੀਤਾ ਤੇ ਆਖਿਆ ਕੀ ਆਪਣਾ ਕਰਾਰ ਪੂਰਾ ਕਰੋ, ਤਾਂ ਉਸ ਨੇ ਸਮੇਂ ਦੀ ਚਾਲ ਤੇ ਰਾਜ ਨਵਾਂ ਨਵਾਂ ਵੇਖ ਕੇ ਨਾਹ ਕਰ ਦਿਤੀ। ਤਾਂ ਗੁਰੂ ਜੀ ਇਕ ਸਾਲ ਓਸ ਦੇ ਪਾਸ ਰਹੇ ਤਦ ਵੀ ਉਸ ਨੇ ਕਰਾਰ ਪੂਰਾ ਨਾ ਕੀਤਾ।

ਜਦ ਬਹਾਦਰ ਸ਼ਾਹ ਨੂੰ ਦਖਣ ਦੀ ਮੁਹਿੰਮ ਤੇ ਜਾਣਾ ਪੈ ਗਿਆ ਤਾਂ ਉਸ ਨੇ ਗੁਰੂ ਜੀ ਨੂੰ ਵੀ ਨਾਲ ਲਿਜਾਣਾ ਚਾਹਿਆ। ਤਦ ਗੁਰੂ ਜੀ ਨੇ ਓਸਦੀ ਬੇਈਮਾਨੀ ਵਿਚਾਰ ਕੇ ਇਨਕਾਰ ਕਰ ਦਿਤਾ ਪ੍ਰੰਤੂ ਉਜੈਨ ਤੀਕ ਨਾਲ ਨਾਲ ਹੀ ਕਈ ਨਗਰਾਂ ਦੀ ਸੈਰ ਕਰਦੇ, ਉਪਦੇਸ਼ ਦੇਂਦੇ ਹੋਏ ਪੁਜ ਗਏ ਤੇ ਏਥੇ ਉਸ ਨੂੰ ਪਿਉ ਵਾਂਗ ਬੇਈਮਾਨ ਤੇ ਅਕ੍ਰਿਤਘਣ ਦੀ ਪਦਵੀ ਦੇ ਕੇ ਜੁਦਾ ਹੋ ਗਏ।

## ਗੁਰੂ ਜੀ ਦਾ ਨਾਦੇੜ ਪੁਜਣਾ

ਜਦ ਗੁਰੂ ਜੀ ਬਹਾਦਰ ਸ਼ਾਹ ਤੋਂ ਵਖ ਹੋ ਕੇ ਸ਼ਹਿਰ ਦੇ ਲੋਕਾਂ ਦਾ ਸੁਧਾਰ ਕਰਦੇ ਤੇ ਸਤਿਮਾਰਗ ਉਤੇ ਲਾਉਂਦੇ ਹੋਏ ਦਖਣ ਵਲ ਜਾ ਰਹੇ ਸਨ ਤਾਂ ਇਕ ਦਿਨ ਮਹੰਤ ਚੇਤ ਰਾਮ ਗੁਰੂ ਜੀ ਨੂੰ ਆਣ ਮਿਲਿਆ, ਗਿਆਨ ਚਰਚਾ ਕਰਕੇ ਬਹੁਤ ਪ੍ਰਸੰਨ ਹੋਇਆ ਤੇ ਆਖਣ ਲਗਾ, ਸਚੇ ਪਾਤਿਸ਼ਾਹ ! ਆਪ ਦਖਣ ਵਲ ਜਾ ਰਹੇ ਹੋ, ਬੇਸ਼ਕ ਸਾਰੀ ਸੈਰ ਕਰਨੀ ਪਰ ਨਾਦੇੜ ਸ਼ਹਿਰ ਗੁਦਾਵਰੀ ਦੇ ਕੰਢੇ ਇਕ ਮਾਧੋ ਦਾਸ ਬੈਰਾਗੀ ਸਾਧ ਹੈ, ਓਸ ਦੇ ਡੇਰੇ ਨਾ ਜਾਣਾ। ਕਿਉਂਕਿ ਉਹ ਵਡਾ ਕਰਾਮਾਤੀ ਫ਼ਕੀਰ ਹੈ ਜੋ ਕੋਈ ਉਸ ਦੇ ਡੇਰੇ ਜਾਂਦਾ ਹੈ ਤਾਂ ਪਹਿਲਾਂ ਉਸ ਨੂੰ ਆਦਰ ਨਾਲ ਪਲੰਘ ਤੇ ਬਿਠਾਂਦਾ ਹੈ ਪਰ ਪਿਛੋਂ ਆਪਣੇ ਬੀਰਾਂ ਨੂੰ ਜੋ ਉਸ ਨੇ ਕੈਦ ਕੀਤੇ ਹੋਏ ਹਨ, ਆਖ ਕੇ ਭੁੰਜੇ ਸੁਟਾ ਕੇ ਮਖ਼ੌਲ ਕਰਦਾ ਤੇ ਭਲੇ ਮਾਣਸਾਂ ਦੀ ਬੇ-ਇਜ਼ਤੀ ਕਰਦਾ ਹੈ। ਗੁਰੂ ਜੀ ਨੇ ਆਖਿਆ, ਮਹੰਤ ਇਹੋ ਜਿਹੇ ਆਦਮੀਆਂ ਨੂੰ ਤਾਂ ਅਸੀਂ ਖੋਜਦੇ ਲਭਦੇ ਹਾਂ। ਇਸ ਲਈ ਅਸੀਂ ਜ਼ਰੂਰ ਹੀ ਜਾਵਾਂਗੇ, ਸਾਨੂੰ ਉਸ ਦੀ ਕਰਾਮਾਤ ਜਾਂ ਬੀਰਾਂ ਦਾ ਕੋਈ ਡਰ ਨਹੀਂ। ਮਹੰਤ ਨੇ ਬੇਨਤੀ ਕੀਤੀ ਜੋ ਆਪ ਦੀ ਇਛਾ ਹੈ ਕਰੋ ਮੈਂ ਤਾਂ ਆਪਣੀ ਹਡ ਬੀਤੀ ਸੁਣਾ ਦਿਤੀ ਹੈ। ਹੁਣ ਗੁਰੂ ਜੀ ਚਲਦੇ ਚਲਦੇ ਨਾਦੇੜ ਜਾ ਪੁਜੇ, ਇਕ ਜੰਗਲ ਵਿਚ ਡੇਰੇ ਜਮਾ ਲਏ ਤੇ ਸਮਾਂ ਬਿਤੀਤ ਕਰਨ ਲਗੇ।

## ਬੰਦੇ ਦੇ ਡੇਰੇ ਤੇ ਜਾਣਾ

ਇਕ ਦਿਨ ਗੁਰੂ ਜੀ ਸ਼ਿਕਾਰ ਖੇਡਦੇ ਹੋਏ ਮਾਧੋ ਦਾਸ ਦੇ ਡੇਰੇ ਜਾ ਪੁਜੇ। ਉਹ ਡੇਰੇ ਤੇ ਨਹੀਂ ਸੀ, ਆਪ ਪਲੰਘ ਉਤੇ ਬਿਰਾਜ ਗਏ। ਜਦ ਓਹ ਬਾਹਰੋਂ ਆਇਆ ਤਾਂ ਪਲੰਘ ਉਤੇ ਗੁਰੂ ਜੀ ਨੂੰ ਬਿਰਾਜੇ ਵੇਖ ਕੇ ਹੈਰਾਨ ਹੋ ਗਿਆ ਤੇ ਆਪਣੀਆਂ ਕਰਾਮਾਤਾਂ ਲਗਾ ਵਿਖਾਉਣ, ਪਰ ਗੁਰੂ ਜੀ ਉਤੇ ਉਨ੍ਹਾਂ ਦਾ ਕੁਝ ਵੀ ਅਸਰ ਨਾ ਪਿਆ। ਓੜਕ ਨਿਰਮਾਣ ਹੋ ਕੇ ਗੁਰੂ ਜੀ ਦੇ ਚਰਨਾ ਉਤੇ ਆਣ ਢਠਾ। ਗੁਰੂ ਜੀ ਨੇ ਪੁਛਿਆ ਕਿ ਤੂੰ ਕੌਣ ਹੈ? ਤਾਂ ਉਸਨੇ ਕਿਹਾ,

ਜੀ ! ਮੈਂ ਆਪ ਦਾ ਬੰਦਾ ਹਾਂ। ਗੁਰੂ ਜੀ ਨੇ ਬਚਨ ਕੀਤਾ, ਬੰਦੇ ਨੂੰ ਤਾਂ ਜੋ ਆਖਿਆ ਜਾਵੇ ਸੋ ਕਰਦਾ ਹੈ ਤਾਂ ਉਸ ਨੇ ਆਖਿਆ, ਮੈਨੂੰ ਵੀ ਜੋ ਹੁਕਮ ਹੋਵੇ ਸਿਰ ਦੇ ਜ਼ੋਰ ਕਰਾਂਗਾ। ਤਦ ਗੁਰੂ ਜੀ ਨ ਆਖਿਆ, ਪੰਜਾਬ ਵਲ ਜਾਓ ਤਾਂ ਜ਼ਾਲਮ ਜੋ ਲੋਕਾਂ ਨੂੰ ਦੁਖ ਦੇ ਰਹੇ ਹਨ, ਉਨ੍ਹਾਂ ਨੂੰ ਸੋਧੋ ਤੇ ਦੇਸ਼ ਚੋਂ ਕਢ ਦਿਓ। ਮਾਝਾ ਤੇ ਮਾਲਵਾ ਸਭ ਤੁਹਾਡੇ ਨਾਲ ਆਣ ਰਲੇਗਾ। ਪਰ ਸਾਡੀਆਂ ਤਿੰਨ ਗਲਾਂ ਚੇਤੇ ਰਖੋ, ਸੁਖ ਪਾਉਗੇ, ਤੁਹਾਡੇ ਅਗੇ ਕੋਈ ਨਹੀਂ ਅੜੇਗਾ:-

੧. ਸਿੰਘਾਂ ਨਾਲ ਮਿਲ ਕੇ ਰਹਿਣਾ, ਓਨਾਂ ਦੇ ਉਲਟ ਕੋਈ ਕੰਮ ਨਾ ਕਰਨਾ।
੨. ਸਿੰਘਾਂ ਵਿਚ ਗਦੀ ਲਾ ਕੇ ਕਦੇ ਵੀ ਗੁਰੂ ਬਣ ਕੇ ਨਾ ਬੈਠਣਾ।
੩. ਸ਼ਾਦੀ ਨਹੀਂ ਕਰਨੀ ਕਿਉਂਕਿ ਤੂੰ ਸਾਧੂ ਹੈਂ। ਇਸ ਤਰ੍ਹਾਂ ਤੇਰੇ ਸਾਧੂ ਪੁਣੇ ਵਿਚ ਕੋਈ ਫ਼ਰਕ ਨਹੀਂ ਆਵੇਗਾ।

ਜੇਕਰ ਇਨ੍ਹਾਂ ਗਲਾਂ ਦੇ ਉਲਟ ਕੋਈ ਵੀ ਗਲ ਕਰੇਗਾ ਤਾਂ ਪਛਤਾਵੇਂਗਾ। ਫਿਰ ਸਿਵਾਇ ਦੁਖੀ ਹੋਣ ਦੇ ਹੋਰ ਕੁਝ ਨਹੀਂ ਬਣੇਗਾ। ਇਹ ਸਿਖਿਆ ਦੇ ਕੇ ਆਪਣੇ ਹਥੋਂ ਪੰਜ ਤੀਰ ਦਿਤੇ ਤੇ ੨੫ ਸਿੰਘ ਨਾਲ ਲਾਏ ਤੇ ਪੰਜਾਬ ਵਲ ਤੋਰ ਦਿਤਾ। ਨਾਲ ਹੀ ਸਾਰੇ ਸਿੰਘ ਵਲ ਹੁਕਮਨਾਮੇ ਘਲ ਦਿਤੇ ਕਿ ਸਾਰੇ ਮਝੈਲ ਤੇ ਮਲਵਈ ਆਦਿਕ ਬੰਦੇ ਦੇ ਨਾਲ ਮਿਲ ਕੇ ਵੈਰੀਆਂ ਨੂੰ ਦੇਸ਼ ਵਿਚੋਂ ਕਢ ਕੇ ਦੇਸ਼ ਨੂੰ ਸੁਖੀ ਕਰੋ, ਚੰਗੀ ਤਰ੍ਹਾਂ ਖੋਟੇ ਖਰੇ ਦੀ ਪਛਾਣ ਕਰੋ। ਸੋ, ਜਿਸ ਤਰ੍ਹਾਂ ਬੰਦਾ ਬਹਾਦਰ ਪੰਜਾਬ ਵਿਚ ਆਇਆ ਤੇ ਸਿਰਹੰਦ ਵਰਗੇ ਵਡੇ ਵਡੇ ਸ਼ਹਿਰ ਜੋ ਅਤਿਆਚਾਰੀ ਲੋਕਾਂ ਨਾਲ ਭਰੇ ਹੋਏ ਸਨ, ਸਾਰੇ ਉਜਾੜ ਕੇ ਗੁਰੂ ਜੀ ਦੇ ਵਾਕ ਅਨੁਸਾਰ ਓਥੇ ਹਲ ਫਿਰਾਏ, ਵਜੀਦੇ ਵਰਗੇ ਮੁਜਰਮਾਂ ਨੂੰ ਉਨ੍ਹਾਂ ਦਾ ਫਲ ਘੋਰ ਨਰਕ ਵਿਚ ਗੋਤੇ ਲਵਾਏ।

## ਅਬਿਚਲ (ਨਦੇੜ-ਸ੍ਰੀ ਹਜ਼ੂਰ ਸਾਹਿਬ) ਪਹੁੰਚਣਾ

ਨਾਦੇੜ ਵਿਚ ਗੁਦਾਵਰੀ ਨਦੀ ਦੇ ਪਾਸ ਗੁਰੂ ਜੀ ਬਿਰਾਜਮਾਨ ਹੋ ਕੇ ਸਿੱਖਾਂ ਨੂੰ ਕਈ ਤਰ੍ਹਾਂ ਦੇ ਉਪਦੇਸ਼ ਤੇ ਰਹਿਤ ਮਰਯਾਦਾ ਦਸਦੇ ਹੋਏ ਸਮਾਂ ਬਿਤੀਤ ਕਰਨ ਲਗੇ। ਕਦੇ ਸਿੰਘਾਂ ਨੂੰ ਨਾਲ ਲੈ ਕੇ

ਸ਼ਿਕਾਰ ਖੇਡਣ ਜਾਂਦੇ ਤੇ ਕਈ ਜੀਵਾਂ ਦਾ ਆਪਣੇ ਕਰ ਕਮਲਾਂ ਨਾਲ ਕਲਿਆਣ ਕਰਦੇ। ਹਰ ਵੇਲੇ ਭਜਨ ਕੀਰਤਨ ਸ਼ਬਦ ਬਾਣੀ ਦੀ ਧੁੰਨ ਲਗੀ ਰਹਿੰਦੀ। ਗੁਰੂ ਜੀ ਦਾ ਵਾਕ ਹੈ- 'ਜਿਥੈ ਜਾਇ ਬਹੈ ਮੇਰਾ ਸਤਿਗੁਰੂ, ਸੋ ਥਾਨ ਸੁਹਾਵਾ ਰਾਮ ਰਾਜੇ' (ਪੰਨਾ ੪੫੦) ਅਨੁਸਾਰ ਸਚਮੁਚ ਹੀ ਜੰਗਲ ਵਿਚ ਮੰਗਲ ਬਣ ਕੇ ਇਹ ਥਾਂ ਸ਼ੋਭਨੀਕ ਹੋ ਗਿਆ ਮਾਨੋ ਇੰਦ੍ਰ-ਪੁਰੀ ਨੂੰ ਵੀ ਇਹ ਸਥਾਨ ਵੇਖ ਕੇ ਲਜਾ ਆਉਣ ਲਗੀ। ਨਾਲ ਹੀ ਇਹ ਵਾਕ- "ਗੁਰਸਿੱਖੀ ਸੋ ਥਾਨੁ ਭਾਲਿਆ, ਲੈ ਧੂਰਿ ਮੁਖਿ ਲਾਵਾ" ਅਨੁਸਾਰ ਦੂਰੋਂ ਦੂਰੋਂ ਸਿਖ ਸੰਗਤਾਂ ਆਣ ਕੇ ਦਰਸ਼ਨ ਕਰਨ ਲਗੀਆਂ ਤੇ ਸਤਿਗੁਰਾਂ ਦੇ ਚਰਨ ਕਮਲਾਂ ਤੇ ਆਪਣਾ ਸਿਰ ਰਖਿਆ। ਇਹ ਸਦਾ "ਗੁਰਸਿਖਾ ਕੀ ਘਾਲ ਥਾਇ ਪਈ, ਜਿਨ ਹਰਿਨਾਮ ਧਿਆਵਾ" ਦੁਆਰਾ ਗੁਰ-ਉਪਦੇਸ਼ ਨੂੰ ਰਿਦੇ ਵਿਚ ਵਸਾ ਕੇ ਨਾਮ ਧਨ ਪ੍ਰਾਪਤ ਕਰਦੇ ਹੋਏ ਪਰਮ ਅਨੰਦ ਦੀ ਪ੍ਰਾਪਤੀ ਕਰਨ ਲਗੇ। ਕੋਈ ਘੜੀ ਵੀ ਅਜਿਹੀ ਨਾ ਹੁੰਦੀ ਜਦ ਗੁਰੂ ਜੀ ਦੇ ਆਸ ਪਾਸ ਗਹਿਮਾ ਗਹਿਮੀ ਨਾ ਰਹਿੰਦੀ। ਫਿਰ ਹਰੇਕ ਸਿਖ ਸੇਵਕ ਦੇ ਰਿਦੇ ਵਿਚ ਇਹ ਬਚਨ "ਮਨੁ ਤਨੁ ਹੋਇ ਨਿਹਾਲੁ, ਬਿੰਦਕ ਨਦਰਿ ਝਾਕੁ" (ਪੰਨਾ ੯੫੯) ਅਨੁਸਾਰ ਇਹ ਲਾਲਸਾ ਹਰ ਸੁਆਸ ਨਾਲ ਲਗੀ ਰਹਿੰਦੀ ਕਿ ਕਿਹੜਾ ਵੇਲਾ ਭਾਗਾਂ ਭਰਿਆ ਹੋਵੇ ਜਦ ਸਤਿਗੁਰੂ ਜੀ ਮੇਰੇ ਵਲ ਕਿਰਪਾ ਦ੍ਰਿਸ਼ਟੀ ਕਰਦੇ ਹੋਏ ਸੰਸਾਰ ਦੇ ਜਨਮ ਮਰਨ ਰੂਪੀ ਬੰਧਨਾ ਤੋਂ ਛੁੜਾ ਕਿ ਹਰ ਵੇਲੇ ਆਪਣੇ ਚਰਨ ਕਮਲਾਂ ਨਾਲ ਜੁੜੇ ਰਹਿਣ ਦੀ ਹਿੰਮਤ ਪ੍ਰਦਾਨ ਕਰਨ। ਨਾਦੇੜ ਦੇ ਪਾਸ ਇਕ ਨਵਾਂ ਅਬਿਚਲ ਨਗਰ ਗੁਰੂ ਅਰਜਨ ਦੇਵ ਜੀ ਦੇ ਅਗਲੇ ਸਮੇਂ ਹੋਣ ਵਾਲੇ ਸਮਾਚਾਰ ਬਾਬਤ ਇਸ ਬਚਨ 'ਅਬਿਚਲ ਨਗਰ ਗੋਬਿੰਦ ਗੁਰੂ ਕਾ, ਨਾਮ ਜਪਤ ਸੁਖੁ ਪਾਇਆ' ਅਨੁਸਾਰ ਸ਼ਹਿਰ ਵਸ ਪਿਆ, ਜਿਸ ਦੀ ਸੋਭਾ ਕਥਨ ਕਰਨ ਵਾਸਤੇ ਸਾਡੇ ਪਾਸ ਕੋਈ ਐਸੇ ਪਦ ਹੀ ਨਹੀਂ ਜਿਨ੍ਹਾਂ ਦੁਆਰਾ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਇਸ ਪਵਿਤਰ ਅਸਥਾਨ ਦੀ ਮਹਿਮਾ ਕਥਨ ਕੀਤੀ ਜਾਵੇ। ਇਸ ਲਈ ਏਹੋ ਆਖਣਾ ਬਣਦਾ ਹੈ, 'ਤੇਰੀ ਉਪਮਾ ਤੋਹਿ ਬਨਿ ਆਵੈ'।

ਧੰਨ ਧੰਨ ਹਨ ਗੁਰੂ ਕਲਗੀਧਰ ਮਹਾਰਾਜ ਜੋ ਆਪਣੇ ਸੇਵਕਾਂ ਨੂੰ ਹਰ ਵੇਲੇ ਅੰਗ ਸੰਗ ਹੀ ਰਖਦੇ ਹੈਨ। ਜਿਥੇ ਆਪ ਬਿਰਾਜਣ ਓਥੇ ਨਾਲ ਹੀ ਆਪਣੇ ਪਰਮ ਪਿਆਰੇ ਸੇਵਕਾਂ ਨੂੰ ਨਾਲ ਰਖਦੇ। ਇਹੋ ਕਾਰਨ ਸੀ ਕਿ ਜਿਥੇ ਗੁਰੂ ਜੀ ਨੇ ਆਪਣਾ ਸਿੰਘਾਸਣ ਬਣਾਇਆ, ਓਥੇ ਨਾਲ ਹੀ ਦਖਣ ਦੇ ਪਾਸੇ ਆਪਣੇ ਅਨਿੰਨ ਸਿਖ ਤਨੋ ਮਨੋ ਨਿਰਮਾਣ ਹੋ ਕੇ ਹਰ ਵੇਲੇ ਅੰਗ-ਸੰਗ ਰਹਿ ਕੇ ਸੇਵਾ ਕਰਨ ਵਾਲੇ ਰਾਮਗੜੀਆਂ ਸਿੰਘਾਂ ਦਾ ਬੁੰਗਾ ਬਣਨ ਦੀ ਆਗਿਆ ਕੀਤੀ। ਭਾਵੇਂ ਪਿਛੋਂ ਹੋਰ ਭੀ ਬੁੰਗੇ ਆਸ ਪਾਸ ਬਣ ਗਏ ਪਰ ਓਸ ਵੇਲੇ ਗੁਰੂ ਸਾਹਿਬ ਨੇ ਕੇਵਲ ਦੋ ਬੁੰਗੇ-

੧. ਰਾਮਗੜੀਆਂ ਦਾ ੨. ਮਾਈ ਭਾਗੋ ਦਾ

ਆਪਣੇ ਸ੍ਰੀ ਮੁਖਵਾਕ ਦੁਆਰਾ ਆਪਣੇ ਪਾਸ ਹੀ ਬਣਵਾਇਆ ਜੋ ਇਸ ਵੇਲੇ ਵੀ ਯਾਤਰੂ ਸਿੱਖਾਂ ਦਾ ਟਿਕਾਣਾ ਬਣੇ ਹੋਏ ਹੈਨ। ਇਸ ਵੇਲੇ ਪੰਜਾਬ ਚੋਂ ਗਏ ਸਿੰਘਾਂ ਨੂੰ ਜੋ ਆਰਾਮ ਬੁੰਗਾ ਰਾਮਗੜੀਆਂ ਵਿਚ ਮਿਲਦਾ ਹੈ ਓਹ ਹੋਰ ਕਿਸੇ ਥਾਂ ਘੱਟ ਹੀ ਮਿਲਦਾ ਹੈ। ਧੰਨ ਸਤਿਗੁਰੂ ਗਰੀਬ ਨਿਵਾਜ ਜਿਨਾਂ ਦਾ ਇਹ ਬਚਨ "ਨੀਚਹ ਊਚ ਕਰੈ ਮੇਰਾ ਗੋਬਿੰਦ, ਕਾਹੂ ਤੇ ਨ ਡਰੈ" (ਪੰਨਾ ੧੧੦੬) ਅਨੁਸਾਰ ਗਰੀਬਾਂ ਨੂੰ ਇਤਨਾ ਮਾਣ ਬਖ਼ਸ਼ਿਆ ਹੈ ਕਿ ਆਪਣੇ ਅਸਥਾਨ ਦੇ ਨਾਲ ਹੀ ਸੇਵਕਾਂ ਦੇ ਬੁੰਗੇ ਬਣਵਾ ਕੇ ਪੱਕਾ ਸਬੂਤ ਦਿਤਾ ਕਿ ਗੁਰੂ ਜੀ ਸਦਾ ਹੀ ਆਪਣੇ ਸੇਵਕਾਂ ਨੂੰ ਅੰਗ ਸੰਗ ਰਖਦੇ ਹਨ।

## ਮਲਾਹ ਦਾ ਪ੍ਰਸੰਗ

ਏਥੇ ਹੀ ਇਕ ਦਿਨ ਸਤਿਗੁਰੂ ਗੁਦਾਵਰੀ ਦੇ ਪਾਰ ਸ਼ਿਕਾਰ ਖੇਡਣ ਵਾਸਤੇ ਤਿਆਰ ਹੋਏ ਤਾਂ ਓਸ ਵੇਲੇ ਪਿਛੋਂ ਮੀਂਹ ਪੈਣ ਦੇ ਕਾਰਨ ਨਦੀ ਵਿਚ ਹੜ ਆਇਆ ਹੋਇਆ ਸੀ ਜਿਸ ਕਰਕੇ ਹੋਰ ਸਿੰਘ ਤਾਂ ਘੋੜੇ ਨਦੀ ਵਿਚ ਪਾ ਕੇ ਪਾਸ ਲੰਘ ਗਏ ਪਰ ਗੁਰੂ ਜੀ, ਇਕ ਮਲਾਹ ਜੋ ਪਤਨ ਉਤੇ ਪਾਂਧੀਆਂ ਨੂੰ ਪਾਰ ਕਰਨ ਵਾਸਤੇ ਇਕ ਕਿਸ਼ਤੀ ਲਈ ਬੈਠਾ ਸੀ, ਉਸਦੀ ਦੀਨਤਾ ਭਰੀ ਬੇਨਤੀ ਮੰਨ ਕੇ ਕਿਸ਼ਤੀ ਵਿਚ ਸਵਾਰ ਹੋਏ, ਜਦ ਪਾਰ ਉਤਰੇ ਤਾਂ ਆਪ ਜੀ ਨੇ ਇਕ ਸਿੰਘ ਨੂੰ ਆਗਿਆ ਕੀਤੀ ਕਿ ਇਸ ਮਲਾਹ ਨੂੰ ਦੋ ਮੁਹਰਾਂ ਦੇ

ਦਿਉ। ਜਦ ਸਿਖ ਉਸ ਨੂੰ ਮੁਹਰਾਂ ਦੇਣ ਲਗਾ ਤਾਂ ਉਸ ਨੇ ਲੈਣ ਤੋਂ ਨਾਹ ਕੀਤੀ। ਤਦ ਗੁਰੂ ਜੀ ਨੇ ਉਸ ਨੂੰ ਦਿਲਾਸਾ ਦੇ ਕੇ ਆਗਿਆ ਦਿਤੀ ਭਾਈ ਇਹ ਪਦਾਰਥ ਲੈ ਲੈ, ਕਿਉਂ ਨਹੀਂ ਲੈਂਦੇ? ਤਾਂ ਓਸ ਨੇ ਬੜੀ ਨਿਮਰਤਾ ਨਾਲ ਨੇਤਰਾਂ ਵਿਚੋਂ ਪ੍ਰੇਮ ਦਾ ਜਲ ਵਗਾ ਕੇ ਇਉਂ ਬੇਨਤੀ ਕੀਤੀ:-

**ਤੋਰੀ ਮੇਰੀ ਜਾਤ ਨਾਥ ਏਕ ਸੀ ਬਖਾਨੀਅਤਿ,**
**ਖੇਵਟੀ ਦਾ ਕੰਮ ਜਰਾ ਨੀਕੇ ਤੋ ਬਿਚਾਰੀਏ।**
**ਭਵ ਸਿੰਧ ਤਾਰਨੇ ਨੂੰ ਖੇਵਟ ਕਹਾਏ ਆਪ,**
**ਨਦੀ ਪਾਰ ਲਈ ਖੇਵਟ ਦਾਸਾਂ ਪੁਕਾਰੀਏ।**
**ਲੈਂਦਿਆਂ ਮਜੂਰੀ ਮੈਨੂੰ ਲਜਿਆ ਘਨੇਰੀ ਆਵੈ,**
**ਦਯਾ ਦ੍ਰਿਸ਼ਟ ਆਜ ਨਾਥ ਦਾਸ ਉਤੇ ਧਾਰੀਏ।**
**ਮੇਰੇ ਘਾਟ ਆਏ ਪਾਰ ਤੁਸਾਂ ਨੂੰ ਉਤਾਰਿਆ ਮੈ,**
**ਤੇਰੇ ਘਾਟ ਜਾਉ ਪਾਰ ਦਾਸ ਨੂੰ ਉਤਾਰੀਏ।**

ਮਲਾਹ ਦੇ ਮੂੰਹੋਂ ਇਹ ਬੇਨਤੀ ਸੁਣ ਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਗਦ ਗਦ ਹੋ ਕੇ ਬਚਨ ਕੀਤਾ, "ਭਾਈ ਗੁਰਮੁਖ ਪਿਆਰੇ ! ਤੂੰ ਇਹ ਵੀ ਪਦਾਰਥ ਲੈ ਲੈ ਤੇ ਪਾਰ ਵੀ ਤੈਨੂੰ ਆਪਣੇ ਘਾਟ ਤੋਂ ਕਰ ਦਿਆਂਗੇ"। ਬਸ ਓਹ ਵੀ ਵਰ ਲੈ ਕੇ ਨਿਹਾਲ ਹੋਇਆ ਤੇ ਗੁਰ ਉਪਦੇਸ਼ ਨੂੰ ਰਿਦੇ ਵਿਚ ਵਸਾ ਕੇ, ਆਪਣੀ ਉਮਰ ਦੇ ਦਿਨ ਪੂਰੇ ਕਰਕੇ ਗੁਰਪੁਰੀ ਵਿਚ ਨਿਵਾਸ ਕਰਕੇ ਅਨੰਦ ਲੈਣ ਲਗਾ।

ਇਸੇ ਤਰ੍ਹਾਂ ਇਕ ਦਿਨ ਗੁਰੂ ਜੀ ਸ਼ਿਕਾਰ ਖੇਡਣ ਗਏ ਤਾਂ ਕੀ ਵੇਖਿਆ ਕਿ ਇਕ ਸੱਪ ਵਡਾ ਮੋਟਾ ਫਟੜ ਹੋਇਆ, ਜਿਸ ਨੂੰ ਹਜਾਰਾਂ ਕੀੜੀਆਂ ਚਮੜੀਆਂ ਹੋਈਆਂ ਸਨ, ਤੜਫ ਰਿਹਾ ਸੀ, ਤਦ ਗੁਰੂ ਜੀ ਨੇ ਆਪਣੇ ਕਰ ਕਮਲਾਂ ਨਾਲ ਉਸ ਦੀ ਗਤੀ ਕੀਤੀ ਤੇ ਸੀਸ ਧੋਇਆ। ਸਿੰਘਾਂ ਨੇ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ ! ਇਹ ਕੀ ਖੇਲ ਹੈ? ਤਾਂ ਗੁਰੂ ਜੀ ਨੇ ਬਚਨ ਕੀਤਾ, ਖ਼ਾਲਸਾ ਜੀ ! ਇਹ ਪਿਛਲੇ ਜਨਮ ਵਿਚ ਇਕ ਵਡਾ ਮਾਨਧਾਰੀ ਪੁਰਖ ਸੀ ਜੋ ਵਡੇ ਗਦੇਲੇ ਲਾ ਕੇ ਬੈਠਦਾ ਤੇ ਲੋਕਾਂ ਨੂੰ ਸਿੱਖ ਸੇਵਕ ਬਣਾ ਕੇ ਪੈਸੇ ਲੁਟ ਲੁਟ ਖਾਂਦਾ ਸੀ ਪਰ ਉਨ੍ਹਾਂ ਨੂੰ ਸਤਿ ਮਾਰਗ ਦਾ ਰਾਹ ਨਹੀਂ ਸੀ

ਦਸਦਾ ਹੁੰਦਾ, ਇਸ ਲਈ ਹੁਣ ਇਹ ਅਜਗਰ ਸਪ ਬਣਿਆ ਹੈ ਤੇ ਓਹ ਸਿਖ ਇਸ ਦੇ ਕੀੜੀਆਂ ਬਣ ਕੇ ਲੇਖਾ ਨਿਬੇੜ ਰਹੇ ਹੈਨ। ਸੋ, ਹੁਣ ਇਸ ਦੀ ਖਲਾਸੀ ਹੋਈ ਹੈ, ਤੁਹਾਨੂੰ ਇਸ ਤੋਂ ਇਕ ਵਡੀ ਸਿਖਿਆ ਮਿਲਣੀ ਚਾਹੀਦੀ ਹੈ ਕਿ ਅਗੇ ਸਮਾਂ ਐਸਾ ਆਵੇਗਾ, ਲੋਕ ਜਾਦੂ ਦੇ ਜ਼ੋਰ ਕੰਧਾਂ ਦੁੜਾ ਕੇ ਦਸਿਆ ਕਰਨਗੇ ਜਿਸ ਕਰਕੇ ਭੋਲੇ ਭਾਲੇ ਜੀਵ ਉਨ੍ਹਾਂ ਦੇ ਮਗਰ ਲਗ ਪਿਆ ਕਰਨਗੇ। ਸਿੰਘ ਉਨ੍ਹਾਂ ਦੇ ਫੰਦੇ ਵਿਚ ਨਹੀਂ ਫਸਦੇ ਤਾਂ ਓਹ ਸਿੰਘਾਂ ਨਾਲ ਰਲ ਕੇ ਉਸ ਤਰ੍ਹਾਂ ਦੀਆਂ ਗਲਾਂ ਕਰਨਗੇ ਪਰ ਗੁਰੂ ਦੇ ਸਿੰਘ ਅਜਿਹੇ ਠੱਗਾਂ ਦੇ ਨੇੜੇ ਕਦੇ ਨਹੀਂ ਜਾਇਆ ਕਰਨਗੇ। ਇਹ ਸਾਰੀ ਵਾਰਤਾ ਸੁਣ ਕੇ ਸਿੰਘਾਂ ਨੇ ਗੁਰੂ ਜੀ ਦੇ ਚਰਨ ਫੜ ਲਏ ਤੇ ਧੰਨ ਸਤਿਗੁਰੂ, ਧੰਨ ਸਤਿਗੁਰੂ ਆਖਣ ਲਗ ਪਏ।

## ਨੀਚ ਤੁਰਕ ਦੀ ਨੀਚਤਾਈ

ਏਥੇ ਹੀ ੧੩ ਜੇਠ ਸੰਮਤ ੧੭੬੪ ਬਿ. ਵਿਚ ਬੰਦੇ ਨੇ ਸੂਬੇ ਸਿਰਹੰਦ ਨੂੰ ਰਣਭੂਮੀ ਵਿਚ ਮਾਰ ਕੇ ਸਾਹਿਬਜ਼ਾਦਿਆਂ ਦਾ ਬਦਲਾ ਚੰਗੀ ਤਰ੍ਹਾਂ ਲਿਆ। ਇਹ ਗਲ ਸੁਣ ਕੇ ਭਾਵੇਂ ਸਾਰੇ ਸਿੰਘਾਂ ਨੇ ਖੁਸ਼ੀ ਕੀਤੀ ਪਰ ਗੁਰੂ ਜੀ ਨੇ ਸਾਧਾਰਨ ਦ੍ਰਿਸ਼ਟੀ ਨਾਲ ਆਖਿਆ, ਵਾਹ ਵਾਹ ਚੰਗਾ ਜੋ ਅਕਾਲ ਪੁਰਖ ਦੀ ਆਗਿਆ ਹੋਈ ਹੈ, ਸੋਈ ਗਲ ਬਣਦੀ ਹੈ, ਕਿਸੇ ਤਰ੍ਹਾਂ ਵੀ ਗੁਰੂ ਜੀ ਦੇ ਚਿਹਰੇ ਉਤੇ ਖੁਸ਼ੀ ਦੇ ਨਿਸ਼ਾਨ ਨਾ ਦਿਸੇ।

ਜਦ ਬਹਾਦਰ ਸ਼ਾਹ ਦਖਣ ਦੀ ਮੁਹਿੰਮ ਤੋਂ ਵਿਹਲਾ ਹੋ ਕੇ ਅਹਿਮਦ ਨਗਰ ਨੂੰ ਫਤਹ ਕਰਦਾ ਹੋਇਆ ਨਾਦੇੜ ਪਾਸੋਂ ਲੰਘਿਆ ਤੇ ਗੁਰੂ ਜੀ ਨੂੰ ਮਿਲਿਆ ਤੇ ਆਪਣੇ ਨਾਲ ਲੈ ਜਾਣ ਵਾਸਤੇ ਬਹੁਤ ਬੇਨਤੀ ਕੀਤੀ ਪਰ ਗੁਰੂ ਜੀ ਨੇ ਨਾਹ ਹੀ ਕਰ ਦਿਤੀ ਸਗੋਂ ਉਸ ਨੂੰ ਆਪਣੇ ਪਿਉ ਵਰਗੇ ਹੀ ਬਚਨ ਦਾ ਝੂਠਾ ਦਸ ਕੇ ਦੁਰਕਾਰ ਦਿਤਾ। ਬਸ ਫਿਰ ਕੀ ਸੀ ਬਹਾਦਰ ਸ਼ਾਹ ਇਤਨਾ ਅਗੇ ਹੀ ਜਾਣਦਾ ਸੀ ਕਿ ਗੁਰੂ ਗੋਬਿੰਦ ਸਿੰਘ ਸਾਡਾ ਪਕਾ ਵੈਰੀ ਹੈ, ਇਸ ਲਈ ਹਰ ਵੇਲੇ ਲੋਚਦਾ ਸੀ ਕਿ ਕਿਸੇ ਤਰ੍ਹਾਂ ਇਸ ਵੈਰੀ ਦਾ ਨਾਸ ਕਰਾਂ ਪਰ ਅਗੇ ਵੀ ਗੁਰੂ ਗੋਬਿੰਦ ਸਿੰਘ ਜੀ ਸ਼ੇਰਾਂ ਵਰਗਾ ਦਿਸ ਰਿਹਾ ਸੀ ਜਿਸ

ਕਰਕੇ ਕੁਝ ਨਹੀਂ ਸੀ ਕਰ ਸਕਦਾ। ਦੂਜਾ, ਸੂਬਾ ਸਿਰਹੰਦ ਦਾ ਬੰਦੇ ਦੇ ਹਥੋਂ ਮਰਨਾ ਸੁਣ ਕੇ ਪਕੀ ਤਰ੍ਹਾਂ ਜਾਣੀ ਬੈਠਾ ਸੀ ਕਿ ਇਹ ਸਾਡੇ ਵੈਰੀ ਹਨ, ਇਸ ਲਈ ਹੁਣ ਆਪ ਤਾਂ ਆਗਰੇ ਨੂੰ ਤੁਰ ਗਿਆ ਪਰ ਇਕ ਪਠਾਨ ਜਿਸਦਾ ਨਾਮ ਗੁਲ ਖਾਂ ਸੀ ਤੇ ਆਪਣੇ ਭਰਾ ਅਤਾਉਲਾ ਸਣੇ ਗੁਰੂ ਜੀ ਦੇ ਪਾਸ ਨੌਕਰ ਸੀ, ਉਸ ਨੂੰ ਬਹੁਤ ਸਾਰੀਆਂ ਗਲਾਂ ਗੁਰੂ ਜੀ ਦੇ ਉਲਟ ਸਿਖਾਈਆਂ ਕਿ ਤੇਰੇ ਪਿਉ ਦਾਦੇ ਨੂੰ ਗੁਰੂ ਸਾਹਿਬ ਨੇ ਮਾਰਿਆ ਹੋਇਆ ਹੈ, ਇਸ ਲਈ ਤੈਨੂੰ ਬਦਲਾ ਲੈਣਾ ਚਾਹੀਦਾ ਹੈ। ਨਾਲ ਹੀ ਇਨਾਮ ਦਾ ਲਾਲਚ ਦੇ ਕੇ ਤਿਆਰ ਕਰ ਦਿਤਾ ਕਿ ਜਦੋਂ ਸਮਾਂ ਮਿਲੇ ਗੁਰੂ ਜੀ ਨੂੰ ਮਾਰ ਦੇਣ। ਇਹ ਦੋਵੇਂ ਪੈਂਦੇ ਖਾਨ ਦੀ ਸੰਤਾਨ ਵਿਚੋਂ ਸਨ। ਜਦੋਂ ਗ਼ਨੀ ਖਾਂ, ਨਬੀ ਖਾਂ ਨੇ ਅਤੀ ਬਿਪਤਾ ਵੇਲੇ ਗੁਰੂ ਜੀ ਨਾਲ ਚੰਗਾ ਵਰਤਾਉ ਕੀਤਾ ਸੀ, ਓਸ ਵੇਲੇ ਤੋਂ ਗੁਰੂ ਜੀ ਨੇ ਜਾਣ ਲਿਆ ਸੀ ਕਿ ਕੋਈ ਕੋਈ ਮੁਸਮਾਨ ਚੰਗੇ ਵਿਸ਼ਵਾਸ਼ ਰਖਦੇ ਸਨ। ਪਰ ਉਨ੍ਹਾਂ ਨੂੰ ਇਹ ਵਿਸ਼ਵਾਸ਼ ਹੀ ਗੁਰੂ ਜੀ ਦੀ ਜਾਨ ਲੈਣ ਵਾਸਤੇ ਕਟਾਰੀ ਬਣ ਕੇ ਆਪ ਦੇ ਸੀਨੇ ਵਿਚ ਵਜਦੀ। ਏਸੇ ਦੁਸ਼ਟ ਗੁਲ ਖਾਂ ਨੇ ਵਿਸ਼ਵਾਸ਼ ਘਾਤੀ ਬਣ ਕੇ ੪ ਭਾਦੋਂ, ਸੰਮਤ ੧੭੬੪ਬਿ. ਵਿਚ ਗੁਰੂ ਜੀ ਨੂੰ ਇਕਲਾ ਸੁਤੇ ਵੇਖ ਕੇ ਕਟਾਰ ਮਾਰੀ ਜਿਸ ਨਾਲ ਚੰਗਾ ਜ਼ਖ਼ਮ ਲਗਾ ਪਰ ਗੁਰੂ ਜੀ ਨੇ ਓਸੇ ਵੇਲੇ ਇਕ ਹੱਥ ਨਾਲ ਆਪਣਾ ਫਟ ਦਬਿਆ ਤੇ ਦੂਜੇ ਹੱਥ ਨਾਲ ਇਕ ਐਸੀ ਤਲਵਾਰ ਚਲਾਈ ਕਿ ਮੂਜ਼ੀ ਤੁਰਕ ਨੂੰ ਥਾਂ ਹੀ ਰਖਿਆ ਜਿਸ ਨੇ ਚੂੰ ਵੀ ਨਾ ਕੀਤੀ, ਸਿਧਾ ਹੀ ਨਰਕ ਵਿਚ ਗਿਆ। ਇਤਨੇ ਚਿਰ ਨੂੰ ਸੁਣ ਕੇ ਸਿੰਘ ਵੀ ਇਕਠੇ ਹੋ ਗਏ ਤੇ ਇਕ ਸਿਆਣਾ ਵੈਦ ਬੁਲਾ ਕੇ ਮਲ੍ਹਮ ਪਟੀ ਕਰਾਈ। ਜ਼ਖਮ ਸੀਤਾ ਗਿਆ ਜੋ ਥੋੜੇ ਹੀ ਦਿਨਾਂ ਵਿਚ ਘਾਉ ਭਰ ਆਇਆ। ਦਿਨੋ ਦਿਨ ਗੁਰੂ ਜੀ ਨੂੰ ਆਰਾਮ ਆਉਣ ਲਗਾ ਪਰ ਇਕ ਦਿਨ ਇਕ ਕਮਾਨ ਵਡੀ ਭਾਰੀ ਗੁਰੂ ਜੀ ਪਾਸ ਕਿਸੇ ਪ੍ਰੇਮੀ ਨੇ ਭੇਟ ਕੀਤੀ ਜੋ ਕਿਸੇ ਸਿਖ ਪਾਸੋਂ ਓਸ ਦਾ ਚਿਲਾ ਨ ਚੜ ਸਕਿਆ। ਇਹ ਹਾਲਤ ਵੇਖ ਕੇ ਗੁਰੂ ਜੀ ਪਾਸੋਂ ਨਾ ਰਿਹਾ ਗਿਆ ਤੇ ਬਹਾਦਰੀ ਨਾਲ ਓਸ ਕਮਾਨ ਦਾ ਚਿਲਾ ਚਾੜਿਆ ਜਿਸ ਦੇ ਜ਼ੋਰ ਲਗਣ ਨਾਲ ਓਹ ਜ਼ਖਮ

ਫਿਰ ਪਾਟ ਗਿਆ ਤੇ ਸੋਜ ਪੈ ਗਿਆ ਜਿਸ ਦੇ ਰਾਜ਼ੀ ਕਰਨ ਲਈ ਬਹੁਤ ਹੀ ਜਤਨ ਕੀਤੇ ਗਏ ਪਰ ਕੁਝ ਨਾ ਬਣਿਆ। ਇਹ ਬੀ ਸੁਣਿਆ ਜਾਂਦਾ ਹੈ ਕਿ ਬਹਾਦਰ ਸ਼ਾਹ ਨੇ ਵੀ ਇਹ ਗਲ ਸੁਣ ਕੇ ਇਕ ਅੰਗਰੇਜ਼ ਡਾਕਟਰ ਨੂੰ ਗੁਰੂ ਜੀ ਦੇ ਪਾਸ ਘਲਿਆ ਤੇ ਅੰਦਰ-ਖਾਨੇ ਉਸ ਨੂੰ ਲਾਲਚ ਦਿਤਾ ਗਿਆ ਸੀ ਕਿ ਕਿਸੇ ਢੰਗ ਨਾਲ ਗੁਰੂ ਜੀ ਨੂੰ ਪਾਰ ਬੁਲਾ ਦੇਵੇ ਪਰ ਓਹ ਨੇਕ ਦਿਲ ਅੰਗਰੇਜ਼ ਗੁਰੂ ਜੀ ਦਾ ਦਰਸ਼ਨ ਕਰਕੇ ਮੋਮ ਦਿਲ ਹੋ ਗਿਆ ਤੇ ਸਚੇ ਮਨੋ ਹੋ ਕੇ ਗੁਰੂ ਜੀ ਲਈ ਦੁਆ ਕੀਤੀ ਜਿਸ ਕਰਕੇ ਗੁਰੂ ਜੀ ਨੇ ਆਪਣੇ ਪਿਤਾ ਜੀ ਦੇ ਕਹੇ ਵਾਕ ਦੀ ਪੁਸ਼ਟੀ ਕੀਤੀ ਤੇ ਪ੍ਰਸੰਨ ਹੋ ਕੇ ਬਚਨ ਕੀਤਾ ਕਿ ਇਸ ਨੇਕ ਕੌਮ ਦਾ ਰਾਜ ਏਸ ਭਾਰਤ ਵਰਸ਼ ਤੇ ਹੋਵੇਗਾ ਤੇ ਪੰਥ ਨੂੰ ਇਨਾਂ ਦੇ ਨਾਲ ਮਿਲ ਕੇ ਚੰਗਾ ਵਾਧਾ ਕਰਨ ਦਾ ਸਮਾਂ ਮਿਲੇਗਾ। ਪਰ ਦੂਜੀ ਵੇਰ ਜ਼ਖ਼ਮ ਦਾ ਫਟਣਾ ਬਹੁਤ ਜਤਨ ਕਨ ਦੇ ਬਾਵਜੂਦ ਵੀ ਰਾਜ਼ੀ ਨਾ ਹੋਇਆ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਮਿਲਣੀ

ਜਦੋਂ ਗੁਰੂ ਜੀ ਇਸ ਤਰ੍ਹਾਂ ਨਾਜ਼ਕ ਹਾਲਤ ਵਿਚ ਜੋ ਸਿੰਘ ਗੁਰੂ ਜੀ ਦੀ ਸੈਨਾ ਵਿਚ ਹਾਜ਼ਰ ਸਨ, ਓਨਾਂ ਨੇ ਬੇਨਤੀ ਕੀਤੀ ਕਿ ਸਚੇ ਪਾਤਿਸ਼ਾਹ ! ਆਪ ਸਾਨੂੰ ਛਡ ਕੇ ਸਦਾ ਲਈ ਵਿਛੋੜਾ ਦੇਣ ਲਗੇ ਹੋ, ਸਾਡਾ ਕੀ ਹਾਲ ਹੋਵੇਗਾ। ਆਪ ਜੀ ਦੀ ਕੋਈ ਸੰਤਾਨ ਵੀ ਨਹੀਂ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਆਪ ਤਕ ਜਦੋਂ ਵੀ ਦੇਹਾਂਤ ਵੇਖਦੇ ਰਹੇ ਸਨ ਤਾਂ ਅਗੇ ਪੰਥ ਦੀ ਬਾਂਹ ਦੂਜੇ ਗੁਰੂ ਦੇ ਹਥ ਫੜਾਉਂਦੇ ਰਹੇ ਸਨ, ਸੋ ਆਪ ਹੁਣ ਸਾਡੀ ਬਾਂਹ ਕਿਸੇ ਦੇ ਹਥ ਫੜਾਉਂਦੇ ਹੋ? ਜਦ ਇਸ ਤਰ੍ਹਾਂ ਦੀ ਬੇਨਤੀ ਗੁਰੂ ਜੀ ਨੇ ਸੁਣੀ ਤਾਂ ਸਿੰਘਾਂ ਨੂੰ ਚੰਗੀ ਤਰ੍ਹਾਂ ਧੀਰਜ ਤੇ ਹੌਸਲੇ ਭਰਿਆ ਦਿਲਾਸਾ ਦੇ ਕੇ ਬਚਨ ਕੀਤਾ ਕਿ ਤੁਸੀਂ ਕੋਈ ਚਿੰਤਾ ਨਾ ਕਰੋ, ਤੁਹਾਡੀ ਬਾਂਹ ਇਕ ਐਸੇ ਗੁਰੂ ਦੇ ਹਥਾਂ ਵਿਚ ਫੜਾਵਾਂਗਾ ਜੋ ਪ੍ਰਲੈ (ਕਿਆਮਤ) ਤਕ ਤੁਹਾਡੇ ਅੰਗ ਸੰਗ ਰਹੇ ਤੇ ਹਰੇਕ ਕੰਮ ਕੀ ਵਿਹਾਰਕ ਤੇ ਕੀ

ਧਾਰਮਿਕ, ਤੁਹਾਡੀ ਸੰਮਾਲ ਕਰੇਗਾ। ਸਾਡੇ ਪਿਛੋਂ ਤੁਸਾਂ ਕਿਸੇ ਦੇਹਧਾਰੀ ਜੋ ਗੁਰੂ ਡਮ ਦਾ ਭੁੱਖਾ ਹੋਵੇ, ਦੇ ਮਗਰ ਨਹੀਂ ਲਗਣਾ। ਬਿਨਾ ਅਕਾਲ ਪੁਰਖ ਵਾਹਿਗੁਰੂ ਜੀ ਦੇ ਕਿਸੇ ਹੋਰ ਦੀ ਪੂਜਾ ਨਹੀਂ ਕਰਨੀ, ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਗੁਰੂ ਮੰਨਣਾ ਹੈ।

ਇਹ ਬਚਨ ਕਰਕੇ ੧੬ ਕਤਕ, ੧੭੬੪ ਬਿ. ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਪੰਜ ਪੈਸੇ ਰਖ ਕੇ ਮੱਥਾ ਟੇਕਿਆ ਤੇ ਸਭ ਸਿੰਘਾਂ ਨੂੰ ਆਗਿਆ ਦਿਤੀ ਕਿ ਉਹ ਭੈਰੋ ਭੂਤ ਸੀਤਲ ਦੇਵੀ ਦੇਉਤਾ ਮੜੀ ਮਸਾਣ, ਜਾਦੂ ਟੂਣਾ ਹਨੂਮਾਨ, ਗੁਗਾ, ਪੀਰਾਂ, ਮਨੌਤ ਸ਼ਾਹ, ਮਦਾਰ ਆਦਿਕ ਸਾਰੇ ਭਰਮ ਜਾਣ ਕੇ ਇਹਨਾਂ ਦੇ ਨੇੜੇ ਨਹੀਂ ਜਾਣਾ। ਸਿਖੀ ਕੇਸਾਂ ਸੁਆਸਾਂ ਨਾਲ ਨਿਬਾਹੁਣੀ। ਕਦੇ ਡੋਲਣਾ ਨਹੀਂ। ਸ਼ਾਦੀ ਗਮੀ ਵਿਚ ਗੁਰਬਾਣੀ ਦੀ ਰਹਿਤ ਵਿਚ ਪ੍ਰਪੱਕ ਰਹਿਣਾ। ਆਪਣੀ ਸੰਤਾਨ ਨੂੰ ਗੁਰਮੁਖ ਬਣਾਉ। ਕਿਸੇ ਤਰ੍ਹਾਂ ਦੇ ਜ਼ਾਤ ਪਾਤ ਦੇ ਬੰਧਨ ਵਿਚ ਨਹੀਂ ਫਸਣਾ। ਦਸ ਗੁਰੂ ਸਾਹਿਬਾਨ ਨੂੰ ਇਕ ਰੂਪ ਜਾਨਣਾ। ਕਦੇ ਭੇਦ-ਭਾਵ ਵਾਲੀ ਬੁਧੀ ਨਹੀਂ ਕਰਨੀ। ਸਿਖ ਦੇ ਥਾਂ ਸਿਖ ਲਗ ਜਾਨ ਤੀਕਰ ਸਹਾਇਤਾ ਦੇਣ ਤੋਂ ਪਿਛੇ ਨਹੀਂ ਹਟਣਾ। ਬਿਨਾ ਅਕਾਲ ਪੁਰਖ ਵਾਹਿਗੁਰੂ ਤੇ ਦਸ ਗੁਰੂ ਸਾਹਿਬਾਨ ਦੇ ਕਿਸੇ ਅਗੇ ਸੀਸ ਨਹੀਂ ਝੁਕਾਉਣਾ। ਇਸ ਤਰ੍ਹਾਂ ਦੀਆਂ ਹੋਰ ਅਨੇਕਾਂ ਸਿਖਿਆਵਾਂ ਖ਼ਾਲਸਾ ਧਰਮ ਸੰਬੰਧੀ ਸਿਖਾਂ ਨੂੰ ਦਿਤੀਆਂ ਜੋ ਅਜ ਤਕ ਸਿਖਾਂ ਵਿਚ ਪ੍ਰਚਲਤ ਹਨ। ਰਹਿੰਦੀ ਦੁਨੀਆ ਤੱਕ ਕਾਇਮ ਰਹਿਣਗੀਆਂ। ਇਹ ਭੀ ਆਗਿਆ ਕੀਤੀ ਕਿ ਸਾਨੂੰ ਨਹੀਂ ਮੰਨਣਾ ਸਗੋਂ ਅਕਾਲ ਪੁਰਖ ਨੂੰ ਮੰਨਣਾ ਤੇ ਸਾਡੀ ਮੜ੍ਹੀ ਨਹੀਂ ਬਨਾਉਣੀ, ਅੰਗੀਠਾ ਨਹੀਂ ਫੋਲਣਾ। ਇਸ ਤਰ੍ਹਾਂ ਦੇ ਉਪਦੇਸ਼ ਦੇ ਕੇ ਇਕ ਛੋਟੇ ਜਿਹੇ ਮੈਦਾਨ ਵਿਚ ਕਨਾਤ ਲਵਾ ਕੇ ਅੰਦਰ ਇਕ ਚਿਤਾ ਰਚਾਈ ਗਈ।

## ਗੁਰੂ ਜੀ ਦਾ ਅੰਤਮ ਸਮਾਂ

ਹੁਣ ਉਤਲੇ ਸਿਖਿਆ ਪੂਰਤ ਸਮਾਚਾਰ ਸਾਰੇ ਸਿੱਖ ਸੁਣ ਚੁਕੇ ਸਨ। ਕਈ ਇਸ ਸਰੀਰ ਨੂੰ ਅਲੋਪ ਕਰਨਾ ਲੋੜਦੇ ਸਨ ਜਿਸ ਕਰਕੇ ਸਭ ਦੇ ਮਨਾ ਉਤੇ ਉਦਾਸੀ ਛਾਈ ਹੋਈ ਸੀ ਪਰ ਗੁਰੂ ਜੀ

ਸਭ ਨੂੰ ਹੌਸਲਾ ਦੇ ਕੇ ਤੇ ਤਿਆਰ ਬਰ ਤਿਆਰ ਰਹਿਣ ਦੀ ਆਗਿਆ ਕਰਦੇ ਸਨ। ਜਦ ੧੯ ਕਤਕ ਅਤੇ ਬਿਕ੍ਰਮੀ ਦਾ ਦਿਨ ਆਇਆ ਤਾਂ ਗੁਰੂ ਜੀ ਆਪਣੇ ਨਿਤਨੇਮ ਅਨੁਸਾਰ ਉਠੇ, ਬਸਤਰ ਪਹਿਨੇ ਤੇ ਆਪਣੇ ਸ਼ਸਤਰ ਸਜਾਏ। ਸਭ ਸਿਖ ਸੰਗਤਾਂ ਨੂੰ ਆਗਿਆ ਦਿਤੀ ਕਿ ਇਸ ਮਕਾਨ ਦੇ ਅੰਦਰ ਘੋੜਾ ਬੰਨ੍ਹ ਦਿਓ, ਤਦ ਸਿੰਘਾਂ ਨੇ ਘੋੜਾ ਬੰਨ੍ਹ ਦਿਤਾ। ਤਦ ਆਪ ਕਨਾਤ ਅੰਦਰ ਗਏ ਤੇ ਚਿਤਾ ਜੋ ਪਹਿਲਾਂ ਤੋਂ ਹੀ ਤਿਆਰ ਸੀ, ਉਤੇ ਚੌਕੜਾ ਮਾਰ ਕੇ ਬਿਰਾਜ ਗਏ ਤੇ ਸੰਗਤ ਨੂੰ ਆਗਿਆ ਹੋਈ ਇਸ ਨੂੰ ਅਗਨੀ ਲਾ ਕੇ ਸਾਰੇ ਸਿੰਘ ਬਾਹਰ ਹੋ ਜਾਉ ਤੇ ਕਦੇ ਇਸ ਅੰਗੀਠੇ ਨੂੰ ਫੋਲਣਾ ਨਹੀਂ। ਜੇ ਚਾਰੇ ਬੰਨੇ ਨਾ ਰਹਿ ਸਕੋ ਤਾਂ ਘਟ ਤੋਂ ਘਟ ਅਠ ਦਿਨ ਤੀਕ ਤਾਂ ਕੋਈ ਅੰਦਰ ਨਾ ਆਵੇ। ਬਸ ਏਹ ਗਲ ਸੀ ਕਿ ਸਿਖਾਂ ਦੇ ਮਨਾਂ ਤੋਂ ਇਕ ਵਾਰ ਬਿਜਲੀ ਟੁਟ ਪਈ। ਓੜਕ ਗੁਰੂ ਜੀ ਦੇ ਹੁਕਮ ਦੀ ਪਾਲਨਾ ਕਰਨੀ ਪਈ ਤੇ ਚਿਤਾ ਨੂੰ ਅਗ ਦੇ ਕੇ ਬਾਹਰ ਹੋ ਜਾਣ ਤੇ ਸਭ ਦੇ ਮਨਾ ਉਤੇ ਸ਼ੋਕ ਛਾ ਗਿਆ ਤੇ ਹਾ ਹਾ ਕਾਰ ਕਰਨ ਲਗ ਪਏ। ਭਾਵੇਂ ਸਿਆਣੇ ਸਿੰਘ ਵਿਚੋਂ ਧੀਰਜ ਵੀ ਦੇਂਦੇ ਪਰ ਕਿਹੜਾ ਇਹੋ ਜਿਹਾ ਪਥਰ ਚਿਤ ਸੀ ਜੋ ਇਸ ਵਿਛੋੜੇ ਦੇ ਸਲ ਨੂੰ ਸਹਾਰ ਸਕਦਾ? ਜਦ ਅਤੀ ਵਿਆਕਲਤਾ ਵਿਚ ਚਾਰ ਦਿਨ ਹੋ ਗਏ ਤਾਂ ਇਕ ਲੁਬਾਣਾ ਸਿੰਘ ਆਪਣੇ ਬਲਦ ਧਰੀ ਜਾਂਦਾ ਓਥੇ ਆ ਗਿਆ, ਸਿਖਾਂ ਦੀ ਵਿਆਕਲਤਾ ਨੂੰ ਵੇਖ ਕੇ ਹੈਰਾਨ ਹੋ ਗਿਆ ਤੇ ਪੁਛਣ ਲਗਾ ਕਿ ਤੁਹਾਡੀ ਇਸ ਤਰਾਂ ਦੀ ਦੁਖੀ ਹੋ ਕੇ ਵਿਆਕੁਲਤਾ ਵਾਲੀ ਹਾਲਤ ਦਾ ਕੀ ਕਾਰਨ ਹੈ? ਤਾਂ ਸਿੰਘਾਂ ਨੇ ਆਖਿਆ, ਭਾਈ ਸਾਡੇ ਪਾਸੋਂ ਸਾਡੇ ਪਰਮ ਪਿਤਾ ਕਲਗੀਧਰ ਜੀ ਸਦਾ ਲਈ ਆਪਣਾ ਨੂਰਾਨੀ ਚਿਹਰਾ ਤੇ ਹਸਮੁਖ ਮੁਖੜਾ ਛੁਪਾ ਗਏ ਹੈਨ। ਇਹ ਗਲ ਸੁਣ ਕੇ ਉਸ ਸਿੱਖ ਨੇ ਆਖਿਆ, ਤੁਸੀਂ ਤਾਂ ਏਵੇਂ ਇਸ ਤਰ੍ਹਾਂ ਦਾ ਕਸ਼ਟ ਉਠਾ ਰਹੇ ਹੋ, ਗੁਰੂ ਜੀ ਤਾਂ ਸਦਾ ਅੰਗ ਸੰਗ ਹੈਨ।



# ਇਤਿਹਾਸਕ ਗੁਰਦੁਆਰੇ
# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ
# (ਪਾਤਿਸ਼ਾਹੀ ਦਸਵੀਂ)

| | |
|---|---|
| **ਗੁਰਦੁਆਰਾ ਹਰਿਮੰਦਰ ਸਾਹਿਬ, ਪਟਨਾ ਸਾਹਿਬ** | ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਧਰਮ ਚਲਾਵਨ ਸੰਤ ਉਬਾਰਨ॥ ਦੁਸਟ ਸਭਨ ਕੋ ਮੂਲ ਉਪਾਰਨ' ਹਿਤ ੨੨ ਪੋਹ ਤਿਥ ਸਤਵੀਂ ਸੰਮਤ ੧੭੨੩, ੧੦ ਵਜੇ ਪਹਿਲੀ ਰਾਤ ਅਵਤਾਰ ਧਾਰਿਆ। |

**ਯਾਦਗਾਰੀ ਵਸਤੂਆਂ-**

੧. ਬਾਲ ਅਵਸਥਾ ਵਿਚ ਆਰਾਮ ਕਰਨ ਲਈ ਪੰਘੂੜਾ ਸਾਹਿਬ

੨. ਖੂਹ ਜਿਸ ਉਤੇ ਨਗਰ ਦੀਆ ਮਾਈਆਂ ਜਲ ਭਰਨ ਆਉਂਦੀਆਂ ਸਨ ਅਤੇ ਗੁਰੂ ਮਹਾਰਾਜ ਨ ਭਰਨ ਦਿੰਦੇ, ਇਹ ਖੂਹ ਹੁਣ ਖਾਰਾ ਹੈ।

੩. ਸ੍ਰੀ ਸਾਹਿਬ ਛੋਟੀ (ਤਲਵਾਰ) ਜੋ ਗੁਰੂ ਜੀ ਵਾਸਤੇ ਇਕ ਸਿਖ ਬਣਵਾ ਕੇ ਲਿਆਇਆ ਸੀ।

੪. ਵਡੀ ਸ੍ਰੀ ਸਾਹਿਬ ਜਿਹੜੀ ਪਟਨਾ ਵਾਸੀ ਸ਼ਿਵ ਪ੍ਰਸ਼ਾਦ ਸ਼ਾਹੂਕਾਰ ਨੇ ਲਿਆ ਕੇ ਭੇਟਾ ਕੀਤੀ।

੫. ਇਕ ਢੋਲਕ, ਇਕ ਮਾਈ ਨੇ ਗੁਰੂ ਜੀ ਦੇ ਖੇਡਣ ਵਜਾਉਣ ਲਈ ਭੇਟਾ ਕੀਤੀ।

੬. ਰਬਾਬ ਇਕ ਕਿਸਮ ਦਾ ਸਾਜ਼ (ਬਿਸ਼ਨ) ਭਾਈ ਮਰਦਾਨਾ ਵੀ ਵਜਾਉਂਦਾ ਹੁੰਦਾ ਸੀ।

੭. ਭਗਤ ਕਬੀਰ ਜੀ ਦਾ ਰੁਛਤੁਰਾ, ਜਿਸ ਨਾਲ ਤਾਣਾ ਤਣ ਕੇ ਜੁਲਾਹੇ ਤਾਣੀ ਸਾਫ ਕਰਦੇ ਹਨ।

੮. ਪੰਜ ਤੀਰ ਜੋ ਸਤਿਗੁਰੂ ਜੀ ਬਾਲ ਅਵਸਥਾ ਵਿਚ ਚਲਾਉਂਦੇ ਸਨ।

੯. ਇਕ ਪੋਥੀ ਜਿਸ ਵਿਚ ੧੦੮ ਹੁਕਮਨਾਮੇ ਹਨ।

੧੦. ਗੁਰੂ ਮਹਾਰਾਜ ਦੀ ਤਸਵੀਰ ਜੋ ਆਸਾਮ ਦੇ ਰਾਜਾ ਹਜੂਰੀ ਸਿੰਘ ਨੇ ਅਨੰਦਪੁਰ ਆ ਕੇ ਮਕਨੇ ਹਾਥੀ ਆਦਿਕ ਭੇਟਾ ਦੇ ਕਰ ਦਰਸ਼ਨ ਹਿੱਤ ਬੇਨਤੀ ਕੀਤੀ ਕਿ ਆਪਣੀ ਤਸਵੀਰ ਉਤਾਰਨੇ ਦੀ ਆਗਯਾ ਕਰੋ। ਗੁਰੂ ਜੀ ਨੇ ਆਗਯਾ ਕਰੀ। ਮੰਡੀ ਤੋਂ ਮੁਸੱਵਰ ਮੰਗਾ ਕੇ ਤਸਵੀਰ ਬਣਵਾਈ, ਹੁਣ ਤਕ ਓਹੀ ਤਸਵੀਰ ਹੈ।

੧੧. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਜੋ ਗੁਰੂ ਜੀ ਨੇ ਸਾਬੋ ਕੀ ਤਲਵੰਡੀ ਸ੍ਰੀ ਦਮਦਮਾ ਸਾਹਿਬ (ਗੁਰੂ ਕੀ ਕਾਸ਼ੀ) ਵਿਚ ਨੌਵੇਂ ਪਾਤਸ਼ਾਹ ਦੇ ਸ਼ਬਦ ਸਲੋਕ ਵੀ ਚੜ੍ਹਾਏ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਮਤ ੧੭੬੩ ਮਹੀਨਾ ਭਾਦੋ ਵਿਚ ਸੰਪੂਰਨ ਕੀਤਾ, ਬੀੜ ਬੰਨ੍ਹਵਾ ਅਸਥਾਪਨ ਕੀਤੇ ਜੋ ਦਮਦਮੇ ਵਾਲੀ ਬੀੜ ਦੇ ਨਾਮ ਤੇ ਪ੍ਰਸਿਧ ਹੈ।

| ਲੜੀ ਨੰ: | ਗੁਰਦੁਆਰੇ ਦਾ ਨਾਮ | ਗੁਰਦੁਆਰਾ ਸਾਹਿਬ ਦਾ ਇਤਿਹਾਸ |
|---|---|---|
| 1. | **ਗੁਰਦੁਆਰਾ ਮੈਨੀ ਸੰਗਤ ਬਾਲ ਲੀਲਾ ਸਾਹਿਬ** | ਇਥੇ ਗੁਰੂ ਜੀ ਬਾਲਕਾਂ ਨਾਲ ਖੇਡਦੇ ਸਨ। ਮਾਤਾ ਗੂਜਰੀ ਜੀ ਗੁਰੂ ਜੀ ਅਤੇ ਆਪ ਦੇ ਬਾਲਸਖਾਈਆਂ ਨਾਲ ਖੇਡਦਿਆਂ ਦੁਧ ਪੂਰੀ ਅਤੇ ਤਲੇ ਹੋਏ ਛੋਲੇ ਲਿਆ ਕੇ ਛਕਾਉਂਦੇ ਸਨ। ਮੈਨੀ ਖਤ੍ਰੀ ਜੋ ਬਹੁਤ ਧਨਾਢ ਸੀ, ਨੇ ਧਨ ਖਰਚ ਕੇ ਗੁਰਦੁਆਰਾ ਬਣਵਾਇਆ ਤੇ ਇਥੇ ਗੁਰੂ ਜੀ ਦੀ ਪਵਿਤਰ ਚਰਨਾ ਦੇ ਮੌਜਿਆਂ ਦਾ ਦਰਸ਼ਨ ਕਰਾਇਆ ਜਾਂਦਾ ਹੈ। ਇਥੇ ਉਸ ਦਰਖਤ ਦੇ ਵੀ ਦਰਸ਼ਨ ਹੁੰਦੇ ਹਨ ਜਿਸ ਹੇਠ ਗੁਰੂ ਜੀ ਅਤੇ ਬਾਲਕ ਖੇਡਦੇ ਸਨ। ਪੂਰਬ ਦੇਸ਼ ਵਿਚ ਇਸਨੂੰ ਗੁਰਦੁਆਰਾ ਸੰਗਤ ਸਾਹਿਬ ਆਖਦੇ ਹਨ। ਇਸ ਦਾ ਨਾਮ ਮੈਨੀ ਸੰਗਤ ਹੈ। |
| 2. | **ਗੁਰਦੁਆਰਾ ਸਾਹਿਬ ਸੰਗਤ ਹਾਂਡੀ ਵਾਲੀ** | ਮਾਈ ਭਾਗਵੰਤੀ ਗੁਰੂ ਮਹਾਰਾਜ ਨਾਲ ਬੜਾ ਪ੍ਰੇਮ ਕਰਦੀ ਸੀ, ਮਾਤਾ ਗੂਜਰੀ ਜੀ ਤੋਂ ਪ੍ਰੇਮ ਨਾਲ ਗੋਦੀ ਵਿਚ ਲੈ ਆਪਣੇ ਘਰ ਲੈ ਜਾਂਦੀ, ਮਿਟੀ ਦੇ ਭਾਂਡੇ (ਬਰਤਨ) ਨੂੰ ਹਾਂਡੀ ਆਖਦੇ ਹਨ, ਉਸ ਵਿਚ ਖਿਚੜੀ ਰਿੰਨ੍ਹ ਕੇ ਗੁਰੂ ਜੀ ਨੂੰ ਤੀਜੇ ਪਹਿਰ ਰੋਜ਼ ਛਕਾਉਂਦੀ। |
| 3. | **ਗੁਰਦੁਆਰਾ ਸਾਹਿਬ ਛੋਟਾ ਮਿਰਜ਼ਾਪੁਰ** | ਪੰਜ ਬਰਸ ਦੀ ਆਯੂ ਵਿਚ ਜਦੋਂ ਸ੍ਰੀ ਅਨੰਦਪੁਰਸਾਹਿਬ ਜੀ ਨੂੰ ਗਏ, ਪਟਣੇ ਤੋਂ ਚਲ ਕੇ ਏਥੇ ਆਏ। ਇਹ ਨਗਰ ਕਾਸ਼ੀ ਤੋਂ ੩ ਕੋਹ ਦਖਣ ਵਲ ਹੈ। |
| 4. | **ਗੁਰਦੁਆਰਾ ਸਾਹਿਬ ਗੁਰੂ ਕਾ ਬਾਗ਼, ਕਾਂਸ਼ੀ** | ਮਿਰਜ਼ਾ ਪੁਰ ਤੋਂ ਚਲ ਕੇ ਗੁਰੂ ਜੀ ਕਾਂਸ਼ੀ ਪਹੁੰਚੇ ਅਤੇ ਬਾਗ ਵਿਚ ਡੇਰਾ ਕੀਤਾ, ੩ ਦਿਨ ਰਹੇ। ਗੁਰੂ ਤੇਗ |

| | | |
|---|---|---|
| | | ਬਹਾਦਰ ਸਾਹਿਬ ਜੀ ਦੇ ਗੁਰਦੁਆਰੇ ਦੇ ਦਰਸ਼ਨ ਕੀਤੇ। |
| 5. | **ਗੁਰਦੁਆਰਾ ਸਾਹਿਬ ਸ਼ਹਿਰ ਅਜੁਧਯਾ** | ਪਟਣਾ ਸਾਹਿਬ ਤੋਂ ਚਲ ਕੇ ਗੁਰੂ ਜੀ ਇਥੇ ਆਏ। ਰਾਮ ਚੰਦ ਜੀ ਦੇ ਜਨਮ ਸਥਾਨ ਵਸ਼ਿਸ਼ਟ ਕੁੰਡ ਦੇ ਪਾਸ ੧ ਦਿਨ ਨਿਵਾਸ ਕੀਤਾ। |
| 6. | **ਗੁਰਦੁਆਰਾ ਸਾਹਿਬ ਸੂਰਜ ਕੁੰਡ ਅਜੁੱਧਯਾ** | ਇਹ ਅਜੁੱਧਯਾ ਸ਼ਹਿਰ ਵਾਲੇ ਅਸਥਾਨ ਤੋਂ ਡੇਢ ਕੋਹ ਦਖਣ ਵਲ ਹੈ। ਇਸ ਦੀ ਸੇਵਾ ਸੰਤ ਅਤਰ ਸਿੰਘ ਜੀ ਨਿਰਮਲੇ ਨੇ ਕਰਾਈ। |
| 7. | **ਗੁਰਦੁਆਰਾ ਲਖਨੌਰ ਸਾਹਿਬ** | ਪਟਨਾ ਸਾਹਿਬ ਤੋਂ ਆਉਂਦੇ ਹੋਏ ਅਤੇ ਸ੍ਰੀ ਅਨੰਦਪੁਰ ਸਾਹਿਬ ਜਾਂਦੇ ਹੋਏ ਜੇਠੇ ਮਸੰਦ ਦਾ ਪ੍ਰੇਮ ਵੇਖ ਕੇ ਇਥੇ ੩ ਮਹੀਨੇ ਰਹੇ। ਇਥੇ ਹੀ ਮੁਸਲਮਾਨ ਫਕੀਰ ਸਈਦ ਭੀਖਨ ਸ਼ਾਹ ਡਸਕੇ ਵਾਲੇ ਗੁਰੂ ਜੀ ਦਾ ਦਰਸ਼ਨ ਕਰ, ਪ੍ਰੀਖਿਆ ਲਈ, ਇਹ ਗੁਰਦੁਆਰਾ ਅੰਬਾਲੇ ਸ਼ਹਿਰ ਤੋਂ ੬ ਕੋਹ ਦਖਣ ਵਲ ਹੈ। |
| 8. | **ਗੁਰਦੁਆਰਾ ਸਾਹਿਬ ਰਾਣੇ ਮਾਜਰਾ** | ਭਾਈ ਲੋਕ ਨਾਥ ਘੁਮਾਰ ਦਾ ਪ੍ਰੇਮ ਵੇਖ ਕੇ ਲਖਨੋਰੋਂ ਟੁਰ ਕੇ ਇਥੇ ਗਏ, ਦੁਪਹਿਰ ਸਮੇਂ । |
| 9. | **ਗੁਰਦੁਆਰਾ ਸਾਹਿਬ ਸੂਲਰ ਪਿੰਡ** | ਇਹ ਅਸਥਾਨ ਰਾਣੇ ਮਾਜਰੇ ਤੋਂ ਛੇ ਕੋਹ ਪਛਮ ਵਲ ਹੈ। ਇਥੇ ਗੁਰੂ ਜੀ ਨੇ ਰਾਤ ਨੂੰ ਨਿਵਾਸ ਕੀਤਾ। |
| 10. | **ਗੁਰਦੁਆਰਾ ਸਾਹਿਬ ਮਰਦੋ ਪਿੰਡ** | ਸੂਲਰ ਤੋਂ ਚਲ ਕੇ ਗੁਰੂ ਜੀ ਇਥੇ ਆਏ। ਥੋੜੀ ਦੇਰ ਘੋੜੇ ਤੇ ਸਵਾਰ ਹੋਏ ਹੀ ਠਹਿਰੇ। |
| 11. | **ਗੁਰਦੁਆਰਾ ਸਾਹਿਬ ਭਾਣੋ ਖੇੜੀ** | ਮਰਦੋ ਪਿੰਡ ਤੋਂ ਟੁਰ ਕੇ ਇਥੇ ਚਰਨ ਪਾਏ। ਇਹ ਪਿੰਡ ਮਰਦੋ ਤੋਂ ਦੋ ਕੋਹ ਹੈ। |
| 12. | **ਗੁਰਦੁਆਰਾ ਅੰਬਾਲਾ ਸ਼ਹਿਰ** | ਭਾਣੋ ਖੇੜੀ ਤੋਂ ਚਲ ਕੇ ਇਥੇ ਆਏ। ਇਹ ਅਸਥਾਨ ਤਹਿਸੀਲ ਦੇ ਪਾਸ |

| | | |
|---|---|---|
| | | ਤਲਾਬ ਦਾ ਕਿਨਾਰਾ ਹੈ। |
| 13. | **ਗੁਰਦੁਆਰਾ ਗੁਰੂ ਕੇ ਮਹਲ ਸਾਹਿਬ** | ਗੁਰੂ ਜੀ ਨੇ ਲਖਨੌਰ ਸਾਹਿਬ ੩ ਮਹੀਨੇ ਨਿਵਾਸ ਕੀਤਾ। ਅੰਬਾਲੇ ਆਦਿਕ ਕਈ ਨਗਰਾਂ ਵਿਚ ਚਰਨ ਪਾਏ, ਮੁੜ ਲਖਨੌਰ ਆਏ ਅਤੇ ਸ੍ਰੀ ਅਨੰਦਪੁਰ ਸਾਹਿਬ ਪੁਜੇ ਇਕ ਗੁਰੂ ਕੇ ਮਹਲ ਹਵੇਲੀ ਸਾਹਿਬ ਵਿਚ ਆਣ ਨਿਵਾਸ ਕੀਤਾ। |
| 14. | **ਗੁਰਦੁਆਰਾ ਮੰਜੀ ਸਾਹਿਬ ਬਸੰਤ ਗੜ੍ਹ** | ਇਹ ਅਸਥਾਨ ਸ੍ਰੀ ਅਨੰਦਪੁਰ ਸਾਹਿਬ ਤੋਂ ਛੇ ਕੋਹ ਪਹਾੜ ਵਾਲੇ ਪਾਸੇ ਹੈ। ਗੁਰੂ ਜੀ ਆਪਣੇ ਆਨੰਦ (ਵਿਵਾਹ) ਸਮੇਂ ਬਸੰਤੀ ਪੁਸ਼ਾਕ ਸਜਾ, ਕਲਗੀ ਜਿਗ੍ਹਾ ਸੀਸ ਤੇ ਝੁਲਾ ਇਥੋਂ ਵਿਵਾਹ ਨਮਿਤ ਗਏ। |
| 15. | **ਗੁਰਦੁਆਰਾ ਸਾਹਿਬ ਗੁਰੂ ਕਾ ਲਾਹੌਰ** | ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਗੁਰੂ ਜੀ ਦੀ ਕੁੜਮਾਈ ਲਾਹੌਰ ਦੇ ਇਕ ਪ੍ਰੇਮੀ ਦੇ ਘਰ ਕੀਤੀ ਗੁਰੂ ਜੀ ਨੂੰ ਸਦਾ ਆਇਆ ਕਿ ਅਨੰਦ ਕਾਰਜ ਲਾਹੌਰ ਆ ਕਰ ਜਾਉ ਤਾਂ ਗੁਰੂ ਜੀ ਨੇ ਕਿਹਾ ਕਿ ਅਸੀਂ ਲਾਹੌਰ ਨਹੀਂ ਜਾ ਸਕਦੇ। ਜੇ ਆਪ ਦੀ ਮਰਜ਼ੀ ਹੋਵੇ ਤਾਂ ਪਰਵਾਰ ਸਮੇਤ ਇਥੇ ਹੀ ਆ ਜਾਵੋ। ਸੋ, ਇਸ ਲਾਹੌਰ ਵਿਚ ਸੰਮਤ ੧੭੩੦ ਜੇਠ ੧੫ ਸੋਮਵਾਰ ਪ੍ਰਾਤਹਕਾਲ, ਆਸਾ ਕੀ ਵਾਰ ਲਗਾ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਦੀਵਾਨ ਸਜਾ ਕੇ ਜਦ ਲਾਵਾਂ ਪੜ੍ਹ ਅਨੰਦ ਸਾਹਿਬ ਜੀ ਦੀਆਂ ਪੰਜ ਪੌੜੀਆਂ ਪੜ੍ਹ ਅਰਦਾਸਾ ਸੋਧ ਪੰਚਾਮ੍ਰਿਤ ਪੰਜ ਵਰਤਾਇ ਕਾਰਜ ਸਮਾਪਤ ਕੀਤਾ, ਇਹ ਕਾਰਜ ਭਾਈ ਸਾਹਿਬ ਰਾਮ ਕੌਰ ਜੀ ਨੇ ਸੰਪੂਰਨ ਕਰਾਇਆ। |

| | | |
|---|---|---|
| | | ਮਾਤਾ ਜੀ ਦਾ ਨਾਮ ਜੀਤੋ ਜੀ ਹੈ। ਇਹ ਲਾਹੌਰ ਸ੍ਰੀ ਅਨੰਦਪੁਰ ਸਾਹਿਬ ਤੋਂ ੭ ਕੋਹ ਉਤਰ ਪਹਾੜ ਵਲ ਹੈ। ਰਾਜ, ਰਾਜਾ ਬਿਲਾਸਪੁਰ ਦਾ ਹੈ। |
| 16. | **ਗੁਰਦੁਆਰਾ ਬਾਉਲੀ ਸਾਹਿਬ** | ਗੁਰੂ ਕੇ ਲਾਹੌਰ ਤਾਂ ਅਨੰਦ ਕਾਰਜ ਸਮੇਂ ਗੁਰੂ ਜੀ ਨੇ ਪਥਰ ਵਿਚ ਭਾਲਾ ਮਾਰ ਕੇ ਜਲ ਨਿਕਾਲਿਆ। ਜਿਸ ਦਾ ਨਾਮ ਕਪੂਰਾ ਬਉਲੀ ਹੈ ਅਤੇ ਦੂਜੀ ਬਉਲੀ ਕਠੋਰਾ ਹੈ। ਗੁਰੂ ਜੀ ਦੇ ਘੋੜੇ ਦੇ ਪੈਰ ਮਾਰਨ ਨਾਲ ਜਲ ਨਿਕਲ ਆਇਆ। ਇਸ ਦਾ ਜਲ ਖਾਰਾ ਹੈ। ਇਨਾਂ ਦੋਹਾਂ ਬਉਲੀਆਂ ਦਾ ਤਿੰਨ ਸੌ ਕਦਮ ਦਾ ਫਰਕ ਹੈ। |
| 17. | **ਗੁਰਦੁਆਰਾ ਸ੍ਰੀ ਅਕਾਲ ਬੁੰਗਾ ਸਾਹਿਬ** | ਜਦੋਂ ਜੀਵਨ ਰੰਘਰੇਟਾ ਦਿਲੀ ਤੋਂ ਗੁਰੂ ਜੀ ਦਾ ਸੀਸ ਲਿਆਇਆ, ਦਸਮੇਸ਼ ਗੁਰੂ ਜੀ ਨੇ ਦਰਸ਼ਨ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਰਖਵਾ ਸਤਾਰਵੇਂ ਦਿਨ ਭੋਗ ਪਵਾ ਦੁਸਹਿਰੇ ਦੀ ਮਰਯਾਦਾ ਚਲਾਈ। ਸਤਿਗੁਰੂ ਜੀ ਦੇ ਸੀਸ ਸਸਕਾਰ ਦਾ ਨਾਮ ਦੇਹੁਰਾ ਸਾਹਿਬ ਜੀ ਦੇ ਨਾਮ ਤੋਂ ਪ੍ਰਸਿਧ ਹੈ। |
| 18. | **ਗੁਰਦੁਆਰਾ ਹੋਲਗੜ ਸਾਹਿਬ** | ਹੋਲੀਆਂ ਦੇ ਦਿਨਾਂ ਵਿਚ ਬਜਾਰ ਦੇ ਲੋਕ ਹੋਲੀ ਖੇਡਦੇ ਗੰਦ ਪਾਂਦੇ ਸਨ। ਘ੍ਰਿਣਾ ਜੋਗ ਜਾਣ ਕੇ, ਸਿਖ ਸੰਗਤ ਨੂੰ ਗੰਦੇ ਪੁਣੇ ਤੋਂ ਬਚਾਉਣ ਹਿਤ ਹੋਲਾ ਮਹੱਲਾ ਰਚਿਆ। ਸ਼ਬਦ ਕੀਰਤਨ ਦਾ ਉਚਾਰਨ, ਅੰਮ੍ਰਿਤ ਦੀ ਦੇਗ ਵਰਤਾਉਣਾ ਆਰੰਭਿਆ। ਇਥੇ ਫਗਣ ਚੇਤਰ ਵਿਚ ਹੋਲਾ ਮਹੱਲਾ ਹੁੰਦਾ ਹੈ। |
| 19. | **ਗੁਰਦੁਆਰਾ ਹਵੇਲੀ ਸਾਹਿਬ** | ਇਹ ਹਵੇਲੀ ਨੌਵੇਂਸਤਿਗੁਰੂ ਜੀ ਨੇ ਬਨਵਾਈ ਅਤੇ ਇਸ ਵਿਚ ਕਲਗੀਧਰ |

| | | |
|---|---|---|
| | | ਜੀ ਨੇ ਕਈ ਸਾਲ ਨਿਵਾਸ ਕੀਤਾ। ਇਹ ਸਥਾਨ ਨੌਵੇਂ ਪਾਤਿਸ਼ਾਹ ਜੀ ਦੇ ਦੇਹੁਰੇ ਦੇ ਬਹੁਤ ਹੀ ਨੇੜੇ ਹੈ। |
| 20. | **ਗੁਰਦੁਆਰਾ ਚੋਬਦਾਰ ਸਾਹਿਬ, ਹੁਸ਼ਿਆਰਪੁਰ** | ਇਥੇ ਗੁਰੂ ਜੀ ਆਪਣੇ ਪ੍ਰੇਮੀ ਸਿੱਖ ਪਿਸ਼ੌਰ ਨਿਵਾਸੀ ਭਾ. ਜੋਗਾ ਸਿੰਘ ਦੀ ਰਖਿਆ ਨਮਿਤ ਚੋਬਦਾਰ ਦੇ ਰੂਪ ਵਿਚ ੧ ਰਾਤ ਨਿਵਾਸ ਕੀਤਾ। ਮੰਦਵਾਸ਼ਨਾ ਤੋਂ ਸਿਖ ਦੀ ਰਖਿਆ ਕੀਤੀ। ਪ੍ਰਬੰਧ ਸ੍ਰੀ ਗੁਰੂ ਸਿੰਘ ਸਭਾ ਹੁਸ਼ਿਆਰਪੁਰ ਦਾ ਹੈ। |
| 21. | **ਗੁਰਦੁਆਰਾ ਘਨੌਲਾ ਸਾਹਿਬ** | ਇਹ ਗੁਰਦੁਆਰਾ ਕੀਰਤਪੁਰ ਸਾਹਿਬ ਤੋਂ ੧ ਕੋਹ ਪੁਰਬ ਪਾਸੇ ਵਲ ਹੈ। ਨਾਲੇ ਗੁਰੂ ਜੀ ਨੇ ਆਸਾਮ ਦੇ ਰਾਜਾ ਨੂੰ ਪੁਤਰ ਦਾ ਵਰ ਦਿਤਾ ਸੀ, ਫਤਿਹ ਹੋਇਆ, ਉਹ ਵਡਾ ਹੋ ਕੇ ਬਹੁਤੀਆਂ ਭੇਟਾਵਾਂ ਪਾੜਾ ਹਾਥੀ, ਮੇਘ ਅਡੰਬਰ, ਤੰਬੂ ਪੰਜ ਕਲਾ ਪੁਤਲੀ ਚੌਕੀ ਲੈ ਕੇ ਆਇਆ। ਭੀਮ ਚੰਦ ਬੜਾ ਦੁਖੀ ਹੋਇਆ। ਉਸਨੇ ਆਪਣੇ ਪੁਤਰ ਦੇ ਵਿਆਹ ਤੇ ਇਹ ਵਸਤਾਂ ਮੰਗੀਆ ਪਰ ਛਲ ਕਪਟੀ ਜਾਣ ਕੇ ਗੁਰੂ ਜੀ ਨੇ ਉਸ ਨੂੰ ਨਾਹ ਦਿਤੀਆਂ। ਰਾਜਾ ਮੇਦਨੀ ਪ੍ਰਕਾਸ਼ ਆਪਣੇ ਰਾਜ ਵਿਚ ਗੁਰੂ ਮਹਾਰਾਜ ਨੂੰ ਲੈ ਆਇਆ। ਇਥੇ ਨਿਵਾਸ ਕੀਤਾ। |
| 22. | **ਗੁਰਦੁਆਰਾ ਕੋਟਲਾ ਸਾਹਿਬ** | ਇਹ ਅਸਥਾਨ ਰੋਪੜ ਤੋਂ ਦੋ ਕੋਹ ਤੇ ਹੈ। ਅਨੰਦਪੁਰ ਛਡਣ ਸਮੇਂ ਗੁਰੂ ਜੀ ਇਥੇ ਪਠਾਣ ਨਬੀ ਖਾਂ ਗਨੀ ਖਾਂ ਦੇ ਘਰ ਰਹੇ। ਗੁਰੂ ਜੀ ਨੇ ਇਕ ਢਾਲ ਤੇ ਕਟਾਰ ਬਖ਼ਸ਼ੀ ਜੋ ਇਨ੍ਹਾਂ ਦੇ ਘਰ ਵਿਚ ਹੈ। |

| | | |
|---|---|---|
| 23. | **ਗੁਰਦੁਆਰਾ ਭੱਠਾ ਸਾਹਿਬ** | ਰੋਪੜ ਤੋਂ ਚਲ ਕੇ ਵਸਦੀ ਵਰਖਾ ਵਿਚ ਇਥੇ ਆਏ। ਭਠੇ ਉਤੇ ਚੜ੍ਹ ਕੇ ਬਸਤਰ ਸੁਕਾਉਣ ਲਗੇ, ਘੋੜਾ ਭੱਠੇ ਉਪਰ ਚੜ ਗਿਆ, ਸੁੰਮ ਦਾ ਨਿਸ਼ਾਨ ਹੁਣ ਤਕ ਮੌਜੂਦ ਹੈ। ਇਕ ਪ੍ਰੇਮੀ ਨੇ ਘਰ ਦੀ ਜ਼ਮੀਨ ਵੇਚ ਕੇ ਇਸ ਦੀ ਸੇਵਾ ਕੀਤੀ। ਮਗਰੋਂ ਸ. ਹੁਕਮ ਸਿੰਘ ਤੇ ਮਈਆ ਸਿੰਘ ਰਈਸ ਛੱਜਲ ਬਡੀ ਜਿਲਾ ਸ੍ਰੀ ਅੰਮ੍ਰਿਤਸਰ ਨੇ ਸੰਮਤ ੧੯੭੫ ਵਿਚ ਸੇਵਾ ਕਰਾਈ। |
| 24. | **ਗੁਰਦੁਆਰਾ ਸਾਹਿਬ ਪਿੰਡ ਨਾਭਾ** | ਨਾਭਾ ਪਟਿਆਲਾ ਵਿਚ ਪ੍ਰਸਿਧ ਸ਼ਹਿਰ ਛਤ ਬਨੂੜ ਦੇ ਪਾਸ ਹੈ। ਕੋਟਲੇ ਤੋਂ ਆ ਕੇ ਗੁਰੂ ਮਹਾਰਾਜ ਇਕ ਦਿਨ ਇਥੇ ਠਹਿਰੇ। |
| 25. | **ਗੁਰਦੁਆਰਾ ਬਾਉਲੀ ਸਾਹਿਬ** | ਢਕੋਲ ਪਿੰਡ ਨਾਭੇ ਪਿੰਡ ਤੋਂ ਤਿੰਨ ਕੋਹ ਪੂਰਬ ਵਲ ਹੈ। |
| 26. | **ਗੁਰਦੁਆਰਾ ਮੰਜੀ ਸਾਹਿਬ** | ਪਿੰਡ ਨਾਡ ਢਕੋਲੀ ਤੋਂ ਚਾਰ ਕੋਹ ਪਛਮ ਵਲ ਹੈ। ਇਥੇ ਗੁਰੂ ਜੀ ਦੁਪਹਿਰ ਸਮੇਂ ਰਹੇ। ਇਹ ਮੰਜੀ ਸਾਹਿਬ ਪਹਾੜੀ ਦੀ ਟਿੱਬੀ ਉਤੇ ਹੈ। |
| 27. | **ਗੁਰਦੁਆਰਾ ਮੰਜੀ ਸਾਹਿਬ** | ਇਹ ਅਸਥਾਨ ਨਾਡੇ ਤੋਂ ੫ ਕੋਹ ਪੂਰਬ ਪਾਸੇ ਵਲ, ਟੋਡੇ ਪਿੰਡ ਪਹਾੜ ਦੇ ਹੇਠਾਂ ਕੰਡੀ ਵਿਚ ਹੈ। |
| 28. | **ਗੁਰਦੁਆਰਾ ਸਾਹਿਬ ਮਾਣਕ ਟਬਰਾ** | ਟੋਡੇ ਪਿੰਡ ਤੋਂ ਚਲ ਕੇ ਏਥ ਆਏ। ਇਹ ਰਾਣੀ ਰਾਇਪੁਰ ਤੋਂ ਦੋ ਕੋਹ ਪਹਾੜ ਵਲ ਨੂੰ ਹੈ। ਰਾਮਗੜ ਦੇ ਰਾਜੇ ਦਾ ਰਾਜ ਹੈ। |
| 29. | **ਗੁਰਦੁਆਰਾ ਸਾਹਿਬ ਨਾਹਨ ਸਿਰਮੌਰ** | ਰਾਜਾ ਮੇਦਨੀ ਪ੍ਰਕਾਸ਼ ਨੇ ਗੁਰੂ ਜੀ ਨਾਲ ਬਹੁਤ ਪ੍ਰੇਮ ਕੀਤਾ। ਗੁਰੂ ਜੀ ਬਹੁਤ ਦਿਨ ਇਥੇ ਰਹੇ। ਮਹਾਰਾਜਾ ਨਾਹਨ ਆਪ ਜੀ ਦੀ ਬੜੀ ਸੇਵਾ |

| | | |
|---|---|---|
| | | ਕਰਦਾ ਰਿਹਾ। |
| 30. | **ਗੁਰਦੁਆਰਾ ਪਾਉਂਟਾ ਸਾਹਿਬ** | ਇਹ ਅਸਥਾਨ ਨਾਹਨ ਤੋਂ ੨੫ ਕੋਹ ਚੜਦੇ ਪਾਸੇ ਜਮਨਾ ਦੇ ਕਿਨਾਰੇ ਤੇ ਹੈ। ਰਾਜਾ ਮੇਦਨੀ ਪ੍ਰਕਾਸ਼ ਗੁਰੂ ਜੀ ਨੂੰ ਆਪਣਾ ਦੇਸ਼ ਵਿਖਾਉਣ ਲਈ ਇਥੇ ਲੈ ਆਇਆ। ਗੁਰੂ ਜੀ ਇਹ ਜਗਾ ਵੇਖ ਕੇ ਬਹੁਤ ਪ੍ਰਸੰਨ ਹੋਏ। ਏਥੇ ਕਿਲ੍ਹਾ ਬਨਾਉਣ ਦੀ ਆਗਿਆ ਕੀਤੀ। ਰਾਜਾ ਨੇ ਹੁਕਮ ਮੰਨਿਆ ੧੨ ਦਿਨਾਂ ਵਿਚ ਕਿਲਾ ਬਣਵਾ ਦਿਤਾ। ਗੁਰੂ ਜੀ ੬ ਮਹੀਨੇ ਇਥੇ ਰਹੇ। ਕ੍ਰਿਸ਼ਨ ਅਵਤਾਰ ਸ਼ਸਤਰ ਨਾਮ ਮਾਲਾ ਜੋ ਸ੍ਰੀ ਦਸਮ ਗ੍ਰੰਥ ਵਿਚ ਲਿਖੀ ਹੈ, ਏਥੇ ਹੀ ਰਚੇ। ਪੰਜ ਸੌ ਪਠਾਣ ਬੁਧੂ ਸ਼ਾਹ ਸਢੌਰੇ ਵਾਲਾ, ਇਥੇ ਹੀ ਲੈ ਆਇਆ, ਇਥੇ ਹੀ ਰਾਜਾ ਬਿਲਾਸਪੁਰ ਦੀ ਜੰਞ ਰੋਕੀ। |
| 31. | **ਗੁਰਦੁਆਰਾ ਮੰਜੀ ਸਾਹਿਬ** | ਰਾਮ ਰਾਇ ਡੇਹਰਾਦੂਨ ਵਿਚ ਅਤੇ ਗੁਰੂ ਪਾਤਿਸ਼ਾਹ ਪਾਉਂਟਾ ਸਾਹਿਬ ਨਿਵਾਸ ਕਰਦੇ ਸਨ। ਰਾਮ ਰਾਇ ਦਰਸ਼ਨ ਕਰਨ ਆਏ, ਜਮਨਾ ਨਦੀ ਕਿਸ਼ਤੀ ਵਿਚ ਦਰਸ਼ਨ ਤੇ ਬਚਨ ਬਿਲਾਸ ਕੀਤੇ। ਡੇਹਰਾਦੂਨ ਦਰਸ਼ਨ ਦੇਣ ਲਈ ਬੇਨਤੀ ਕੀਤੀ। ਗੁਰੂ ਜੀ ਗਏ, ਦੇਹਰਾਡੂਨ ਬਾਹਰ ਠਹਿਰੇ। ਰਾਮ ਰਾਇ ਮਸੰਦ ਲੈ ਕੇ ਦਰਸ਼ਨ ਨੂੰ ਆਏ। |
| 32. | **ਗੁਰਦੁਆਰਾ ਸਾਹਿਬ ਕਪਾਲ ਮੋਚਨ** | ਪਾਉਂਟਾ ਸਾਹਿਬ ਤੋਂ ਗੁਰੂ ਜੀ ਸ਼ਿਕਾਰ ਖੇਡਦੇ ਹੋਏ ਇਥੇ ਆਏ। ਕਤਕ ਦੀ ਪੂੰਨਿਆ ਦਾ ਮੇਲਾ ਬਹੁਤ ਭਰਿਆ। ਇਹ ਪੁਰਾਤਨ ਜਗਾ ਕੌਰਵਾਂ ਪਾਂਡਵਾਂ ਦੇ ਜੁੱਧ ਦੀ |

| | | |
|---|---|---|
| | | ਯਾਦਗਾਰ ਹੈ। ਪਾਡਵਾਂ ਦਾ ਰਨਮੋਚਨ ਅਤੇ ਸ਼ਿਵਾਂ ਦਾ ਕਪਾਲ ਮੋਚਨ ਹਿੰਦੂਆਂ ਦੇ ਦੋ ਤੀਰਥ ਇਥੇ ਹਨ। |
| 33. | **ਗੁਰਦੁਆਰਾ ਸਾਹਿਬ ਰਿਆਸਤ ਬੂੜੀਆਂ, ਮੈਨ ਦੁਆਬ, ਜਿਲ੍ਹਾ ਅੰਬਾਲਾ** | ਕਪਾਲ ਮੋਚਨ ਤੋਂ ਗੁਰੂ ਜੀ ਬੂੜੀਏ ਆਏ। ਇਕ ਦਿਨ ਸ਼ਹਿਰ ਤੋਂ ਬਾਹਰ ਡੇਰਾ ਕੀਤਾ। |
| 34. | **ਗੁਰਦੁਆਰਾ ਟੋਕਾ ਸਾਹਿਬ** | ਨਾਹਨ ਰਾਜਧਾਨੀ ਤੋਂ ੯ ਕੋਹ ਪਛਮ ਪਾਸੇ ਇਹ ਸਥਾਨ ਹੈ। ਇਥੇ ਗੁਰੂ ਜੀ ਪਉਂਟਾ ਸਾਹਿਬ ਤੋਂ ਆਏ, ੧੨ ਦਿਨ ਨਿਵਾਸ ਕੀਤਾ। ਰੰਗੜਿਆਂ ਨੇ ਗੁਰੂ ਜੀ ਦੀ ਭਾਰ ਬਰਦਾਰੀ ਦੇ ੭ ਊਂਠ ਚੁਰਾਏ ਅਤੇ ਨੇਤਰਾਂ ਤੋਂ ਅੰਨ੍ਹੇ ਹੋਏ, ਚਰਨੀ ਆਣ ਪਏ। ਗੁਰੂ ਜੀ ਨੇ ਬਚਨ ਕੀਤਾ ਕਿ ਤੁਹਾਡੀ ਕੁਲ ਦੇ ਅੰਧੇ ਹੋ ਕੇ ਮਰਨਗੇ ਅਤੇ ਸਦਾ ਹੀ ਵਿਵਹਾਰ ਵਿਚ ਘਾਟਾ ਪਾਉਂਦੇ ਰਹੋਗੇ। |
| 35. | **ਗੁਰਦੁਆਰਾ ਸਾਹਿਬ ਰਾਣੀ ਰਾਇਪੁਰ** | ਟੋਕੇ ਤੋਂ ਚਲ ਕੇ ਗੁਰੂ ਜੀ ਰਾਇਪੁਰ ਆਏ। ਇਹ ਨਗਰ ਟੋਕੇ ਤੋਂ ੯ ਕੋਹ ਤੇ ਜਿਲਾ ਅੰਬਾਲਾ ਵਿਚ ਹੈ। ਰਾਣੀ ਸੰਗਤ ਸਮੇਤ ਗੁਰੂ ਜੀ ਨੂੰ ਕਿਲੇ ਵਿਚ ਲੈ ਗਈ। ਦੀਵਾਨ ਸੁਭਾਇਮਾਨ ਹੋਇਆ। ਰਾਣੀ ਦਾ ਪ੍ਰੇਮ ਵੇਖ ਕੇ ਗੁਰੂ ਜੀ ਨੇ ੧ ਢਾਲ ੧ ਤਲਵਾਰ ਬਖ਼ਸ਼ੀ ਅਤੇ ਬਚਨ ਕੀਤਾ ਇਨ੍ਹਾਂ ਦਾ ਅਦਬ ਰਖਣਾ, ਤੁਹਾਡਾ ਰਾਜ ਭਾਗ ਅਟੱਲ ਰਹੇਗਾ। |
| 36. | **ਗੁਰਦੁਆਰਾ ਸਾਹਿਬ ਖਿਦਰਾ ਬਾਦ** | ਗੁਰੂ ਜੀ ਰਾਣੀ ਦੇ ਰਾਇਪੁਰੋਂ ਅਨੰਦਪੁਰ ਜਾਂਦੇ ਹੋਏ ਏਥੇ ਆਏ, ਇਕ ਰਾਤ ਰਹੇ। |
| 37. | **ਗੁਰਦੁਆਰਾ ਲੋਹਗੜ੍ਹ ਸਾਹਿਬ** | ਗੁਰੂ ਪਾਤਿਸ਼ਾਹ ਜੀ ਨੇ ਅਨੰਦਪਰ ਸਾਹਿਬ ਵਿਖੇ ਲੋਹਗੜ੍ਹ ਕਿਲਾ ਬਣਵਾਇਆ ਅਤੇ ਆਪ ਏਥੇ ਬੇਰੀ |

| | | |
|---|---|---|
| | | ਹੇਠ ਨਿਵਾਸ ਕੀਤਾ। ਗੁਰੂ ਜੀ ਦੇ ਘਰ ਮਹਲ ਮਾਤਾ ਜੀਤੋ ਜੀ ਤੋਂ ਬਾਬਾ ਅਜੀਤ ਸਿੰਘ ਸਾਹਿਬ ਜਨਮੇ। ਇਨ੍ਹਾਂ ਦਾ ਜਨਮ ਸਥਾਨ ਹਵੇਲੀ ਸਾਹਿਬ (ਅਨੰਦਪੁਰ) ਵਿਚ ਹੋਇਆ। |
| 38. | **ਗੁਰਦੁਆਰਾ ਦਮਦਮਾ ਸਾਹਿਬ** | ਲੋਹਗੜ੍ਹ ਸਾਹਿਬ ਦਾ ਕਿਲਾ ਬਣਵਾ ਕੇ ਹਵੇਲੀ ਦੇ ਪਾਸ ਦਮਦਮਾ ਨੌ ਨੇਜੇ ਉਚਾ ਤਿਆਰ ਕਰਾਇਆ, ਜਿਸ ਉਤੇ ਬੈਠ ਕੇ ਗੁਰੂ ਮਹਾਰਾਜ ਫੌਜਾਂ ਦਾ ਆਵਾਗਉਣ ਦੇਖਦੇ ਸਨ। |
| 39. | **ਗੁਰਦੁਆਰਾ ਸਲੂਰੀ ਸਾਹਿਬ** | ਇਹ ਨਗਰ ਸ੍ਰੀ ਅਨੰਦਪੁਰ ਸਾਹਿਬ ਤੋਂ ੨੭ ਕੋਹ ਪਹਾੜ ਵਲ ਹੈ। ਇਥੇ ਰਾਜਾ ਭੀਮ ਚੰਦ ਬਿਲਾਸਪੁਰੀ ਮਦਦ ਲੈਣ ਵਾਸਤੇ ਆਇਆ ਸੀ। ਗੁਰੂ ਮਹਾਰਾਜ ਨਦੌੜ ਜਾਂਦੇ ਹੋਏ ਇਥੇ ਰਹੇ। |
| 40. | **ਗੁਰਦੁਆਰਾ ਨਦੌਣ ਸਾਹਿਬ** | ਨਾਦੌਣ ਜੁੱਧ ਦੀ ਕਥਾ ਗੁਰੂ ਜੀ ਨੇ ਬਚਿਤ੍ਰ ਨਾਟਕ ਵਿਚ ਆਪ ਲਿਖੀ ਹੈ। ਨਦੌਣ ਫਤਹ ਕਰਕੇ ਮੁੜ ਅਨੰਦਪੁਰ ਆਦਿ ਤਾਂ ਸਾਹਿਬਜ਼ਾਦਾ ਜੁਝਾਰ ਸਿੰਘ ਨੇ ਮਾਤਾ ਜੀਤੋ ਜੀ ਦੀ ਕੁੱਖ ਤੋਂ ਜਨਮ ਲਿਆ। ਹਵੇਲੀ ਸਾਹਿਬ ਸ੍ਰੀ ਅਨੰਦਪੁਰ ਜਨਮ ਅਸਥਾਨ ਹੈ। |
| 41. | **ਗੁਰਦੁਆਰਾ ਜਿੰਦਵੜੀ ਸਾਹਿਬ** | ਸ੍ਰੀ ਅਨੰਦਪੁਰ ਤੋਂ ਟੁਰ ਕੇ ਗੁਰੂ ਜੀ ਨੇ ਇਕ ਪਹਿਰ ਇਥੇ ਨਿਵਾਸ ਕੀਤਾ। ਇਹ ਨਗਰ ਅਨੰਦਪੁਰ ਤੋਂ ਪੰਜ ਕੋਹ ਤੇ ਹੈ। |
| 42. | **ਗੁਰਦੁਆਰਾ ਭਲੜੀ ਭਲਾਣ੍ ਸਾਹਿਬ** | ਇਹ ਨਗਰ ਜਿੰਦਵੜੀ ਤੋਂ ਦੋ ਕੋਹ ਹੈ। ਦਿਲਾਵਰ ਖਾਂਨ ਪਠਾਣ ਨੇ ਆਪਣਾ ਪੁਤਰ ਸ੍ਰੀ ਅਨੰਦਪੁਰ ਫਤਹ ਕਰਨ ਵਾਸਤੇ ਭੇਜਿਆ। ਸਿੰਘ |

| | | |
|---|---|---|
| | | ਸੂਰਮਿਆਂ ਦੇ ਹਥ ਵੇਖ ਕੇ ਉਥੋਂ ਨੱਠ ਆਇਆ। ਮੁੜ ਬੜਵਾ ਪਿੰਡ ਉਜਾੜ ਕੇ ਰਾਤ ਡੇਰਾ ਭਲੜੀ ਆਣ ਕੀਤਾ। ਸਿੰਘਾਂ ਨੇ ਇਥੋਂ ਪਠਾਣਾਂ ਨੂੰ ਭਜਾ ਦਿਤਾ। |
| 43. | **ਗੁਰਦੁਆਰਾ ਸਾਹਿਬ ਨੈਣਾ ਦੇਵੀ** | ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਸਿਖ ਸੰਗਤਾਂ ਤੇ ਪਹਾੜੀਆਂ ਨੂੰ ਬੁਲਾ ਕੇ ਇਹ ਬਚਨ ਕਹੇ ਕਿ ਸਾਡੇ ਪਿਤਾ ਸ੍ਰੀ ਤੇਗ ਬਹਾਦਰ ਜੀ ਨੇ ਧਰਮ ਹੇਤ ਆਪਣਾ ਸੀਸ ਦਿਲੀ ਦਿਤਾ, ਆਓ ਇਕਠੇ ਹੋ ਕੇ ਤੁਰਕਾਂ ਦਾ ਨਾਸ਼ ਕਰੀਏ। ਸਾਰੇ ਹਿੰਦੂ ਬੋਲ ਉਠੇ ਕਿ ਤੁਰਕਾਂ ਅਗੇ ਅਸੀਂ ਕੁਝ ਨਹੀਂ ਕਰ ਸਕਦੇ। ਹਾਂ ਇਕ ਉਪਾਉ ਹੈ ਜੋ ਦੁਰਗਾ ਦਾ ਪੂਜਨ ਤੇ ਬਿਧੀ ਪੂਰਬਕ ਹਵਨ ਯੱਗ ਕੀਤਾ ਜਾਵੇ ਤਾਂ ਦੇਵੀ ਪ੍ਰਸੰਨ ਹੋਵੇ ਤਾਂ ਦੁਸ਼ਟਾਂ ਦਾ ਨਾਸ਼ ਹੋਵੇ। ਗੁਰੂ ਸਾਹਿਬ ਨੇ ਬੜਾ ਸਮਝਾਇਆ ਪਰ ਪਹਾੜੀਏ ਤੱਤ ਗਲ ਨਾ ਸਮਝ ਸਕੇ। ਗੁਰੂ ਜੀ ਨੇ ਤਾਂ ਸਾਧਾਰਨ ਗਲ ਕੀਤੀ ਕਿ ਇਹ ਕਪੋਲ ਕਲਪਣਾ ਮੇਟਣ ਲਈ ਪੰਚਾਇਤ ਬਣਾਓ। ਸੰਮਤ ੧੭੧੫ ਅਸੂ ਦੇ ਮਹੀਨੇ ਸਵਾ ਪਹਿਰ ਦਿਨ ਤੋਂ ਕੇਸਗੜ ਸਾਹਿਬ ਜੀ ਤੋਂ ਅੱਧ ਮੀਲ ਚਰਨ ਗੰਗਾ ਤੋਂ ਪਾਰ ਸਾਧੂ ਬ੍ਰਾਹਮਣਾਂ ਨੇ ਜੰਗਲ ਵਿਚ ਯੱਗ ਲਈ ਅਸਥਾਨ ਟੋਲਿਆ, ਇਥੇ ੬ ਮਹੀਨੇ ਹਵਨ ਕਰਦੇ ਰਹੇ। ਜਦੋਂ ਚੇਤਰ ਦੇ ਨੌਰਾਤੇ ਆਏ ਤਾਂ ਗੁਰੂ ਜੀ ਨੇ ਬਚਨ |

| | | |
|---|---|---|
| | | ਕੀਤਾ, ਪੰਡਤਾਂ ਨੂੰ ਬੁਲਾਉ, ਇਨ੍ਹਾਂ ਵਿਚ ਪ੍ਰਸਿਧ ਪੰਡਤ ਕੇਸ਼ੋ ਦਾਸ ਸੀ, ਸਤਿਗੁਰੂ ਜੀ ਦੇ ਹਜ਼ੂਰ ਆ ਕੇ ਨਮਸਕਾਰ ਕੀਤੀ। ਗੁਰੂ ਜੀ ਨੇ ਪੰਡਤ ਪਾਸੋਂ ਸਮਾਚਾਰ ਪੁਛਿਆ ਤਾਂ ਉਸਨੇ ਕਿਹਾ ਕਿ ਹਵਨ ਲਈ ਇਹ ਏਕਾਂਤ ਸਥਾਨ ਹੀ ਚਾਹੀਦਾ ਹੈ ਕਿਉਂਕਿ ਦੇਵਤਿਆਂ ਦੀ ਅਰਾਧਨਾ ਇਕਾਂਤ ਅਸਥਾਨ ਤੇ ਹੁੰਦੀ ਹੈ। ਗੁਰੂ ਜੀ ਨੇ ਕਿਹਾ ਕਿ ਇਕਾਂਤ ਅਸਥਾਨ ਨੈਣਾ ਦੇਵੀ ਪਾਉਂਟਾ ਪਹਾੜ ਹੈ, ਪੰਡਿਤ ਨੇ ਇਸ ਥਾਂ ਨਾਲ ਆਪਣੀ ਸਹਿਮਤੀ ਪ੍ਰਗਟਾਈ। ਪੰਡਤਾਂ ਦਾ ਲਾਣਾ ਉਥੇ ਪੁਜਾ। ਗੁਰੂ ਜੀ ਅਗੇ ਬੇਨਤੀ ਕੀਤੀ, ਸਚੇ ਪਾਤਿਸ਼ਾਹ ਜੀ! ਆਪ ਜੀ ਚਲੋ। ਗੁਰੂ ਜੀ ਨੇ ਇਨ੍ਹਾਂ ਦੀ ਬੇਨਤੀ ਮੰਨ ਕੇ ਸ੍ਰੀ ਅਨੰਦਪੁਰ ਸਾਹਿਬ ਤੋਂ ਹਵਨ ਕੁੰਡ ਤੋਂ ਅਧ ਮੀਲ ਦੀ ਵਿਥ ਉਤੇ ਡੇਰਾ ਤੰਬੂ ਲਾਉਣ ਦੀ ਆਗਿਆ ਦਿਤੀ। ਗੁਰੂ ਜੀ ਨੇ ਛਠ ਵਾਲੇ ਦਿਨ ਪੰਡਤ ਕੇਸ਼ਵ ਨੂੰ ਬੁਲਾ ਕੇ ਪੁਛਿਆ। ਪੰਡਤ ਜੀ ਸਾਲ ਬਿਤੀਤ ਹੋ ਗਿਆ, ਖਰਚ ਵੀ ਬਹੁਤ ਹੋ ਗਿਆ, ਹੁਣ ਦਸੋ ! ਦੁਰਗਾ ਕਦੋਂ ਪ੍ਰਗਟੇਗੀ? ਪੰਡਤ ਬੋਲਿਆ, ਮਹਾਰਾਜ! ਕਲ ਤਿਥ ਸਤਵੀਂ ਹੈ, ਅਵਾਹਨ ਕਰ ਰਹੇ ਹਾਂ, ਪਤਾ ਲਗੇਗਾ ਤਾਂ ਬੇਨਤੀ ਕਰੀਏ। ਤਿੱਥ ਗੁਜਰਿਆਂ ਸਤਵੀਂ ਆਈ, ਗੁਰੂ ਜੀ ਪਾਸ ਪੰਡਤ ਅਗੇ ਬੇਨਤੀ ਕੀਤੀ, ਸਚੇ ਪਾਤਿਸ਼ਾਹ! ਦੁਰਗ ਬਣ ਪ੍ਰਸੰਨ ਹੈ ਅਤੇ ਇਹ ਆਗਿਆ ਹੋਈ |

| | | |
|---|---|---|
| | | ਕਿ ਆਪ ਉਪਕਾਰੀ ਹੋ, ਆਪ ਜੀ ਦਾ ਵਡਾ ਸਾਹਿਬਜ਼ਾਦਾ ਦੁਰਗਾ ਦੀ ਭੇਟਾ ਵਾਸਤੇ ਚਾਹੀਏ। ਗੁਰੂ ਜੀ ਨੇ ਸੁਣ ਕੇ ਬਚਨ ਕੀਤਾ, ਪੰਡਤ ਜੀ! ਆਪ ਉਚ ਜਾਤੀ ਦੇ ਹੋ, ਓਸ ਵਕਤ ਅਸਟਮੀ ਵਾਲੇ ਦਿਨ ਦੁਰਗਾ ਪ੍ਰਗਟ ਹੋਵੇਗੀ। ਅਸੀ ਤੁਹਾਡੇ ਕੋਲ ਹੀ ਹੋਵਾਂਗੇ, ਤੁਸੀਂ ਇਸ਼ਾਰਾ ਕੀਤਾ, ਇਸ਼ਾਰਾ ਕਰਦਿਆਂ ਹੀ ਤੁਹਾਡੇ ਚੋਂ ਇਕ ਪੰਡਤ ਨੂੰ ਝਟਕਾ ਦੇਵਾਂਗੇ। ਦੇਵੀ ਪ੍ਰਸੰਨ ਹੋਵੇਗੀ। ਪੰਡਤਾਂ ਨੇ ਇਹ ਗਲ ਸੁਣ ਕੇ ਆਪਣੀ ਜਾਨ ਦੀ ਪੈ ਗਈ। ਓਹ ਸਤਵੀਂ ਨੂੰ ਹੀ ਭਜ ਗਏ। ਹਵਨ ਕੁੰਡ ਦੇ ਪਾਸ ਘਿਉ ਆਦਿ ਜਿਤਨੀ ਸਮਗਰੀ ਖ਼ਰਾਬ ਕੀਤੀ ਹੋਈ ਪਈ ਸੀ, ਆਗਿਆ ਕੀਤੀ ਕਿ ਅਗ ਵਿਚ ਹੀ ਪਾ ਦਿਉ ਕਿਉਂਕਿ ਇਹ ਕਿਸੇ ਕੰਮ ਦੇ ਜੋਗ ਨਹੀਂ। ਸਾਰੀ ਸਮਗ੍ਰੀ ਅਗਨ ਵਿਚ ਪਈ ਬਲ ਉਠੀ। ਗੁਰੂ ਜੀ ਸ੍ਰੀ ਅਨੰਦਪੁਰ ਆ ਗਏ। ਸੰਗਤਾਂ ਦੇ ਪੁਛਣ ਉਤੇ ਸ੍ਰੀ ਸਾਹਿਬ ਮਿਆਨੋ ਕਢ ਕੇ ਬਚਨ ਕੀਤਾ–<br>ਜਹੀ ਦੁਸ਼ਟ ਦਮਨੀ ਭਗੌਤੀ ਕਹਾਵੈ॥<br>ਰਹੇ ਮਿਆਨ ਮਧੰ ਸਭੇ ਦੁਸ਼ਟ ਘਾਵੈ॥<br>ਹਿੰਦੂਆਂ ਦੀ ਬੇਅਰਥ ਕਲਪਨਾ ਦਾ ਪਾਜ ਖੋਲ ਦਿਤਾ ਅਤੇ ਫੁਰਮਾਨ ਕੀਤਾ, ਹੁਣ ਅਕਾਲ ਪੁਰਖ ਦੀ ਆਗਿਆ ਨਾਲ ਪੰਥ ਖ਼ਾਲਸਾ ਸਾਜ ਕੇ ਜੁਲਮ ਦਾ ਨਾਸ਼ ਕੀਤਾ ਜਾਵੇਗਾ। ਗੁਰੂ ਜੀ ਦੇ ਪਉਏ,ਸਰਬਲੋਹ ਦੀ ਮਾਲਾ ਅਤੇ ੧ ਚਕਰ ਇਥੇ ਪੰਡਿਆ ਪਾਸ ਹੈ। |

| | | |
|---|---|---|
| 44. | **ਗੁਰਦੁਆਰਾ ਸ੍ਰੀ ਕੇਸਗੜ੍ਹ ਸਾਹਿਬ** | ਸ੍ਰੀ ਅਨੰਦਪੁਰ ਸਾਹਿਬ ਵਿਚ ਇਹ ਦਸਮੇਸ਼ ਗੁਰੂ ਜੀ ਦਾ ਪ੍ਰਸਿਧ ਅਸਥਾਨ ਹੈ ਕਿਉਂਕਿ ਖਾਲਸਾ ਪੰਥ ਦੀ ਸਾਜਨਾ ਪਹਿਲੀ ਵੈਸਾਖ ਸੰਮਤ ੧੭੫੬ ਨੂੰ ਇਥੇ ਹੋਈ ਸੀ। ਪੰਜ ਪਿਆਰਿਆਂ ਦੀ ਪਰਖ, ਪੰਜ ਕਕਾਰ, ਕੇਸ, ਕੰਘਾ, ਕ੍ਰਿਪਾਨ, ਕਛ, ਕੜਾ, ਸਰਬ ਲੋਹ ਦੇ ਖੰਡੇ ਬਾਟੇ ਵਿਚ ਅੰਮ੍ਰਿਤ ਤਿਆਰ ਕਰਨ ਵਾਲਾ ਸਾਰਾ ਕੌਤਕ ਇਸੇ ਅਸਥਾਨ ਤੇ ਹੋਇਆ ਸੀ। ਗੁਰਸਿਖਾਂ ਨੂੰ ਗੁਰਮੰਤ੍ਰ ਵਾਹਿਗੁਰੂ ਧਿਆਨ ਦੀ ਦਾਤ ਵੀ ਇਥੋਂ ਹੀ ਪ੍ਰਾਪਤ ਹੋਈ ਸੀ। ਬਜਾਏ ਬਹੁਤ ਰਹਿਤਨਾਮਿਆਂ ਨੂੰ ਵਾਚਣ ਦੇ, 'ਸਿੱਖ ਰਹਿਤ ਮਰਯਾਦਾ' ਪੁਸਤਕ ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਪ੍ਰਕਾਸ਼ਤ ਕਰਵਾਈ ਹੈ, ਵਰਤਮਾਨ ਓਹੋ ਹੀ ਸਭ ਗੁਰਸਿਖ ਮਾਈ ਭਾਈ ਤੇ ਲਾਗੂ ਮੰਨੀ ਜਾਂਦੀ ਹੈ।<br>ਹਾਂ, ਸ੍ਰੀ ਕੇਸਗੜ੍ਹ ਸਾਹਿਬ ਦੇ ਅਸਥਾਨ ਉਤੇ ਹੇਠ ਲਿਖੇ ਇਤਿਹਾਸਕ ਸ਼ਸਤਰ ਆਦਿ ਮੌਜੂਦ ਹਨ-<br>੧. ਸੱਪ ਦੇ ਸਰੂਪ ਵਰਗੀ ਨਾਗਨੀ ਬਰਛੀ ਚਾਰ ਹਥ ਲੰਮੀ ਵਜਨ ੨੫ ਸੇਰ ਪੱਕਾ।<br>੨. ਇਕ ਕਰਪਾ ਸ਼ਸਤਰ ਬਹੁਤ ਤਿਖਾ, ਹੇਠਾਂ ਜ਼ਮੀਨ ਵਿਚ ਗੱਡਣ ਵਾਸਤੇ ਲੋਹੇ ਦਾ ਕਿਲਾ ਹੈ। ਇਸ ਦੇ ਵਿਚਕਾਰ ਬੰਦੂਕ ਦੀ ਗੋਲੀ ਲਗੀ ਹੋਈ ਹੈ। ਰਾਜੇ ਜਸਵਾਲੀਏ ਨੇ ਮਸਤ ਹਾਥੀ ਨੂੰ ਲੋਹਗੜ ਦੇ ਕਿਲੇ ਦਾ ਦਰਵਾਜਾ ਤੋੜਨ ਵਾਸਤੇ |

| | | |
|---|---|---|
| | | ਭੇਜਿਆ ਸੀ। ਬਚਿਤ੍ਰ ਸਿੰਘ ਜੀ ਰਠੌਰ ਨੇ ਹਾਥੀ ਦੇ ਮੱਥੇ ਵਿਚ ਸ਼ਸਤ੍ਰ ਮਾਰ ਕੇ ਭਜਾ ਦਿਤਾ ਸੀ।<br>੩. ਦੁਧਾਰਾ ਖੰਡਾ ਤਿੰਨ ਹੱਥ ਲੰਮਾ, ਉਪਰ ਅਰਬੀ ਵਿਚ ਲਿਖਿਆ ਹੈ ਤੋਲ ੧੫ ਸੇਰ ਪੱਕਾ।<br>੪. ਕੋਤੀ ਜਾਂ ਛੋਟਾ ਖੰਡਾ ੧<br>੫. ਬਿਛੂਆ ਇਸ ਨੂੰ ਜਮਦਾੜਈ ਆਖਦੇ ਹਨ-੧<br>੬. ਕਟਾਰ ਬਹੁਤ ਤਿੱਖਾ ਅਤੇ ਸੁੰਦਰ ਤੋਲ ੨½ ਸੇਰ ਦਾ<br>੭. ਦੋ ਤੋਪਾਂ ਜੋ ਬਰਜਾਤ ਹੋਦ ਕਾਰਨ ਦੀਵਾਰ ਚੋਂ ਨਿਕਲੀਆਂ ਸਨ ਜਿਨਾਂ ਉਤੇ ਨਉ ਲਿਖੇ ਹੋਏ ਹਨ- ਜੁਆਲਾ ਮੁਖੀ ਨੈਣਾ ਦੇਵੀ। |
| 45. | **ਗੁਰਦੁਆਰਾ ਸਾਹਿਬ ਨਿਰਮੋਹ ਗੜ੍ਹ** | ਇਹ ਗੁਰ ਅਸਥਾਨ ਅਨੰਦਪੁਰ ਤੋਂ ੭ ਕੋਹ ਅਤੇ ਕੀਰਤਪੁਰ ਤੋਂ ਦੋ ਕੋਹ ਪੂਰਬ ਦੇ ਪਾਸੇ, ਚੰਗੇ ਮੈਦਾਨ ਵਿਚ ਹੈ। ਇਥੇ ਸ਼ਸਤਰ ਵਿਦਿਆ ਆਦਿ ਸਿਖਾਉਂਦੇ ਸਨ। ਇਸੇ ਥਾਂ ਤੇ ਗਊ ਆਟੇ ਦੀ ਤੇ ਗੰਗਾਜਲੀ, ਚਿਠੀ ਕਸਮ ਰਾਮ ਦੀ। ਇਕ ਵਾਰ ਆਪ ਅਨੰਦਪੁਰ ਛੋੜ ਜਾਓ, ਮੁੜ ਆ ਕੇ ਵਾਸਾ ਕਰੋ। ਇਥੇ ਗੁਰੂ ਜੀ ਨੇ ੨ ਮਹੀਨੇ ਦੋ ਦਿਨ ਨਿਵਾਸ ਕੀਤਾ, ਮੁੜ ਅਨੰਦਪੁਰ ਆਏ, ਮਾਤਾ ਜੀ ਨਾਲ ਗੁਰਮਤਾ ਕਰਕੇ ਇਥੇ ਨਿਵਾਸ ਕੀਤਾ। |
| 46. | **ਗੁਰਦੁਆਰਾ ਸਾਹਿਬ ਬਸਾਲੀ** | ਗੁਰੂ ਜੀ ਨਿਰਮੋਹ ਗੜ੍ਹ ਤੋਂ ਅਨੰਦਪੁਰ ਆਏ। ਇਥੇ ਬਸਾਲੀ ਵਾਲਾ ਰਾਜਾ ਆਪਣੀ ਰਾਜਧਾਨੀ ਵਿਚ ਲੈ ਗਿਆ। ਰਾਜਾ ਦਾ ਪ੍ਰੇਮ ਵੇਖ ਕੇ ੧੫ ਦਿਨ ਇਥੇ ਨਿਵਾਸ ਕੀਤਾ। ਇਹ ਗੁਰਦੁਆਰਾ ਅਨੰਦਪੁਰ |

| | | |
|---|---|---|
| | | ਤੋਂ ੯ ਕੋਹ ਦਖਣ ਵਲ ਹੈ। |
| 47. | **ਗੁਰਦੁਆਰਾ ਸਾਹਿਬ ਬਭੌਰ** | ਇਹ ਅਸਥਾਨ ਅਨੰਦਪੁਰ ਸਾਹਿਬ ਤੋਂ ੧੨ ਕੋਹ ਪਛਮ ਵਲ ਹੈ। ਰਾਓ ਨੇ ਬਹੁਤ ਬੇਨਤੀ ਕੀਤੀ। ਗੁਰੂ ਜੀ ੨ ਮਹੀਨੇ ੧੭ ਦਿਨ ਇਥੇ ਰਹੇ। ਅਕਾਲ ਉਸਤਤਿ ਰਚੀ। ਕੁਝ ਦਿਨ ਮਹਾਰਾਜ ਪਹਾੜ ਦੀ ਗੁਫਾ ਵਿਚ ਰਾਤ ਦਿਨ ਰਹੇ। ਏਥੇ ਹੀ ਚੋਜੀ ਗੁਰੂ ਜੀ ਨੇ ਚੌਪਈ ਉਚਾਰਨ ਕੀਤੀ ਜੋ ਪਥਰ ਦੀ ਸਿਲਾ ਉਤੇ ਲਿਖੀ ਹੋਈ ਹੈ। ਇਸਦਾ ਨਾਮ ਗੁਫਾ ਗੁਰੂ ਕੀ ਹੈ। ਇਹ ਚੌਪਈ 'ਹਮਰੀ ਕਰੋ ਹਾਥ ਦੈ ਰਛਾ' ਤੋਂ ਆਰੰਭ ਕਰ, ਅੜਿਲ ੩੨ ਲਿਖੀ ਹੋਈ ਹੈ। |
| 48. | **ਗੁਰਦੁਆਰਾ ਪਲਾਹ ਸਾਹਿਬ** | ਗੁਰੂ ਜੀ ਬਭੌਰ ਤੋਂ ਏਥੇ ਆਏ। ਇਹ ਗੁਰਦੁਆਰਾ ਬਭੌਰ ਤੋਂ ੨ ਕੋਹ ਤੇ ਪਛਮ ਪਾਸੇ ਹੈ। |
| 49. | **ਗੁਰਦੁਆਰਾ ਖੇੜਾ ਕਲਮੋਟ ਸਾਹਿਬ** | ਬਭੌਰ ਮਾਝੇ, ਦੁਆਬੇ ਆਦਿ ਦੇਸ਼ਾਂ ਤੋਂ ਗੁਰੂ ਜੀ ਦੇ ਦਰਸ਼ਨ ਕਰਨ ਲਈ ਸੰਗਤ ਨੂੰ ਇਥੇ ਰਹਿਣ ਵਾਲੇ ਰੰਘੜ ਗੁਜਰਾਂ ਨੇ ਲੁਟ ਲਿਆ। ਸਿੱਖਾਂ ਦਾ ਦੁੱਖ ਨਾ ਸਹਾਰਦੇ ਹੋਏ ਗੁਰੂ ਜੀ ਨੇ ਜੁੱਧ ਕੀਤਾ। ਜਿਹੜੇ ਤ੍ਰਾਹ ਤ੍ਰਾਹ ਕਰ ਸ਼ਰਨ ਆਏ, ਉਨ੍ਹਾਂ ਨੂੰ ਬਖ਼ਸ਼ ਦਿੱਤਾ। |
| 50. | **ਗੁਰਦੁਆਰਾ ਸਾਹਿਬ ਸੱਦੀਆਲ** | ਖੇੜੇ ਕਲਮੋਟ ਦੇ ਲੁਟੇਰਿਆਂ ਨੂੰ ਸਮਝ ਕੇ ਮਹਾਰਾਜ ਇਥੇ ਆਏ। ਇਹ ਖੇੜੇ ਕਲਮੋਟ ਤੋਂ ੩ ਕੋਹ ਪਹਾੜ ਵਲ ਹੈ। |
| 51. | **ਗੁਰਦੁਆਰਾ ਸਾਹਿਬ ਸ੍ਰੀ ਅਨੰਦਪੁਰ ਸਾਹਿਬ** | ਕਲਮੋਟ ਦਾ ਜੁੱਧ ਜਿਤ ਕੇ ਗੁਰੂ ਜੀ ਫਿਰ ਅਨੰਦਪੁਰ ਸਾਹਿਬ ਆਏ। ਸੰਮਤ ੧੭੫੭ ਮਾਘ ਦੀ ਐਤਵਾਰ, |

| | | |
|---|---|---|
| | | ਰੁਹਤਾਸ ਦੇ ਰਹਿਣ ਵਾਲੇ ਅੰਮ੍ਰਿਤ ਵੇਲੇ ਆਸਾ ਕੀ ਵਾਰ ਦਾ ਭੋਗ ਪੈਣ ਮਗਰੋਂ ਮਾਤਾ ਸਾਹਿਬ ਕੌਰ ਜੀ ਦੇ ਪਿਤਾ ਜੀ ਨੇ ਬੇਨਤੀ ਕੀਤੀ ਕਿ ਮੈਂ ਆਪਣੀ ਬੇਟੀ ਜਨਮ ਸਮੇਂ ਆਪ ਦੀ ਦਾਸੀ ਕਰ ਚੁਕਾ ਹਾਂ, ਹੁਣ ਹਾਜ਼ਰ ਹੈ, ਗੁਰੂ ਜੀ ਨੇ ਸੰਗਤੀ ਗੁਰਮਤੇ ਅਨੁਸਾਰ ਅਨੰਦ ਕਾਰਜ ਕਰ ਮਹਲ ਬਨਾਇ। ਇਹ ਕਾਰਜ ਭਾਈ ਮਨੀ ਸਿੰਘ ਨੇ ਕਰਵਾਇਆ। |
| 52. | **ਗੁਰਦੁਆਰਾ ਰੁਆਲ (ਰਵਾਲ) ਸਰ ਸਾਹਿਬ** | ਇਹ ਪੁਰਾਤਨ ਤੀਰਥ ਹੈ। ਇਥੇ ਜਲ ਉਤੇ ਪਹਾੜ ਤਰਦੇ ਹਨ। ਬਾਈ ਧਾਰ ਮੰਡੀ ਵਾਲਾ ਰਾਜਾ ਗੁਰੂ ਜੀ ਨੂੰ ਮੰਡੀ ਨਾਲ ਲੈ ਕੇ ਆਇਆ। |
| 53. | **ਗੁਰਦੁਆਰਾ ਸਾਹਿਬ ਮੰਡੀ ਰਾਜਧਾਨੀ** | ਇਹ ਗੁਰ ਅਸਥਾਨ ਬਿਆਸਾ ਦਰਯਾ ਦੇ ਕਿਨਾਰੇ ਤੇ ਹੈ। ਰੁਆਲਸਰੋਂ ਆ ਕੇ ਗੁਰੂ ਜੀ ਇਥੇ ਠਹਿਰੇ। ਰਾਜਾ ਮੰਡੀ ਪ੍ਰੇਮ ਭਾਵਨਾ ਨਾਲ ਸਤਿਗੁਰੂ ਜੀ ਨੂੰ ਮਹਿਲਾਂ ਵਿਚ ਲੈ ਗਿਆ। ਇਸ ਦਾ ਸਾਰਾ ਪਰਵਾਰ ਗੁਰੂ ਜੀ ਦਾ ਸਿੱਖ ਬਣਿਆ। |
| 54. | **ਗੁਰਦੁਆਰਾ ਕਮਲਾਹ ਗੜ੍ਹ** | ਇਥੇ ਰਾਜਾ ਦੇ ਵਡਿਆਂ ਦਾ ਕਿਲ੍ਹਾ ਹੈ। ਗੁਰੂ ਜੀ ਨੂੰ ਇਹ ਕਿਲ੍ਹਾ ਵਿਖਾਉਣ ਲਈ ਮੰਡੀ ਤੋਂ ਇਥੇ ਲੈ ਆਇਆ। ਇਸ ਕਿਲ੍ਹੇ ਕਮਲਾਹ ਗੜ੍ਹ ਤੋਂ ਅੱਧ ਮੀਲ ਉਤੇ ਇਕ ਕਿਲ੍ਹਾ ਬਣਾਇਆ, ਨਾਮ ਗੋਬਿੰਦ ਗੜ੍ਹ ਰਖਿਆ, ਤਿੰਨ ਮਹੀਨੇ ਏਥੇ ਰਹੇ। ੫੦੦ ਸਿੱਖਾਂ ਨੂੰ ਇਥੇ ਰਹਿਣ ਦੀ ਆਗਿਆ ਕੀਤੀ। |
| 55. | **ਗੁਰਦੁਆਰਾ** | ਸ੍ਰੀ ਅਨੰਦਪੁਰ ਸਾਹਿਬ ਜੀ ਤੋਂ ਇਕ |

| | | |
|---|---|---|
| | **ਅਗੰਮਪੁਰ ਸਾਹਿਬ** | ਕੋਹ ਪਛਮ ਪਾਸੇ ਚਰਨ ਗੰਗਾ ਨਦੀ ਦੇ ਕਿਨਾਰੇ ਅਗੰਮਪੁਰ ਜਾਂ ਅਗਮਗੜ੍ਹ ਅਸਥਾਨ ਹੈ। ਇਥੇ ਹੀ ਮਾਤਾ ਜੀਤੋ ਜੀ ਜੋਤੀ ਜੋਤਿ ਸਮਾਏ। ਏਥੇ ਅੰਗੀਠਾ ਹੈ। |
| 56. | **ਗੁਰਦੁਆਰਾ ਸਾਹਿਬ ਰੋਪੜ ਸ਼ਹਿਰ** | ਸ੍ਰੀ ਅਨੰਦਪੁਰ ਤੋਂ ਟੁਰੇ ਤੇ ਸ੍ਰੀ ਪਾਉਂਟਾ ਸਾਹਿਬ ਜੀ ਨੂੰ ਜਾਂਦੇ ਹੋਏ ਸਤਿਗੁਰੂ ਜੀ ਇਥੇ ਇਕ ਦਿਨ ਰਹੇ। |
| 57. | **ਗੁਰਦੁਆਰਾ ਸਾਹਿਬ ਕਰਾ ਪਿੰਡ** | ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਏ। ਇਨ੍ਹਾਂ ਅਸਥਾਨਾਂ ਦੇ ਪਾਸ ਹੀ ਦਸਮੇਸ਼ ਪਿਤਾ ਜੀ ਨੇ ਨਿਵਾਸ ਕੀਤਾ। ਇਥੇ ਆਪ ਦੋ ਦਿਨ ਰਹੇ। |
| 58. | **ਗੁਰਦੁਆਰਾ ਸਾਹਿਬ ਪਿੰਡ ਸਿਆਣ** | ਇਹ ਅਸਥਾਨ ਕਰੇ ਪਿੰਡ ਤੋਂ ੩ ਕੋਹ ਦਖਣ ਦੇ ਪਾਸੇ ਹੈ। ਸੰਮਤ ੧੭੬੧ ਫਗਣ ਦੇ ਮਹੀਨੇ ਵਿਚ ਇਥੇ ਹੀ ਸਯਦ ਭੀਖਨ ਖਾਂ ਫ਼ਕੀਰ ਘੜਾਮ ਦੇ ਰਹਿਣ ਵਾਲਾ ਗੁਰੂ ਜੀ ਨੂੰ ਮਿਲਿਆ। |
| 59. | **ਗੁਰਦੁਆਰਾ ਸਾਹਿਬ ਦੂਸਰਾ** | ਜਦੋਂ ਗੁਰੂ ਜੀ ਨੇ ਏਥੇ ਨਗਰ ਵਿਚ ਦਰਸ਼ਨ ਦਿਤਾ ਤਾਂ ਭਾਈ ਲੋਕ ਰਾਮ ਗੁਰੂ ਮਹਾਰਾਜ ਜੀ ਦੇ ਚਰਨਾ ਦੀ ਧੂੜ ਲੈਣ ਲਈ ਆਪਣੀ ਜ਼ਮੀਨ ਵਿਚ ਗੁਰਦੁਆਰਾ ਬਣਾ ਕੇ ਪੂਜਨ ਕੀਤਾ। |
| 60. | **ਗੁਰਦੁਆਰਾ ਸਾਹਿਬ ਪਹੋਆ** | ਇਹ ਅਸਥਾਨ ਪੁਲ ਦੇ ਪਾਸ ਹੈ। ਪੁਜਾਰੀ ਸਿੱਖ ਹਨ। |
| 61. | **ਗੁਰਦੁਆਰਾ ਜੋਤੀ ਸਰ ਸਾਹਿਬ** | ਥਨੇਸਰ ਸਾਹਿਬ ਤੋਂ ੩ ਕੋਹ ਪਛਮ ਵਲ ਹੈ। ਇਥੇ ਕ੍ਰਿਸ਼ਨ ਜੀ ਨੇ ਅਰਜਨ ਨੂੰ ਗੀਤਾ ਸੁਣਾਈ ਸੀ। |

| | | |
|---|---|---|
| | | ਪਹੋਏ ਜਾਂਦੇ ਹੋਏ ਗੁਰੂ ਜੀ ੧ ਰਾਤ ਇਥੇ ਰਹੇ। |
| 62. | **ਗੁਰਦੁਆਰਾ ਥਨੇਸਰ ਸਾਹਿਬ** | ਇਥੇ ਗੁਰੂ ਜੀ ਪਾਸ ਇਕ ਮਾਈ ਨੇ ਬੇਨਤੀ ਕੀਤੀ, ਆਪਣੇ ਘਰ ਲੈ ਗਈ। ਸੰਮਤ ੧੭੬੨ ਮਨੀ ਰਾਮ ਬ੍ਰਾਹਮਣ ਨੇ ਪ੍ਰੇਮ ਕੀਤਾ, ਗੁਰੂ ਜੀ ਨੇ ਇਸ ਨੂੰ ਹੁਕਮਨਾਮਾ ਬਖ਼ਸ਼ਿਆ ਜੋ ਮਨੀ ਰਾਮ ਦੀ ਬੰਸ ਪਾਸ ਹੈ। |
| 63. | **ਗੁਰਦੁਆਰਾ ਸਾਹਿਬ ਬੂਰ ਮਾਜਰਾ** | ਥਨੇਸਰੋਂ ਟੂਰ ਕੇ ਇਥੇ ਆਏ। ਇਹ ਪਿੰਡ ਰੋਪੜ ਤੋਂ ਚਾਰ ਕੋਹ ਪਛਮ ਪਾਸੇ ਹੈ। ਇਥੇ ਘੋੜੇ ਤੋਂ ਉਤਰ ਕੇ ਆਪ ਜੀ ਨੇ ਜਲ ਛਕਿਆ। ਇਥੇ ਹੀ ਇਨ੍ਹਾਂ ਨੂੰ ਵੇਖ ਕੇ ਇਕ ਰੰਘੜ ਨੇ ਪਾਤਸ਼ਾਹੀ ਫ਼ੌਜ ਪਾਸ ਜਾ ਖ਼ਬਰ ਕੀਤੀ ਕਿ ਗੁਰੂ ਜੀ ਚਮਕੌਰ ਪਿੰਡ ਨੂੰ ਜਾ ਰਹੇ ਹਨ। |
| 64. | **ਗੁਰਦੁਆਰਾ ਸਾਹਿਬ ਚਮਕੌਰ** | ਬੂਰ ਮਾਜਰੇ ਤੋਂ ਟੂਰ ਕੇ ਗੁਰੂ ਜੀ ਇਥੇ ਪਹੁੰਚੇ ਅਤੇ ਪਾਤਸ਼ਾਹੀ ਲਸ਼ਕਰ ਟਿੱਡੀ ਦਲ ਦੀ ਤਰ੍ਹਾਂ ਇਥੇ ਆ ਪੁਜਾ। ਪਹਿਲਾਂ ਗੁਰੂ ਜੀ ਬਾਹਰ ਬਾਗ਼ ਵਿਚ ਉਤਰੇ, ਬੇਸ਼ੁਮਾਰ ਟਿੱਡੀ ਦਲ ਵੇਖ ਕੇ ਨਗਰ ਵਿਚ ਕਿਲ੍ਹਾ ਜਾ ਰੋਕਿਆ, ਚਾਰੇ ਪਾਸੇ ਸਿੰਘ ਸਾਵਧਾਨ ਕਰ ਦਿਤੇ। ਇਕ ਪਾਸੇ ਆਪ ਬਾਰੀ ਵਿਚ ਬੈਠੇ ਦੇਖ ਰਹੇ ਸਨ। ੩੫ ਸਿੰਘ ਮੁਗਲਾਂ ਦੀਆਂ ਅਨੇਕਾਂ ਫ਼ੌਜਾਂ ਨੂੰ ਮਾਰ ਕੇ ਸ਼ਹੀਦ ਹੋ ਗਏ। ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਨੇ ਫ਼ੌਜਾਂ ਨੂੰ ਮਾਰ ਮਾਰ ਕੇ ਭਜਾਇਆ। ਫਿਰ ਪਿਤਾ ਦੀ ਆਗਿਆ ਲੈ ਕੇ ਮੈਦਾਨ ਵਿਚ ਜੁਧ ਭੂਮੀ ਵਿਚ ਰਾਤ ਨੂੰ ਸ਼ਹੀਦੀ |

| | | |
|---|---|---|
| | | ਪਾ ਗਏ। ਪੰਜਾਂ ਸਿੰਘਾਂ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਆਪ ਜੀ ਪੰਥ ਦਾ ਮੂਲ ਹੋ, ਇਸ ਜਗ੍ਹਾ ਤੋਂ ਟੁਰ ਜਾਉ। ਗੁਰੂ ਜੀ ਨੂੰ ਬਹੁਤ ਵਾਰੀ ਬੇਨਤੀ ਕੀਤੀ ਪਰ ਬਾਰ ਬਾਰ ਸਿੰਘਾਂ ਦੇ ਕਹਿਣ ਤੇ ਸੰਤ ਸਿੰਘ ਜੀ ਨੂੰ ਆਪਣੀ ਪੋਸ਼ਾਕ ਪਹਿਨਾਈ, ਕਲਗੀ ਸਜਾਇ, ਗਦੀ ਬਿਠਾਇਆ, ਆਪ ਕਿਲ੍ਹੇ ਚੋਂ ਨਿਕਲ ਗਏ। ਭਾਈ ਸਾਹਿਬ ਤੀਰਾਂ ਦੀ ਬਰਖਾ ਕਰਦੇ ਹੋਏ ਥੋੜੀ ਦੇਰ ਮਗਰੋਂ ਸ਼ਹੀਦ ਹੋਏ। |
| 65. | **ਗੁਰਦੁਆਰਾ ਸਾਹਿਬ ਜੰਡ** | ਇਹ ਨਗਰ ਚਮਕੌਰ ਸਾਹਿਬ ਤੋਂ ਤਿੰਨ ਕੋਹ ਦਖਣ ਪਾਸੇ ਹੈ। ਰਾਤ ਗੁਰੂ ਜੀ ਨੂੰ ਮਹੀਆਂ ਚਰਾਣ ਵਾਲੇ ਗੁਜਰ ਨੇ ਦੇਖ ਲਿਆ, ਓਹ ਬੋਲਿਆ ਗੁਰੂ ਜਾਂਦਾ ਹੈ। ਗੁਰੂ ਸਾਹਿਬ ਨੇ ਉਸ ਨੂੰ ਨੇੜੇ ਬੁਲਾ ਕੇ ਪੰਜ ਮੋਹਰਾਂ ਦਿਤੀਆਂ ਤੇ ਕਿਹਾ ਚੁਪ ਰਹੋ। ਥੋੜੀ ਦੂਰ ਗੁਰੂ ਜੀ ਪਹੁੰਚੇ, ਫੇਰ ਉਹ ਉਚੀ ਉਚੀ ਬੋਲਿਆ, ਗੁਰੂ ਜਾਂਦਾ ਹੈ। ਇਹ ਆਖ ਕੇ ਗੁਰੂ ਜੀ ਨੇ ਉਸ ਦੇ ਸਜੇ ਹੱਥ ਦਾ ਧੱਪਾ ਮਾਰਿਆ, ਉਹ ਚੁੱਪ ਹੋ ਗਿਆ, ਗੁਰੂ ਜੀ ਦੂਜੇ ਰਸਤੇ ਨੂੰ ਟੁਰ ਪਏ। |
| 66. | **ਗੁਰਦੁਆਰਾ ਝਾੜ ਸਾਹਿਬ ਜੀ ਬਹਲੋਲਪੁਰ** | ਜੰਡ ਤੋਂ ਤਿੰਨ ਕੋਹ ਦਰਯਾ ਸਤਲੁਜ ਦੇ ਕਿਨਾਰੇ ਉਤੇ ਚੜ੍ਹ ਅਗੇ ਤੁਰ ਪਏ। ਚਮਕੌਰ ਸਾਹਿਬ ਤੋਂ ਚਾਰ ਕੋਹ ਪਛਮ ਪਾਸੇ ਬਹਲੋਲਪੁਰ ਹੈ। |
| 67. | **ਗੁਰਦੁਆਰਾ ਮੰਜੀ ਸਾਹਿਬ, ਪੁਆੜ ਨਗਰ** | ਬਹਲੋਲਪੁਰ ਤੋਂ ਇਥੇ ਆਏ, ਝਾੜ ਸਾਹਿਬ ਤੋਂ ਡੇਢ ਕੋਹ ਦਖਣ ਦੇ ਪਾਸੇ ਇਹ ਅਸਥਾਨ ਹੈ। ਇਥੇ ਗੁਰੂ ਜੀ ਨੇ ਕੰਘਾ ਕੀਤਾ ਤੇ ਦਸਤਾਰ ਸਜਾਈ |

| | | |
|---|---|---|
| | | ਇਹ ਪਿੰਡ ਰੰਘੜਾਂ ਦਾ ਹੈ। |
| 68. | **ਗੁਰਦੁਆਰਾ ਸਾਹਿਬ ਮਾਛੀਵਾੜਾ** | ਪੁਆੜ ਤੋਂ ਨੰਗੀ ਪੈਰੀਂ ਚਲ ਕੇ ਇਥੇ ਆਏ, ਪਿਆਸ ਲਗੀ, ਖੂਹ ਦੀ ਟਿੰਡ ਖੋਹਲ ਜਲ ਛਕਿਆ, ਕਮਰ ਕਸਾ ਖੋਲਿਆ, ਖਿਦਰਾਣੇ ਢੀਂਮ ਰਖੀ, ਉਪਰ ਬਸਤ੍ਰ ਲੈ, ਚੋਜੀ ਪ੍ਰੀਤਮ ਜੀ ਬਿਰਾਜੇ। ਪਿਛੋਂ ਤਿੰਨ ਸਿਖ ਭਾ. ਮਾਨ ਸਿੰਘ, ਭਾ. ਦਇਆ ਸਿੰਘ ਤੇ ਭਾ. ਧਰਮ ਸਿੰਘ ਚਮਕੌਰ ਸਾਹਿਬ ਤੋਂ ਗੁਰੂ ਜੀ ਦੀ ਬੇਨਤੀ ਮੰਨ, ਰਾਹੋ ਰਾਹ ਟੁਰ ਗਏ। ਫਿਰ ਲਭਦੇ ਲਭਦੇ ਏਥੇ ਪਹੁੰਚੇ। ਗੁਰੂ ਜੀ ਚਾਦਰ ਤਾਣ ਕੇ ਬਿਰਾਜੇ ਵੇਖਿਆ, ਚਰਨਾ ਤੋਂ ਕਪੜਾ ਚੁਕਿਆ, ਵੇਖਿਆ ਕਿ ਚਰਨਾ ਉਤੇ ਨੀਲੇ ਨੀਲੇ ਛਾਲੇ ਪਏ ਹੋਏ ਸਨ। ਨੇਤਰਾਂ ਤੋਂ ਜਲ ਦਾ ਪ੍ਰਵਾਹ ਵਹਿ ਤੁਰਿਆ। ਬੇਨਤੀ ਕੀਤੀ, ਸਚੇ ਪਾਤਿਸ਼ਾਹ ! ਇਹ ਕੀ ਭਾਣਾ ਵਰਤਾ ਰਹੇ ਹੋ? ਮਹਾਰਾਜ ਸੁਣ ਕੇ ਬੈਠ ਗਏ, ਸਿੰਘਾਂ ਨੂੰ ਵੇਖ ਕੇ, ਵਾਹ! ਵਾਹ!! ਵਾਹ!!! ਵਾਹਿਗੁਰੂ! ਵਾਹਿਗੁਰੂ!! ਵਾਹਿਗੁਰੂ!!! ਉਚਾਰਨ ਕੀਤਾ। ਮਾਨ ਸਿੰਘ ਉਪਰ ਮਹਾਰਾਜ ਪ੍ਰਸੰਨ ਹੋਏ। ਵਰ ਦਿੱਤਾ, ਤੇਰਾ ਦਸਤਾਰਾ 'ਦੁਮਾਲਾ ਸਾਨੂੰ ਲਭਦਿਆਂ ਉਚਾ ਹੋ ਗਿਆ, ਤੇਰੇ ਉਚੇ ਰੁਮਾਲੇ ਵਾਲੇ ਅਕਾਲੀ ਨਿਹੰਗ ਸਿੰਘਾਂ ਦਾ ਪੰਥ ਚਲੇਗਾ। ਤੂੰ ਨਿਹੰਗਾਂ ਦਾ ਜਥੇਦਾਰ ਹੋਇਆ। ਸੂਰਜ ਪ੍ਰਕਾਸ਼ ਦੀ ਛੇਵੀਂ ਰੁਤ ਵਿਚ ਇਸੇ ਬਾਰੇ ਇਉਂ ਜ਼ਿਕਰ ਕੀਤਾ ਗਿਆ ਹੈ:- |

| | | |
|---|---|---|
| | | ਹ੍ਵੈ ਪ੍ਰਸੰਨ ਬਰ ਦੇਵਤ ਜੋਵੈ॥<br>ਪੰਥ ਖਾਲਸੇ ਮੇ ਤਵ ਹੋਵੈ,<br>ਤੁਮ ਧਮ ਬੇਖ ਸੁਭਾਵ ਬਿਸਾਲੀ<br>ਨਾਮ ਨਿਹੰਗ ਅਨੇਕ ਅਕਾਲੀ॥<br>ਇਹ ਵਰ ਦੇ ਕੇ ਗੁਰੂ ਜੀ ਨੇ ਭਾਈ ਗੁਲਾਬੇ ਮਸੰਦ ਦੇ ਬਾਗ ਵਿਚ ਜਾ ਨਿਵਾਸ ਕੀਤਾ। ਰਾਤ ਨੂੰ ਗੁਲਾਬਾ ਆਪਣੇ ਘਰ ਲੈ ਗਿਆ, ਪੰਜ ਰੁਪਏ ਭੇਟਾ ਰਖ ਮੱਥਾ ਟੇਕਿਆ। ਗੁਰੂ ਜੀ ਨੇ ਜਾਣਿਆ ਕਿ ਤੁਰਕਾਂ ਤੋਂ ਡਰਦਾ ਸਾਨੂੰ ਬਿਦਾ ਕਰਦਾ ਹੈ। ਬਚਨ ਕੀਤਾ ਕਿ ਦਰਜੀ ਬੁਲਾਉ ਤੇ ਇਕ ਚੋਲਾ ਤਿਆਰ ਕਰਾਓ, ਕਮਰਕਸਾ, ਚੋਲਾ, ਦਸਤਾਰਾ, ਸੁਰਮਈ ਰੰਗ ਲਿਆਓ। ਬਚਨ ਮੰਨ ਕੇ, ਰੰਗ ਲਿਆਇਆ ਗਿਆ। ਪਲੰਘ ਦੇ ਚਾਰ ਪਾਵਿਆਂ ਤੇ ਮੋਰ ਖੰਭ ਬਣਾਏ। ਮਾਨ ਸਿੰਘ, ਧਰਮ ਸਿੰਘ ਨਬੀ ਖਾਂ, ਗ਼ਨੀ ਖਾਂ ਨੇ ਸੁਰਮਈ ਪੁਸ਼ਾਕਾਂ ਸਿੰਵਾਈਆਂ, ਆਪਣੇ ਕੇਸ ਪਿਛੇ ਝੁਲਾਏ। ਪਲੰਘ ਚੌਹਾਂ ਦੇ ਮੋਢਿਆਂ ਉਤੇ ਚੁਕਿਆ, ਭਾਈ ਦਯਾ ਸਿੰਘ ਦੇ ਹੱਥ ਮੋਰ ਖੰਭ ਫੜਾਇਆ, ਉਚ ਦੇ ਪੀਰ ਬਣੇ। ਜਿਹੜਾ ਪੁਛੇ ਕੌਣ ਜਾ ਰਹੇ ਹਨ, ਅਗੋਂ ਨਬੀ ਖਾਂ ਉਤਰ ਦੇਵੇ, ਉਚ ਦੇ ਪੀਰ ਹਨ। |
| 69. | **ਗੁਰਦੁਆਰਾ ਗੁਰੂ ਸਰ ਸਾਹਿਬ** | ਲਲ ਪਿੰਡ ਮਾਛੀਵਾੜੇ ਤੋਂ ਪੰਜ ਕੋਹ ਦਖਣ ਪਾਸੇ ਹੈ, ਜਿਥੇ ਮਹਾਰਾਜ ਉਤਰੇ, ਉਸ ਅਸਥਾਨ ਦਾ ਨਾਮ 'ਗੁਰੂ ਸਰ ਸਾਹਿਬ' ਹੈ। ਇਕ ਫ਼ੌਜਦਾਰ ਪਠਾਣ ਦਸ ਹਜ਼ਾਰ ਫ਼ੌਜ ਲੈ ਕੇ ਗੁਰੂ ਜੀ ਦੀ ਭਾਲ ਵਿਚ ਫਿਰ ਰਿਹਾ ਸੀ। ਨਬੀ ਖਾਂ ਨੇ ਕਿਹਾ ਕਿ |

| | | |
|---|---|---|
| | | ਫਿਰ ਉਚ ਦੇ ਪੀਰ ਸਯਦ ਸਾਹਿਬ ਹਨ ਜੋ ਮਕੇ ਤੋਂ ਹਜ ਕਰਕੇ ਆਏ ਹਨ। ਉਸ ਸਰਦਾਰ ਨੇ ਕਿਹਾ, ਅਜ ਖਾਣਾ ਮੇਰੇ ਖਾਓ। ਨਬੀ ਖਾਂ ਨੇ ਕਿਹਾ, ਪੀਰ ਜੀ ਰਜੇ ਹੋਏ ਹਨ। ਗੁਰੂ ਜੀ ਨੇ ਸਿੱਖਾਂ ਨੂੰ ਆਗਿਆ ਕੀਤੀ ਕਿ ਜਾ ਕਰਦ ਭੇਟ ਕਰਕੇ ਪ੍ਰਸ਼ਾਦ ਛਕ ਲੈਣਾ। ਜੇ ਪੁਛਣ ਤਾਂ ਕਹਿਣਾ, ਮੱਕੇ ਤੋਂ ਇਕ ਨਵੀਂ ਤੇ ਨਿਰਾਲੀ ਰੀਤ ਚਲੀ ਹੈ। ਹਾਕਮ ਨੇ ਗਵਾਹੀ ਮੰਗੀ, ਸਯਦ ਨੇ ਕਿਹਾ ਹਾਂ, ਇਹ ਉਚ ਦੇ ਪੀਰ ਹਨ, ਮੁਲਤਾਨ ਦੇ ਇਲਾਕੇ ਉਚਕੇ ਪਿੰਡ ਦੇ ਰਹਿਣ ਵਾਲੇ ਹਨ। |
| 70. | **ਗੁਰਦੁਆਰਾ ਸਾਹਿਬ ਕਟਾਣੀ ਪਿੰਡ** | ਲਲ ਪਿੰਡ ਤੋਂ ਟੁਰ ਕੇ ਇਥੇ ਆਏ। ਇਹ ਥਾਂ ਰਾਜਪੁਰੇ ਤੋਂ ਲੁਧਿਆਣੇ ਦੇ ਵਿਚਕਾਰ ਹੈ। |
| 71. | **ਗੁਰਦੁਆਰਾ ਸਾਹਿਬ ਕਨੇੜ ਪਿੰਡ** | ਕਟਾਣੀ ਤੋਂ ਤਿੰਨ ਕੋਹ ਪਛਮ ਵਲ ਹੈ। ਇਥੇ ਵੀ ਉਚ ਦੇ ਪੀਰ ਦੇ ਰੂਪ ਵਿਚ ਆਏ ਅਤੇ ਮਸੰਦ ਨੇ ਆਖਿਆ ਕਿ ਗੁਰੂ ਮਹਾਰਾਜ ਨੇ ਕਿਹਾ ਹੈ ਵੱਡੀ ਘੋੜੀ ਲਿਆਉ। ਫ਼ਤਹ ਨੇ ਝੂਠ ਬੋਲਿਆ ਕਿ ਮੇਰਾ ਜੁਆਈ ਬਾਹਰ ਲੈ ਗਿਆ ਹੈ। ਗੁਰੂ ਜੀ ਝੂਠਾ ਜਾਣ ਕੇ ਅਗੇ ਤੁਰ ਗਏ। ਇਹ ਥਾਂ ਲੁਧਿਆਣੇ ਤੋਂ ਅਗੇ ਰੇਲਵੇ ਸਟੇਸ਼ਨ ਸਾਹਨੇਵਾਲ ਤੋਂ ਨੇੜੇ ਹੈ। |
| 72. | **ਗੁਰਦੁਆਰਾ ਸਾਹਿਬ ਆਲਮਗੀਰ** | ਕਨੇੜੇ ਤੋਂ ਟੁਰ ਕੇ ਗੁਰੂ ਜੀ ਇਥੇ ਆਏ। ਇਹ ਨਗਰ ਲੁਧਿਆਣਾ ਤੋਂ ਸਤ ਕੋਹ ਦਖਣ ਪਾਸੇ ਹੈ। ਗੁਰੂ ਜੀ ਨੇ ਭਾਈ ਨੌਧੇ ਜਿਮੀਂਦਾਰ ਤੋਂ ਘੋੜਾ ਮੰਗਿਆ। ਉਸ ਨੇ ਧੰਨ ਭਾਗ ਜਾਣਿਆ, ਆਪਣੇ ਘਰੋਂ ਗੂਟ ਘੋੜਾ |

| | | |
|---|---|---|
| | | ਲਿਆ ਦਿੱਤਾ। ਗੁਰੂ ਜੀ ਪਲੰਘ ਤਿਆਗ ਕੇ ਘੋੜੇ ਉਤੇ ਸਵਾਰ ਹੋਏ, ਸੁਰਮਈ ਪੋਸ਼ਾਕ ਨਾਲ ਅਗੇ ਟੁਰੇ। |
| 73. | **ਗੁਰਦੁਆਰਾ ਸਾਹਿਬ ਜੋਧ ਪਿੰਡ** | ਆਲਮਗੀਰ ਤੋਂ ਘੋੜੇ ਤੇ ਸਵਾਰ ਹੋ ਗੁਰੂ ਜੀ ਇਥੇ ਪੁਜੇ, ਥੋੜਾ ਚਿਰ ਠਹਿਰੇ, ਜਲ ਛਕਿਆ। |
| 74. | **ਗੁਰਦੁਆਰਾ ਸਾਹਿਬ ਮੋਹੀ ਪਿੰਡ** | ਜੋਧਪੁਰੋਂ ਟੁਰ ਕੇ ਇਥੇ ਆਏ। ਹਜ਼ੂਰ ਦੇ ਹੱਥ ਵਿਚ ਸਰਬਲੋਹ ਦੀ ਛਾਪ ਸੀ ਜੋ ਸਜੇ ਹਥ ਦੀ ਚੀਚੀ ਉਂਗਲ ਵਿਚ ਪਾਈ ਸੀ। ਉਹ ਤੰਗ ਹੋ ਗਈ। ਇਸ ਨਗਰ ਦੇ ਲੁਹਾਰ ਭਾਈ ਮਿਲਖਾ ਨੂੰ ਬੁਲਾ ਕੇ ਕਟਵਾਈ। ਗੁਰੂ ਜੀ ਨੇ ਪ੍ਰਸੰਨ ਹੋ ਕੇ ਕਿਹਾ, ਕੁਛ ਮੰਗ? ਲੁਹਾਰ ਨੇ ਕਿਹਾ, ਮੇਰੇ ਪੁੱਤਰ ਵਿਆਹੇ ਜਾਣ। ਬਚਨ ਹੋਇਆ, ਦੋ ਦੋ ਵਹੁਟੀਆਂ ਆਉਣਗੀਆਂ ਜੋ ਅਜ ਤੱਕ ਇਹੋ ਬਚਨ ਪੂਰਨ ਹੈ। |
| 75. | **ਗੁਰਦੁਆਰਾ ਸਾਹਿਬ ਸੀਲੋਆਣੀ** | ਇਹ ਥਾਂ ਮੋਹੀ ਤੋਂ ਚਾਰ ਕੋਹ ਪਛਮ ਵਲ ਹੈ। ਇਥੇ ਰਾਇ ਕੋਟੀਆ ਕਲਾ ਰਾਇ ਪਠਾਣ ਮਿਲਿਆ। ਇਸਨੇ ਹੱਥ ਜੋੜ ਬੇਨਤੀ ਕੀਤੀ, ਕੋਈ ਸੇਵਾ ਦਸੋ। ਸੁਣ ਕੇ ਗੁਰੂ ਪਾਤਿਸ਼ਾਹ ਜੀ ਨੇ ਕਿਹਾ, ਰਾਇ ਜੀ ਸਰਹੰਦ ਤੋਂ ਮਾਤਾ ਜੀ ਅਤੇ ਸਾਹਿਬਜ਼ਾਦਿਆਂ ਦੀ ਖ਼ਬਰ ਮੰਗਾ ਦਿਉ। ਰਾਏ ਨੇ ਸਵਾਰ ਭੇਜਿਆ ਅਤੇ ਆਣ ਕੇ ਸਮਾਚਾਰ ਸੁਣਾਇਆ। ਸਾਹਿਬਜ਼ਾਦੇ ਅਤੇ ਮਾਤਾ ਜੀ ਬੁਰਜ ਵਿਚ ਰਖੇ ਹੋਏ ਹਨ, ਅਗਲੇ ਦਿਨ ਕਚਿਹਰੀ ਬੁਲਾਈ ਤੇ ਕਿਹਾ, ਤੁਹਾਡੇ ਮਾਤਾ ਪਿਤਾ, ਭਰਾਤਾ ਸਭ ਚਮਕੌਰ ਮਾਰੇ ਗਏ। ਹੁਣ ਤੁਸੀਂ ਦੀਨ ਮੁਹੰਮਦੀ ਕਬੂਲ ਕਰੋ। ਸਾਹਿਬਜ਼ਾਦਿਆਂ ਨੇ ਕਿਹਾ ਕਿ ਸਾਡੇ ਮਾਤਾ ਪਿਤਾ ਇਨ੍ਹਾਂ ਨੇ ਮਾਰੇ |

| | | |
|---|---|---|
| | | ਹਨ। ਝੂਠ ਕਿਉਂ ਬੋਲਦੇ ਹੋ, ਜੇ ਕਦੇ ਚੜ੍ਹਾਈ ਕਰ ਭੀ ਗਏ ਤਾਂ ਹਜ਼ਾਰਾਂ ਜ਼ਾਲਮ ਭੀ ਮਰੇ ਹੋਣਗੇ? ਸੁਚਾ ਨੰਦ ਦੀਵਾਨ ਨੇ ਕਿਹਾ, ਇਨ੍ਹਾਂ ਨੂੰ ਕਤਲ ਕਰਾਓ। ਇਹ ਸੁਣ ਕੇ ਸੂਬੇ ਵਜੀਦ ਖਾਂ ਨੇ ਸਾਹਿਬਜ਼ਾਦਿਆਂ ਨੂੰ ਕਤਲ ਕਰਨ ਦਾ ਹੁਕਮ ਦਿਤਾ। ਮਲੇਰਕੋਟਲੇ ਵਾਲੇ ਸ਼ੇਰ ਮੁਹੰਮਦ ਖਾਂ ਨੇ ਬੜੇ ਜ਼ੋਰ ਨਾਲ ਕਿਹਾ ਕਿ ਸ਼ੀਰ ਖ਼ੋਰ ਬੇਦੋਸ਼ ਬੱਚੇ ਮਾਰਨੇ ਸ਼ਰ੍ਹਾ ਦੇ ਵਿਰੁੱਧ ਹੈ। ਇਸ ਤਰ੍ਹਾਂ ਨਾ ਕਰੋ। ਨਾਜ਼ਮ ਨੇ ਪ੍ਰਵਾਹ ਨਾ ਕੀਤੀ, ਸਾਹਿਬਜ਼ਾਦਿਆਂ ਨੂੰ ਦੀਵਾਰਾਂ ਵਿਚ ਚਿਣਵਾਇਆ, ਸਾਹਿਬਜ਼ਾਦੇ ਡਰੇ ਨਾ, ਦੋਹਾਂ ਵੀਰਾਂ ਨੇ ਪਰਵਾਹ ਨਾ ਕੀਤੀ, ਸਾਹਿਬਜ਼ਾਦੇ ਕਤਲ ਕਰ ਦਿਤੇ। ਗੁਰੂ ਜੀ ਨੇ ਜ਼ਾਲਮ ਤੁਰਕਾਂ ਦੀ ਜੜ੍ਹ ਪੱਟੀ, ਮਲੇਰੀਆ ਪਠਾਣਾਂ ਦੀ ਜੜ੍ਹ ਹਰੀ ਕੀਤੀ। ਇਹ ਬਚਨ ਕੀਤਾ-'ਇਕ ਹਾਹ ਨਾਹਰਾ ਮਾਰ ਕੇ ਜੜ੍ਹ ਰਖ ਲਈ ਮਲੇਰੀਏ। ਔਰ ਜ਼ਾਲਮ ਤੁਰਕ ਕੀ ਜੜ੍ਹ ਕਟੀ ਹੈ ਬਿਨ ਜੇਰੀਏ।' ਇਹ ਖ਼ਬਰ ਮਿਲਣ ਤੇ ਅਗੇ ਟੁਰ ਪਏ। |
| 76. | **ਗੁਰਦੁਆਰਾ ਸਾਹਿਬ ਹੇਹਰ ਪਿੰਡ** | ਸੀਲੋਆਣੀ ਤੋਂ ਟੁਰ ਕੇ ਇਥੇ ਆਏ। ਕਿਰਪਾਲ ਦਾਸ ਦੇ ਡੇਰੇ ਤੇ ਗਏ। ਇਹ ਸੰਤ ਕ੍ਰਿਪਾਲ ਦਾਸ ਸਾਧੂਆਂ ਦੀ ਜਮਾਤ ਲੈ ਕੇ ਇਕ ਸਾਲ ਗੁਰੂ ਜੀ ਪਾਸ ਅਨੰਦਪੁਰ ਸਾਹਿਬ ੨੨ ਹਜ਼ਾਰ ਫ਼ੌਜ ਪਹਾੜੀਆਂ ਦੀ ਨੇ ਅਨੰਦਪੁਰ ਨੂੰ ਘੇਰਾ ਆਣ ਪਾਇਆ। ਉਦਾਸੀ ਡਰ ਕੇ ਭਜ ਗਏ, ਮਗਰੋਂ ਮਹੰਤ ਰਿਹਾ ਹੋਏ। ਕਿਰਪਾਲ ਦਾਸ ਗੁਰੂ ਮਹਾਰਾਜ ਦੇ ਪਾਸ ਆ ਟਿਕਿਆ, ਗੁਰੂ ਜੀ ਪ੍ਰਸੰਨ ਹੋਏ, ਆਦਰ ਕੀਤਾ। ਦੋ ਦਿਨਾਂ |

| | | |
|---|---|---|
| | | ਮਗਰੋਂ ਮੌਤ ਦਾ ਡਰ ਤੇ ਡੇਰਾ ਤੁਰਕ ਲੁਟ ਕੇ ਲੈ ਜਾਣਗੇ। ਇਹ ਭੇਟ ਲੈ ਕੇ ਗੁਰੂ ਜੀ ਪਾਸ ਆਇਆ। ਗੁਰੂ ਜੀ ਨੇ ਬਚਨ ਕੀਤਾ ਕਿ ਜਿਨ੍ਹਾਂ ਤੋਂ ਤੂੰ ਡਰਦਾ ਹੈਂ, ਉਹ ਤੇਰਾ ਡੇਰਾ ਲੁੱਟ ਉਜਾੜ ਦੇਣਗੇ, ਤੇਰੀ ਮੌਤ ਤੁਰਕਾਂ ਹਥੋਂ ਹੋਵੇਗੀ। ਇਕ ਉਦਾਸੀ ਪੰਜ ਪੈਸੇ ਲੈ ਕੇ ਚਰਨੀ ਆਣ ਲਗਾ। ਗੁਰੂ ਜੀ ਨੇ ਬਚਨ ਕੀਤਾ- 'ਅੰਦਰ ਹੱਥ ਰਖੋ, ਖ਼ਜ਼ਾਨਾ ਵਧੇਗਾ, ਕਿਰਪਾਲ ਦਾਸ ਦੇ ਜਾਣ ਮਗਰੋਂ ਤੂੰ ਮਹੰਤ ਹੋਵੇਂਗਾ।' |
| 77. | **ਗੁਰਦੁਆਰਾ ਸਾਹਿਬ ਲੰਮੇ ਜੱਟਪੁਰੇ** | ਹੇਹਰ ਤੋਂ ਪੰਜ ਕੋਹ ਪਛਮ ਵਲ ਹੈ। ਰਾਇ ਕਲ੍ਹਾ ਰਾਇ ਕੋਟੀਆ ਪਠਾਣ ਸਤਿਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਰਿਹਾ। ਤਿੰਨ ਦਿਨ ਗੁਰੂ ਜੀ ਇਥੇ ਰਹੇ। ਇਕ ਦਿਨ ਸਤਿਗੁਰੂ ਜੀ ਨੇ ਬਾਹਰ ਜੰਗਲ ਵਿਚ ਸਫਾਜੰਗ ਨਾਲ ਕਾਨੇ ਦਾ ਬੂਟਾ ਕੱਟਿਆ ਅਤੇ ਬਚਨ ਕੀਤਾ, ਜ਼ਾਲਮਾਂ ਦੀ ਜੜ੍ਹ ਕੱਟੀ। ਕਲਾ ਰਾਇ ਸੁਣ ਕੇ ਗੁਰੂ ਜੀ ਦੀ ਚਰਨੀ ਆ ਪਿਆ। ਮੈਂ ਹਜ਼ੂਰ ਦਾ ਸੇਵਕ ਹਾਂ, ਆਪ ਬਖ਼ਸ਼ੋ। ਸਤਿਗੁਰਾਂ ਖੰਡਾ ਬਖ਼ਸ਼ਿਆ। ਜਦ ਤੱਕ ਅਦਬ ਰਖੋਗੇ, ਫਲੋ ਫੁਲੋਗੇ। |
| 78. | **ਗੁਰਦੁਆਰਾ ਸਾਹਿਬ ਚਕਰ ਪਿੰਡ** | ਲੰਮੇ ਜਟਪੁਰੇ ਤੋਂ ਪੰਜ ਕੋਹ ਪਛਮ ਵਲ ਹੈ। ਆਪ ਜੀ ਇਥੇ ਥੋੜਾ ਚਿਰ ਅਟਕੇ, ਘੋੜੇ ਪਰ ਸਵਾਰ ਰਹੇ। |
| 79. | **ਗੁਰਦੁਆਰਾ ਸਾਹਿਬ ਤਖਤੂ ਪੂਰਾ** | ਇਹ ਪਿੰਡ ਚਕਰ ਪਿੰਡ ਤੋਂ ਛੇ ਕੋਹ ਪਛਮ ਪਾਸੇ ਹੈ। ਇਥੇ ਸਾਹਿਬ ਜੀ ਦੁਪਹਿਰ ਰਹੇ। ਵੈਸਾਖੀ ਦਾ ਮੇਲਾ ਲਗਦਾ ਹੈ। |

| | | |
|---|---|---|
| 80. | **ਗੁਰਦੁਆਰਾ ਸਾਹਿਬ ਮਧੇਯ ਪਿੰਡ** | ਤਖ਼ਤ ਪੁਰੇ ਤੋਂ ਤਿੰਨ ਕੋਹ ਤੇ ਇਹ ਗੁਰਦੁਆਰਾ ਹੈ। |
| 81. | **ਗੁਰਦੁਆਰਾ ਸਾਹਿਬ ਦੀਨੇ ਕਾ ਪਿੰਡ** | ਮਧੇਯ ਪਿੰਡ ਤੋਂ ਤਿੰਨ ਕੋਹ ਤੇ ਇਹ ਨਗਰ ਹੈ ਉਥੇ ਗੁਰਦੁਆਰਾ ਲੋਹਗੜ੍ਹ ਸਾਹਿਬ ਹੈ। ਇਕ ਪ੍ਰੇਮੀ ਰਾਮੇ ਨੇ ਗੁਰੂ ਸਾਹਿਬ ਨੂੰ ਸੁੰਦਰ ਘੋੜਾ ਦਿਤਾ, ਗੁਰੂ ਜੀ ਨੇ ਇਸ ਤੇ ਸਵਾਰ ਹੋਏ ਅਤੇ ਪਹਿਲਾਂ ਗੁਟ-ਘੋੜਾ ਭਾਈ ਦਯਾ ਸਿੰਘ ਨੂੰ ਬਖ਼ਸ਼ਿਆ। ਇਥੇ ਜੋਧ ਰਾਏ ਦੇ ਪੋਤੇ ਲਖਮੀਰ ਤੇ ਸਮੀਰ ਨਜਰ ਭੇਟ ਕਰ, ਆ ਚਰਨੀ ਪਏ। ਬਹੁਤ ਸੇਵਾ ਕੀਤੀ, ਦੋ ਮਹੀਨੇ ਗੁਰੂ ਮਹਾਰਾਜ ਇਥੇ ਰਹੇ। ਇਕ ਦਿਨ ਗੁਰੂ ਜੀ ਨੇ ਸੀਤ ਪ੍ਰਸ਼ਾਦ ਲਖਮੀਰ ਨੂੰ ਦਿਤਾ ਅਤੇ ਆਗਿਆ ਕੀਤੀ ਕਿ ਧਰਤੀ ਵਿਚ ਦਬ ਦਿਓ, ਅੰਨ ਬਹੁਤ ਹੋਵੇਗਾ। ਇਥੇ ਹੀ ਔਰੰਗਜ਼ੇਬ ਨੇ ਝੂਠੀ ਕਸਮ ਕੁਰਾਨ ਦੀ ਖਾਧੀ ਅਤੇ ਚਮਕੌਰ ਸਾਹਿਬ ਦੇ ਜੰਗ ਦਾ ਹਾਲ ਤੇ ਜ਼ਫ਼ਰਨਾਮਾ ਲਿਖ ਨੌਰੰਗਾਬਾਦ ਦਖਣ ਵਿਚ ਭੇਜਿਆ। ਔਰੰਗਜ਼ੇਬ ਮਰਹੱਟਿਆ ਦੇ ਹਥੋਂ ਬਹੁਤ ਤੰਗ ਸੀ।<br>ਇਧਰ ਬਜਰ ਬਚਨ ਗੁਰੂ ਜੀ ਦੇ ਭਾਈ ਦਯਾ ਸਿੰਘ ਜੀ ਨੇ ਜਾ ਮਾਰੇ। ਬੀਮਾਰ ਹੋ, ਜਮਪੁਰ ਗਿਆ। ਸੀਤਲ ਦਾਸ ਬੈਰਾਗੀ ਨੇ ਗੁਰੂ ਚਰਨਾ ਵਿਚ ਬੇਨਤੀ ਕੀਤੀ, ਮੇਰੀ ਬਸਤੀ ਨਾ ਉਜਾੜੋ, ਗੁਰੂ ਜੀ ਨੇ ਬਚਨ ਕੀਤਾ, ਜਿਥੋਂ ਤਕ ਸੰਖ ਦੀ ਆਵਾਜ਼ ਜਾਵੇਗੀ, ਸਰਹੰਦ ਵਸਦੀ ਰਹੇਗੀ। ਇਥੇ ਰੂਪ ਚੰਦ ਦੇ ਪੋਤਰੇ ਗੁਰੂ ਜੀ |

| | | |
|---|---|---|
| | | ਨੂੰ ਆ ਮਿਲੇ। ਗੁਰੂ ਜੀ ਨੇ ਨਿਤਨੇਮ ਦਾ ਗੁਟਕਾ ਅਤੇ ਗਾਤਰੇ ਦੀ ਸ੍ਰੀ ਸਾਹਿਬ ਬਖ਼ਸ਼ੀ, ਜਿਸ ਦੇ ਬਾਗੜੀਆਂ ਵਿਚ ਦਰਸ਼ਨ ਹੁੰਦੇ ਹਨ। |
| 82. | **ਗੁਰਦੁਆਰਾ ਸਾਹਿਬ ਮਾਨਾਂ ਦਾ ਬੁਰਜ** | ਦੀਨੇ ਤੋਂ ਇਕ ਕੋਹ ਦਖਣ ਦੇ ਪਾਸੇ ਰਾਜਾ ਨਾਭਾ ਹੈ। ਗੁਰੂ ਜੀ ਕਦੇ ਕਦੇ ਦੀਨੇ ਤੋਂ ਟੁਰ ਕੇ ਦਰਖ਼ਤਾਂ ਦੀਆਂ ਝੁੰਗੀਆਂ ਤੋਂ ਟੋਬੇ ਦੇ ਕਿਨਾਰੇ ਆਣ ਬੈਠਦੇ। |
| 83. | **ਗੁਰਦੁਆਰਾ ਸਾਹਿਬ ਭਦੌੜ** | ਮਾਨਾਂ ਦੇ ਬੁਰਜੋਂ ਇਥੇ ਆਏ, ਦੁਪਹਿਰ ਵੇਲੇ ਇਥੇ ਰਹੇ। |
| 84. | **ਗੁਰਦੁਆਰਾ ਸਾਹਿਬ ਭਾਈ ਕਾ ਦਿਆਲਪੁਰਾ** | ਦੀਨੇ ਤੋਂ ਚਾਰ ਕੋਹ ਦਖਣ ਦੇ ਪਾਸੇ ਹੈ। ਦੀਨੇ ਤੋਂ ਟੁਰ ਕੇ ਇਕ ਦਿਨ ਇਥੇ ਰਹੇ। |
| 85. | **ਗੁਰਦੁਆਰਾ ਸਾਹਿਬ ਪਤੋ ਪਿੰਡ** | ਗੁਰੂ ਜੀ ਦਿਆਲਪੁਰੋਂ ਇਥੇ ਆਏ, ਅਗੇ ਜਾਣ ਦਾ ਵੀਚਾਰ ਕੀਤਾ। ਇਥੇ ਇਹ ਖ਼ਬਰ ਮਿਲੀ ਕਿ ਸੂਬਾ ਸਰਹੰਦ ਭਾਰੀ ਫ਼ੌਜ ਲੈ ਕੇ ਚੜ੍ਹ ਪਿਆ ਹੈ। ਗੁਰੂ ਜੀ ਨੇ ਕਿਹਾ ਕਿ ਜੁਧ ਵਾਸਤੇ ਕੋਈ ਚੰਗੀ ਜਗ੍ਹਾ ਦੇਖ ਕੇ ਉਤਰੀਏ। ਸੋ, ਆਪ ਇਥੋਂ ਟੁਰ ਪਏ। |
| 86. | **ਗੁਰਦੁਆਰਾ ਸਾਹਿਬ ਜਲਾਲ ਪਿੰਡ** | ਇਹ ਨਗਰ ਦੀਨੇ ਤੋਂ ਤਿੰਨ ਕੋਹ ਹੈ। ਨਗਰ ਤੋਂ ਬਾਹਰ ਡੇਢ ਕੋਹ ਦੀ ਵਿਥ ਤੇ ਡੇਰਾ ਕਰਨ ਦਾ ਹੁਕਮ ਦਿਤਾ। ਜਲਾਲ ਕਿਆਂ ਨੇ ਪ੍ਰੇਮ ਨਾਲ ਆਦਰ ਸੇਵਾ ਕੀਤੀ। ਇਥੇ ਇਕ ਰੁਖਾਲਾ ਨਾਮ ਦਾ ਆਦਮੀ ਰਹਿੰਦਾ ਹੈ। ਜਿਸਦਾ ਨਾਮ ਗੁਰੂ ਜੀ ਨੇ ਰਖਵਾਲਾ ਸਿੰਘ ਰਖਿਆ। ਆਪ ਜੀ ਇਥੇ ਇਕ ਦਿਨ ਰਹੇ। |
| 87. | **ਗੁਰਦੁਆਰਾ ਸਾਹਿਬ ਡੋਡ ਪਿੰਡ** | ਇਹ ਅਸਥਾਨ ਜਲਾਲਾਂ ਤੋਂ ਸੱਤ ਕੋਹ ਪਛਮ ਪਾਸੇ ਹੈ। ਗੁਰੂ ਜੀ ਨੇ |

| | | |
|---|---|---|
| | | ਏਕੇ ਜਲ ਛਕਿਆ। ਜਿਹੜੇ ਲੋਕ ਦਰਸ਼ਨ ਕਰਨ ਆਏ, ਉਨ੍ਹਾਂ ਨੂੰ ਧਰਮ ਯੁੱਧ ਦਾ ਉਪਦੇਸ਼ ਦਿਤਾ। |
| 88. | **ਗੁਰਦੁਆਰਾ ਸਾਹਿਬ ਬਾਂਦਰ ਪਿੰਡ** | ਇਹ ਨਗਰ ਡੋਡ ਤੋਂ ਸੱਤ ਕੋਹ ਪਛਮ ਪਾਸੇ ਹੈ। ਇਥੇ ਰਾਤ ਰਹੇ। ਰਹਿਰਾਸ ਦੇ ਭੋਗ ਉਪਰੰਤ ਇਕ ਸਿਖ ਨੇ ਬੇਨਤੀ ਕੀਤੀ, ਮਹਾਰਾਜ ! ਇਸ ਦਾ ਨਾਮ ਬਾਂਦਰ ਕਿਉਂ ਹੈ? ਸਤਿਗੁਰੂ ਜੀ ਨੇ ਕਿਹਾ, ਕਿ ਜ਼ਿਮੀਂਦਾਰਾਂ ਦਾ ਗੋਤ ਬਾਂਦਰ ਹੈ। |
| 89. | **ਗੁਰਦੁਆਰਾ ਸਾਹਿਬ ਬਰਗਾੜੀ ਪਿੰਡ** | ਇਹ ਨਗਰ ਬਾਂਦਰ ਤੋਂ ਤਿੰਨ ਕੋਹ ਪਛਮ ਵਲ ਹੈ। ਏਥੇ ਕੋਟ ਕਪੂਰੇ ਵਾਲੇ ਕਪੂਰੈ ਦੇ ਭਾਈ ਨੰਦ ਨੇ ਬਹੁਤ ਸੇਵਾ ਕੀਤੀ। ਗੁਰੂ ਜੀ ਨੇ ਪ੍ਰਸੰਨ ਹੋ ਕੇ ਸੂਰਮਤਾ ਦਾ ਵਰ ਦਿਤਾ। |
| 90. | **ਗੁਰਦੁਆਰਾ ਸਾਹਿਬ ਬਹਿਬਲ ਪਿੰਡ** | ਬਰਗਾੜੀ ਤੋਂ ਤਿੰਨ ਕੋਹ ਪਛਮ ਵਲ ਇਹ ਪਿੰਡ ਹੈ। ਪਿੰਡ ਵਾਸੀ ਸਿਖਾਂ ਨੂੰ ਆਪੋ ਆਪਣੇ ਘਰਾਂ ਵਿਚ ਲੈ ਗਏ ਤੇ ਪ੍ਰਸ਼ਾਦਾ ਛਕਾਇਆ। ਕੜਾਹ ਪੂਰੀ, ਖੀਰ, ਚਾਵਲ ਛਕਾਏ। ਇਕ ਸਿੱਖ ਨੇ ਜਲ ਵਿਚ ਪੀਲੂ ਭਿਉਂ ਕੇ ਛਕਾਏ। ਗੁਰੂ ਸਾਹਿਬ ਨੇ ਧੰਨ ਧੰਨ ਧੰਨ ਸਿਖੀ ਪ੍ਰੇਮ ਨਾਲ ਕਿਹਾ। |
| 91. | **ਗੁਰਦੁਆਰਾ ਗੁਰੂ ਸਰ ਸਾਹਿਬ** | ਇਸ ਪਿੰਡ ਦਾ ਨਾਮ ਸਰਾਲ ਅਤੇ ਬਹਿਬਲ ਤੋਂ ਇਕ ਕੋਹ ਪਛਮ ਦੇ ਪਾਸੇ ਵਲ ਹੈ। ਇਕ ਦਿਨ ਇਥੇ ਨਿਵਾਸ ਕੀਤਾ। ਖੁਲ੍ਹਾ ਜੰਗਲ ਦੇਖ ਕੇ ਗੁਰੂ ਜੀ ਪ੍ਰਸੰਨ ਹੋਏ, ਇਥੇ ਬੈਠ ਕੇ ਤੀਰ ਚਲਾਏ। |
| 92. | **ਗੁਰਦੁਆਰਾ ਗੰਗਸਰ ਸਾਹਿਬ** | ਗੁਰੂ ਮਹਾਰਾਜ ਧਰਾਵਾਂ ਪਿੰਡ ਵਾਲੇ ਗੁਰੂ ਸਰ ਤੋਂ ਆਏ। ਤਿੰਨ ਦਿਨ ਇਥੇ ਰਹੇ, ਇਥੇ ਵੀ ਤੀਰ ਚਲਾਉਂਦੇ |

| | | |
|---|---|---|
| | | ਰਹੇ। ਇਕੋ ਰਾਜਾ ਨਾਭੇ ਦਾ ਹੈ, ਮਹਾਰਾਜਾ ਮਾਲਵੇਂਦਰ ਬਹਾਦਰ ਅਤੇ ਮਹਾਰਾਜਾ ਹੀਰਾ ਸਿੰਘ ਨੇ ਬਹੁਤ ਸੇਵਾ ਕੀਤੀ। |
| 93. | **ਗੁਰਦੁਆਰਾ ਟਿੱਬੀ ਸਾਹਿਬ** | ਜੈਤੋ ਮੰਡੀ, ਗੁਰਦੁਆਰਾ ਗੁਰੂ ਸਰ ਤੋਂ ਦੋ ਕੋਹ ਉਤਰ ਵਾਲੇ ਪਾਸੇ, ਕੋਲ ਮਲੂਕ ਦਾਸ ਪਿੰਡ ਜੈਤੋ ਤੋਂ ਪੰਜ ਕੋਹ ਪੂਰਬ ਪਾਸੇ ਹੈ। ਇਕ ਦਿਵਾਨਾ ਸਾਧ ਗੁਰੂ ਜੀ ਦੇ ਦਰਸ਼ਨ ਕਰਨ ਆਇਆ। ਦੁਪਹਿਰੇ ਗੁਰੂ ਜੀ ਆਰਾਮ ਕਰ ਰਹੇ ਸਨ। ਪਹਿਰੇ ਵਾਲੇ ਨੇ ਰੋਕਿਆ, ਉਹ ਜ਼ੋਰੀ ਜਾਣ ਲੱਗਾ, ਸਿੱਖ ਨੇ ਨਾ ਜਾਣ ਦਿਤਾ। ਉਸ ਨੇ ਦਰਸ਼ਨ ਦੇ ਵਿਜੋਗ ਕਾਰਨ ਉਸੀ ਜਗ੍ਹਾ ਤੇ ਸਰੀਰ ਤਿਆਗ ਦਿੱਤਾ। |
| 94. | **ਗੁਰਦੁਆਰਾ ਸਾਹਿਬ ਲੰਭ ਵਾਲੀ** | ਕੋਠਾ ਮਲੂਕ ਦਾਸ ਤੋਂ ਤਿੰਨ ਕੋਹ ਪਛਮ ਵਲ ਹੈ। ਕੋਠਿਓ ਟੁਰ ਕੇ ਮਹਾਰਾਜ ਇਥੇ ਆਏ। |
| 95. | **ਗੁਰਦੁਆਰਾ ਸਾਹਿਬ ਕੋਟਕਪੂਰਾ** | ਕੋਟਕਪੂਰਾ ਮਲੂਕ ਦਾਸ ਤੋਂ ੧੬ ਕੋਹ ਪਹਾੜ ਵਾਲੇ ਪਾਸੇ ਲੰਭ ਵਾਲੀ ਤੋਂ ੧੩ ਕੋਹ ਹੈ। ਗੁਰੂ ਜੀ ਚੌਧਰੀ ਕਪੂਰੇ ਦੇ ਮਗਰ ਆਏ ਅਤੇ ਕਿਹਾ ਕਿਲ੍ਹਾ ਦਿਓ। ਦੋ ਚਾਰ ਦਿਨ ਨਿਵਾਸ ਕੀਤਾ। ਕਪੂਰੇ ਨੇ ਕਿਹਾ, ਮਹਾਰਾਜ ਆਪਣਾ ਸਰਬੰਸ ਨਾਸ ਕਰ ਆਏ ਹੋ, ਹੁਣ ਮੇਰਾ ਕਰਾਉਣਾ ਹੈ, ਮੈਂ ਤਾਂ ਤੁਰਕਾਂ ਦਾ ਬੰਦਾ ਹਾਂ, ਆਪ ਨੂੰ ਕਿਲ੍ਹਾ ਨਹੀਂ ਦੇਵਾਂਗਾ। ਗੁਰੂ ਜੀ ਨੇ ਕਿਹਾ, ਤੂੰ ਬੈਰਾੜ ਹੋ ਕੇ ਬਚਨ ਨਹੀਂ ਮੰਨਦਾ, ਤੈਨੂੰ ਤੁਰਕ ਗੰਦਾ ਕਰਕੇ ਮਾਰਨਗੇ। ਆਪ ਦਾ ਬਚਨ ਸਤਿ ਹੋਇਆ। ਥੋੜੇ ਦਿਨਾਂ |

| | | |
|---|---|---|
| | | ਪਿਛੋਂ ਈਸੇ ਖਾਨ ਪਠਾਣ ਨੇ ਕਪੂਰੇ ਨੂੰ ਕਿਲ੍ਹੇ ਵਿਚ ਫਾਂਸੀ ਦਿਤੀ। ਇਹ ਫਰੀਦਕੋਟ ਦੇ ਰਾਜ ਵਿਚ ਹੈ। |
| 96. | **ਗੁਰਦੁਆਰਾ ਸਾਹਿਬ ਢਿਲਵਾਂ ਸੋਢੀਆਂ** | ਇਹ ਕਪੂਰੇ ਤੋਂ ਤਿੰਨ ਕੋਹ ਪੂਰਬ ਪਾਸੇ ਵਲ ਹੈ। ਇਥੇ ਆਪ ਕੌਲ ਜੀ ਸੋਢੀ ਜੋ ਨਜ਼ਦੀਕੀ ਸੰਬੰਧੀ ਲਗਦੇ ਸਨ। ਆਪ ਜੀ ਦਾ ਆਉਣਾ ਸੁਣ ਕੇ ਬਹੁਤ ਪ੍ਰਸੰਨ ਹੋਏ। ਗੁਰੂ ਜੀ ਨੂੰ ਪਲੰਘ ਉਤੇ ਬਿਠਾ ਆਪ ਦੂਜੇ ਪਲੰਘ ਤੇ ਬੈਠੇ। ਅਨੰਦ ਪ੍ਰਸੰਨ ਪੁਛਿਆ। ਕੌਲ ਜੀ ਨੇ ਕਿਹਾ, ਆਪ ਕਪੂਰੇ ਚੌਧਰੀ ਨੂੰ ਕੀ ਵਰ ਦੇ ਆਏ ਹੋ? ਸਾਹਿਬਾਂ ਕਿਹਾ, ਉਸ ਦੀਆਂ ਜੜ੍ਹਾਂ ਪੁਟਣ ਦਾ ਵਰ ਦੇ ਆਏ ਹਾਂ। ਸੋਢੀ ਜੀ ਨੇ ਸੁਣ ਕੇ ਕਿਹਾ, ਉਸ ਦੀਆਂ ਜੜ੍ਹਾਂ ਮੇਰੀਆਂ ਜੜ੍ਹਾਂ ਵਿਚ ਹਨ। ਗੁਰੂ ਜੀ ਨੇ ਕਿਹਾ, ਤੇਰੀਆਂ ਵੀ ਜੜ੍ਹਾਂ ਪੁੱਟੀਆਂ ਜਾਣਗੀਆਂ। ਥੋੜੇ ਸਮੇਂ ਪਿਛੋਂ ਜੰਗ ਹੋਇਆ, ਕੌਲ ਜੀ ਦੇ ਬੇਟੇ ਮਾਰੇ ਗਏ, ਗੁਰੂ ਜੀ ਦਾ ਬਚਨ ਸਤ ਹੋਇਆ।<br>ਮਗਰੋਂ ਕੌਲ ਜੀ ਨੇ ਗੁਰੂ ਮਹਾਰਾਜ ਦੀ ਪੁਸ਼ਾਕ ਸੂਰਮਈ ਰੰਗ ਦੀ ਵੇਖ ਕੇ ਕਹਿਆ, ਆਪ ਨੇ ਤੁਰਕਾਂ ਵਾਲਾ ਵੇਸ ਕਿਉਂ ਕੀਤਾ, ਆਪਦੇ ਪਿਤਾ ਨੇ ਤਾਂ ਨਹੀਂ ਕੀਤਾ ਸੀ, ਆਪ ਨੂੰ ਇਉਂ ਕਰਨਾ ਯੋਗ ਨਹੀਂ ਸੀ। ਗੁਰੂ ਜੀ ਸੁਣ ਕੇ ਪ੍ਰਸੰਨ ਹੋਏ, ਆਗਿਆ ਕੀਤੀ, ਚਿੱਟੇ ਬਸਤਰ ਮੰਗਾਓ। ਕੌਲ ਜੀ ਨੇ ਦਰਜੀ ਪਾਸੋਂ ਬਸਤਰ ਤਿਆਰ ਕਰਵਾ ਦਿਤੇ ਅਤੇ ਬੇਨਤੀ ਕੀਤੀ, ਆਪ ਸਫ਼ੈਦ ਪੁਸ਼ਾਕ ਪਹਿਨੋ। |

| | | |
|---|---|---|
| | | ਗੁਰੂ ਜੀ ਨੇ ਕਿਹਾ, ਅੰਗੀਠਾ ਤਿਆਰ ਕਰਾਓ। ਨਵੇਂ ਬਸਤਰ ਪਹਿਰੇ ਅਗਨੀ ਵਿਚ ਜਲਾ ਦਿੱਤੇ, ਨੀਲੇ ਬਸਤਰ ਉਤਾਰ ਕੇ ਲੀਰਾਂ ਕਰਕੇ ਬਲਦੇ ਅੰਗੀਠੇ ਵਿਚ ਸਾੜ ਦਿਤੇ ਅਤੇ ਮੁਖੋਂ ਉਚਾਰਨ ਕੀਤਾ:-<br>ਨੀਲ ਬਸਤ੍ਰ ਲੇ ਕਪੜੇ ਫਾਰੇ<br>ਤੁਰਕ ਪਠਾਣੀ ਅਮਲ ਕੀਆ॥<br>ਬਾਰੰਬਾਰ ਇਹ ਬਚਨ ਉਚਾਰੇ, ਕਾਲੇ ਬਸਤਰ ਵੀ ਸਾੜ ਦਿਤੇ। ਜਦੋਂ ਦਸਤਾਰ ਨੂੰ ਅਗਨੀ ਵਿਚ ਪਾਉਣ ਲਗੇ ਤਾਂ ਭਾਈ ਮਾਨ ਸਿੰਘ ਜੀ ਨੇ ਹੱਥ ਜੋੜ ਬੇਨਤੀ ਕੀਤੀ, ਮਹਾਰਾਜ ਬਖ਼ਸ਼ੋ। ਸਤਿਗੁਰਾਂ ਨੇ ਦਸਤਾਰਾ ਭਾਈ ਮਾਨ ਸੰਘ ਜੀ ਨੂੰ ਬਖ਼ਸ਼ਿਆ। ਸੋ, ਨਿਹੰਗ ਸਿੰਘ ਸੁਰਮਈ ਦੁਮਾਲਾ ਪਹਿਰਦੇ ਹਨ। ਨਿਹੰਗ ਸਿੰਘਾਂ ਉਤੇ ਸਫ਼ੈਦ ਬਸਤਰ ਨਹੀਂ ਸਜ ਸਕਦੇ। ਇਥੇ ਖੰਡਾ ਤੇ ਢਾਲ ਸਤਿਗੁਰੂ ਜੀ ਨੇ ਕਪੂਰੇ ਨੂੰ ਬਖ਼ਸ਼ੀ। |
| 97. | **ਗੁਰਦੁਆਰਾ ਸਾਹਿਬ ਰਾਮੇਆਣਾ** | ਇਹ ਪਿੰਡ ਢਿਲਵਾਂ ਤੋਂ ੧੦ ਕੋਹ ਪਛਮ ਪਾਸੇ ਹੈ। ਜਦੋਂ ਗੁਰੂ ਜੀ ਏਥੇ ਪਹੁੰਚੇ, ਅਗੇ ਜੰਗਲ ਵਿਚ ਇਕ ਆਦਮੀ ਡੇਲੇ ਤੋੜਦਾ ਸੀ, ਗੁਰੂ ਜੀ ਦੇ ਡੇਲੇ ਲੈ ਕੇ ਆਪਣੇ ਮੂੰਹ ਵਿਚ ਪਾਏ, ਬਚਨ ਕੀਤਾ, ਕੌੜੇ ਹਨ। ਇਥੇ ਹੀ ਸਾਰੇ ਮਾਝੇ ਦੇ ਵਿਚ ਜੋ ਅਨੰਦਪੁਰ ਸਾਹਿਬ ਬਿਦਾਵਾ ਲਿਖ ਕੇ ਦੇ ਗਏ ਸਨ, ਮਾਝੇ ਵਿਚ ਆ ਕੇ ਪਰਚਾਰ ਕਰ ਰਾਮੇਆਣਾ ਆਣ ਮਿਲੇ। ਗੁਰੂ ਜੀ ਨੇ ਸਭ ਦਾ ਸਤਿਕਾਰ ਕੀਤਾ। ਮਗਰੋਂ ਸਿਖਾਂ ਨੇ |

| | | |
|---|---|---|
| | | ਕਿਹਾ ਮਹਾਰਾਜ ! ਅਸੀਂ ਆਪ ਜੀ ਦੇ ਸਿੱਖ ਹਾਂ ਅਤੇ ਬੇਨਤੀ ਕਰਦੇ ਹਾਂ ਕਿ ਬਾਦਸ਼ਾਹ ਨਾਲ ਜੁੱਧ ਕਰਨ ਛਡ ਦਓ, ਅਸੀਂ ਦਲੀ ਜਾ ਕੇ ਤੁਹਾਡੀ ਸੁਲਾਹ ਕਰਵਾ ਦਿਆਂਗੇ। ਮਾਈਆਂ ਵਿਚ ਵੀ ਬਹੁਤ ਚਰਚਾ ਹੋਈ, ਮਾਈ ਭਾਗੋ ਜੋ ਨਗਰ ਜਾਮਾਂ ਰਾਵਾਂ ਦੀ ਸੀ, ਇਸ ਨੇ ਪਿੰਡਾਂ ਵਿਚ ਫਿਰ ਕੇ ਬੜੀ ਧਿਰਕਾਰ ਕੀਤੀ, ਤੁਹਾਡਾ ਕਿਥੇ ਭਲਾ ਹੋਵੇਗਾ? ਇਸ ਨਗਰ ਵਿਚ ਸਿੰਘ ਮਾਈ ਭਾਗੋ ਜੀ ਦੇ ਨਾਲ ਟੁਰੇ। ਹਰੀ ਕੇ ਪੱਤਣ ਤਕ ਸਾਰੇ ਚਾਲ੍ਹੀ ਸਿਖ ਇਕਠੇ ਹੋ ਗਏ, ਮਾਲਵੇ ਦੇਸ਼ ਜਾ ਵੜੇ, ਦਰਸ਼ਨ ਦੀ ਧੜਕੀ ਵਿਚ ਖਿਦਰਾਣੇ ਦੀ ਢਾਬ ਉਤੇ ਪਹੁੰਚ ਗਏ। ਦਰਸ਼ਨ ਕੀਤੇ। ਓਦੋਂ ਤੁਰਕਾਂ ਦਾ ਭਾਰੀ ਦਲ, ਸੂਬਾ ਸਿਰਹੰਦ ਤੇ ਲਾਹੌਰ ਦੇ ਫ਼ੌਜਦਾਰ ਚੜ੍ਹ ਆਏ। ਕਪੂਰਾ ਗੁਰੂ ਮਹਾਰਾਜ ਦੇ ਨਾਲ ਸੀ। ਗੁਰੂ ਜੀ ਉਚੀ ਜਲ ਦੇ ਕਿਨਾਰੇ ਜਿਸ ਦਾ ਨਾਂ ਟਿਬੀ ਸਾਹਿਬ ਹੈ, ਆ ਉਤਰੇ। ਇਥੇ ਆ ਕੇ ਚਾਦਰੇ ਪਾ ਦਿਤੇ ਤਾਂ ਜੋ ਦੁਸ਼ਮਨਾਂ ਨੂੰ ਟਿਕਾਣਾ ਨਾ ਦਿਖੇ। |
| 98. | **ਗੁਰਦੁਆਰਾ ਟਿੱਬੀ ਸਾਹਿਬ** | ਖਿਦਰਾਣੇ ਦੀ ਢਾਬ ਰਾਮੇਆਣੇ ਤੋਂ ਥੋੜੀ ਵਾਟ ਪਛਮ ਪਾਸੇ ਵਲ ਹੈ। ਇਥੋਂ ਗੁਰੂ ਜੀ ਤੀਰਾਂ ਦੀ ਬਰਖਾ ਕਰਦੇ ਰਹੇ। ਉਧਰ, ਚਾਲ੍ਹੀ ਸਿੰਘ ਤੇ ਮਾਈ ਭਾਗੋ ਜੀ ਮਹਾਂ ਰਾਣੀ ਜੁੱਧ ਕਰ ਰਹੇ ਸਨ। ਤੁਰਕ ਦਲਾਂ ਨੂੰ ਪਾਣੀ ਨਾ ਮਿਲਣ ਕਾਰਨ ਓਹ ਪਿਛੇ ਮੁੜ ਗਏ। ਇਥੇ ਤੁਰਕਾਂ ਦੀਆਂ ਲਾਸ਼ਾਂ ਬਹੁਤ ਸਨ। |

| | | |
|---|---|---|
| 99. | **ਗੁਰਦੁਆਰਾ ਤੰਬੂ ਸਾਹਿਬ** | ਇਹ ਅਸਥਾਨ ਟਿੱਬੀ ਸਾਹਿਬ ਤੋਂ ਇਕ ਮੀਲ ਉਤੇ ਹੈ। ਜੰਗ ਕਰਨ ਵੇਲੇ ਸਿੰਘਾਂ ਨੇ ਦਰਖ਼ਤਾਂ ਅਤੇ ਝਾੜੀਆਂ ਉਪਰ ਚਾਦਰਾਂ ਸਾਫ਼ੇ ਪਾਏ ਤਾਂ ਕਿ ਦੁਸ਼ਮਨਾਂ ਨੂੰ ਦੂਰੋਂ ਬਹੁਤ ਸਾਰੇ ਤੰਬੂ ਨਜ਼ਰ ਆਉਣ, ਇਸ ਲਈ ਇਸ ਥਾਂ ਦਾ ਨਾਂ ਤੰਬੂ ਸਾਹਿਬ ਰਖਿਆ। ਇਹ ਸਥਾਨ ਮੁਕਤਸਰ ਤੋਂ ਪੰਜਾਹ ਕੋਹ ਤੇ ਹੈ। ਟਿਬੀ ਸਾਹਿਬ ਤੋਂ ਗੁਰੂ ਜੀ ਇਥੇ ਜੰਗ ਵੇਖਣ ਆਏ ਜਿਥੇ ਥੋੜਾ ਚਿਰ ਠਹਿਰੇ। ਜੰਗ ਭੂਮੀ ਵਿਚ ਪਹੁੰਚੇ, ਅਨੇਕਾਂ ਨੂੰ ਮਾਰ, ਚਾਲ੍ਹੀ ਸਿੰਘ ਕਮਰਕਸੇ ਕਰ ਗੁਰ-ਪੂਰੀ ਜਾ ਬਸੇ। |
| 100. | **ਗੁਰਦੁਆਰਾ ਸਾਹਿਬ ਸ਼ਹੀਦ ਗੰਜ** | ਚਾਲ੍ਹੀ ਸਿੰਘਾਂ ਵਿਚੋਂ ਭਾਈ ਮਹਾਂ ਸਿੰਘ ਜਿਹਾ ਜੋਧਾ ਮਹਾਨ ਧਰਮ ਜੁੱਧ ਕਰਕੇ ਸ਼ਹੀਦ ਹੋਇਆ। ਤੁਰਕ ਜਲ ਤੋਂ ਦੁਖੀ ਹੋ ਕੇ ਮਰ ਜਾਣ ਕਾਰਨ ਰਾਤ ਨੂੰ ਹੀ ਭਗੌੜੇ ਹੋ ਗਏ।<br>ਉਧਰੋਂ ਟਿਬੀ ਸਾਹਿਬ ਤੋਂ ਹੋ ਕੇ ਮਹਾਰਾਜ ਤੰਬੂ ਸਾਹਿਬ ਹੋ ਕੇ ਇਥੇ ਪਹੁੰਚੇ। ਜੰਗ ਭੂਮੀ ਲੱਖਾਂ ਪਠਾਣਾਂ ਨਾਲ ਭਰੀ ਪਈ ਦੇਖ ਕੇ ਇਸ ਜਗ੍ਹਾ ਦਾ ਨਾਮ ਲਖੀ ਜੰਗਲ ਰਖਿਆ। ਆਪ ਲਾਸ਼ਾਂ ਵਿਚ ਫਿਰ ਕੇ ਸ਼ਹੀਦ ਹੋਏ ਸਿੰਘਾਂ ਦੀ ਤਲਾਸ਼ ਕਰਨ ਲਗ ਪਏ। ੩੯ ਸਿੰਘ ਸ਼ਹੀਦ ਹੋਏ। ਇਕ ਭਾਈ ਮਹਾਂ ਸਿੰਘ ਜੋ ਗੁਰੂ ਜੀ ਦੇ ਦਰਸ਼ਨ ਵਿਚ ਪ੍ਰਾਣਧਾਰੀ ਸਨ। ਗੁਰੂ ਜੀ ਇਹਨਾਂ ਪਾਸ ਪੁਜੇ, ਗੋਦ ਵਿਚ ਲੈ ਕੇ ਮੁਖੜਾ ਆਪਣੇ ਰੁਮਾਲ ਨਾਲ ਪੂੰਝਦੇ ਹੋਏ ਕਿਹਾ, ਮੇਰਾ |

| | | |
|---|---|---|
| | | ਕਰੋੜੀ ਲਾਲ, ਨੇਤਰਾਂ ਚੋਂ ਜਲ ਬਰਸ ਰਿਹਾ ਸੀ, ਗੁਰੂ ਜੀ ਨੇ ਕਿਹਾ, ਕੁਝ ਬਚਨ ਕਰੋ। ਤਦ ਮਹਾਂ ਸਿੰਘ ਜੀ ਨੇ ਹਥ ਜੋੜ ਕੇ ਬਚਨ ਕੀਤਾ, ਪਾਤਿਸ਼ਾਹ! ਬਖ਼ਸ਼ਿੰਦ ਸਤਿਗੁਰੂ ਜੀ ਬਿਦਾਵਾ ਪਾੜ ਦਿਓ, ਕਿਰਪਾ ਕਰੋ, ਟੁਟੀ ਗੰਢ ਲਵੋ, 'ਟੂਟੀ ਗਾਢਨਹਾਰ ਗੋਪਾਲ'। ਗੁਰੂ ਜੀ ਨੇ ਬਿਦਾਵੇ ਵਾਲਾ ਕਾਗਜ਼ ਪਾੜ ਦਿੱਤਾ। ਮਾਈ ਭਾਗੋ ਪਾਸੋਂ ਮਾਝੇ ਤੋਂ ਆਉਣ ਦਾ ਸਮਾਚਾਰ ਸੁਣ ਕੇ ਪ੍ਰਸੰਨ ਹੋਏ। ਬਚੀਏ ! ਸਾਡੇ ਸਾਥ ਹੀ ਰਹਿਣਾ। ਉਪਰੰਤ ਹਰੀ ਹਰੇ ਜਟ ਦਾ ਅੰਗੀਠਾ ਆਪਣੇ ਹਥੀਂ ਬਣਾਇਆ। ਇਕ ਸ਼ਹੀਦ ਦਾ ਮੁਖੜਾ ਰੁਮਾਲ ਨਾਲ ਸਾਫ ਕਰ, ਮੇਰਾ ਕਰੋੜੀ, ਲਖੋਤੀ, ਹਜਾਰੀ, ਦਸ ਹਜਾਰੀ, ਸਨਮੁਖ ਦਰਬਾਰੀ ਕਹਿ ਅਰਦਾਸਿ ਕਰ ਅੰਗੀਠੇ ਉਤੇ ਧਰ, ਆਪਣੇ ਹਥੀਂ ਅੰਗੀਠਾ ਪ੍ਰਚੰਡ ਕੀਤਾ। ਸ੍ਰੀ ਜਪੁਜੀ ਸਾਹਿਬ ਦਾ ਪਾਠ ਆਰੰਭ ਕਰ, ਭੋਗ ਪਾਏ, ਸਰੋਵਰ ਉਤੇ ਕੜਾਹ ਪ੍ਰਸ਼ਾਦ ਸਜਾਏ, ਸੋਹਿਲੇ ਦਾ ਪਾਠ ਕਰ ਅਰਦਾਸਾ ਸੋਧ ਪੰਚਾਮ੍ਰਿਤ ਵਰਤਾਇਆ, ਬਚਨ ਕੀਤਾ, ਇਸ ਦਾ ਨਾਮ ਮੁਕਤਸਰ ਹੋਇਆ। ਜੋ ਮਾਘੀ ਵਾਲੇ ਦਿਨ ਆਵੇ ਦਰਸ਼ਨ ਕਰ, ਇਸ਼ਨਾਨ ਕਰ, ਜਪੁ ਜਾਪੁ ਆਦਿ ਨਿਤਨੇਮ ਬਾਣੀਆਂ ਦਾ ਪਾਠ ਕਰੇਗਾ, ਉਹ ਆਪਣਾ ਤੇ ਆਪਣੀ ਕੁਲ ਦਾ ਉਧਾਰ ਕਰੇਗਾ। |
| 101. | **ਗੁਰਦੁਆਰਾ** | ਖਿਦਰਾਣੇ ਦੀ ਢਾਬ ਦੇ ਕਿਨਾਰੇ |

| | | |
|---|---|---|
| | **ਮੰਜੀ ਸਾਹਿਬ** | ਚਾਲੀ ਸਿੰਘਾਂ ਦਾ ਧਰਮ ਜੁੱਧ ਕਰਕੇ ਸ਼ਹੀਦ ਹੋਏ ਮੁਕਤ ਰੂਪ ਹੋਏ। ਧਰਮੀ ਸਿੰਘਾਂ ਦਾ ਅੰਤਮ ਸਥਾਨ ਜਦ ਗੁਰੂ ਜੀ ਨੇ ਇਥੇ ਦੀਵਾਨ ਲਗਾਏ। ਇਹ ਅਸਥਾਨ ਮੁਕਤਸਰ ਜੀ ਤੋਂ ੨੦ ਕਦਮ ਪਛਮ ਵਾਲੇ ਪਾਸੇ ਹੈ। |
| 102. | **ਗੁਰਦੁਆਰਾ ਸਾਹਿਬ ਸਰਾਇ ਪਿੰਡ** | ਦਸ ਦਿਨ ਮੁਕਤਸਰ ਰਹਿਣ ਮਗਰੋਂ ਇਸ ਨਗਰ ਵਿਚ ਪੁਜੇ। ਇਥੇ ਇਕ ਬਹੁਤ ਵੱਡੀ ਉਮਰ ਦਾ ਸਾਧੂ ਮਿਲਿਆ, ਉਸਨੇ ਚਰਨਾ ਉਤੇ ਸੀਸ ਰਖ ਕੇ ਕਿਹਾ, ਗਰੀਬ ਨਿਵਾਜ਼ ਜੀ! ਮੇਰਾ ਜੀਵਨ ਸਫਲ ਹੋਇਆ, ਆਪ ਦੇ ਦਰਸ਼ਨ ਵਾਸਤੇ ਉਡੀਕ ਰਿਹਾ ਸੀ, ਹੁਣ ਦਇਆ ਕਰੋ, ਮੇਰੀ ਦੇਹ ਦਾ ਅੰਤ ਹੋਵੇ, ਆਤਮਾ ਆਪ ਜੀ ਦੇ ਚਰਨਾਂ ਦਾ ਭੌਰਾ ਬਣਿਆ ਰਹੇ। ਇਤਨੇ ਬਚਨ ਕਰ, ਤਨ ਛੋੜ ਗਿਆ। |
| 103. | **ਗੁਰਦੁਆਰਾ ਸਾਹਿਬ ਫਤੂ ਸੰਮੂੰ ਪਿੰਡ** | ਇਹ ਪਿੰਡ ਮੁਕਤਸਰ ਤੋਂ ਪੰਜ ਕੋਹ ਪਛਮ ਵਲ ਹੈ। ਸਰਾਇ ਨਗਰ ਤੋਂ ਆਏ, ਇਸ ਨਗਰ ਦੇ ਵਾਸੀ ਮੁਸਲਮਾਨ ਡੋਗਰਾਂ ਨੇ ਘੋੜਾ ਫੜ ਕੇ ਕਿਹਾ, ਦਰਸ਼ਨ ਦਿਓ, ਅਸੀਂ ਆਪ ਜੀ ਦੇ ਮੁਰੀਦ ਹਾਂ। ਸਾਹਿਬ ਨੇ ਪ੍ਰੇਮ ਵੇਖ ਕੇ ਉਤਰੇ। ਇਨ੍ਹਾਂ ਨੇ ਬਹੁਤ ਸੇਵਾ ਕੀਤੀ, ਦੁੱਧ ਪਿਲਾਏ, ਲੰਗਰ ਲਈ ਰਸਦ ਦਿਤੀ। ਸਭ ਦਾ ਪ੍ਰੇਮ ਦੇਖ ਕੇ ਆਪ ਇਕ ਦਿਨ ਰਹੇ। ਟੁਰਨ ਲਗਿਆਂ ਡੋਗਰ ਲੁੰਗੀ ਤੇ ਖੇਸ ਲਿਆਏ, ਬੇਨਤੀ ਕੀਤੀ, ਲੁੰਗੀ ਅਤੇ ਖੇਸ ਪਹਿਰੋ, ਅਸੀਂ ਦਰਸ਼ਨ ਕਰ ਨਿਹਾਲ ਹੋਈਏ। ਗੁਰੂ ਜੀ ਨੇ |

| | | |
|---|---|---|
| | | ਬੇਨਤੀ ਸੁਣ ਕੇ ਲੁੰਗੀ ਤੇੜ ਬੰਨੀ ਅਤੇ ਮੋਢੇ ਖੇਸ ਰਖ ਬਚਨ ਕੀਤਾ:-<br>ਜੈਸਾ ਦੇਸ ਤੈਸਾ ਭੇਸ ॥<br>ਤੇੜ ਲੁੰਗੀ ਤੇ ਮੋਢੇ ਖੇਸ ॥<br>ਇਹ ਨਗਰ ਫੀਰੋਜਪੁਰ ਤੋਂ ਬਹੁਤ ਹੀ ਨੇੜੇ ਹੈ।ਗੁਰੂ ਜੀ ਨੇ ਡੋਗਰਿਆਂ ਨੂੰ ਨਿਹਾਲ ਕੀਤਾ, ਪ੍ਰੰਤੂ ਖ਼ਾਲਸਾ ਜੀ ਨੇ ਕਛਹਿਰੇ ਉਪਰ ਤੁਹਮਤ ਬੰਨ੍ਹਣ ਤੇ ਮਹਾਰਾਜ ਜੀ ਨੂੰ ਤਨਖਾਹੀਆ ਕੀਤਾ। ੧੨੫/-ਰੁਪਏ ਪੰਚਾਮ੍ਰਤ ਤਿਆਰ ਕਰ ਅਰਦਾਸਾ ਸੁਧਾਅ ਬਖ਼ਸ਼ਾਇਆ।<br>ਅੰਮ੍ਰਿਤਧਾਰੀ ਸਿੰਘਾਂ ਨੂੰ ਚਾਹੀਦਾ ਹੈ ਕ ਉਹ ਕਛਹਿਰੇ ਉਪਰ ਤੰਬਾ ਨਾ ਬੰਨ੍ਹਿਆ ਕਰਨ, ਨਹੀਂ ਤਾਂ ਤਨਖਾਹੀਏ ਹੋਣਗੇ। |
| 104. | **ਗੁਰਦੁਆਰਾ ਸਾਹਿਬ ਵਜੀਦਪੁਰ** | ਡੋਗਰਾਂ ਦੇ ਪਿੰਡੋਂ ਚਲ ਕੇ ਇਥੇ ਆਏ। ਸ਼ਕਾਰ ਦੇ ਬਹਾਨੇ ਜਦੋਂ ਸੰਗਤ ਵਿਚ ਗਏ, ਉਥੇ ਇਕ ਤਿੱਤਰ ਨਿਕਲਿਆ। ਗੁਰੂ ਜੀ ਨੇ ਜੀਉਂਦਾ ਪਕੜ ਕੇ ਬਾਜ ਨੂੰ ਛਕਾ ਦਤਾ। ਇਹ ਕੌਤਕ ਦੇਖ ਕੇ ਸਿੱਖਾਂ ਪੁਛਿਆ ਤਾਂ ਆਪ ਜੀ ਨੇ ਕਿਹਾ, ਜਾਮਨੀ ਪੂਰੀ ਕੀਤੀ ਹੈ। ਤਿਤਰ ਜਟ ਸਿੱਖ ਸੀ ਅਤੇ ਬਾਜ ਬਾਣੀਆ ਸੀ। ਜਟ ਨੇ ਕਰਜਾ ਦੇਣਾ ਸੀ, ਨਾ ਦੇ ਸਕਿਆ ਅਤੇ ਮਰ ਗਿਆ। ਜੱਟ ਤਿੱਤਰ ਬਣਿਆ ਅਤੇ ਬਾਣੀਆ ਬਾਜ ਬਣਿਆ, ਸਾਡੀ ਜਾਮਨੀ ਸੀ, ਇਸ ਨੇ ਕਿਹਾ ਮੇਰਾ ਗੁਰੂ ਜਾਮਨ ਹੈ, ਮੈਂ ਕਰਜ਼ਾ ਦਿਆਂਗਾ। |
| 105. | **ਗੁਰਦੁਆਰਾ ਸਾਹਿਬ ਰੁਪਾਣਾ** | ਮੁਕਤਸਰ ਤੋਂ ਤਿੰਨ ਕੋਹ ਦਖਣ ਵਲ ਹੈ। ਮੁਕਤਸਰ ਤੋਂ ਗੁਰੂ ਜੀ ਇਥੇ ਆਏ। ਇਥੇ ਇਕ ਦਿਨ ਸਿਖ ਦੀ ਪੁੱਤਰੀ ਦਾ ਇਕ ਬਾਬਰ |

| | | |
|---|---|---|
| | | ਅਤਿਆਚਾਰੀ ਨੇ ਸਤ ਭੰਗ ਕੀਤਾ ਅਤੇ ਉਹ ਸਿੱਖ ਦੀ ਪੁਤਰੀ ਇਸ ਕਲੇਸ਼ ਵਿਚ ਹੀ ਮਰ ਗਈ। ਉਹ ਪਾਂਬਰ ਪੁਰਸ਼ ਗੁਰੂ ਜੀ ਪਾਸ ਪੇਸ਼ ਹੋਇਆ, ਮਹਾਰਾਜ ਜੀ ਦੇ ਬਚਨ ਨਾਲ ਕੁਸ਼ਟੀ ਹੋ ਕੇ ਮਰਿਆ, ਮਰ ਕੇ ਘੋਗੜ ਦੀ ਜੂਨ ਵਿਚ ਪਿਆ। ਘੋਗੜ ਇਲਾਂ ਦੀ ਜਾਤ ਚੋਂ ਹੁੰਦਾ ਹੈ, ਗੁਰੂ ਜੀ ਨੇ ਇਸ ਨੂੰ ਤੀਰ ਨਾਲ ਮਾਰਿਆ। |
| 106. | **ਗੁਰਦੁਆਰਾ ਗੁਰੂ ਸਰ ਸਾਹਿਬ** | ਇਹ ਗੁਰਦੁਆਰਾ ਰੁਪਾਣੇ ਤੋਂ ਪੰਜ ਕੋਹ ਦਖਣ ਵਲ ਹੈ। ਆਪ ਦੁਪਹਰ ਵੇਲੇ ਇਥੇ ਰਹੇ। |
| 107. | **ਗੁਰਦੁਆਰਾ ਸਾਹਿਬ ਥੇਹੜੀ ਪਿੰਡ** | ਗੁਰੂ ਸਰ ਤੋਂ ਚਾਰ ਕੋਹ ਦਖਣ ਪਾਸੇ ਹੈ। ਇਥੇ ਇਕ ਕੰਨਪਾਟਾ ਜੋਗੀ ਮੰਤ੍ਰਾਂ ਜੰਤ੍ਰਾਂ ਨਾਲ ਲੋਕਾਂ ਨੂੰ ਬਹੁਤ ਡਰਾਉਂਦਾ ਸੀ। ਗੁਰੂ ਜੀ ਨੇ ਉਸਦਾ ਇਹ ਪਾਖੰਡ ਦੂਰ ਕੀਤਾ। ਇਥੇ ਹੀ ਇਕ ਮੁਸਲਮਾਨ ਦੀ ਕਬਰ ਉਤੇ ਇਸ ਤੁਰਕ ਦੀ ਵਡਿਆਈ ਕੀਤੀ। ਖ਼ਾਲਸਾ ਜੀ ਨੇ ਢਾਈ ਸੌ ਦਾ ਪੰਚਾਮ੍ਰਿਤ ਤਿਆਰ ਕਰਕੇ ਵਰਤਾਇਆ। |
| 108. | **ਗੁਰਦੁਆਰਾ ਬਡ ਤੀਰਥ ਸਾਹਿਬ** | ਇਹ ਗੁਰਦੁਆਰਾ ਥੇਹੜੀ ਪਿੰਡ ਤੋਂ ੧੪ ਕੋਹ ਪਛਮ ਪਾਸੇ ਹੈ, ਹਰੀਪੁਰਾ ਨਾਮੇ ਪਿੰਡ ਵਿਚ ਹੈ। ਜਿਲ੍ਹਾ ਸਰਸਾ ਹੈ। ਇਥੇ ਜ਼ਮੀਨ ਪੁਟਦਿਆਂ ਦਸਮ ਪਾਤਿਸ਼ਾਹ ਜੀ ਦੇ ਦੋ ਹੁਕਮਨਾਮੇ ਇਕ ਸੰਗਮਰਮਰ ਪੱਥਰ ਉਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਚਰਨ ਪਾਦਕਾ ਸੰਦੂਕ ਵਿਚ ਰਖੇ, ਤਲਾਉ ਪੁਟਦਿਆਂ ਨਿਕਲੇ, ਜੋ ਸਿੱਖ ਸਰਸੇ |

| | | |
|---|---|---|
| | | ਗੁਰਦੁਆਰੇ ਵਿਚ ਲੈ ਗਏ, ਜੋ ਕਿ ਮੌਜੂਦ ਹਨ। |
| 109. | **ਗੁਰਦੁਆਰਾ ਸਾਹਿਬ ਕਾਲ ਝਲਾੜੀ** | ਥੇਹੜੀ ਤੋਂ ਸੱਤ ਕੋਹ ਚੜਦੇ ਪਾਸੇ ਹੈ। ਇਥੇ ਗੁਰੂ ਜੀ ਦਾ ਲਾਂਗਰੀ ਲੰਗਰ ਵਿਚ ਪ੍ਰਸ਼ਾਦ ਛਕਣ ਗਿਆ, ਸਿੱਖਾਂ ਨੂੰ ਕ੍ਰੋਧ ਨਾਲ ਖੋਟੇ ਬਚਨ ਕੀਤੇ। ਇਕ ਦਿਨ ਇਕ ਖ਼ਾਲਸਾ ਜੀ ਨੇ ਸਿਖਾਂ ਦਾ ਅਨਾਦਰ ਵੇਖ ਕੇ ਬਚਨ ਕੀਤਾ, "ਤੂੰ ਕਾਉਂ ਦੀ ਤਰ੍ਹਾਂ ਕਾਂ ਕਾਂ ਕਰਦਾ ਹੈਂ", ਉਹ ਮਰ ਕੇ ਕਾਗ ਦਾ ਬਚਾ ਬਣਿਆ। ਗੁਰੂ ਜੀ ਨੇ ਧਰਮ ਸਿੰਘ ਜੀ ਨੂੰ ਆਗਿਆ ਕੀਤੀ, ਇਸ ਕਾਉਂ ਦੇ ਬਚੇ ਨੂੰ ਮਾਰ ਦਿਓ, ਉਸ ਨੇ ਮਾਰ ਦਿਤਾ। ਗੁਰੂ ਜੀ ਨੇ ਕਹਿਆ, ਇਹ ਗੁਰੂ ਕਾ ਲਾਂਗਰੀ ਸੀ। ਆਪਣੀ ਕਰਣੀ ਦਾ ਫਲ ਭੁਗਤ ਕੇ ਹੁਣ ਸਿਖ ਦੇ ਹਥੋਂ ਮੁਕਤ ਹੋਇਆ ਹੈ। ਇਥੇ ਹੀ ਗੁਰੂ ਜੀ ਨੇ ਸੱਪ ਮਰਵਾਇਆ ਤੇ ਕਿਹਾ ਕਿ ਇਹ ਮਸੰਦ ਸੀ, ਕਰਨੀ ਦਾ ਫਲ ਸਪ ਦੀ ਜੂਨ ਪਾਈ। ਇਸ ਦੀ ਭੀ ਕਲਿਆਨ ਹੋਈ। |
| 110. | **ਗੁਰਦੁਆਰਾ ਸਾਹਿਬ ਬੰਬੀਹਾ** | ਕਾਲ ਝਲਾਣੀ ਤੋਂ ਦੋ ਕੋਹ ਪਛਮ ਪਾਸੇ ਹੈ। ਇਥੇ ਗੁਰੂ ਮਹਾਰਾਜ ਨੌ ਦਿਨ ਰਹੇ। ਰਾਜ ਪਟਿਆਲਾ ਹੈ। |
| 111. | **ਗੁਰਦੁਆਰਾ ਰੁਹੇਲਾ ਸਾਹਿਬ** | ਇਹ ਪਿੰਡ ਰੋਹੀ ਉਜਾੜ ਜੰਗਲ ਵਿਚ ਹੈ। ਇਸ ਲਈ ਨਾਉਂ ਰੁਹੇਲਾ ਹੈ। |
| 112. | **ਗੁਰਦੁਆਰਾ ਜੰਗੀ ਰਾਣਾ ਸਾਹਿਬ** | ਰੁਹੇਲੇ ਤੋਂ ਦੋ ਕੋਹ ਪਹਾੜ ਦੇ ਪਾਸੇ ਹੈ। ਗੁਰੂ ਜੀ ਇਥੇ ਆਏ ਜਲ ਛਕਿਆ। |
| 113. | **ਗੁਰਦੁਆਰਾ ਸਾਹਿਬ ਭਾਈ ਦਾ ਕੋਟ** | ਜੰਗੀ ਰਾਣੇ ਤੋਂ ਛੇ ਕੋਹ ਇਹ ਪਿੰਡ ਭਾਈ ਭਗਤੂ ਸਾਹਿਬ ਦਾ ਵਸਾਇਆ |

| | | |
|---|---|---|
| | | ਹੋਇਆ ਹੈ। ਇਸ ਲਈ ਇਸ ਦਾ ਨਾਮ ਭਾਈ ਦਾ ਕੋਟ ਹੈ, ਇਥੇ ਗੁਰੂ ਜੀ ਤਿੰਨ ਦਿਨ ਰਹੇ। |
| 114. | **ਗੁਰਦੁਆਰਾ ਸਾਹਿਬ ਚੰਦ** | ਭਾਈ ਕੋਟ ਤੋਂ ਟੁਰ ਕੇ ਇਸ ਪਿੰਡ ਵਿਚ ਆਏ, ਦੁਪਹਿਰ ਨੂੰ ਇਥੇ ਨਿਵਾਸ ਕੀਤਾ, ਸਰਦਾਈ ਛਕੀ ਟੁਰ ਪਏ। |
| 115. | **ਗੁਰਦੁਆਰਾ ਸਾਹਿਬ ਛਤਿਆਣਾ** | ਇਹ ਪਿੰਡ ਸਾਹਿਬ ਚੰਦੇ ਤੋਂ ਤਿੰਨ ਕੋਹ ਪਹਾੜ ਵਲ ਹੈ। ਇਥੇ ਤਿੰਨ ਦਿਨ ਗੁਰੂ ਜੀ ਨੇ ਆਪਣਾ ਡੇਰਾ ਰਖਿਆ। ਕਈ ਮਾਇਆ ਦੇ ਪ੍ਰੇਮੀ ਵੀ ਨਾਲ ਸਨ। ਉਹ ਚਾਹੁੰਦੇ ਸਨ ਕਿ ਗੁਰੂ ਜੀ ਤਨਖਾਹਾਂ ਦੇਣ ਤਾਂ ਮੁੜ ਘਰਾਂ ਨੂੰ ਜਾਈਏ। ਉਨ੍ਹਾਂ ਦੇ ਦਿਲਾਂ ਦੀ ਜਾਣ ਕੇ ਇਥੇ ਬਚਨ ਕੀਤਾ, ਆਓ ਧਨ ਦੇ ਭੁਖਿਓ, ਧਨ ਲਓ, ਢਾਲਾਂ ਭਰ ਭਰ ਲਗੇ ਵਰਤਾਉਣ ਰੁਪਈਏ, ਮੋਹਰਾਂ ਦੀਆਂ ਪੰਡਾਂ ਬੰਨ੍ਹ ਦਿੱਤੀਆਂ, ਕਈ ਸ਼ਰਮਿੰਦੇ ਹੋ ਕੇ ਚੁਕਦੇ ਗਏ, ਕਈਆਂ ਨੇ ਜਾਣੀ ਜਾਣ ਗੁਰੂ ਜੀ ਪਾਸੋਂ ਖਿਮਾ ਦੀ ਜਾਚਨਾ ਕੀਤੀ, ਕਈ ਧਨ ਲੈ ਟੁਰੇ। ਇਥੋਂ ਦੇ ਪੀਰ ਮੁਸਲਮਾਨ ਗੁਰੂ ਜੀ ਦੇ ਸਿੱਖ ਬਣੇ। ਫਿਰ ਭਾਈ ਦੇ ਕੋਟ ਆ ਕੇ ਇਕ ਦਿਨ ਨਿਵਾਸ ਕਰ, ਅਗਲੇ ਦਿਨ ਪਿੰਡ ਬਾਜਕ ਪਹੁੰਚੇ। |
| 116. | **ਗੁਰਦੁਆਰਾ ਸਾਹਿਬ ਬਾਜਕ ਪਿੰਡ** | ਇਸ ਪਿੰਡ ਵਿਚ ਦੀਵਾਨੇ ਜੋ ਢਡ-ਸਾਰਗੀ ਨਾਲ ਗਾਉਂਦੇ ਹਨ, ਉਸ ਉਤੇ ਮੋਰਾਂ ਦੇ ਖੰਭਾਂ ਦਾ ਕਲਗਾ ਰਖਦੇ ਹਨ, ਗਲ ਵਿਚ ਚਿੱਟੀ ਮਾਲਾ ਦੇ ਮਣਕੇ, ਚਿੱਟੇ ਪਰਬਤ ਦੇ ਪਾਉਦੇ ਹਨ। ਇਹ ਸੁਧੂ ਬੁਧੂ ਦੋਵੇਂ ਹੀ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ ਤੇ ਕਹਿਣ |

| | | |
|---|---|---|
| | | ਲਗ, ਗੁਰੂ ਜੀ ਆਗਿਆ ਕਰੋ ਤਾਂ ਅਸੀਂ ਮਾਲਵੇ ਦਾ ਰਾਗ ਸੁਣਾਈਏ। ਕਿਹਾ ਸੁਣਾਓ, ਇਨ੍ਹਾਂ ਨੇ ਗਾਇਆ–<br>ਕਚਾ ਕੋਠਾ ਵਿਚ ਵਸਦਾ ਜਾਨੀ<br>ਸਦਾ ਨ ਮਾਪੇ ਨਿਤ ਨਹੀ ਜੁਆਨੀ।<br>ਇਹਨਾਂ ਕਿਹਾ ਮਹਾਰਾਜ ਜਿਹੜਾ ਵੇਸ ਆਪ ਜੀ ਨੇ ਮਾਛੀਵਾੜੇ ਕੀਤਾ ਸੀ, ਉਹ ਵੇਸ ਵਿਖਾਓ, ਦਰਸ਼ਨ ਦਿਓ। ਸਾਹਿਬਾਂ, ਸੁਰਮਈ ਬਸਤਰ ਰੰਗਾਏ, ਪਲੰਘ ਪਰ ਸਵਾਰ ਹੋਏ। ਦੋ ਸਾਧਾਂ ਅਤੇ ਦੋ ਸਿੱਖਾਂ ਨੇ ਪਲੰਘ ਚੁਕਿਆ। ਸੂਰਜ ਪ੍ਰਤਾਪ ਵਿਚ ਜ਼ਿਕਰ ਹੈ:–<br>ਤਬ ਸੁਖੂ ਬੁਧੂ ਹੋਏ ਖਰੇ ॥<br>ਇਮ ਅਰਦਾਸ ਜੋਰ ਕਰ ਕਰੇ ॥<br>ਹਮ ਪਰ ਪ੍ਰਭੂ ਕੀਜੈ ਅਸਵਾਰੀ॥<br>ਜਿਮ ਕੀਨੀ ਮਗ ਚਲਤ ਅਗਾਰੀ॥<br>ਅਗੇ ਲਿਖਿਆ ਹੈ:–<br>ਪਰਲੇ ਤੀਰ ਜਾਏ ਥਿਰ ਭਏ ॥<br>ਹਯ ਪੋਸ਼ਸ਼ ਉਜਲ ਹੋ ਗਏ ॥ |
| 117. | **ਗੁਰਦੁਆਰਾ ਬਾਗਸਰ ਸਾਹਿਬ** | ਗੁਰੂ ਮਹਾਰਾਜ ਛਤੇ ਅਣੀਓ ਟੁਰ ਮੰਜੇ ਉਤੇ ਸਵਾਰ ਹੋਏ, ਜਸੀ ਪਿੰਡ ਪਹੁੰਚੇ। ਜੋ ਸਮਾਨ ਸੀ ਸਭ ਢਾਲ ਵਿਚੋਂ ਪਾਤਸ਼ਾਹ ਜੀ ਨੇ ਆਗਿਆ ਦੇ ਕੇ ਲੰਘਾਏ। ਸਭ ਬਸਤਰ ਸਫ਼ੈਦ ਜੋ ਘੋੜੇ ਮੁਸ਼ਕੀ ਤੇਲੀਆ ਆਦਿਕ ਲਗਾਏ ਸਨ, ਸੁਫੈਦ ਹੋ ਗਏਂ। ਇਸ ਤੁਲਾਉ ਦਾ ਨਾਮ ਉਸ ਦਿਨ ਤੋਂ ਬਾਗਸਰ ਸਾਹਿਬ ਹੈ। ਇਥੇ ਗੁਰੂ ਜੀ ਇਕ ਦਿਨ ਰਹੇ। ਸਭ ਸਿੱਖਾਂ ਨੂੰ ਗੁੜ ਛਕਾਇਆ। ਆਗਿਆ ਕੀਤੀ, ਅਗੇ ਨੂੰ ਜੋ ਸਿੱਖ ਆਵੇ ਇਸ਼ਨਾਨ ਕਰ ਗੁਰਦੁਆਰੇ ਗੁੜ ਭੇਟ ਕਰੇ, |

| | | |
|---|---|---|
| | | ਉਸ ਦੀ ਸਭ ਕਾਮਨਾ ਵਾਹਿਗੁਰੂ ਪੂਰੀ ਕਰੇਗਾ। |
| 118. | **ਗੁਰਦੁਆਰਾ ਸਾਹਿਬ ਪੱਧਾ ਪਿੰਡ** | ਇਹ ਪਿੰਡ ਜਸੀ ਪਿੰਡ ਤੋਂ ਦੋ ਕੋਹ ਤੇ ਹੈ। ਏਥੇ ਗੁਰੂ ਜੀ ਨੇ ਤਿੰਨ ਦਿਨ ਨਿਵਾਸ ਕੀਤਾ। ਏਥੇ ਜੰਡ ਦੇ ਦਰਖਤ ਬਹੁਤ ਹਨ। |
| 119. | **ਗੁਰਦੁਆਰਾ ਦਮਦਮਾ ਸਾਹਿਬ** | ਇਸ ਦਾ ਨਾਮ ਸਾਬੋ ਕੀ ਤਲਵੰਡੀ ਹੈ। ਇਥੇ ਗੁਰੂ ਜੀ ਦਾ ਸਿੱਖ ਭਾਈ ਡੱਲਾ ਰਹਿੰਦਾ ਸੀ। ਗੁਰੂ ਜੀ ਦਾ ਆਉਣਾ ਸੁਣ ਕੇ ਚਾਰ ਸੌ ਬੰਦੇ ਨਾਲ ਲੈ ਕੇ ਆਇਆ। ਉਸ ਨੇ ਆਪਣੇ ਮਹਲਾਂ ਕੋਲ ਗੁਰੂ ਜੀ ਦਾ ਡੇਰਾ ਕਰਾਇਆ, ਪ੍ਰੇਮ ਨਾਲ ਸੇਵਾ ਕੀਤੀ। ਡਲੇ ਦੀ ਬੇਨਤੀ ਸੁਣ ਕੇ ਗੁਰੂ ਜੀ ੧੧ ਦਿਨ ਏਥੇ ਰਹੇ, ਕਮਰ ਕਸਾ ਖੋਲ੍ਹਿਆ। ਨਾਉਂ ਆਪਣੇ ਮੁਖੋਂ ਦਮਦਮਾ ਸਾਹਿਬ ਰਖਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਨੌਵੀਂ ਪਾਤਿਸ਼ਾਹੀ ਜੀ ਦੇ ਜੋਤੀ ਜੋਤਿ ਅੰਤਮ ਪਾਠ ਵਾਸਤੇ ਪੰਜ ਸਿੱਖ ਸ੍ਰੀ ਅਨੰਦਪੁਰ ਸਾਹਿਬ ਤੋਂ ਕਰਤਾਰਪੁਰ ਭੇਜੇ। ਧੀਰ ਮਲ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾ ਦਿਤਾ। ਓਸ ਸਮੇਂ ਗੁਰੂ ਜੀ ਨੇ ਭਾਈ ਮਨੀ ਸਿੰਘ ਜੀ ਗਿਆਨੀ ਨੂੰ ਆਗਿਆ ਕੀਤੀ, ਤੰਬੂ ਲਗਾਓ, ਆਦਿਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤਿਆਰ ਕਰਨੀ ਹੈ। ਸਾਰੇ ਸੰਸਾਰ ਵਿਚ ਘਰ ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਿਵਾਸ ਕਰੋ। ਆਪ ਬਾਣੀ ਉਚਾਰਦੇ ਗਏ ਤੇ ਭਾਈ ਮਨੀ ਸਿੰਘ ਜੀ ਲਿਖਦੇ ਗਏ ਅਤੇ ਨੌਵੇਂ ਪਾਤਿਸ਼ਾਹ |

| | | |
|---|---|---|
| | | ਜੀ ਦੇ ਸ਼ਬਦਾਂ ਲਈ ਪੰਜਵੀਂ ਪਾਤਿਸ਼ਾਹੀ ਗੁਰੂ ਜੀ ਨੇ ਖਾਲੀ ਪਰਤੇ ਰਖੇ ਸਨ, ਓਹ ਭੀ ਸੰਪੂਰਨ ਕੀਤੇ। ਉਸ ਬੀੜ ਦਾ ਨਾਮ ਦਮਦਮੇ ਵਾਲੀ ਬੀੜ ਹੈ ਜੋ ਪਟਣੇ ਸਾਹਿਬ ਜੀ ਵਿਚ ਹੈ। ਸੰਮਤ ੧੭੬੧ ਵਿਚ ਲਿਖੀ ਗਈ। ਪੋਹ ਵਿਚ ਆਰੰਭ ਕੀਤਾ ਭਾਦਰੋਂ ਇਕ ਨੂੰ ਸੰਪੂਰਨ ਬੀੜ ਤਿਆਰ ਹੋਈ। ਬਹੁਤ ਅਨਜਾਣ ਸ਼ਰਧਾਵਾਨ ਕਹਿੰਦੇ ਹਨ ਕਿ ਦਮਦਮੇ ਵਾਲੀ ਬੀੜ ਅਹਿਮਦ ਸ਼ਾਹ ਦੇ ਜੰਗ ਵਿਚ ਮੁਸਲਮਾਨ ਲੈ ਗਏ। ਇਹ ਬੀੜ ਬਾਬਾ ਦੀਪ ਸਿੰਘ ਜੀ ਨੇ ਪਟਨਾ ਸਾਹਿਬ ਪਹੁੰਚਾਈ ਜਿਸ ਦੇ ਹੁਣ ਵੀ ਦਰਸ਼ਨ ਕਰਾਏ ਜਾਂਦੇ ਹਨ। ਗੁਰੂ ਜੀ ਨੇ ਆਪਣੇ ਮਹਲ ਮਾਤਾ ਸੁੰਦਰੀ, ਸਾਹਿਬ ਦੇਵਾਂ ਜੀ ਨੂੰ ਦਿਲੀਓ ਮੰਗਾਇਆ, ਏਥੇ ਹੀ ਸਿਖਾਂ ਦੀ ਪ੍ਰੀਖਿਆ ਕੀਤੀ। ਪੰਚਾਮ੍ਰਿਤ ਕਰਵਾਏ ਕਰ ਲੁਟਾਣੇ ਦੀ ਆਗਿਆ ਕੀਤੀ। ਤਿੰਨ ਤਰ੍ਹਾਂ ਦੇ ਸਿਖ ਸਾਜੇ, ਸਿੰਘ ਸਿੱਖ ਨਿਰਮਲੇ। ਇਹ ਦਮਦਮਾ ਜਿਥੇ ਗੁਰੂ ਮਹਾਰਾਜ ਜੀ ਨੇ ਸਤ ਦਿਨ ਨਿਵਾਸ ਕੀਤਾ। |
| 120. | **ਗੁਰਦੁਆਰਾ ਤਖਤ ਸਾਹਿਬ** | ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਤੰਬੂ ਲਗਾ ਕੇ ਗੁਰੂ ਜੀ ਨੇ ਬਾਣੀ ਉਚਾਰੀ, ਭਾਈ ਮਨੀ ਸਿੰਘ ਗਿਆਨੀ ਹਜ਼ੂਰੀ ਤੋਂ ਲਿਖਵਾਈ। ਇਸ ਅਸਥਾਨ ਦਾ ਨਾਮ ਤਖਤ ਦਮਦਮਾ ਸਾਹਿਬ ਹੈ। ਵਡੇ ਦਰਬਾਰ ਸਾਹਿਬ ਜੀ ਤੋਂ ੨੯ ਕਦਮ ਦਖਣ ਪਾਸੇ ਹੈ। |

| | | |
|---|---|---|
| 121. | **ਗੁਰਦੁਆਰਾ ਬੜਾ ਦਰਬਾਰ ਸਾਹਿਬ ਮੰਜੀ ਸਾਹਿਬ** | ਇਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਏ ਸਨ। ਇਥੇ ਮਹਾਰਾਜ ਤਿੰਨ ਦਿਨ ਰਹੇ। ਇਹ ਗੁਰਦੁਆਰਾ ਡਲੇ ਦੇ ਘਰ ਵਿਚ ਹੈ। ਡਲੇ ਨੂੰ ਪ੍ਰਸ਼ਾਦ ਦਿਤਾ, ਉਸ ਨੇ ਛਕਿਆ ਨਾ ਅਤੇ ਜ਼ਮੀਨ ਵਿਚ ਦਬ ਦਿਤਾ। ਗੁਰੂ ਜੀ ਨੇ ਕਿਹਾ ਇਸ ਧਰਤੀ ਵਿਚ ਅਨਾਜ ਬਹੁਤ ਹੋਵੇਗਾ। |
| 122. | **ਗੁਰਦੁਆਰਾ ਗੁਰੂਸਰ ਸਾਹਿਬ** | ਇਹ ਤਲਾਬ ਵਡੇ ਦਰਬਾਰ ਸਾਹਿਬ ਤੋਂ ੨੦ ਕਦਮ ਪਿਛੇ ਪਛਮ ਪਾਸੇ ਹੈ। ਇਥੇ ਮਹਾਰਾਜ ਨੇ ਚਰਨ ਧੋਤੇ। ਇਸ ਅਸਥਾਨ ਦੀ ਸੇਵਾ ਮਹਾਰਾਜਾ ਬਦਨ ਸਿੰਘ ਗੁਰਬਾਣੀ ਦੇ ਪ੍ਰੇਮੀ ਰਈਸ ਵਾਲੀਏ ਰਿਆਸਤ ਮਲੌਦ ਨੇ ਕਰਵਾਈ। |
| 123. | **ਗੁਰਦੁਆਰਾ ਜੰਡ ਸਰ ਸਾਹਿਬ** | ਇਸ ਜਗ੍ਹਾ ਤੇ ਕੁਝ ਧਨ ਦੇ ਪ੍ਰੇਮੀ ਸਿਖਾਂ ਨੇ ਮਹਾਰਾਜ ਤੋਂ ਤਨਖਾਹ ਦੀ ਮੰਗ ਕੀਤੀ। ਗੁਰੂ ਜੀ ਨੇ ਕਿਹਾ ਇਸੇ ਜਗ੍ਹਾ ਤੋਂ ਕਢ ਦਿਆਂਗੇ। ਇਹ ਕਹਿ ਮਹਾਰਾਜ ਆਰਾਮ ਅਸਥਾਨ ਤੇ ਚਲੇ ਗਏ। ਰਾਤ ਨੂੰ ਸ਼ਰਧਾ ਹੀਣ ਸਿਖਾਂ ਨੇ ਗੁਰੂ ਕਾ ਖ਼ਜ਼ਾਨਾ ਜਾਣ ਜਗ੍ਹਾ ਪੁਟਣੀ ਆਰੰਭ ਦਿਤੀ। ਜਦ ਦੋ ਗਜ਼ ਟੋਆ ਪੁਟਿਆ ਗਿਆ ਤਾਂ ਕੋਲੇ ਨਿਕਲੇ। ਸਿੱਖ ਸ਼ਰਮਿੰਦੇ ਹੋਏ, ਰਾਤ ਨੂੰ ਭਜ ਗਏ। ਕੁਝ ਪਛਤਾਵਾ ਕਰਕੇ ਅੰਮ੍ਰਿਤ ਵੇਲੇ ਹਜੂਰ ਅਗੇ ਬੇਨਤੀ ਕਰਕੇ ਪਛੁਤਾਏ। ਗੁਰੂ ਜੀ ਨੇ ਬਖ਼ਸ਼ ਦਿਤਾ। |
| 124. | **ਗੁਰਦੁਆਰਾ ਸਾਹਿਬ ਹੋਲਗੜ** | ਇਥੇ ਅਨੰਦਪੁਰ ਸਾਹਿਬ ਵਾਂਗ ਫਗਣ ਦੇ ਮਹੀਨੇ ਹੋਲਾ ਮਹੱਲਾ ਰਚਿਆ। ਸ਼ਬਦ ਕੀਰਤਨ ਦੀਵਾਨ |

| | | |
|---|---|---|
| | | ਸੁਭਾਇਮਾਨ ਕੀਤੇ। ਸੰਗਤਾਂ ਬਹੁਤ ਇਕੱਠੀਆਂ ਹੋਈਆਂ। |
| 125. | **ਗੁਰਦੁਆਰਾ ਸਾਹਿਬ ਭਾਗੀ ਬਾਂਦਰਾ** | ਸਾਬੋ ਕੀ ਤਲਵੰਡੀ ਦਮਦਮਾ ਸਾਹਿਬ ਜੀ ਤੋਂ ਇਹ ਪਿੰਡ ਤਿੰਨ ਕੋਹ ਉਤਰ ਵਾਲੇ ਪਾਸੇ ਹੈ। ਦਮਦਮੇ ਤੋਂ ਟੁਰ ਕੇ ਗੁਰੂ ਜੀ ਏਥੇ ਆਏ। |
| 126. | **ਗੁਰਦੁਆਰਾ ਸਾਹਿਬ ਸ਼ਮੀਰ ਦਾ ਕੋਟ** | ਇਹ ਭਾਗੀ ਬਾਦਰਾਂ ਤੋਂ ਤਿੰਨ ਕੋਹ ਪਛਮ ਵਾਲੇ ਪਾਸੇ ਹੈ, ਇਥੇ ਦੀਵਾਨੇ ਸਾਧਾਂ ਦੀ ਗੱਦੀ ਦਾ ਅਸਥਾਨ ਹੈ, ਦਮਦਮੇ ਸਾਹਿਬ ਤੋਂ ਗੁਰੂ ਜੀ ਏਥੇ ਆਏ। |
| 127. | **ਗੁਰਦੁਆਰਾ ਸਾਹਿਬ ਚੱਕ ਭਾਈ ਕਾ** | ਇਹ ਨਗਰ ਸ੍ਰੀ ਦਮਦਮੇ ਸਾਹਿਬ ਤੋਂ ਦਸ ਕੋਹ ਪਹਾੜ ਵਲ ਹੈ। ਬੁਰਜ ਸੰਗੂ ਸਿੰਘ ਵਾਲੇ, ਭਾਈ ਭਗਤੂ ਜੀ ਦੇ ਪੁਤਰ ਜੀਵਣ ਦਾ ਬੇਟਾ ਰਾਮ ਸਿੰਘ ਆਪਣੇ ਨਗਰ ਦਮਦਮੇ ਬੇਨਤੀ ਕੀਤੀ ਕਿ ਮਹਾਰਾਜ ਜੀ ਦੇ ਚਰਨ ਪਾ ਕੇ ਨਗਰ ਪਵਿੱਤਰ ਕਰੋ। ਇਹ ਬਚਨ ਪਾਲਣ ਆਏ। ਸਤਿਗੁਰੂ ਜੀ ਨਗਰ ਤੋਂ ਬਾਹਰ ਹੀ ਉਤਰੇ। ਬੁਰਜ ਪਿੰਡ ਤੋਂ ਬਾਹਰ ਹੈ। |
| 128. | **ਗੁਰਦੁਆਰਾ ਸਾਹਿਬ ਦੂਜਾ** | ਇਹ ਦੂਜਾ ਗੁਰਦੁਆਰਾ ਭਾਈ ਰਾਮ ਸਿੰਘ ਜੀ ਭਾਈ ਭਗਤੂ ਦੇ ਪੋਤਰੇ ਦੇ ਘਰ ਅੰਦਰ ਮਹਲਾਂ ਵਿਚ ਹੈ। ਗੁਰੂ ਜੀ ਨੂੰ ਪ੍ਰਸ਼ਾਦ ਛਕਾਉਣ ਲਈ ਘਰ ਲੈ ਗਿਆ। ਏਥੇ ਮਹਾਰਾਜ ੯ ਦਿਨ ਰਹੇ। |
| 129. | **ਗੁਰਦੁਆਰਾ ਮੰਜੀ ਸਾਹਿਬ** | ਚੱਕ ਭਾਈ ਕੇ ਤੋਂ ਬਾਹਰ ਬਠਿੰਡੇ ਸ਼ਹਿਰ ਵਲ ਨੂੰ ਚੱਕ ਦੀ ਜ਼ਮੀਨ ਵਿਚ ਹੈ। ਇਕ ਦਨ ਜੰਗਲ ਵਿਚ ਗਏ ਤਾਂ ਉਚੀ ਜਗ੍ਹਾ ਟੱਬਾ ਨਜਰ ਪਿਆ, ਆਪ ਉਥੇ ਪੁਜੇ। ਭਾਈ ਕੇ |

| | | |
|---|---|---|
| | | ਰਾਮ ਸਿੰਘ ਨੇ ਸੁਣਾਇਆ, ਮਹਾਰਾਜ ਇਸ ਜਗ੍ਹਾ ਲਵੇਰੀ ਗਾਂ ਨੇ ਬਘਿਆੜ ਕੋਲੋਂ ਆਪਦਾ ਵੱਛਾ ਬਚਾਇਆ ਸੀ। ਮਹਾਰਾਜ ਬਹੁਤ ਪ੍ਰਸੰਨ ਹੋਏ। |
| 130. | **ਗੁਰਦੁਆਰਾ ਸਾਹਿਬ ਬਠਿੰਡਾ** | ਭਾਈ ਕੇ ਚਕੋਂ ਟੁਰ ਮਹਾਰਾਜ ਏਥੇ ਆਏ ਅਤੇ ਸ਼ਹਿਰੋਂ ਬਾਹਰ ਰਤਨ ਹਾਜੀ ਦੀ ਜਗ੍ਹਾ ਕੋਲ ਉਤਰੇ। ਲੋਕਾਂ ਨੇ ਕਿਹਾ ਇਥੇ ਕਾਣਾ ਦੇਉ ਰਹਿੰਦਾ ਹੈ, ਦੇਸ਼ ਵਿਚ ਅੰਨ ਨਹੀਂ ਰਹਿਣ ਦਿੰਦਾ। ਆਪ ਕਿਰਪਾ ਕਰਕੇ ਉਸ ਨੂੰ ਮੁਲਕ ਵਿਚੋਂ ਕਢ ਦਿਉ। ਗੁਰੂ ਜੀ ਨੇ ਕਢ ਦਿਤਾ ਤੇ ਕਿਹਾ ਕਿ ਜਾਹ ਸਰਹੰਦ ਜਾ ਕੇ ਰਹੁ। |
| 131. | **ਗੁਰਦੁਆਰਾ ਸਾਹਿਬ ਬਠਿੰਡੇ ਕਿਲ੍ਹੇ ਵਿੱਚ** | ਬਠਿੰਡੇ ਦਾ ਕਿਲਾ ਬਹੁਤ ਹੀ ਪੁਰਾਣਾ ਹੈ। ਦੂਰੋਂ ਦੂਰੋਂ ਨਜ਼ਰ ਆਉਂਦਾ ਹੈ। ਉਸ ਵਿਚੋਂ ਕਾਣਾ ਦਿਓ ਨਿਕਾਲ ਸਰਹੰਦ ਨੂੰ ਤੋਰਿਆ। ਆਪ ੭ ਦਿਨ ਕਿਲ੍ਹੇ ਵਿਚ ਰਹੇ। ਕਿਲ੍ਹੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। |
| 132. | **ਗੁਰਦੁਆਰਾ ਸਾਹਿਬ ਲੱਖੀ ਜੰਗਲ** | ਮਹਿਮਾ ਪਿੰਡ ਬਠਿੰਡੇ ਤੋਂ ਪੰਜ ਕੋਹ ਉਤਰ ਦੇ ਪਾਸੇ ਹੈ। ਮਾਲਵੇ ਦੇਸ਼ ਨੂੰ ਮੁਸਲਮਾਨ ਪਾਸ਼ਾਹ ਦੇ ਵਕਤ ਲਖੀ ਜੰਗਲ ਕਹਿੰਦੇ ਸਨ। ਮਾਲਵੇ ਦੇ ਸਿੱਖ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ। ਇਥੇ ਹੀ ਗੁਰੂ ਜੀ ਨੇ ਵੈਰਾਗ ਭਰਿਆ ਉਪਦੇਸ਼ ਦਿੱਤਾ- "ਲਖੀ ਜੰਗਲ ਖਾਲਸੇ ਆਨ ਦੀਦਾਰ ਲਗਿਓ ਨੇ॥ ਸੁਨ ਕੇ ਸਦ ਮਾਹੀ ਦਾ, ਮਾਹੀ ਪਾਨੀ ਘਾਹੁ ਨ ਮੁਤਿਓ ਨੇ॥ ਕਿਸੇ ਦੇ ਨਾਲ ਨਾ ਰਲੀਆ ਕਾਈ, ਕੇਹਾ ਫਿਰਾਕ ਪਇਓ ਨੇ॥ |

| | | |
|---|---|---|
| | | ਗਿਆ ਫਿਰਾਕ ਮਿਲਿਆ ਮਿਤ੍ਰ ਮਾਹੀ, ਸਭ ਫਿਰਾਕ ਭਇਓ ਨੇ॥" ਇਹ ਬਚਨ ਕਰਕੇ ਸਾਹਿਬ ਚੁਪ ਹੋ ਗਏ ਅਤੇ ਦੀਵਾਨ ਸਮਾਪਤ ਹੋ ਗਿਆ। ਸੰਗਤਾਂ ਨੂੰ ਆਗਿਆ ਹੋਈ ਕਿ ਬੁੰਗਿਆਂ ਨੂੰ ਜਾਓ। |
| 133. | **ਗੁਰਦੁਆਰਾ ਸਾਹਿਬ ਪਿੰਡ ਟਾਲ** | ਦਮਦਮੇ ਸਾਹਿਬ ਤੋਂ ਮਹਾਰਾਜ ਏਥੇ ਆਏ, ਇਸ ਦਾ ਨਾ ਟਾਲਾ ਸਾਹਿਬ ਹੈ। ਟਾਲੇ ਪਿੰਡ ਤੋਂ ਬਾਹਰ ਹੈ। |
| 134. | **ਗੁਰਦੁਆਰਾ ਸਾਹਿਬ ਪਿੰਡ ਭਾਗੂ** | ਦਮਦਮਾ ਸਾਹਿਬ ਤੋਂ ੧੦ ਕੋਹ ਪਹਾੜ ਵਾਲੇ ਪਾਸੇ ਹੈ, ਗੁਰੂ ਜੀ ਦਮਦਮਿਓ ਇਥੇ ਆਏ। |
| 135. | **ਗੁਰਦੁਆਰਾ ਸਾਹਿਬ ਪਿੰਡ ਕੇਵਲ** | ਦਮਦਮੇ ਸਾਹਿਬ, ਰਾਮਾ ਤ੍ਰਿਲੋਕਾ ਫੂਲ ਕੇ ਗੁਰੂ ਜੀ ਪਾਸ ਪਹੁੰਚੇ ਅਤੇ ਬੇਨਤੀ ਕੀਤੀ ਕਿ ਸਾਨੂੰ ਮਾਨ ਭੁਲਰ ਜਿਮੀਂਦਾਰ ਰਹਿਣ ਨਹੀਂ ਦਿੰਦਾ, ਆਪ ਜ਼ਮੀਨ ਬਖ਼ਸ਼ੋ। ਬਚਨ ਹੋਇਆ, ਤੁਹਾਡੀ ਔਲਾਦ ਬਹੁਤ ਜ਼ਮੀਨ ਲੋਕਾਂ ਨੂੰ ਵਸਣ ਵਾਸਤੇ ਦੇਵੇਗੀ। ਜਮਨਾ ਸਤਲੁਜ ਵਿਚਕਾਰ ਤੁਹਾਡਾ ਰਾਜ ਹੋਵੇਗਾ। ਗੁਰੂ ਜੀ ਦਮਦਮੇ ਆਏ ਤੇ ਦਖਣ ਜਾਣ ਦੀ ਤਿਆਰੀ ਕੀਤੀ। ਡਲ ਸਿੰਘ, ਭਾਈ ਭਗਤੂ ਕਾ ਰਾਮ ਸਿੰਘ, ਭਾਈ ਰੂਪੇ ਨੇ ਪਰਮ ਸਿੰਘ, ਧਰਮ ਸਿੰਘ ਆਦਿ ਬਹੁਤ ਸਿੰਘ ਗੁਰੂ ਜੀ ਦੇ ਨਾਲ ਟੁਰੇ, ਪਹਿਲਾ ਡੇਰਾ ਇਥੇ ਕੇਵਲ ਪਿੰਡ ਵਿਖੇ ਹੀ ਕੀਤਾ। |
| 136. | **ਗੁਰਦੁਆਰਾ ਸਾਹਿਬ ਸ਼ਹਿਰ ਸਰਸਾ** | ਦੋ ਦਿਨ ਗੁਰੂ ਜੀ ਏਥੇ ਰਹੇ। ਏਥੋਂ ਭਾਈ ਡਲਾ ਸਿੰਘ ਸਤਿਗੁਰੂ ਜੀ ਦਾ ਬਖ਼ਸ਼ਿਆ ਖੰਡਾ ਗੁਰੂ ਜੀ ਪਾਸ ਰਖ, ਰਾਤ ਨੂੰ ਬਿਨਾ ਆਗਿਆ ਭਜ |

| | | |
|---|---|---|
| | | ਨਿਕਲਿਆ। ਭਾਈ ਭਗਤੂ ਜੀ ਦਾ ਪੋਤਾ ਫਤੇ ਸਿੰਘ ਵੀ ਇਸ ਦਾ ਸਾਥੀ ਹੋ ਰਾਤ ਨੂੰ ਨਿਕਲ ਤੁਰਿਆ। ਅੰਮ੍ਰਿਤ ਵੇਲੇ ਟੂਰਨ ਦੀ ਤਿਆਰੀ ਕਰ ਗੁਰੂ ਮਹਾਰਾਜ ਜੀ ਨੇ ਭਾਈ ਡਲਾ ਸਿੰਘ ਕਹਿ ਕੇ ਅਵਾਜ ਮਾਰੀ, ਅਗੋਂ ਉਤਰ ਨਾ ਆਇਆ। ਦੂਜੀ, ਤੀਜੀ ਵਾਰ ਫਿਰ ਕਿਹਾ, ਭਾਈ ਡਲਾ ਸਿੰਘ ਚਲੋ ਤਿਆਰੀ ਕਰੋ। ਡਲਾ ਸਿੰਘ ਭੀ ਚੋਰੀ ਭਜ ਗਿਆ। ਇਕ ਮਸਤਾਨੇ ਸਿੱਖ ਨੇ ਅਗੋਂ ਆਵਾਜ਼ ਕੀਤੀ, ਅੰਤਰਜਾਮੀ ਸਾਹਿਬ ਜੀ ਇਥੇ ਡੱਲਾ ਨ ਮੱਲਾ, ਰਿਹਾ ਏਕ ਅੱਲਾ। |
| 137. | **ਗੁਰਦੁਆਰਾ ਸਾਹਿਬ ਪਿੰਡ ਖੁੜਾਲ** | ਇਹ ਨਗਰ ਸਰਸੇ ਤੋਂ ੩੫ ਕੋਹ ਬੋਹਿਮਾਂ ਦੇ ਪਾਸ ਹੈ। ਇਥੋਂ ਦੁਤੀਆ ਭਾਉ ਕਰ ਗੁਲਾਬ ਸਿੰਘ ਸੁਨਿਆਰੇ ਸਿੱਖ ਨੂੰ ਕੈਦ ਕਰਕੇ ਬਹੁਤ ਤੰਗ ਕੀਤਾ। ਇਸ ਨੇ ਸਤਗੁਰੂ ਜੀ ਦਾ ਸਿਮਰਨ ਧਿਆਨ ਕੀਤਾ। ਗੁਰੂ ਜੀ ਸਿੱਖ ਦੇ ਹਿਰਦੇ ਦਾ ਪ੍ਰੇਮ ਜਾਣ ਸਰਸੇ ਤੋਂ ਆਏ, ਤੁਰਕਾਂ ਦੀ ਕੈਦ ਤੋਂ ਛੁਡਾਇ ਦਰਸ਼ਨ ਦੇ ਨਿਹਾਲ ਕੀਤਾ। ਸਤਿਗੁਰੂ ਸਚਾ ਪਾਤਿਸ਼ਾਹ ਬੰਦੀ ਮੋਚ ਹੈ। |
| 138. | **ਗੁਰਦੁਆਰਾ ਸਾਹਿਬ ਸ਼ੈਹਰ ਨੌਹਰ** | ਇਹ ਸਥਾਨ ਮਾਰਵਾੜ ਵਿਚ ਸਰਸੇ ਤੋਂ ੨੦ ਕੋਹ ਤੇ ਹੈ। ਛੀਨਾ ਤੁਲਾਈ ਸ਼ਹਿਰ ਦੇ ਪ੍ਰਸਿਧ ਸਥਾਨ ਉਤੇ ਜਾ ਡੇਰਾ ਲਾਇਆ। ਬਾਜ਼ਾਰ ਵਿਚੋਂ ਗੁਰੂ ਮਹਾਰਾਜ ਲੰਘੇ, ਮੋਹਰਾਂ ਦੇ ਢੇਰ ਲਗੇ ਵੇਖ ਕੇ ਸਤਿਗੁਰੂ ਜੀ ਨੇ ਬਚਨ ਕੀਤਾ, "ਨੌਹਰ ਗੁਰੂ ਕੀ ਮੋਹਰ" ਸਿੰਘ ਆਉਣਗੇ ਤਾਂ ਲੁਟਣਗੇ। |

| | | |
|---|---|---|
| 139. | **ਗੁਰਦੁਆਰਾ ਸਾਹਿਬ ਭਾਦਰਾ** | ਇਹ ਪਿੰਡ ਨੌਹਰ ਸ਼ੈਹਰ ਤੋਂ ਅਠਾਰਾਂ ਕੋਹ ਦਖਣ ਪਾਸੇ ਹੈ। ਜਮਨਾ ਦੀ ਨੈਹਰ ਇਕੇ ਆ ਕੇ ਰੇਤੇ ਵਿਚ ਗੁੰਮ ਹੁੰਦੀ ਹੈ, ਅਗੇ ਨਹੀਂ ਜਾਂਦੀ। ਇਤਿਹਾਸਕਾਰਾਂ ਨੇ ਏਥੇ ਗੁਰਦੁਆਰਾ ਨਹੀਂ ਮੰਨਿਆ। ਹਾਂ, ਗੁਰੂ ਪੰਥ ਦਾ ਕੋਈ ਗੁਰਦੁਆਰਿਆਂ ਦੀ ਸੇਵਾ ਕਰਨ ਵਾਲਾ ਰਾਜਾ ਜਿਮੀਦਾਰ ਸੰਤ ਸਿੱਖ ਏਥੇ ਜ਼ਰੂਰ ਗੁਰਦੁਆਰਾ ਬਣਾਵੇ। |
| 140. | **ਗੁਰਦੁਆਰਾ ਸਾਹਿਬ ਸੁਹੇਵਾ** | ਪਾਦਰੇ ਪਿੰਡ ਤੋਂ ਸੱਤ ਕੋਹ ਦਖਣ ਪਾਸੇ ਹੈ। ਇਥੇ ਗੁਰੂ ਜੀ ਘੋੜੇ ਤੋਂ ਉਤਰੇ, ਦਇਆ ਦ੍ਰਿਸ਼ਟੀ ਕਰਕੇ ਵੇਖਿਆ ਤਾਂ ਆਪ ਜੀ ਦੀ ਪਵਿੱਤਰ ਨਜ਼ਰ ਹੇਠ ਜੰਡ ਦੇ ਦਰਖਤ ਬ੍ਰਿਛ ਨੂੰ ਵੇਖ ਕੇ ਬਚਨ ਹੋਇਆ, ਜਦੋਂ ਪਿਪਲ ਦੀ ਜੜ ਸਾਰੇ ਜੰਡ ਉਤੇ ਫੈਲ ਜਾਉ, ਓਦੋਂ ਖ਼ਾਲਸੇ ਦਾ ਪ੍ਰਤਾਪ ਵਧੇਗਾ। ਏਸ ਅਸਥਾਨੋਂ ਭਾਈ ਰਾਮ ਸਿੰਘ ਭਗਤੂ ਕਾ, ਰਾਤ ਨੂੰ ਚੋਰੀ ਭਜ ਨਿਕਲਿਆ। |
| 141. | **ਗੁਰਦੁਆਰਾ ਸਾਹਿਬ ਸਿੰਘਾਣਾ** | ਸੁਹੇਵੇ ਤੋਂ ੧੮ ਦਖਣ ਵਲ ਹੈ। ਇਥੇ ਗੁਰੂ ਜੀ ਇਕ ਰਾਤ ਰਹੇ। ਅੰਮ੍ਰਿਤ ਵੇਲੇ ਕਮਰ ਕਸਾ ਕਰਕੇ ਅਰਦਾਸ ਸੋਧ ਟੁਰ ਪਏ। |
| 142. | **ਗੁਰਦੁਆਰਾ ਸਾਹਿਬ ਗੋਬਿੰਦ ਘਾਟ** | ਹਿੰਦੂਆਂ ਦਾ ਪ੍ਰਸਿਧ ਤੀਰਥ ਪੁਸ਼ਕਰ ਰਾਜ ਮਧੂ ਸੰਘਾਣੇ ਤੋਂ ੧੮ ਕੋਹ ਦਖਣ ਵਾਲੇ ਪਾਸੇ ਹੈ। ਗੁਰਦੁਆਰਾ ਤੀਰਥ ਸਰੋਵਰ ਦੇ ਕਿਨਾਰੇ ਤੇ ਹੈ। ਇਥੇ ਸੇਵਾ ਰਾਮ ਸਿੰਘ ਨਾਮੀ ਬ੍ਰਾਹਮਣ ਬੜੇ ਪ੍ਰੇਮ ਨਾਲ ਕਰਦਾ ਹੈ ਅਤੇ ਤੀਰਥ ਦੇ ਬ੍ਰਾਹਮਣ ਬਹੁਤ ਬਖੇੜਾ ਰਖਦੇ ਹਨ। ਇਹ ਇਨ੍ਹਾਂ |

| | | |
|---|---|---|
| | | ਵਿਚੋਂ ਹੀ ਅੰਮ੍ਰਿਤ ਛਕੋ ਅਤੇ ਸਿੰਘ ਸਜਿਆ ਹੋਇਆ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਆਪਣੇ ਘਰ ਚੁਬਾਰੇ ਵਿਚ ਕਰਦਾ ਹੈ। ਬ੍ਰਾਹਮਣਾਂ ਦੇ ਬਖੇੜੇ ਕਾਰਨ ਗੁਰਦੁਆਰਾ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਹੀਂ ਹੁੰਦਾ। ਅਜਮੇਰ ਸ਼ਹਿਰ ਤੋਂ ਸੱਤ ਕੋਹ ਤੇ ਹੈ। |
| 143. | **ਗੁਰਦੁਆਰਾ ਸਾਹਿਬ ਸ਼ਹਿਰ ਨਰੈਣਾਂ** | ਪੁਸ਼ਕਰ ਤੀਰਥ ਤੋਂ ੪੩ ਕੋਹ ਪੂਰਬ ਦੇ ਪਾਸੇ ਹੈ। ਇਥੇ ਦਾਦੂ ਪੰਥੀਆਂ ਦੇ ਮਹਾਤਮਾ ਦਾਦੂ ਜੀ ਦਾ ਬੜਾ ਪ੍ਰਸਿਧ ਡੇਰਾ ਹੈ। ਜਦੋਂ ਗੁਰੂ ਜੀ ਪੁਸ਼ਕਰੇ ਤੋਂ ਟੁਰ ਕੇ ਏਥੇ ਆਏ ਤਾਂ ਦਾਦੂ ਜੀ ਦਾ ਪੋਤਾ ਚੇਲਾ ਜੈਤ ਰਾਮ ਮਹੰਤ ਸੀ, ਉਸ ਨੇ ਬੜੇ ਪ੍ਰੇਮ ਨਾਲ ਗੁਰੂ ਜੀ ਦੇ ਘੋੜੇ ਦੀ ਵਾਗ ਪਕੜ ਕੇ ਗੁਰੂ ਜੀ ਨੂੰ ਉਤਾਰਿਆ ਅਤੇ ਬੇਨਤੀ ਕੀਤੀ, ਆਪ ਇਥੇ ਹੀ ਦਰਸ਼ਨ ਦਿਉ। ਸਤਿਗੁਰੂ ਜੀ ਉਤਰੇ, ਡੇਰਾ ਬਹੁਤ ਸੁੰਦਰ ਜਗ੍ਹਾ ਕਰਾ ਦਿਤਾ। ਭੋਜਨ ਵੀ ਛਕਾਇਆ। ਬਾਜ, ਮਾਸ- ਭੱਖੀ ਜਾਨਵਰ ਹੈ। ਇਸ ਨੂੰ ਗੁਰੂ ਜੀ ਨੇ ਮੋਠ ਤੇ ਬਾਜਰੀ ਖਵਾਏ। ਸੰਤ ਦੇਖ ਕੇ ਅਸਚਰਜ ਹੋਏ। ਇਥੇ ਹੀ ਗੁਰੂ ਜੀ ਨੇ ਕਹਿਆ,ਸੰਤਜੀ, ਮਾਇਆ ਗੁਜ਼ਰਾਨ, ਇਸਤ੍ਰੀ ਈਮਾਨ, ਪੁਤਰ ਨਿਸ਼ਾਨ, ਇਨ੍ਹਾਂ ਤਿੰਨ੍ਹਾਂ ਵਸਤਾਂ ਬਿਨਾ ਰਾਮ ਰਖੇ ਤਾਂ ਰਹੇ, ਨਹੀਂ ਤਾਂ ਬੇਈਮਾਨ। |
| 144. | **ਗੁਰਦੁਆਰਾ ਸਾਹਿਬ ਪਿੰਡ ਲਾਲੀ** | ਨਰੈਣੇ ਤੋਂ ਟੁਰ ਗੁਰੂ ਮਹਾਰਾਜ ਇਥੋਂ ਦੀ ਲੰਘੇ। ਫਿਰ ਪਿੰਡ ਅਮਰਾਉ ਵਿਚੋਂ ਲੰਘੇ। |

| | | |
|---|---|---|
| 145. | **ਗੁਰਦੁਆਰਾ ਸਾਹਿਬ ਪਿੰਡ ਕੁਲਾੜ** | ਇਥੇ ਸਤਿਗੁਰੂ ਜੀ ਉਤਰੇ, ਸਤ ਦਿਨ ਰਹੇ। ਇਨ੍ਹਾਂ ਤਿੰਨਾਂ ਪਿੰਡਾਂ ਵਿਚ ਗੁਰਦੁਆਰੇ ਹੋਣੇ ਚਾਹੀਦੇ ਹਨ। ਇਥੇ ਭਾਈ ਦਯਾ ਸਿੰਘ ਔਰੰਗਾਬਾਦੋਂ ਔਰੰਗਜ਼ੇਬ ਦੇ ਮਰਨੇ ਦੀ ਖਬਰ ਲੈ, ਗਿਆਰਵੇਂ ਮਹੀਨੇ ਆਣ ਮਿਲਿਆ। |
| 146. | **ਗੁਰਦੁਆਰਾ ਸਾਹਿਬ ਘਮਰੋਟਾ** | ਕੁਲਾਤ ਤੋਂ ਟੁਰ ਕੇ ਗੁਰੂ ਜੀ ਘਮਰੋਟ ਪਿੰਡ ਆਏ, ਦੋ ਮਹੀਨੇ ਇਥੇ ਠਹਿਰੇ। ਇਹ ਜਗ੍ਹਾ ਰਾਜਪੂਤਾਂ ਦੀ ਹੈ। ਇਹ ਨਰੈਣੇ ਤੋਂ ੨੦ ਕੋਹ ਦਖਣ ਵਲ ਹੈ। ਗੁਰੂ ਜੀ ਔਰੰਗਜ਼ੇਬ ਦੇ ਮਰਨ ਮਗਰੋਂ ਤਾਰਾ ਆਜ਼ਮ ਦਾ ਤਖਤ ਉਤੇ ਬੈਠਣਾ, ਬਹਾਦਰ ਸ਼ਾਹ ਨੂੰ ਦੇਸ਼ ਨਿਕਾਲਾ ਦੇਣਾ, ਤੇ ਗੁਰੂ ਜੀ ਦੀ ਸ਼ਰਨ ਲੈਣੀ, ਮਦਦ ਮੰਗਣੀ। ਭਾਈ ਨੰਦ ਲਾਲ ਜੀ ਨਾਲ ਧਰਮ ਸਿੰਘ ਆਦਿ ਪੰਜ ਸਿੰਘ ਭੇਜੇ ਤੇ ਬਚਨ ਕੀਤਾ, ਅਰਦਾਸ ਕਰੋ, ਆਜ਼ਮ ਨੂੰ ਫਤੇ ਕਰ, ਬਹਾਦਰ ਸ਼ਾਹ ਨੂੰ ਦਿਲੀ ਪਤ ਬਣਾਉਣਾ ਹੈ। ਬਹਾਦਰ ਸ਼ਾਹ ਦੇ ਭੇਜੇ ਅਹਿਲਕਾਰ ਅਮੀਰ ਖ਼ਾਨ ਪੁਜੇ। ਗੁਰੂ ਜੀ ਬਹਾਦਰ ਸ਼ਾਹ ਦਾ ਪ੍ਰੇਮ ਦੇਖ, ਪੰਜ ਸਿੰਘ ਸਾਥ ਲੈ ਟੁਰੇ। ਪਹਿਲੇ ਦਿਲੀ ਦੇਖਣ ਲਈ ਗਏ। ਫਿਰ ਬਾਹਰ ਜੰਗਲ ਵਿਚ ਥੜਾ ਜਿਸ ਨੂੰ ਗੁਰੂ ਕਾ ਥੜਾ ਆਖਦੇ ਹਨ। |
| 147. | **ਗੁਰਦੁਆਰਾ ਸਾਹਿਬ ਮੋਤੀ ਬਾਗ, ਦਿਲੀ** | ਇਹ ਗੁਰਦੁਆਰਾ ਚਾਂਦਨੀ ਚੌਕ ਸੀਸ ਗੰਜ ਸਾਹਿਬ ਜੀ ਤੋਂ ੧੧ ਮੀਲ ਤੇ ਹੈ, ਬਹਾਦਰ ਸ਼ਾਹ ਦੇ ਸਦੇ ਤੇ ਗੁਰੂ ਜੀ ਦਿਲੀ ਗਏ, ਮੋਤੀ ਬਾਗ ਵਿਚ ਥੋੜਾ ਚਿਰ ਠਹਿਰੇ। ਫਿਰ ਜਮਨਾ ਨਦੀ ਵਿਚ ਕਿਸ਼ਤੀ ਵਿਚ |

| | | |
|---|---|---|
| | | ਸਵਾਰ ਹੋ ਸੈਰ ਕੀਤੀ। ਓਦੋਂ ਬਹਾਦਰ ਸ਼ਾਹ ਆਗਰੇ ਵਿਚ ਸੀ, ਗੁਰੂ ਜੀ ਉਧਰ ਜਾਣ ਦੀ ਤਿਆਰੀ ਕਰਨ ਲਗੇ। |
| 148. | **ਗੁਰਦੁਆਰਾ ਸਾਹਿਬ ਸੂਰਜ ਕੁੰਡ ਮਥਰਾ** | ਦਿਲੀਓਂ ਮਥਰਾ ੪੦ ਕੋਹ ਹੈ, ਇਥੇ ਪਹੁੰਚੇ। ਜਮਨਾ ਕਿਨਾਰੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਗੁਰਦੁਆਰੇ ਦਾ ਦਰਸ਼ਨ ਕੀਤਾ, ਬਿੰਦ੍ਰਾਬਨ ਆਦਿਕ ਜਗ੍ਹਾ ਦੇਖੀਆਂ। |
| 149. | **ਗੁਰਦੁਆਰਾ ਸਾਹਿਬ ਆਗਰਾ** | ਆਗਰਾ ਸ਼ਹਿਰ ਮਥਰਾ ਤੋਂ ੧੮ ਕੋਹ ਤੇ ਹੈ। ਗੁਰਦੁਆਰਾ ਬਾਗ ਵਿਚ ਸ਼ੈਹਰ ਤੋਂ ਬਾਹਰ ਹੈ। ਏਥੇ ਪਹੁੰਚ, ਬਾਗ ਵਿਚ ਡੇਰਾ ਕਰ, ਅਗਲੇ ਦਿਨ ਸੰਮਤ ੧੭੬੪ ਵੈਸਾਖ ੧੪, ਬੁਧਵਾਰ ਬਹਾਦਰ ਸ਼ਾਹ ਨਜ਼ਰਾਨਾ ਲੈ, ਨਿਮਰਤਾ ਨਾਲ ਗੁਰੂ ਜੀ ਦੀ ਚਰਨੀ ਆਣ ਲਗਾ ਅਤੇ ਬੇਨਤੀ ਕੀਤੀ, ਮੈਨੂੰ ਆਪ ਨੇ ਦਿਲੀ ਦਾ ਬਾਦਸ਼ਾਹ ਬਣਾਇਆ ਹੈ। ਬਹਾਦਰ ਸ਼ਾਹ ਦੀ ਬੇਨਤੀ ਕਰਨ ਤੇ ਗੁਰੂ ਜੀ ਛੇ ਮਹੀਨੇ ਆਗਰੇ ਰਹੇ। ਥੋੜੇ ਦਿਨ ਬਾਅਦ ਆਪ ਚਤੌੜ ਗੜ੍ਹ ਬਾਦਸ਼ਾਹ ਨੂੰ ਜਾ ਮਿਲੇ। ਏਥੇ ਭਾਈ ਮਾਨ ਸਿੰਘ ਜੀ ਜੋ ਗੁਰੂ ਮਹਾਰਾਜ ਜੀ ਦੇ ਨਾਲ ਸ੍ਰੀ ਅਨੰਦਪੁਰ ਤੋਂ ਹੀ ਸਾਥੀ ਸਨ, ਨਿਹੰਗ ਸਿੰਘਾਂ ਦੇ ਜਥੇਦਾਰ ਸਨ, ਇਥੇ ਚਲਾਣਾ ਕਰ ਗਏ। |
| 150. | **ਗੁਰਦੁਆਰਾ ਸਾਹਿਬ ਸ਼ੈਹਰ ਬੁਰਹਾਨਪੁਰ (ਦੱਖਣ)** | ਚਤੌੜੋਂ ਚਲ ਕ ਇਥੇ ਪੁਜੇ ਤਾਂ ਨਦੀ ਦੇ ਕਿਨਾਰੇ ਮਹਾਰਾਜ ਉਤਰੇ। ਸਿੱਖਾਂ ਨੇ ਬੇਨਤੀ ਕਰਕੇ ਗੁਰੂ ਜੀ ਨੂੰ ਇਥੇ ਰਖ ਲਿਆ ਅਤੇ ਬਹਾਦਰ ਸ਼ਾਹ ਨਰੰਗਾਬਾਦ ਚਲਾ ਗਿਆ। ਗੁਰੂ ਜੀ |

| | | |
|---|---|---|
| | | ਇਥੇ ੧੭ ਦਿਨ ਰਹੇ। ਬਾਦਸ਼ਾਹ ਨੇ ਆਪਣੇ ਅਮੀਰ ਪੇਜੇ, ਚਿਠੀ ਲਿਖੀ, ਸਚੇ ਪਾਤਿਸ਼ਾਹ! ਇਥੇ ਦਰਸ਼ਨ ਦਿਓ। ਇਥੋਂ ਹੀ ਆਪ ਚਲੇ ਗਏ। ਬਸਮਤ ਸ਼ਹਿਰ ਵਿਚ ਅਠ ਦਿਨ ਰਹੇ। ਇਧਰ ਸਭ ਲੋਕ ਮਰਹਟੇ ਹਨ। ਸਿੱਖ ਨਾ ਹੋਣ ਕਰਕੇ ਗੁਰਦੁਆਰਾ ਨਹੀਂ ਬਣਿਆ। |
| 151. | **ਗੁਰਦੁਆਰਾ ਸੰਗਤ ਸਾਹਬ, ਨਾਦੇੜ ਸ਼ਹਿਰ (ਦਖਣ ਦੇਸ਼)** | ਅਕੇਲੇ ਸ਼ਹਿਰ ਰੇਲਵੇ ਸਟੇਸ਼ਨ ਤੋਂ ੬੦ ਕੋਹ ਦਖਣ ਪਾਸੇ ਹੈ। ਗੁਦਾਵਰੀ ਨਦੀ ਦੇ ਕਿਨਾਰੇ ਇਕ ਉਚਾ ਅਸਥਾਨ ਦੇਖ ਕੇ ਆਪ ਉਤਰੇ। ਬਸਮਤ ਤੋਂ ਟੁਰ ਕੇ ਇਥੇ ਆਏ। ਕਈ ਦਿਨ ਇਕੇ ਨਿਵਾਸ ਕੀਤਾ।<br>ਇਕ ਨਦੀ ਦੇ ਕਿਨਾਰੇ ਮਹਾਰਾਜ ਨਾਦੇੜ ਤੋਂ ੫੦੦ ਕਦਮ ਬਾਹਰ ਗੁਦਾਵਰੀ ਜਾ ਬਿਰਾਜੇ। ਅਸਥਾਨ ਵੇਖ ਕੇ ਖ਼ਾਲਸੇ ਨੂੰ ਆਗਿਆ ਕੀਤੀ, ਸੰਗਤ ਸਾਹਿਬ ਜੀ ਤੋਂ ਡੇਰਾ ਇਥੇ ਲੈ ਆਓ, ਤੰਬੂ ਲਗਾ ਦਿਉ। ਖ਼ਾਲਸੇ ਨੇ ਹੁਕਮ ਦੀ ਪਾਲਨਾ ਕੀਤੀ। ਤੰਬੂ ਲਗ ਗਏ। ਅੰਮ੍ਰਿਤ ਵੇਲੇ ਅਤੇ ਰਹਿਰਾਸ ਨੂੰ ਲੰਗਰ ਤਿਆਰ ਹੋਣ ਸਮੇਂ ਧੌਂਸੇ ਦੀ ਅਵਾਜ਼ ਦੂਰ ਦੂਰ ਤਕ ਸੁਣਾਈ ਦੇਣ ਲਗੀ। ਆਵਾਜ਼ ਸੁਣ ਕੇ ਆਸ ਪਾਸ ਰਹਿਣ ਵਾਲੇ ਸਭ ਹੁਮ ਹੁਮਾ ਕੇ ਪੁਜੇ। ਹਾਕਮ ਨੇ ਅਹਿਲਕਾਰ ਭੇਜਿਆ ਕਿ ਨਗਾਰਾ ਨਾ ਵਜਾਓ। ਦਸੋ ਕਿਤਨੇ ਦਿਨ ਰਹੋਗੇ। ਗੁਰੂ ਜੀ ਨੇ ਉਤਰ ਦਿਤਾ, ਨਗਾਰਾ ਵਜੇਗਾ। ਅਸੀਂ ਸਦਾ ਹੀ ਏਥੇ ਰਹਾਂਗੇ। ਉਹਨਾਂ ਕਿਹਾ, ਜ਼ਮੀਨ |

| | | |
|---|---|---|
| | | ਪੁਸ਼ਤੈਨੀ ਸਾਡੀ ਹੈ। ਸਤਿਗੁਰਾਂ ਕਿਹਾ, ਜ਼ਮੀਨ ਸਾਡੀ ਹੈ। ਤੁਸੀਂ ਜਾਣ ਬੁਝ ਕੇ ਸਾਡੀ ਜ਼ਮੀਨ ਤੇ ਕਬਜ਼ਾ ਕੀਤਾ ਹੋਇਆ ਹੈ। ਇਹ ਝਗੜਾ ਬਹਾਦਰ ਸ਼ਾਹ ਬਾਦਸ਼ਾਹ ਤੱਕ ਪੁਜਾ। ਗੁਰੂ ਜੀ ਨੇ ਆਪਣੇ ਨਿਸ਼ਾਨ ੧੦ ਜ਼ਮੀਨ ਪਟਵਾ ਕੇ ਕਢ ਕੇ ਦਿਖਾਏ। ਭਸਮਾਸਨ, ਮਾਲਾ, ਪਉਏ, ਕਰਮੰਡਲ, ਤੀਰ, ਇਹ ਵੇਖ ਕੇ ਸਭ ਅਸਚਰਜ ਹੋਏ। ਪਾਤਿਸ਼ਾਹ ਨੇ ਇਹ ਚੀਜ਼ਾਂ ਵੇਖ ਕੇ ਆਪ ਹੀ ਪਟਾ ਲਿਖ ਦਿਤਾ ਜੋ ਅਧ ਕੋਹ ਚੌੜੀ ਅਤੇ ਇਕ ਕੋਹ ਲੰਮੀ ਹੈ। |
| 152. | **ਗੁਰਦੁਆਰਾ ਸਾਹਿਬ ਬੰਦੇ ਘਾਟ** | ਗੁਦਾਵਰੀ ਕਿਨਾਰੇ ਲਛਮਨ ਦਾਸ ਪ੍ਰਸਿਧ ਚੇਟਕੀ ਮਾਧੋ ਦਾਸ ਜੋ ਪੁਣਛ ਦੇ ਇਲਾਕੇ ਦਾ ਰਹਿਣ ਵਾਲਾ ਸੀ, ਬੈਰਾਗੀ ਰਘੁਨਾਥ ਦਾ ਚੇਲਾ ਬਣ ਕੇ ਤੀਰਥ ਯਾਤਰਾ ਕਰਦਾ ਇਥੇ ਆਣ ਰਿਹਾ। ਇਹ ਮੰਤਰਾਂ ਜੰਤਰਾਂ ਦੀ ਸ਼ਕਤੀ ਨਾਲ ਕਰਤਾਰ ਤੋਂ ਭੁਲੇ ਹੋਏ ਲੋਕਾਂ ਨੂੰ ਆਪਣੇ ਜਾਲ ਵਿਚ ਫਸਾਂਦਾ ਸੀ, ਇਸ ਨੇ ਬਗੀਚਾ ਲਗਵਾ ਕੇ ਸੁੰਦਰ ਮੰਦਰ ਬਣਵਾਇਆ, ਇਕ ਬੜਾ ਭਾਰੀ ਪਲੰਘ ਡਹਾ ਕੇ, ਗੁਰੂ ਬਣ ਕੇ, ਆਪਣੀ ਪੂਜਾ ਕਰਾਉਂਦਾ ਸੀ। ਗੁਰੂ ਇਕ ਦਿਨ ਇਥੇ ਪੁਜੇ, ਉਸ ਵੇਲੇ ਇਸ ਦੇ ਚੇਲੇ ਡੇਰੇ ਵਿਚ ਸਨ, ਆਪ ਬਾਹਰ ਸੈਰ ਕਰਨ ਨੂੰ ਗਿਆ ਹੋਇਆ ਸੀ। ਗੁਰੂ ਜੀ ਇਸ ਦੇ ਪਲੰਘ ਉਤੇ ਜਾ ਬਿਰਾਜੇ। ਚੇਲੇ ਬਹੁਤ ਬੋਲੇ ਪਰ ਗਰਬ ਪ੍ਰਤਾਪੀ ਸਤਿਗੁਰੂ ਜੀ ਨਾ ਉਠੇ। ਆਖਰ |

| | | |
|---|---|---|
| | | ਮਾਧੋ ਦਾਸ ਨੂੰ ਜਾ ਦਸਿਆ, ਅਗੇ ਤਾਂ ਆਪ ਪਲੰਘ ਉਪਰ ਬੈਠਣ ਵਾਲੇ ਨੂੰ ਪਟਕਾ ਕੇ ਮਾਰਦੇ ਸੀ, ਇਨ੍ਹਾਂ ਉਤੇ ਬੀਰਾਂ ਦਾ ਕੋਈ ਜ਼ੋਰ ਨਹੀਂ ਚਲਿਆ। ਮਾਧੋ ਦਾਸ ਬੜੇ ਕ੍ਰੋਧ ਦਾ ਭਰਿਆ ਆਇਆ, ਉਸ ਨੇ ਆਪਣੇ ਜ਼ੋਰ ਨਾਲ ਪਲੰਘ ਤੋਂ ਜ਼ਮੀਨ ਉਤੇ ਬੈਠਣ ਦੀ ਠਾਨ ਲਈ ਜਦੋਂ ਪਲੰਘ ਨੂੰ ਹਥ ਪਾਏ, ਹਥ ਜੁੜੇ ਹੀ ਰਹਿ ਗਏ, ਹਥ ਪੈਰ ਕੋਈ ਕੰਮ ਹੀ ਨਾ ਕਰ ਸਕਣ। ਗੁਰੂ ਜੀ ਅਨੰਦ ਮਗਨ ਪਲੰਘ ਉਤੇ ਬੈਠੇ ਰਹੇ। ਇਹ ਬਿਟ ਬਿਟ ਤਕਦਾ ਰਿਹਾ, ਕੋਈ ਪੇਸ਼ ਨਾ ਗਈ। ਓੜਕ ਆਪਣਾ ਸਿਰ ਗੁਰੂ ਜੀ ਦੇ ਚਰਨਾ ਤੇ ਰਖ ਕੇ ਬੋਲਿਆ, ਦੀਨ ਦਇਆਲੂ ਬਖ਼ਸ਼ੋ ਜੀ। ਸਚੇ ਪਾਤਿਸ਼ਾਹ! ਮੈਂ ਤੇਰਾ ਬੰਦਾ ਹਾਂ। ਗੁਰੂ ਜੀ ਨੇ ਕਿਹਾ, ਦੰਭ ਕਰਨਾ ਛੋੜ ਦੇ, ਕਰਤਾਰ ਦਾ ਭਜਨ ਕਰਿਆ ਕਰ। ਬੰਦੇ ਨੇ ਕਿਹਾ, ਸਤਿ ਬਚਨ ਜੀ, ਬਖ਼ਸ਼ੋ ਜੀ। ਬੜੇ ਤਰਲੇ ਕਢੇ। ਗੁਰੂ ਜੀ ਨੇ ਸਤਿਨਾਮ ਆਖ ਕੇ ਮਾਧੋ ਦਾਸ ਤੇ ਥਾਪੜਾ ਲਾਇਆ, ਮੁਸ਼ਕਾਂ ਖੁਲ੍ਹ ਗਈਆਂ, ਗੁਰੂ ਜੀ ਇਕ ਦਿਨ ਭਰੇ ਦੀਵਾਨ ਵਿਚ ਪ੍ਰਸੰਨ ਹੋ ਸ੍ਰੀ ਸਾਹਿਬ ਆਪਣੇ ਹਥੋਂ ਮਾਧੋ ਦਾਸ ਨੂੰ ਦੇਣ ਲਗੇ, ਸਿੰਘਾਂ ਨੇ ਕਿਹਾ, ਪਾਤਿਸ਼ਾਹ ਜੀ! ਇਹ ਵਸਤੂ ਖ਼ਾਲਸੇ ਦੀ ਹੈ, ਖ਼ਾਲਸੇ ਨੂੰ ਬਖ਼ਸ਼ੋ। ਸਾਹਿਬ ਪ੍ਰਸੰਨ ਹੋਏ, ਬਚਨ ਕੀਤਾ, ਆਪਣੀ ਵਸਤ ਸੰਭਾਲ ਲਈ ਅਤੇ ਮਾਧੋ ਦਾਸ ਨੂੰ ਪੰਜ ਤੀਰ ਬਖ਼ਸ਼ੇ ਤੇ |

| | | |
|---|---|---|
| | | ਗਿਆਰਾਂ ਬਚਨ ਮੰਨਾਏ–<br>੧. ਗੁਰੂ ਨ ਬਣੀਂ<br>੨. ਲੰਗੋਟੇ ਦਾ ਜਤੀ ਨਹੀਂ<br>੩. ਸਿੰਘਾਂ ਦਾ ਅਦਬ ਕਰਨਾ<br>੪. ਸਿੰਘਾਂ ਦੀ ਆਗਿਆ ਮੰਨਣੀ<br>੫. ਸਤਿਨਾਮ ਵਾਹਿਗੁਰੂ ਦਾ ਜਾਪ ਕਰਨਾ<br>੬. ਤੁਰਕ ਦਾ ਏਤਬਾਰ ਨਹੀਂ ਕਰਨਾ<br>੭. ਸ਼ਸਤਰ ਦਾ ਅਦਬ ਕਰਨਾ<br>੮. ਸਾਹਿਬਜ਼ਾਦਿਆਂ ਦਾ ਬਦਲਾ ਲੈਣਾ<br>੯. ਪੀਰ ਬੁਧੂ ਸ਼ਾਹ ਸਢੌਰੇ ਵਾਲ ਦਾ ਬਦਲਾ ਲੈਣਾ<br>੧੦. ਸਾਡੇ ਮਹਲਾਂ ਦੀ ਸੇਵਾ ਮਾਤਾ ਜਾਣ ਕੇ ਕਰਨੀ<br>੧੧. ਗੁਰੂ ਨੂੰ ਹਾਜ਼ਰ ਨਾਜ਼ਰ ਜਾਣਨਾ, ਬੇਮੁਖ ਨਹੀਂ ਹੋਣਾ, ਗੁਰੂ ਹੀ ਪੜ੍ਹਨਾ ਪੜ੍ਹਾਉਣਾ ਭਰੋਸਾ ਰਖਣਾ।<br>ਬਾਬਾ ਬਿਨੋਦ ਸਿੰਘ ਜੀ ਤ੍ਰੇਹਣ ਆਦਿਕ ਪੰਜ ਸਿੱਖ ਨਾਲ ਦਿਤੇ, ਬੰਦੇ ਨੂੰ ਪੰਜਾਬ ਵਲ ਤੋਰਿਆ। ਇਹ ਖ਼ਬਰ ਬਹਾਦਰ ਸ਼ਾਹ ਪਾਸ ਪਹੁੰਚੀ। ਉਹ ਮਹਾਰਾਜ ਦੇ ਪਾਸ ਆਇਆ ਤੇ ਅਰਜ਼ ਕੀਤੀ, ਮਹਾਰਾਜ! ਬੰਦੇ ਨੂੰ ਹਟਾਓ, ਦੇਸ਼ ਵਿਚ ਰੌਲਾ ਮਚ ਜਾਏਗਾ, ਮੈਂ ਤਾਂ ਅਜੇ ਦੇਸ਼ ਦੀ ਸੰਭਾਲ ਭੀ ਨਹੀਂ ਕਰ ਸਕਿਆ। ਗੁਰੂ ਜੀ ਨੇ ਕਿਹਾ, ਬਾਦਸ਼ਾਹ! ਇਹ ਹੁਕਮ ਕਰਤਾਰ ਦਾ ਹੈ। |
| 153. | **ਗੁਰਦੁਆਰਾ ਸਾਹਿਬ ਹੀਰਾ ਘਾਟ** | ਗੁਰੂ ਜੀ ਸੰਧਿਆ ਸਮੇਂ ਗੁਦਾਵਰੀ ਦੇ ਕਿਨਾਰੇ ਨਿਤ ਦੀਵਾਨ ਸੁਭਾਇਮਾਨ ਕਰਦੇ। ਸ਼ਬਦ ਕੀਰਤਨ, 'ਸੋ ਦਰੁ' ਦਾ ਪਾਠ ਏਥੇ ਹੀ ਕਰਦੇ। ਇਕ ਦਿਨ ਬਹਾਦਰ ਸ਼ਾਹ ਆਣ ਵੇਲੇ ਇਕ ਬੜਾ ਕੀਮਤੀ ਹੀਰਾ ਆਪ ਜੀ ਦੀ ਨਜ਼ਰ ਭੇਟ ਕੀਤਾ। ਗੁਰੂ ਜੀ ਨੇ |

| | | |
|---|---|---|
| | | ਉਹ ਹੀਰਾ ਨਦੀ ਵਿਚ ਸੁੱਟ ਦਿਤਾ। ਬਾਦਸ਼ਾਹ ਵੇਖ ਕੇ ਹੈਰਾਨ ਤੇ ਪਰੇਸ਼ਾਨ ਹੋ ਕੇ ਬੋਲਿਆ, ਮਹਾਰਾਜ ! ਇਹ ਬਹੁਤ ਹੀ ਕੀਮਤੀ ਹੀਰਾ ਸੀ, ਹਜ਼ੂਰ ਨੇ ਨਦੀ ਵਿਚ ਸਿੱਟ ਦਿੱਤਾ ਹੈ। ਗੁਰੂ ਜੀ ਨੇ ਕਿਹਾ, ਅਸੀਂ ਇਥੇ ਹੀ ਜਮ੍ਹਾਂ ਕਰਦੇ ਹਾਂ। ਇਹ ਹੀ ਸਾਡਾ ਤੋਸ਼ਾ ਖ਼ਾਨਾ ਹੈ, ਬਾਦਸ਼ਾਹ ਹੋਰ ਹੈਰਾਨ ਹੋਇਆ। ਨਦੀ ਵਲ ਕੀਮਤੀ ਹੀਰਾ ਵੇਖਣ ਜਾਣ ਲਗਾ। ਬਾਦਸ਼ਾਹ ਨੇ ਕਿਹਾ, ਕਦੀ ਨਦੀਆਂ ਵੀ ਤੋਸ਼ੇਖਾਨੇ ਹੋਏ ਹਨ? ਬਚਨ ਕੀਤਾ, ਵੇਖ ਲਓ, ਆਪਦਾ ਹੀਰਾ ਪਛਾ ਲਵੋ। ਬਾਦਸ਼ਾਹ ਜਲ ਵਿਚ ਜਾ ਵੜਿਆ। ਵੇਖੇ ਤਾਂ ਬੇਅੰਤ ਹੀਰੇ, ਪੰਨੇ, ਪੁਖਰਾਜ, ਨੀਲਮ, ਜਾਕੂਤ ਆਦਿਕ ਪਏ ਹਨ। ਬਾਦਸ਼ਾਹ ਵੇਖ ਕੇ ਹੈਰਾਨ ਹੋ ਚੁਪ ਕਰ ਗਿਆ। ਆਪਣਾ ਸਿਰ ਗੁਰੂ ਜੀ ਦੇ ਚਰਨਾ ਤੇ ਰਖ ਦਿਤਾ। ਮੂੰਹੋਂ ਧੰਨ ਧੰਨ ਆਖਣ ਲਗ ਪਿਆ। ਬਾਦਸ਼ਾਹ ਨੇ ਫਿਰ ਅਰਜ਼ ਕੀਤੀ, ਬੰਦੇ ਨੂੰ ਵਰਜੋ। ਗੁਰੂ ਜੀ ਨੇ ਕਿਹਾ, ਕੁਝ ਦਿਨ ਜੰਗ ਕਰੇਗਾ। ਜਦ ਗੁਰੂ ਬਣ ਬੈਠੇਗਾ ਤਾਂ ਸਿਖਾਂ ਦੀ ਬੇਅਦਬੀ ਕਰੇਗਾ, ਗੁਰੂ ਘਰ ਤੋਂ ਬੇਮੁਖ ਹੋਵੇਗਾ, ਆਮ ਲੋਕਾਂ ਦੇ ਹਥੋਂ ਮਰੇਗਾ। |
| 154. | **ਗੁਰਦੁਆਰਾ ਸਾਹਿਬ ਸ਼ਿਕਾਰ ਘਾਟ** | ਗੁਦਾਵਰੀ ਕਿਨਾਰੇ ਹਜ਼ੂਰ ਸਾਹਿਬ ਤੋਂ ਚਾਰ ਕੋਹ ਛੋਟੀ ਪਹਾੜੀ ਉਤੇ ਹੈ, ਗੁਰੂ ਜੀ ਕਦੇ ਕਦੇ ਸ਼ਿਕਾਰ ਖੇਡਣ ਜਾਂਦੇ ਸਨ। |
| 155. | **ਗੁਰਦੁਆਰਾ ਸਾਹਿਬ** | ਸ੍ਰੀ ਹਜ਼ੂਰ ਸਾਹਿਬ ਤੋਂ ਤਿੰਨ ਸੋ |

| | | |
|---|---|---|
| | **ਨਗੀਨਾ ਘਾਟ** | ਕਦਮਾਂ ਤੇ ਗੁਦਾਵਰੀ ਦੇ ਕੰਢੇ। ਇਕੇ ਸੰਗਤਾਂ ਨਿਤ ਇਸ਼ਨਾਨ ਕਰਦੀਆਂ ਹਨ। ਛੋਟੇ ਛੋਟੇ ਸਰੋਤ ਸਬਜ਼ ਪਥਰ ਏਥੇ ਬਹੁਤ ਹਨ। ਗੁਰੂ ਜੀ ਇਥੇ ਹਰ ਰੋਜ਼ ਇਸ਼ਨਾਨ ਕਰਦੇ। ਹੁਣ ਵੀ ਅੰਮ੍ਰਿਤ ਵੇਲੇ ਦੋ ਬਜੇ ਸਚਖੰਡ ਹਜ਼ੂਰ ਸਾਹਿਬ ਜੀ ਦੇ ਇਸ਼ਨਾਨ ਵਾਸਤੇ ਜਲ ਏਥੋਂ ਹੀ ਜਾਂਦਾ ਹੈ। ਗੁਰੂ ਜੀ ਨੇ ਆਪਣੇ ਪਵਿਤਰ ਮੁਖਾਰਬਿੰਦ ਤੋਂ ਇਸ ਥਾਂ ਦਾ ਨਾ ਨਗੀਨਾ ਘਾਟ ਰਖਿਆ। |
| 156. | **ਗੁਰਦੁਆਰਾ ਸਾਹਿਬ ਸਚਖੰਡ, ਸ੍ਰੀ ਹਜ਼ੂਰ ਅਬਿਚਲ ਨਗਰ ਸਾਹਿਬ**<br>ਇਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਰਾਜ ਸੰਮਤ ੧੭੬੫ ਵੈਸਾਖ ੧੧ ਐਤਵਾਰ ਆਏ। ਸੰਗਤਾਂ ਨੂੰ ਨਿਹਾਲ ਕਰ ਖ਼ਾਲਸਾ ਪੰਥ ਦੀ ਸੰਪੂਰਨਤਾ ਕਰ, ਜ਼ੁਲਮ ਰਾਜ ਦੀ ਨੀਂਹ ਉਖੇੜ, ਕਮਰਕਸਾ, ਪੰਜ ਭੂਤਕ ਸਥੂਲ ਸਰੂਪ ਨੂੰ ਅਕਾਲੀ ਨਿਯਮ ਅਨੁਸਾਰ ਅਲੋਪ ਕਰਨਾ ਚਾਹਿਆ। ਪਹਿਲੇ ਮਹਲ ਮਾਤਾ ਸੁੰਦਰੀ ਸਾਹਿਬ ਦੇਵੀ ਜੀ ਨੂੰ ਦਿਲੀ ਟੋਰਿਆ, ਭਾਈ ਰਾਮ ਕੋਇਰ ਸਾਹਿਬ ਅਤੇ ਹੋਰ ਸਿਖਾਂ ਨੂੰ ਪੰਜਾਬ ਵਿਚ ਭੇਜ ਦਿਤਾ। ਸਤਿਗੁਰੂ ਜੀ ਦਾ ਬਾਰ ਬਾਰ ਕਹਿਣਾ, ਜਾਓ ਜਾਓ ਦੇ ਬਾਵਜੂਦ ਵੀ ਕਈ ਸਿੰਘ ਉਥੇ ਹੀ ਰਹੇ। ਕੁਝ ਦਿਨਾਂ ਬਾਅਦ ਗੁਲ ਖ਼ਾਨ ਪਠਾਨ ਉਮਰ ੨੫ ਸਾਲ, ਇਸ ਦੇ ਨਾਲ ਇਸ ਦੀ ਮਾਈ ਭੀ, ਭਰੇ ਦੀਵਾਨ ਵਿਚ ਆ ਕੇ ਬੇਨਤੀ ਕੀਤੀ। ਮੈਨੂੰ ਸੇਰ ਆਟਾ ਬਖ਼ਸ਼ੋ, ਮੈਂ ਆਪ ਜੀ ਦੇ ਚਰਨਾ ਵਿਚ ਰਹਿ ਕੇ ਦਿਨ ਕੱਟਾਂ, ਮੇਰਾ ਬੱਚਾ ਵੀ ਆਪ ਦਾ ਸ਼ੁਕਰ ਗੁਜ਼ਾਰ ਹੋਵੇਗਾ। ਗੁਰੂ ਜੀ ਨੇ ਪੰਜ ਰੁਪਏ ਰੋਜ ਜੇਬ ਖ਼ਰਚ, ਰੋਜ਼ ਦੀ ਰਸਦ ਅਤੇ ਮਕਾਨ ਦਿਵਾ ਦਿਤਾ। ਇਹ ਗੁਰੂ ਜੀ ਦਾ ਨਿਕਟਵਰਤੀ ਹੋ ਗਿਆ। ਗੁਰੂ ਜੀ ਸੈਰ ਤੇ ਸ਼ਿਕਾਰ ਕਰਨ ਜਾਂਦੇ ਤਾਂ ਇਸ ਨੂੰ ਨਾਲ ਲਿਜਾਂਦੇ। ਇਹ ਥੋੜੇ ਚਿਰ ਵਿਚ ਗੁਰੂ ਜੀ ਦਾ ਹਜ਼ੂਰੀਆ ਬਣ ਗਿਆ।<br>ਤੇਰੇ ਬਾਬੇ ਦੇ ਮਾਰਨ ਵਾਲੇ ਗੁਰੂ ਦਾ ਪੋਤਾ ਤੇਰੇ ਨੇੜੇ ਹੋਵੇ, ਜੇ ਫਿਰ ਵੀ ਤੂੰ ਬਦਲਾ ਨਾ ਲਵੇਂ ਤਾਂ ਸ਼ਰਮ ਵਾਲੀ ਗਲ ਹੈ। ਅਸੀਂ ਸਮਝਾਂਗੇ ਕਿ ਤੂੰ ਪਠਾਣ ਦਾ ਪੁਤਰ ਹੀ ਨਹੀਂ। ਇਹ ਕਹਿ ਕੇ ਗੁਰੂ ਮਹਾਰਾਜ | |

ਚੌਂਕੜੀ ਮਾਰ ਕੇ ਫਰਸ਼ ਉਤੇ ਬੈਠ ਗਏ। ਉਪਰੋਕਤ ਬਚਨ ਕਈਵਾਰੀ ਦੁਹਰਾਏ। ਇਹ ਆਖਦੇ ਹੋਏ ਜਮਦਾੜ ਉਸਦੇ ਹਥ ਫੜਾ ਦਿਤਾ। ਜੋ ਸਚੇ ਪਾਤਿਸ਼ਾਹ ਦੇ ਪੇਟ ਵਿਚ ਜਾ ਵਜਾ। ਉਸੀ ਵਕਤ ਸਿੰਘ ਆ ਗਏ ਅਤੇ ਗੁਲ ਖ਼ਾਨ ਦਾ ਸਿਰ ਧੜ ਨਾਲੋਂ ਝੱਟ ਜੁਦਾ ਕਰ ਦਿਤਾ, ਗੁਰੂ ਜੀ ਦਾ ਜ਼ਖ਼ਮ ਉਸੇ ਵਕਤ ਸੀਉਂ ਦਿਤਾ, ਰੂੰ ਰਖ ਉਤੋਂ ਪਟੀ ਬੰਨ ਦਿਤੀ। ਜ਼ਖ਼ਮ ਠੀਕ ਹੋ ਗਿਆ। ਇਹ ਖ਼ਬਰ ਬਾਦਸ਼ਾਹ ਬਹਾਦਰ ਸ਼ਾਹ ਪਾਸ ਪੁਜੀ, ਉਸ ਦੇ ਅਹਿਲਕਾਰ ਆਏ, ਗੁਰੂ ਜੀ ਨੇ ਪਲੰਘ ਤੇ ਬੈਠ ਕੇ ਦਰਸ਼ਨ ਦਿਤਾ, ਬਾਦਸ਼ਾਹ ਦੀ ਸੁਖ ਸਾਂਦ ਪੁਛੀ। ਸਾਨੂੰ ਬਾਦਸ਼ਾਹ ਨੇ ਆਪ ਦੀ ਸਾਰ ਖ਼ਬਰ ਲੈਣ ਲਈ ਭੇਜਿਆ ਹੈ, ਹਜ਼ੂਰ ਨੂੰ ਕਿਥੇ ਜਮਦਾੜ ਮਾਰਿਆ ਹੈ, ਸਾਰਾ ਹਾਲ ਦਸੋ। ਗੁਰੂ ਜੀ ਨੇ ਕਿਹਾ, ਕੋਈ ਪ੍ਰਵਾਹ ਨਹੀਂ, ਬਾਦਸ਼ਾਹ ਨੂੰ ਕਹਿਣਾ, ਫਿਕਰ ਨਾ ਕਰੇ। ਇਹ ਰਬੀ ਭਾਣੇ ਦੀ ਖੇਡ ਹੈ। ਇਹ ਗਲ ਬਾਤ ਚਲ ਰਹੀ ਸੀ ਕਿ ਉਦੇਪੁਰ ਦੇ ਰਹਿਣ ਵਾਲਾ ਇਕ ਸਾਧੂ ਧਨੁਖ ਵਿਦਿਆ ਦਾ ਜਾਣੂ ਬਹੁਤ ਵੱਡੀ ਕਮਾਨ ਲੈ ਆਣ ਹਜ਼ੂਰ ਦੇ ਹਾਜ਼ਰ ਹੋਇਆ ਅਤੇ ਕਿਹਾ ਕਿ ਰਾਜਪੂਤਾਨੇ ਸਾਰੇ ਰਾਜਿਆਂ ਪਾਸ ਫਿਰ ਆਇਆ ਹਾਂ, ਕਿਸੇ ਨੇ ਵੀ ਇਸ ਕਮਾਨ ਦੇ ਚਿਲੇ ਵਿਚ ਤੀਰ ਖਿੱਚ ਕੇ ਨਹੀਂ ਚੜ੍ਹਾਇਆ। ਇਸ ਲਈ ਆਪ ਜੀ ਦੇ ਚਰਨਾ ਵਿਚ ਹਾਜ਼ਰ ਹੋਇਆ ਹਾਂ। ਉਸ ਵੇਲੇ ਉਹ ਅਮੀਰ ਬਹਾਦਰ ਸ਼ਾਹ ਦੇ ਭੇਜੇ ਹੋਏ ਆਏ ਸਨ, ਆਖਣ ਲਗੇ ਕਿ ਮਹਾਰਾਜ ਜ਼ਖ਼ਮ ਨਾਲ ਤੰਗ ਹਨ, ਉਰੇ ਕਰੋ। ਕਮਾਨ ਹੱਥ ਵਿਚ ਫੜ ਕੇ ਤੀਰ ਸਜੇ ਹੱਥ ਨਾਲ ਜ਼ੋਰ ਨਾਲ ਕਮਾਨ ਖਿਚ ਤੀਰ ਚਿਲੇ ਵਿਚ ਸ਼ਾਂ ਸ਼ਾਂ ਕਰਦਾ ਚੜ੍ਹਾ ਦਿਤਾ। ਉਹ ਰਾਜਪੂਤ ਗੁਰੂ ਜੀ ਦੀ ਚਰਨੀ ਪਿਆ। ਇਹ ਕਮਾਨ ਹਜ਼ੂਰ ਦੀ ਭੇਟ ਹੈ, ਮੇਰਾ ਹੰਕਾਰ ਦੂਰ ਹੋ ਗਿਆ ਹੈ। ਗੁਰੂ ਜੀ ਨੇ ਸਿਰੋਪਾਉ ਦੇ ਕੇ ਵਿਦਾ ਕੀਤਾ। ਇਸ ਰਾਜਪੂਤ ਦਾ ਨਾਉ ਹਰਨ ਚੰਦ ਸੀ, ਰਤਲਾਂਮ ਦੇ ਰਹਿਣ ਵਾਲਾ ਸੀ। ਬਸ ਕਮਾਨ ਖਿਚਣ ਕਰਕੇ ਜ਼ਖ਼ਮ ਟੁਟ ਗਏ, ਖ਼ੂਨ ਵਗਣ ਲਗ ਪਿਆ। ਸਿੱਖਾਂ ਨੇ ਜ਼ਖ਼ਮ ਸਿਊਣਾ ਚਾਹਿਆ, ਪਰ ਗੁਰੂ ਜੀ ਨੇ ਸਿਊਣ ਨਹੀਂ ਦਿਤਾ।



# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ

(ਉਚਾਰਨ ਸੇਧਾਂ, ਬਿਸਰਾਮਾਂ ਅਰਥ-ਭੇਦਾਂ ਅਤੇ ਸਿਧਾਂਤਾਂ ਸਹਿਤ ਤੁਲਨਾਤਮਿਕ ਅਧਿਐਨ)

(14 ਭਾਗਾਂ ਵਿੱਚ ਸੰਪੂਰਨ ਸਟੀਕ)

ਪੰਨਾ ਪੁਸਤਕ ਦਾ ਨਾਮ

1. ਜਪੁ ਨਿਰਣੈ (ਸਟੀਕ)
2. ਚੰਡੀ ਕੀ ਵਾਰ ਨਿਰਣੈ (ਸਟੀਕ)
3. ਆਸਾ ਕੀ ਵਾਰ ਨਿਰਣੈ (ਸਟੀਕ)
4. ਅਕਾਲ ਉਸਤਤਿ ਦਰਸ਼ਨ
5. ਗੁਰਬਾਣੀ ਨਿਤਨੇਮ ਨਿਰਣੈ (ਸਟੀਕ)
6. ਗੁਰਮਤਿ ਬੈਰਾਗ ਦਰਸ਼ਨ
7. ਜੈਤਸਰੀ ਕੀ ਵਾਰ ਨਿਰਣੈ (ਸਟੀਕ)
8. ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)
9. ਨਿਰਬਾਣ ਕੀਰਤਨੁ ਅਤੇ ਗੁਰਮਤਿ ਸੰਗੀਤ
10. ਵੈਰਾਗ ਲਹਿਰਾਂ ਤੇ ਸਫਲ ਜੀਵਨ
11. ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
12. ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
13. ਰਾਮਕਲੀ ਕੀ ਵਾਰ ਮਹਲਾ ੩ ਸਟੀਕ
14. ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ (ਸਟੀਕ)
15. ਸਿਧ ਗੋਸਟਿ ਨਿਰਣੈ
16. ਬਾਰਹਮਾਹਾ ਦਰਪਣ
17. ਮੌਤ ਕੀ ਹੈ?
18. ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
19. ਬਾਣੀ ਸ਼ੇਖ ਫਰੀਦ ਜੀ ਸਟੀਕ
20. ਗੁਰਬਾਣੀ ਪਾਠ ਪਰੰਪਰਾ ਨਿਰਣੈ
21. ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ
22. ਨਾਮ ਦਰਸ਼ਨ
23. ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
24. ਸਮਰਥ ਗੁਰੂ
25. ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
26. ਅੰਮ੍ਰਿਤ ਫਿਲਾਸਫੀ
27. ਸ੍ਰੀ ਦਸਮ ਗ੍ਰੰਥ ਦਰਪਣ
28. ਗੁਰਮਤਿ ਅਰਦਾਸਿ ਫ਼ਿਲਾਸਫ਼ੀ
29. ਗੁਰਮਤਿ ਜੀਵਨ ਫ਼ਿਲਾਸਫ਼ੀ (ਜੀਵਨ ਕੀ ਹੈ?)
30. ਗੁਰਬਾਣੀ ਕੀਰਤਨ (ਸ਼ਬਦ ਪ੍ਰਮਾਣ)
31. ਸਲੋਕ ਭਗਤ ਕਬੀਰ ਜੀਉ ਕੇ (ਸਟੀਕ)
32. ਸਵਈਏ ਸ੍ਰੀ ਮੁਖਬਾਕੁ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)
33. ਸੁਖਮਨੀ ਸਟੀਕ (ਗੁਟਕਾ)
34. ਜਾਪੁ ਸਾਹਿਬ (ਸਟੀਕ)
35. ਗੁਰਬਾਣੀ ਸੰਖਿਆ ਬੋਧ ਕੋਸ਼
36. ਨਵੀਨ ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ)
37. ਗਾਥਾ ਜੀਵਨ ਦਰਸ਼ਨ - ਦਸ ਗੁਰੂ ਸਾਹਿਬਾਨ

**ਗੁਰਬਾਣੀ ਸੇਵਾ ਪ੍ਰਕਾਸ਼ਨ**

17-ਏ, ਡੋਗਰਾਂ ਸਟਰੀਟ, ਸਰਹਿੰਦੀ ਗੇਟ, ਪਟਿਆਲਾ-147001(ਫੋਨ:098156-56978)